# PUNJAB VIDHAN SABHA

## DEBATES

31st October, 1969

Vol. II—No. 8

OFFICIAL REPORT

CONTENTS

Friday, the 31st October, 1969



Punjab Vidhan Sabha Secretariat, Chandigarh.

Price : 5.10

# ERRATA

To

PUNJAB VIDHAN SABHA DEBATES,

DATED THE 31ST OCTOBER, 1969

VOL. II-No. 8

| Read | For | Page | Line |
| --- | --- | --- | --- |
| ਮੁੱਖ ਮੰਤਰੀ | ਮੱਖ ਮੰਤਰੀ | (8)5 | 5th from below |
| ਕਾਮਰੇਡ ਸੱਤਪਾਲ ਡਾਂਗ | ਕਾਰਰੇਡ ਸੱਤਪਾਲ ਡਾਂਗ | (8)7 | 15 |
| ਬਣਾਇਆ | ਬਬਾਇਆ | (8)7 | 17 |
| Member | Memeber | (8)8 | 9th from below |
| ਉਨ੍ਹਾਂ ਨੂੰ | ਉਨ੍ਹਾਂ | (8)24 | 7th from below |
| ਮੈਂਟਲ | ਸੈਂਟਰਲ | (8)40 | 9th from below |
| ਕਿੰਨੀ | ਕਿਨ | (8)43 | 12th from below |
| which | whichs | (8)48 | 7 |
| Sirdar Kapur Singh | Sirdar Kapur ingh | (8)57 | 13 |
| Sirdar Kapur Singh | Sardar Kapur Singh | (8)59 | 20 |
| Sardar Umrao Singh | Sirdar Umrao Singh | (8)59 | 23 |
| Flatly | Filatly | (8)64 | 4 |
| Vidhan | Vilhan | (8)108 | Head line |

## PUNJAB VIDHAN SABHA

**Friday, the 31st October, 1969**

*The Vidhan Sabha met in the Hall of the Vidhan Bhavan, Sector 1, Chandigarh, at 2.00 p. m. of the Clock. Mr. Speaker (Sardar Darbara Singh) in the Chair.*

## STARRED QUESTIONS AND ANSWERS

### Civil Hospital, Mukerian

*877 **Chaudhri Kewal Krishan** : Will the Minister of State for Industries and Health be pleased to state :

(a) whether it is a fact that a decision was taken to provincialise the Civil Hospital, Mukerian during the current year ;

(b) whether it is also a fact that some amount was also earmarked in the Budget for this purpose ;

(c) if the reply to part (b) above be in the affirmative the steps, if any taken in this regard together with the time by which the said Hospital is likely to be provincialized ?

**ਸਰਦਾਰ ਰਵੇਲ ਸਿੰਘ :** (ਏ) ਜੀ ਹਾਂ।

(ਬੀ) ਜੀ ਹਾਂ।

(ਸੀ) ਸਿਵਲ ਹਸਪਤਾਲ ਮੁਕੇਰੀਆਂ ਨੂੰ ਪ੍ਰੋਵਿਨਸ਼ਲਾਈਜ਼ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਮੁਕੱਰਰ ਸਮਾਂ ਦਸਣਾ ਅਸੰਭਵ ਹੈ।

**ਚੌਧਰੀ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਸਰਕਾਰ ਦੇ ਇਸ ਫੈਸਲੇ ਅਨੁਸਾਰ ਬਜਟ ਦੇ ਵਿਚ ਰਕਮ ਰੱਖੀ ਗਈ ਤਾਂ ਫੇਰ ਕੀ ਕਾਰਨ ਹੈ ਕਿ ਇਹ ਮੁਆਮਲਾ ਵਿਚਾਰ ਅਧੀਨ ਹੈ ?

**ਰਾਜ ਮੰਤਰੀ :** ਇਸ ਸਬੰਧ ਵਿਚ ਲਿਖਾ ਪੜ੍ਹੀ ਹੋ ਰਹੀ ਹੈ।

**ਚੌਧਰੀ ਕੇਵਲ ਕ੍ਰਿਸ਼ਨ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਫੈਸਲਾ ਹੋਣ ਤੋਂ ਬਾਅਦ ਇਹ ਮਾਮਲਾ ਫੇਰ ਵਿਚਾਰ ਅਧੀਨ ਕਿਵੇਂ ਹੋ ਗਿਆ ਅਤੇ 6-7 ਮਹੀਨੇ ਗੁਜ਼ਰ ਜਾਣ ਤੇ ਭੀ ਇਹ ਅਜੇ ਵਿਚਾਰ ਅਧੀਨ ਹੀ ਹੈ ?

**ਰਾਜ ਮੰਤਰੀ :** ਕੁਝ ਫੰਡਜ਼ ਦੀ ਕਮੀ ਦਾ ਸਵਾਲ ਹੈ ਇਸ ਲਈ ਵਿਚਾਰ ਅਧੀਨ ਹੈ ।

**ਸ਼੍ਰੀ ਸਰਦਾਰੀ ਲਾਲ ਕਪੂਰ :** ਕੀ ਵਜ਼ੀਰ ਸਾਹਿਬ ਕੋਈ ਡੈਫੇਨਿਟ ਡੇਟ ਦੇ ਸਕਦੇ ਹਨ ਕਿ ਇਹ ਫੰਡਜ਼ ਦੀ ਪ੍ਰੋਵੀਜ਼ਨ ਕਦੋਂ ਤਕ ਪੂਰੀ ਕਰ ਦੇਣਗੇ ? ਹੁਣ ਸਾਲ ਤਕਰੀਬਨ ਖਤਮ ਹੋਣ ਵਾਲਾ ਹੋ ਗਿਆ ਹੈ ਅਤੇ 1969-70 ਦੇ ਲਈ ਪ੍ਰੋਵਾਈਡ ਕੀਤਾ ਹੋਇਆ ਪੈਸਾ ਅਗਲੇ ਸਾਲ ਕਿਵੇਂ ਇਸਤੇਮਾਲ ਹੋਵੇਗਾ ?

(ਕੋਈ ਜਵਾਬ ਨਹੀਂ ਦਿੱਤਾ ਗਿਆ)

**चौधरी बलबीर सिंह :** जब बजट में रुपया परोवाइडिड है तो फन्ड्ज़ का इन्तज़ार करने की कौन सी वजह है ?

**ਰਾਜ ਮੰਤਰੀ :** ਐਸੀ ਕੋਈ ਗਲ ਨਹੀਂ ਕਿ ਇਹ ਕੰਮ ਪੂਰਾ ਨਹੀਂ ਹੋਵੇਗਾ । ਇਹ ਫੰਡਜ਼ ਬਾਰਡਰ ਏਰੀਆ ਦੇ ਕੰਮ ਨੂੰ ਪ੍ਰਾਇਰਟੀ ਦੇ ਵਿਚਾਰ ਕਰਕੇ ਪਹਿਲਾਂ ਰੋਕ ਲਏ ਸੀ ਪਰ ਹੁਣ ਇਹ ਮੁਕੰਮਲ ਹੋ ਜਾਵੇਗਾ । ਗਵਰਮੈਂਟ ਦੀ 1969–70 ਵਿੱਚ ਮੁਕੰਮਲ ਕਰਨ ਦੀ ਕਮਿਟਮੈਂਟ ਹੈ ਜਿਹੜੀ ਪੂਰੀ ਕੀਤੀ ਜਾਵੇਗੀ ।

**ਚੌਧਰੀ ਕੇਵਲ ਕ੍ਰਿਸ਼ਨ :** ਕਿਤੇ ਇਹ ਗੱਲ ਤਾਂ ਨਹੀਂ ਕਿ ਉਨ੍ਹਾਂ ਦੀ ਪਾਰਟੀ ਦਾ ਉਥੋਂ ਕੈਂਡੀਡੇਟ ਕਾਮਿਆਬ ਹੋਕੇ ਨਹੀਂ ਆਇਆ ਇਸ ਕਰਕੇ ਇਹ ਨਹੀਂ ਕੀਤਾ ਜਾ ਰਿਹਾ ?

**ਰਾਜ ਮੰਤਰੀ :** ਨਹੀਂ ਜੀ, ਐਸਾ ਕੋਈ ਖਿਆਲ ਨਹੀਂ ਹੈ ।

**चौधरी बलबीर सिंह :** मैं मन्त्री महोदय से पूछना चाहता हूं कि यह जो बार्डर एरियाज़ में काम किया गया इसके लिये परोवीयन बजट में थी ?

**ਰਾਜ ਮੰਤਰੀ :** ਹਾਂ ਜੀ 1970–71 ਦੇ ਬਜਟ ਵਿਚ ਇਹ ਪਰੋਵੀਜ਼ਨ ਰੱਖੀ ਗਈ ਸੀ ।

**चौधरी बलबीर सिंह :** मैं स्पीकर साहिब, आप से पूछना चाहूंगा कि क्या कोई मन्त्री 1969–70 के फाइनैंशल साल में 1970–71 के बजट के मुताल्लिक बता सकता है ?

**ਰਾਜ ਮੰਤਰੀ :** ਮੈਂ ਠੀਕ ਤਰ੍ਹਾਂ ਦੱਸ ਨਹੀਂ ਸਕਿਆ, 1970–71 ਦੇ ਬਜਟ ਵਿਚ ਨਹੀਂ, ਇਹ 1969–70 ਦੇ ਬਜਟ ਵਿਚ ਹੀ ਸੀ ।

**चौधरी बलबीर सिंह :** जब एक हस्पताल के लिये साल 1969–70 में रकम परोवाइडिड थी तो वह रकम और जगह इस्तेमाल करने का क्या कारण है ?

**ਰਾਜ ਮੰਤਰੀ :** ਵਿਤਕਰੇ ਦੀ ਕੋਈ ਗਲ ਨਹੀਂ ਡਿਪਾਰਟਮੈਂਟ ਨੂੰ ਇਸੇ ਸਾਲ ਵਿਚ ਇਹ ਕੰਮ ਕਰਨ ਦੀ ਹਦਾਇਤ ਕੀਤੀ ਹੋਈ ਹੈ ।

———

**Recruitment of Subordinate Staff.**

*890 **Shri Gian Chand Kharbanda** : Will the Chief Minister be pleased to state the procedure now being adopted for the recruitment of subordinate staff which was heretofore recruited through the Subordinate Services Selection Board (since abolished) ?

**Sardar Gurnam Singh** : This work is now being done by the Departmental Committees (ਇਹ ਕੰਮ ਹੁਣ ਵਿਭਾਗਕ ਕਮੇਟੀਆਂ ਕਰ ਰਹੀਆਂ ਹਨ ।)

**ਸ੍ਰੀ ਗਿਆਨ ਚੰਦ ਖਰਬੰਦਾ** : ਵਜ਼ੀਰ ਸਾਹਿਬ ਨੇ ਜੋ ਕਮੇਟੀ ਬਾਰੇ ਦੱਸਿਆ ਹੈ ਕੀ ਇਸ ਦੀ ਕੰਸਟੀਚਿਊਸ਼ਨ ਵਿਚ ਹਰੀਜਨਾਂ ਦਾ ਨੁਮਾਇੰਦਾ ਵੀ ਹੈ ?

**ਮੁੱਖ ਮੰਤਰੀ** : ਇਸ ਕਮੇਟੀ ਦੀ ਕੰਸਟੀਚਿਊਸ਼ਨ ਵਿਚ ਇਕ ਹੈਡ ਆਫ਼ ਦੀ ਡਿਪਾਰਟਮੈਂਟ ਹੁੰਦਾ ਹੈ, ਦੋ ਮੈਂਬਰ ਹੁੰਦੇ ਹਨ, ਜਿਨ੍ਹਾਂ ਵਿਚੋਂ ਇਕ ਹਰੀਜਨ ਹੁੰਦਾ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਸਮਝਦਾ ਹਾਂ ਕਿ ਕੋਈ ਐਸੀ ਕਮੇਟੀ ਜਿਹੜੀ ਡੀਪਾਰਟਮੈਂਟ ਵਿਚੋਂ ਹੀ ਬਣਾਈ ਜਾਵੇ ਉਸ ਦੇ ਨਾਲ ਤਸੱਲੀ–ਬਖਸ਼ ਕੰਮ ਨਹੀਂ ਹੁੰਦਾ। ਕੀ ਚੀਫ਼ ਮਨਿਸਟਰ ਸਾਹਿਬ ਐਡਮਨਿਸਟਰੇਟਿਵ ਰਿਫ਼ਾਰਮਜ਼ ਕਮਿਸ਼ਨ ਦੀ ਸਿਫਾਰਿਸ਼ ਤੇ ਵਿਚਾਰ ਕਰਨ ਲਈ ਤਿਆਰ ਹਨ ? ਕੀ ਸੁਬਾਰਡੀਨੇਟ ਸਰਵਿਸਜ਼ ਸਿਲੈਕਸ਼ਨ ਦਾ ਕੰਮ ਵੀ ਇਨ੍ਹਾਂ ਦੇ ਸਪੁਰਦ ਕੀਤਾ ਜਾ ਸਕਦਾ ਹੈ ?

**ਮੁੱਖ ਮੰਤਰੀ** : ਐਡਮਨਿਸਟਰੇਟਿਵ ਰਿਫ਼ਾਰਮਜ਼ ਕਮਿਸ਼ਨ ਹੈਡ ਆਫ਼ ਦੀ ਡਿਪਾਰਟਮੈਂਟ ਤੇ ਜਿਹੜਾ ਕਿ ਇਕ ਰੀਕਰੂਟਿੰਗ ਹੈਡ ਵੀ ਹੈ ਕਿਵੇਂ ਕੰਟਰੋਲ ਕਰ ਸਕਦਾ ਹੈ, ਇਹ ਗਲ ਬਣ ਨਹੀਂ ਸਕਦੀ ।

**ਸ੍ਰੀ ਗਿਆਨ ਚੰਦ ਖਰਬੰਦਾ** : ਸਬਾਰਡੀਨੇਟ ਸਰਵਿਸਿਜ਼ ਦੀ ਸਿਲੈਕਸ਼ਨ ਵਿਚ ਉਨ੍ਹਾਂ ਪੋਸਟਾਂ ਦੀ ਗਿਣਤੀ, ਜਿਹੜੀਆਂ ਰਿਜ਼ਰਵ ਹੁੰਦੀਆਂ ਹਨ ਹਰੀਜਨਾਂ ਨੂੰ ਲੈ ਕੇ ਪੂਰੀ ਕੀਤੀ ਜਾਂਦੀ ਹੈ; ਜੇ ਨਹੀਂ ਤਾਂ ਕਿਉਂ ?

**ਮੁੱਖ ਮੰਤਰੀ** : ਜੇ ਪਹਿਲਾਂ ਨੋਟਿਸ ਦੇਂਦੇ ਤਾਂ ਜਵਾਬ ਦਿੱਤਾ ਜਾ ਸਕਦਾ ਸੀ ।

**ਸਰਦਾਰ ਦਲੀਪ ਸਿੰਘ ਪਾਂਧੀ** : ਜਿਹੜੀਆਂ ਡੀਪਾਰਟਮੈਂਟਲ ਕਮੇਟੀਆਂ ਬਣੀਆਂ ਹਨ ਕੀ ਉਹ ਹਰੀਜਨਾਂ ਨੂੰ ਰੀਜ਼ਰਵੇਸ਼ਨ ਦੇ ਮੁਤਾਬਕ ਸਰਵਿਸਿਜ਼ ਦਿੰਦੀਆਂ ਹਨ ?

**ਮੁੱਖ ਮੰਤਰੀ** : ਡੀਪਾਰਟਮੈਂਟ ਵਲੋਂ ਰਿਜ਼ਰਵੇਸ਼ਨ ਦੇ ਮੁਤਾਬਕ ਪੋਸਟਾਂ ਫਿਲ ਕਰਨ ਦਾ ਧਿਆਨ ਰਖਿਆ ਜਾਂਦਾ ਹੈ ।

**चौधरी बलबीर सिंह** : On a point of order, Sir, जो भी डिपार्टमैंटल कमेटीज़ बनाई गई हैं, क्या सरकार इनमें हरिजनों को डाल कर इन को नुमायंदगी को पूरा करेगी ?

**ਮੁੱਖ ਮੰਤਰੀ** : ਆਨਰੇਬਲ ਮੈਂਬਰ ਜੇ ਪੁਆਇੰਟ ਆਫ਼ ਆਰਡਰ ਨੂੰ ਬਾਰ ਬਾਰ ਕਰਨ ਤੇ ਵੀ ਠੀਕ ਸਵਾਲ ਨਹੀਂ ਕਰ ਸਕਦੇ ਤਾਂ ਫੇਰ ਇਨ੍ਹਾਂ ਨੂੰ ਖਾਮੋਸ਼ ਹੀ ਰਹਿਣਾ ਚਾਹੀਦਾ ਹੈ ।

**चौधरी बलबीर सिंह :** स्पीकर साहिब, क्या मुख्य मन्त्री अपने पद के साथ, आप की डियूटी भी दे सकता है ? क्या आप इनको समझा देंगे कि यह आप के काम में दखल न दें ?

**ਸ਼੍ਰੀ ਗਿਆਨ ਚੰਦ ਖਰਬੰਦਾ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਡਿਪਾਰਟਮੈਂਟਲ ਕਮੇਟੀਆਂ ਦੇ ਮੁਤਾਲਿਕ ਲੋਕਾਂ ਵਿਚ ਬੜੀ ਬੇਚੈਨੀ ਪਾਈ ਜਾਂਦੀ ਹੈ; ਕੀ ਸਰਕਾਰ ਵਲੋਂ ਇਹ ਦੂਰ ਕਰਨ ਦਾ ਕੋਈ ਪ੍ਰਬੰਧ ਕੀਤਾ ਜਾਵੇਗਾ ?

**ਮੁੱਖ ਮੰਤਰੀ :** ਜਿਥੇ ਵੀ ਕੋਈ ਬੇਇਨਸਾਫ਼ੀ ਹੁੰਦੀ ਹੋਵੇ ਅਤੇ ਸਰਕਾਰ ਦੇ ਧਿਆਨ ਵਿਚ ਕੋਈ ਐਸੀ ਚੀਜ਼ ਲਿਆਂਦੀ ਜਾਵੇ ਤਾਂ ਗਵਰਨਮੈਂਟ ਦਾ ਫਰਜ਼ ਹੈ ਕਿ ਸਭ ਤੋਂ ਪਹਿਲਾਂ ਉਧਰ ਧਿਆਨ ਦੇਵੇ । ਜੇ ਕੋਈ ਐਸੀ ਗੱਲ ਕਿਤੇ ਹੋਈ ਹੈ ਤਾਂ ਤੁਸੀਂ ਸਾਡੇ ਧਿਆਨ ਵਿਚ ਜ਼ਰੂਰ ਲਿਆਉ ।

---

### Application made by Shri Gurnam Singh Village Fatehgarh Chhanan, District Sangrur regarding murder of his son.

*882. **Comrade Darshan Singh Jhabal :** Will the Chief Minister be pleased to state :

(a) whether Government received any application on 20th June, 1969 from Shri Gurnam Singh son of Chhota Singh Harijan, village Fatehgarh Chhanan, Post Office Bahadugarhwala, District Sangrur that his son had been murdered ;

(b) if the reply to part (a) above be in the affirmative, whether the police have registered a case after making any investigation ;

(c) if the reply to part (b) above be in the affirmative, the details of further action if any, taken in the matter so far ?

**Sardar Gurnam Singh :** (a) Yes Sir.

(b) Case FIR No. 73, dated 25th March, 1968 under section 364 IPC has already been registered in Police Station Kotwali Sangrur.

(c) The complainant Gurnam Singh suspected Tarlok Singh for having done away with Karnail Singh and the case was investigated by the local police initially, followed by the C. I. A. Staff but mystery could not be resolved and on 25th June, 1968 the case was sent up as untraced. The investigation of the case was re-opened on 21st July, 1968 and Tarlok Singh was arrested. He was thoroughly interrogated upto 31st July, 1968 when he was enlarged on bail by the Court. The investigation of the case is still in progress.

[(ੲ) ਹਾਂ ਜੀ ।

(ਬੀ) ਮੁਕਦਮਾ ਨੰ: 73 ਮਿਤੀ 25–3–68 ਤਹਿਤ ਧਾਰਾ 364 ਹ: ਡ: ਥਾਣਾ ਕੋਤਵਾਲੀ ਸੰਗਰੂਰ ਵਿਚ ਦਰਜ ਹੈ ।

(ਸੀ) ਪ੍ਰਾਰਥੀ ਗੁਰਨਾਮ ਸਿੰਘ ਨੇ ਤਰਲੋਕ ਸਿੰਘ ਤੇ ਕਰਨੈਲ ਸਿੰਘ ਨੂੰ ਮਾਰ ਦੇਣ ਦੀ ਸ਼ਕ ਜ਼ਾਹਰ ਕੀਤੀ ਸੀ ਅਤੇ ਮੁਕਦਮੇ ਦੀ ਤਫਤੀਸ਼ ਸਥਾਨਕ ਪੁਲਿਸ ਅਤੇ ਸੀ. ਆਈ. ਏ. ਸਟਾਫ਼ ਨੇ ਕੀਤੀ ਸੀ ਪਰ ਕੋਈ ਸੁਰਾਗ ਨਾ ਮਿਲਣ ਤੇ ਮਿਤੀ 21–7–68 ਨੂੰ ਕੇਸ ਵਿਚ ਅਦਮ ਪਤਾ ਰਪੋਰਟ ਭੇਜੀ ਗਈ ਸੀ । ਤਫਤੀਸ਼ ਮਿਤੀ 21–7–68 ਨੂੰ ਦੁਬਾਰਾ ਸ਼ੁਰੂ ਕੀਤੀ ਗਈ ਅਤੇ ਤਰਲੋਕ ਸਿੰਘ ਨੂੰ ਗ੍ਰਿਫ਼ਤਾਰ ਕੀਤਾ ਗਿਆ । ਉਸ ਤੋਂ ਮਿਤੀ 31–7–68 ਤਕ ਪੂਰੀ ਤਰ੍ਹਾਂ ਪੁੱਛ ਗਿੱਛ ਕੀਤੀ ਗਈ ਜਦੋਂ ਕਿ ਉਸ ਨੂੰ ਅਦਾਲਤ ਨੇ ਜਮਾਨਤ ਤੇ ਰਿਹਾ ਕਰ ਦਿਤਾ । ਕੇਸ ਦੀ ਤਫ਼ਤੀਸ਼ ਹਾਲੇ ਭੀ ਜਾਰੀ ਹੈ ।]

**ਕਾਮਰੇਡ ਦਰਸ਼ਨ ਸਿੰਘ ਝਬਾਲ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਉਸ ਕੇਸ ਦੀ ਪੜਤਾਲ ਕਿਸੇ ਉਚੇ ਅਧਿਕਾਰੀ ਤੋਂ ਕਰਵਾ ਕੇ ਕੇਸ ਲਭਣ ਦਾ ਯਤਨ ਕਰਨਗੇ ?

**ਮੁੱਖ ਮੰਤਰੀ :** ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਇਸ ਦੀ ਦੁਬਾਰਾ ਪੜਤਾਲ ਕਰਵਾਈ ਜਾ ਰਹੀ ਹੈ । ਅਸੀਂ ਇਸ ਦੀ ਇੰਪੋਰਟੈਂਸ ਨੂੰ ਸਾਹਮਣੇ ਰਖਕੇ ਹੀ ਦੁਬਾਰਾ ਪੜਤਾਲ ਕਰਵਾ ਰਹੇ ਹਾਂ ਪਰ ਅਦਾਲਤ ਨੇ ਉਸ ਨੂੰ ਜ਼ਮਾਨਤ ਤੇ ਛਡ ਦਿਤਾ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ:** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਇਹ ਮਾਮਲਾ ਬੜੀ ਦੇਰ ਤੋਂ ਲਮਕ ਰਿਹਾ ਹੈ, ਇਸ ਨੂੰ ਜਲਦੀ ਖਤਮ ਕਰਵਾਉਣ ਦਾ ਯਤਨ ਕਰਨਗੇ ?

(ਕੋਈ ਜਵਾਬ ਨਹੀਂ ਦਿਤਾ ਗਿਆ ।)

**चौधरी बलबीर सिंह :** आन ए प्वांयट आफ़ आर्डर, सर । स्पीकर साहिब, मुख्य मन्त्री साहिब से, झबाल जी ने जो सवाल पूछा था उस का जवाब नहीं दिया गया । क्या उच्च अधिकारी से उस की इन्क्वायरी करवाएंगे ?

**ਮੁੱਖ ਮੰਤਰੀ :** ਹੁਣ ਜੋ ਅਫਸਰ ਤਫ਼ਤੀਸ਼ ਕਰ ਰਿਹਾ ਹੈ, ਉਸ ਦੇ ਖ਼ਿਲਾਫ਼ ਕੋਈ ਸ਼ਿਕਾਇਤਾਂ ਨਹੀਂ ਹਨ, ਇਸ ਲਈ ਉਹ ਹੀ ਪੜਤਾਲ ਕਰੇਗਾ ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਜਿਸ ਆਦਮੀ ਤੇ ਕਤਲ ਦਾ ਸ਼ਕ ਹੈ, ਉਸ ਦੀ ਰੂਲਿੰਗ ਪਾਰਟੀ ਦੇ ਮੈਂਬਰ ਨਾਲ ਸਾਂਝ ਹੈ ਜਿਸ ਕਰਕੇ ਉਹ ਇਸ ਕੇਸ ਨੂੰ ਖੁਰਦ ਬੁਰਦ ਕਰ ਰਿਹਾ ਹੈ ?

**ਮੁੱਖ ਮੰਤਰੀ :** ਮੈਨੂੰ ਤਾਂ ਇਸ ਗਲ ਦਾ ਪਤਾ ਨਹੀਂ, ਜੇ ਮੈਂਬਰ ਸਾਹਿਬ ਮੇਰੇ ਨੋਟਿਸ ਵਿਚ ਇਹ ਗਲ ਲਿਆਉਣ ਤਾਂ ਮੈਂ ਇਸ ਦੀ ਪੜਤਾਲ ਕਰਵਾ ਲਵਾਂਗਾ ।

**ਸ਼੍ਰੀ ਸਰਦਾਰੀ ਲਾਲ ਕਪੂਰ :** ਕੀ ਚੀਫ਼ ਮਨਿਸਟਰ ਸਾਹਿਬ ਉਸ ਅਫ਼ਸਰ ਦਾ ਡੈਜ਼ਿਗਨੇਸ਼ਨ ਦਸਣਗੇ ਜਿਹੜਾ ਕਿ ਪੜਤਾਲ ਕਰ ਰਿਹਾ ਹੈ ?

**ਮੁੱਖ ਮੰਤਰੀ :** ਜਿਸ ਨੂੰ ਅਖਤਿਆਰ ਹੈ, ਉਹ ਹੀ ਕਰ ਰਿਹਾ ਹੈ ।

**ਸ਼੍ਰੀ ਸਰਦਾਰੀ ਲਾਲ ਕਪੂਰ** : ਅਖਤਿਆਰ ਤਾਂ ਸਬ ਇੰਸਪੈਕਟਰ ਨੂੰ ਵੀ ਹੈ ।

**ਮੁੱਖ ਮੰਤਰੀ** : ਸਬ ਇੰਸਪੈਕਟਰ ਦੇ ਨਾਲ ਨਾਲ ਇੰਸਪੈਕਟਰ, ਡੀ. ਐਸ. ਪੀ. ਅਤੇ ਸੁਪਰਡੰਟ ਪੁਲੀਸ ਨੂੰ ਵੀ ਹੈ ।

**चौधरी बलबीर सिंह** : क्या मुख्य मन्त्री यह बताएंगे कि उन को मकतूल के वारिसों की तरफ से कोई दरखास्त मिली है कि मौजूदा इन्क्वायरी से वह सन्तुष्ट नहीं ?

**ਮੁੱਖ ਮੰਤਰੀ** : ਇਹ ਗਲ ਮੇਰੇ ਇਲਮ ਵਿਚ ਨਹੀਂ ਹੈ ।

---

STARRED QUESTION NO. 893*

**ਸ੍ਰੀ ਸਪੀਕਰ** : ਸਵਾਲ ਨੰ : 893 ਮੁਲਤਵੀ ਕੀਤਾ ਜਾਂਦਾ ਹੈ । (The starred question No. *893 is postponed).

---

STARRED QUESTION NO. 902

(ਸਵਾਲ ਨੰ: *902 ਮੈਂਬਰ ਸਾਹਿਬ ਦੇ ਹਾਜ਼ਰ ਨਾ ਹੋਣ ਦੇ ਕਾਰਨ ਕੀਤਾ ਨਾ ਜਾ ਸਕਿਆ ।)

---

**Inquiry into the Allegations Levelled by the Panch of Village Nabi Pur District Amritsar Against the Sarpanch.**

***704. Comrade Satya** Pal Dang : Will the Chief Minister be pleased to state :

(a) whether any enquiry was held by the Vigilance Department in 1968 into a number of serious allegations levelled by Shri Sewa Singh Panch, Village Nabi Pur P. O. Patti, District Amritsar against Shri Kehar Singh Sarpanch ;

(b) if the reply to part (a) above be in the affirmative the nature of allegations so levelled, together with the date when the enquiry was completed ;

(c) the findings of the said enquiry together with the recommendations, if any, made by the Enquiry Officer ;

(d) whether any case has been registered in this connection; if so, on what date ;

(e) whether any representation was made to Government or the police department by any legislator in May, 1969 in this connection; if so, action taken thereon ?

**ਸਰਦਾਰ ਗੁਰਨਾਮ ਸਿੰਘ** (ਏ) ਜੀ ਹਾਂ ।

(ਬੀ) ਸ੍ਰੀ ਕੇਹਰ ਸਿੰਘ, ਸਰਪੰਚ ਵਿਰੁਧ ਭ੍ਰਿਸ਼ਟਾਚਾਰ ਅਤੇ ਆਪਣੀ ਪੋਜ਼ੀਸ਼ਨ ਦੀ ਅਯੋਗ ਵਰਤੋਂ ਕਰਨ ਦੇ ਦੋਸ਼ ਸਨ । ਇਨ੍ਹਾਂ ਦੋਸ਼ਾਂ ਦੀ ਪੜਤਾਲ 30-8-69 ਨੂੰ ਮੁਕੰਮਲ ਹੋ ਗਈ ਸੀ ।

---

*Note : For starred question No. 893 and reply thereto please see the Debate dt. 26-11-1969.

(ਸੀ) ਸ੍ਰੀ ਕੇਹਰ ਸਿੰਘ ਪਹਿਲੀ ਨਜ਼ਰ ਵਿਚ ਰੁਪਏ ਦੇ ਮਾਮਲੇ ਵਿਚ ਬੇਕਾਇਦਗੀਆਂ ਕਰਨ ਅਤੇ ਪੰਚਾਇਤ ਦੀ ਰਕਮ ਦੀ ਕੁਵਰਤੋਂ ਕਰਨ ਬਾਰੇ ਦੋਸ਼ੀ ਪਾਇਆ ਗਿਆ। ਤਫਤੀਸ਼ੀ ਅਫਸਰ ਨੇ ਇਸ ਦੇ ਵਿਰੁਧ ਫ਼ੌਜਦਾਰੀ ਮੁਕੱਦਮਾ ਜ਼ੇਰ ਦਫਾ 409/458/471 ਆਈ. ਪੀ. ਸੀ ਦਰਜ ਕਰਨ ਦੀ ਸਿਫਾਰਿਸ਼ ਕੀਤੀ ਸੀ।

(ਡੀ) ਜੀ ਹਾਂ। 19-10-1969 ਨੂੰ ਕੇਸ ਨੰ: 312 ਜ਼ੇਰ ਧਾਰਾ 409 ਆਈ. ਪੀ. ਸੀ. ਪੋਲੀਸ ਸਟੇਸ਼ਨ ਪੱਟੀ ਵਿਚ ਦਰਜ ਹੋਇਆ ਹੈ।

(ਈ) ਜੀ ਹਾਂ। ਫੌਜਦਾਰੀ ਕੇਸ ਦਰਜ ਹੋ ਜਾਣ ਨਾਲ ਅਜੇ ਹੋਰ ਕਿਸੇ ਕਾਰਵਾਈ ਦੀ ਲੋੜ ਨਹੀਂ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ 30-8-68 ਨੂੰ ਇਨਕੁਆਇਰੀ ਕੰਪਲੀਟ ਹੋ ਗਈ ਸੀ ਤਾਂ ਕੀ ਕਾਰਣ ਹੈ ਕਿ ਕੇਸ 19-10-69 ਨੂੰ ਦਰਜ ਹੋਇਆ, ਇਹ ਇਕ ਸਾਲ ਦੀ ਡੀਲੇ ਕਿਉਂ ਹੋਈ ? ਕੇਸ ਕਿਉਂ ਦਬਿਆ ਰਿਹਾ ?

**ਮੁੱਖ ਮੰਤਰੀ** : ਅਜਿਹੀ ਕੋਈ ਗਲ ਨਹੀਂ ਹੋਈ। ਜਿਉਂ ਹੀ ਮੈਂਬਰ ਸਾਹਿਬ ਦੀ ਦਰਖਾਸਤ ਆਈ ਮੈਂ ਕੇਸ ਮੰਗਵਾ ਕੇ ਦੇਖਿਆ ਅਤੇ ਕੇਸ ਦਰਜ ਕਰਵਾ ਦਿਤਾ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਇਹ ਕੇਸ ਇਸ ਕਰਕੇ ਦਬਿਆ ਰਿਹਾ ਕਿ ਅਕਾਲੀ ਮੈਂਬਰ ਦੀ ਚੋਣਾਂ ਵਿਚ ਉਸ ਸਰਪੰਚ ਨੇ ਮਦਦ ਕੀਤੀ ਸੀ, ਇਸ ਕਰਕੇ ਉਸ ਮੈਂਬਰ ਦੇ ਕਹਿਣ ਤੇ ਕੇਸ ਦਬਾਇਆ ਗਿਆ ਸੀ ?

**ਮੁੱਖ ਮੰਤਰੀ** : ਅਜਿਹੀ ਕੋਈ ਗਲ ਨਹੀਂ; ਜੇ ਅਕਾਲੀ ਮੈਂਬਰ ਦੇ ਕਹਿਣ ਤੇ ਕੇਸ ਦਬਾਇਆ ਜਾਂਦਾ ਤਾਂ ਮੈਂ ਡਾਂਗ ਸਾਹਿਬ ਦੇ ਕਹਿਣ ਤੇ ਵੀ ਕੇਸ ਨਹੀਂ ਸੀ ਕਢਣਾ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਮੈਂ ਹਾਊਸ ਵਿਚ ਇਸ ਸਬੰਧ ਵਿਚ ਅਕਾਲੀ ਮੈਂਬਰ ਸਰਦਾਰ ਸੁਰਿੰਦਰ ਸਿੰਘ ਕੈਰੋਂ ਤੇ ਇਲਜ਼ਾਮ ਲਗਾਉਂਦਾ ਹਾਂ, ਕੀ ਉਹ ਇਸ ਦੀ ਇਨਕੁਆਇਰੀ ਕਰਾਉਣ ਲਈ ਤਿਆਰ ਹਨ ?

**ਮੁੱਖ ਮੰਤਰੀ** : ਮੈਂ ਇਸ ਦੀ ਲੋੜ ਨਹੀਂ ਸਮਝਦਾ ਕਿਉਂਕਿ ਇਨਕੁਆਇਰੀ ਹੋ ਰਹੀ ਹੈ।

**ਚੌਧਰੀ ਕੇਵਲ ਕ੍ਰਿਸ਼ਨ** : ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਹੁਣ ਮੈਂਬਰਾਂ ਦੇ ਕਹਿਣ ਤੇ ਹੀ ਕੇਸ ਦਬਾਏ ਜਾਇਆ ਕਰਨਗੇ ਅਤੇ ਕਢੇ ਜਾਇਆ ਕਰਨਗੇ ?

**ਮੁੱਖ ਮੰਤਰੀ** : ਅਜਿਹੀ ਕੋਈ ਗਲ ਨਹੀਂ ਹੈ।

**चौधरी बलबीर सिंह** : मुख्य मन्त्री ने कहा कि अकाली मैंबर ने दबाया होता तो मैं न निकालता; मैं पूछना चाहता हूं कि क्या अब अकाली मैंबर के कहने पर जो केस दबाया गया सरकार उस को नहीं निकालेगी ?

**ਮੁੱਖ ਮੰਤਰੀ** : ਅਜਿਹੀ ਕੋਈ ਗਲ ਨਹੀਂ; ਸਰਕਾਰ ਨੇ ਹਰ ਇਕ ਨਾਲ ਇਨਸਾਫ਼ ਕਰਨਾ

[ਮੁੱਖ ਮੰਤਰੀ]
ਹੈ, ਭਾਵੇਂ ਕਿਸੇ ਦਾ ਰੰਗ ਕਾਲਾ ਹੋਵੇ, ਲਾਲ ਹੋਵੇ (ਤਾੜੀਆਂ) ਨੀਲਾ ਹੋਵੇ ਜਾਂ ਪੀਲਾ ਹੋਵੇ, ਸਰਕਾਰ ਹਰ ਇਕ ਨਾਲ ਇਨਸਾਫ਼ ਕਰੇਗੀ। (ਤਾੜੀਆਂ)

**ਡਾਕਟਰ ਅਮੀਰ ਸਿੰਘ ਕਲਕਟ** : ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਇਹ ਜੋ ਪੰਚਾਇਤਾਂ ਵਿਚ ਕੁਰੱਪਸ਼ਨ ਦੀ ਆਮ ਸ਼ਿਕਾਇਤ ਹੈ, ਇਸ ਨੂੰ ਦੂਰ ਕਰਨ ਲਈ ਕੋਈ ਸੈਲ ਆਦਿ ਬਣਾਉਣਗੇ ?

ਮੁਖ ਮੰਤਰੀ : ਇਸ ਸਵਾਲ ਵਿਚੋਂ ਇਹ ਸਪਲੀਮੈਂਟਰੀ ਅਰਾਈਜ਼ ਤਾਂ ਨਹੀਂ ਹੁੰਦਾ ਪਰ ਫਿਰ ਵੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਮੈਂਬਰ ਸਾਹਿਬ ਦੀ ਤਜਵੀਜ਼ ਤੇ ਗੌਰ ਕਰ ਲਵਾਂਗੇ।

**चौधरी बलबीर सिंह** : मुख्य मन्त्री ने डाँग साहिब के प्रशन का उत्तर देते हुए कहा कि अगर अकाली मैंबर के कहने से केस दबा होता तो मैं न निकालता; अब दूसरे जवाब में उन्होंने कहा कि काला हो, पीला हो,लाल हो सब के साथ इन्साफ किया जाएगा। इन दोनों में से कौन सा जवाब ठीक है ?

ਮੁਖ ਮੰਤਰੀ : ਦੋਨੋ ਠੀਕ ਹਨ। (ਹਾਸਾ)

**चौधरी बलबीर सिंह** : स्पीकर साहिब, आन ए प्वायंट आफ आर्डर। मुख्य मन्त्री कहते हैं कि दोनों ठीक हैं, यह जान बूझ कर जवाब को इवेड कर रहे हैं। अगर कोई मिनिस्टर यहां गलत जवाब दे तो हम तो कुछ नहीं कर सकते परन्तु आप ऐक्शन ले सकते हैं। आप ऐक्शन लें और हमें ठीक जवाब मिलना चाहिए कि कौन सा जवाब ठीक है ?

**श्री अध्यक्ष** : चौधरी साहिब, बात तो साधारण सी है। चीफ मिनिस्टर साहिब ने डांग साहिब को समझाने के लिये कहा है कि अगर अकाली मैंबर के कहने से केस दबा देता तो निकालता ही क्यों। आप उस के दो मतलब निकाल रहे हैं असल में उन्होने कोई जवाब गलत नहीं दिया। (*Addressing Chaudhri Balbir Singh* : In fact the matter is quite simple. To make the matter clear to Shri Dang the Chief Minister said that had he hushed up the case at the instance of some Akali Memeber, then he would not have reopened it. The hon. Member has not followed the Chief Minister. He has not given a wrong reply.)

**चौधरी ललबीर सिंह** : स्पीकर साहिब, यह मायने निकालने की बात नहीं। उन्होंने जो कुछ कहा है कि उसका एक मायना तो यह है कि अगर अकाली मैंबर के कहने से केस दबाया होता तो बाहर नहीं निकलता, यह तो हुआ एक मतलब......

**श्री अध्यक्ष** : तो बस फिर बात खत्म हुई (विघ्न) (That ends the matter).

चौधरी बलबीर सिंह : और दूसरा मतलब यह कि अगर अकाली मैंबर के कहने से केस दबा दिया गया तो फिर निकाला नहीं जाएगा।

ਮੁੱਖ ਮੰਤਰੀ : ਮੈਂ ਆਪਣੇ ਮਾਣਯੋਗ ਦੋਸਤ ਨੂੰ ਦਸਿਆ ਹੈ ਕਿ ਐਸੀ ਕੋਈ ਗਲ ਨਹੀਂ ਸਾਰਿਆਂ ਨਾਲ ਇਨਸਾਫ ਹੋਵੇਗਾ।

चौधरी बलबीर सिंह : यह डैफिनिटली बताया जाए कि जो जवाब पहले दिया था वह ठीक है या जो बाद में दिया गया है वह ठीक है ?

**Case sent by Vigilance Inspector, Amritsar for Registration.**

*881. **Comrade Darshan Singh Jhabal** : Will the Chief Minister be pleased to state whether it is a fact that the Vigilance Inspector, Amritsar after holding an inquiry against two Medical College students for obtaining bogus Scheduled Castes Certificates, has sent the case to the Police Station, Majitha Police Post and the Civil Lines Police Station for registration ; if so, the steps, if any, taken so far to arrest the culprits ?

ਸਰਦਾਰ ਗੁਰਨਾਮ ਸਿੰਘ : ਜੀ ਹਾਂ। ਇਸ ਸਬੰਧ ਵਿਚ ਕੇਸ ਐਫ. ਆਈ. ਆਰ. ਨੰ: 85, ਮਿਤੀ 17-5-1969 ਨੂੰ ਦਰਜ ਕੀਤਾ ਗਿਆ ਹੈ। ਦੋਵੇਂ ਦੋਸ਼ੀ ਗ੍ਰਿਫਤਾਰ ਕੀਤੇ ਜਾ ਚੁਕੇ ਹਨ ਤੇ ਹੁਣ ਉਹ ਜ਼ਮਾਨਤ ਤੇ ਹਨ। ਇਸ ਮੁਕੱਦਮੇ ਦੀ ਤਫ਼ਤੀਸ਼ ਜਾਰੀ ਹੈ।

---

**News Papers Periodicals Approved for giving Government Advertisements.**

*842. **Shri Gian Chand Kharbanda** : Will the Chief Minister be pleased to :

(a) lay on the Table of the House a list of the news papers and periodicals approved by the Government for giving Government advertisements, together with the criteria adopted for this purpose ;

(b) whether any consideration other than the large circulation of the paper is kept in view while preparing the approved lists of papers/periodicals ;

(c) the names of the daily papers which have been excluded from the list on consideration other than circulation ?

ਸਰਦਾਰ ਗੁਰਨਾਮ ਸਿੰਘ : (ਏ) ਸਟੇਟਮੈਂਟ ਸਭਾ ਦੀ ਮੇਜ਼ ਤੇ ਰਖੀ ਜਾਂਦੀ ਹੈ। ਇਸ਼ਤਿਹਾਰ ਦੇਣ ਵੇਲੇ ਸਰਕਾਰ ਉਨ੍ਹਾਂ ਅਖਬਾਰਾਂ ਨੂੰ ਪਹਿਲ ਦਿੰਦੀ ਹੈ ਜਿਨ੍ਹਾਂ ਦੀ ਘੱਟ ਤੋਂ ਘੱਟ ਸਰਕੂਲੇਸ਼ਨ ਰੋਜ਼ਾਨਾ ਅਖਬਾਰਾਂ ਦੀ ਸੂਰਤ ਵਿਚ 2,000, ਹਫ਼ਤਾਵਾਰੀ ਦੀ ਸੂਰਤ ਵਿਚ 1,500 ਅਤੇ ਮਾਸਕ ਅਖਬਾਰਾਂ ਦੀ ਸੂਰਤ ਵਿਚ 1,000 ਹੋਵੇ। ਅਖਬਾਰ ਦਾ ਲਹਿਜਾ ਕਿਹੋ ਜਿਹਾ ਹੈ, ਇਸ ਦੀ ਨੀਤੀ ਕੀ ਹੈ, ਛਪਣ ਵਿਚ ਬਾਕਾਇਦਗੀ ਹੈ ਕਿ ਨਹੀਂ, ਇਸ ਵਿਚ ਕਿਹੋ ਜਿਹੀਆਂ ਖਬਰਾਂ ਛਪਦੀਆਂ ਹਨ ਅਤੇ ਇਸ ਦੀ ਆਮ ਪੱਧਰ ਕਿਹੋ ਜਿਹੀ ਹੈ ਆਦਿ ਗੱਲਾਂ ਨੂੰ ਵੀ ਧਿਆਨ ਵਿਚ ਰਖਿਆ ਜਾਂਦਾ ਹੈ।

[ਮੁੱਖ ਮੰਤਰੀ]

(ਬੀ) ਹਾਂ ਜੀ, ਸਰਕੂਲੇਸ਼ਨ ਤੋਂ ਬਿਨਾਂ, ਕਿਸੇ ਪੱਤਰ/ਅਖ਼ਬਾਰ ਨੂੰ ਪ੍ਰਵਾਣਿਤ ਸੂਚੀ ਉਪਰ ਲਿਆਉਣ ਲਈ ਉਸ ਦੇ ਪ੍ਰਕਾਸ਼ਨ ਵਿਚ ਉਸ ਦੀ ਸਹੀ ਨੀਤੀ ਅਤੇ ਬਕਾਇਦਗੀ ਨੂੰ ਖਾਸ ਤੌਰ ਤੇ ਮੁੱਖ ਰਖਿਆ ਜਾਂਦਾ ਹੈ।

(ਸੀ) ਨਹੀਂ ਜੀ।

[(a) Statement is laid on the Table of the House. While giving advertisements, the Government prefers those papers which have atleast 2,000 circulation in case of dailies and 1,500 and 1,000 for weekly and monthly papers respectively. The other criteria for release of advertisements include the influence of the paper in a particular area, its tone, policy and regularity in publication, contents and general production standard.

(b) Yes, besides circulation the tone, policy and regularity in publication of a journal/paper are the main considerations for bringing papers on the approved list.

(c) No Sir.]

---

ਜਿਨ੍ਹਾਂ ਅਖ਼ਬਾਰਾਂ ਨੂੰ ਪੰਜਾਬ ਸਰਕਾਰ ਦੇ ਇਸ਼ਤਿਹਾਰ ਦਿਤੇ ਜਾਂਦੇ ਹਨ ਉਨ੍ਹਾਂ ਦੇ ਨਾਂ ਥੱਲੇ ਲਿਖੇ ਜਾਂਦੇ ਹਨ।

| ਲੜੀ ਨੰ: | ਅਖ਼ਬਾਰ ਦਾ ਨਾਂ |
|---|---|
| **ਅੰਗਰੇਜ਼ੀ ਰੋਜ਼ਾਨਾ ਅਖ਼ਬਾਰ :** | |
| 1. | ਟ੍ਰਿਬਿਊਨ, ਚੰਡੀਗੜ੍ਹ |
| 2. | ਨੈਸ਼ਨਲ ਹੈਰਲਡ, ਨਵੀਂ ਦਿੱਲੀ |
| 3. | ਹਿੰਦੁਸਤਾਨ ਟਾਈਮਜ਼, ਨਵੀਂ ਦਿੱਲੀ |
| 4. | ਟਾਈਮਜ਼ ਆਫ਼ ਇੰਡੀਆ, ਨਵੀਂ ਦਿੱਲੀ |
| 5. | ਟਾਈਮਜ਼ ਆਫ਼ ਇੰਡੀਆ, ਬੰਬਈ |
| 6. | ਇੰਡੀਅਨ ਐਕਸਪ੍ਰੈਸ, ਨਵੀਂ ਦਿੱਲੀ |
| 7. | ਇੰਡੀਅਨ ਐਕਸਪ੍ਰੈਸ, ਬੰਬਈ |
| 8. | ਇੰਡੀਅਨ ਐਕਸਪ੍ਰੈਸ, ਮਦਰਾਸ |
| 9. | ਪੈਟਰੀਐਟ, ਨਵੀਂ ਦਿੱਲੀ |
| 10. | ਅੰਮ੍ਰਿਤ ਬਜ਼ਾਰ ਪਤ੍ਰਕਾ, ਕਲਕਤਾ |
| 11. | ਹਿੰਦੁਸਤਾਨ ਸਟੈਂਡਰਡ, ਕਲਕਤਾ |
| 12. | ਹਿੰਦੂ, ਮਦਰਾਸ |
| 13. | ਅਨੰਦਾ ਬਜ਼ਾਰ ਪਤ੍ਰਕਾ, ਕਲਕਤਾ |
| 14. | ਫਰੀ ਪ੍ਰੈਸ ਜਰਨਲ, ਬੰਬਈ |

ਅੰਗਰੇਜ਼ੀ ਹਫ਼ਤਾਵਾਰੀ ਅਖਬਾਰ :

15. ਪੰਜਾਬ ਮੇਲ, ਚੰਡੀਗੜ੍ਹ
16. ਸੋਰਡ ਆਰਮ, ਚੰਡੀਗੜ੍ਹ
17. ਨੈਸ਼ਨਲ ਸੈਂਲੇਡੇਰੇਟੀ, ਦਿੱਲੀ
18. ਸਪੋਕਸ ਮੈਨ, ਦਿੱਲੀ
19. ਸ਼ੰਕਰਜ਼ ਵੀਕਲੀ, ਦਿੱਲੀ
20. ਇੰਡੀਅਨ ਟਾਈਮਜ਼, ਦਿੱਲੀ
21. ਇੰਡੀਅਨ ਟਰੇਡ ਜਰਨਲ, ਕਲਕਤਾ

ਅੰਗਰੇਜ਼ੀ ਮਾਸਕ ਅਖਬਾਰ :

22. ਸੈਕੂਲਰ ਡੇਮੋਕਰੇਸੀ, ਦਿਲੀ
23. ਸਿਟੀਜ਼ਨ, ਦਿੱਲੀ

ਆਰਜ਼ੀ ਸੋਵੀਨੀਅਰ (ਅੰਗਰੇਜ਼ੀ) :

1. ਅਖਿਲ ਭਾਰਤੀ ਸ਼੍ਰਮਜੀਵੀ, ਭੁਪਾਲ
2. ਮਾਰਕੀਟਿੰਗ ਤੇ ਇਕਨੌਮਿਕ ਰਿਸਰਚ, ਦਿੱਲੀ
3. ਨੈਸ਼ਨਲ ਪੁਲਿਸ ਅਕਾਡਮੀ, ਰਾਜਸਥਾਨ
4. ਹਿੰਦੁਸਤਾਨ ਸਮਾਚਾਰ ਨਿਯੂਜ਼ ਅਜੰਸੀ, ਦਿੱਲੀ
5. ਈ. ਐਮ. ਈ. ਈਅਰ ਬੁਕ, ਦਿੱਲੀ
6. ਹਿਮਾਚਲ ਸੋਵੀਨੀਅਰ, ਸ਼ਿਮਲਾ
7. ਨੈਸ਼ਨਲ ਹੋਮੇਜ, ਦਿੱਲੀ
8. ਇੰਨਫਾ, ਦਿੱਲੀ
9. ਨਟ ਬਦਨਾਂ ਡਰਾਮਾਟਿਕ ਕਲੱਬ, ਚੰਡੀਗੜ੍ਹ
10. ਆਲ ਇੰਡੀਅਨ ਫੈਡਰੇਸ਼ਨ ਆਫ਼ ਦੀ ਡੇਫ, ਦਿੱਲੀ
11. ਛੱਤਰੀ ਹੱਟ ਕਮੇਟੀ, ਦਿੱਲੀ
12. ਪੰਚ ਲਲਤ ਕਲਾ ਅਕਾਡਮੀ, ਚੰਡੀਗੜ੍ਹ
13. ਪਬਲਿਕ ਰਿਲੇਸ਼ਨਜ਼, ਦਿੱਲੀ
14. ਪੰਚਾਲ ਲਲਤ ਕਲਾ ਅਕਾਡਮੀ, ਚੰਡੀਗੜ੍ਹ
15. ਐਫ. ਐਨ. ਜ਼ੇਡ, ਆਈ 5 ਬਾਸਕਟਬਾਲ ਚੈਂਪੀਅਨਸ਼ਿਪ, ਚੰਡੀਗੜ੍ਹ
16. ਗਾਂਧੀ ਸੈਂਚਰੀ ਸੈਲੀਬਰੇਸ਼ਨ ਸੋਵੀਨੀਅਰ, ਹੈਦਰਾਬਾਦ
17. ਗਾਂਧੀ ਸੈਂਚਰੀ ਸੋਵੀਨੀਅਰ, ਨਵੀਂ ਦਿੱਲੀ
18. ਗਾਂਧੀ ਸੈਂਚਰੀ ਸੋਵੀਨੀਅਰ, ਬੈਂਗਲੋਰ

ਰੋਜ਼ਾਨਾ ਪੰਜਾਬੀ ਅਖਬਾਰ :

1. ਅਜੀਤ, ਜਲੰਧਰ

[ਮੁੱਖ ਮੰਤਰੀ]

2. ਅਕਾਲੀ ਪਤ੍ਰਕਾ, ਜਲੰਧਰ
3. ਕੌਮੀ ਦਰਦ, ਜਲੰਧਰ
4. ਨਵਾਂ ਜ਼ਮਾਨਾ, ਜਲੰਧਰ
5. ਜਥੇਦਾਰ, ਜਲੰਧਰ
6. ਰਣਜੀਤ, ਪਟਿਆਲਾ
7. ਸਿੱਖ, ਅੰਮ੍ਰਿਤਸਰ
8. ਡਾਕਟਰ, ਅੰਮ੍ਰਿਤਸਰ
9. ਪ੍ਰਕਾਸ਼, ਚੰਡੀਗੜ੍ਹ

ਪੰਜਾਬੀ ਹਫਤਾਵਾਰੀ ਅਖਬਾਰ :

10. ਕੁੰਦਨ, ਜਲੰਧਰ
11. ਮੌਜੀ, ਜਲੰਧਰ
12. ਪਹੁ ਫੁੱਟੀ, ਪਟਿਆਲਾ
13. ਸਮਸ਼ੀਰ ਹਿੰਦ, ਪਟਿਆਲਾ
14. ਦਲੇਰ ਪੰਜਾਬ, ਪਟਿਆਲਾ
15. ਸਮੇਂ ਦੀ ਵੰਗਾਰ, ਪਟਿਆਲਾ
16. ਗੈਰਤ, ਪਟਿਆਲਾ
17. ਇਤਕਾਮ, ਪਟਿਆਲਾ
18. ਖਾਲਸਾ ਸਮਾਚਾਰ, ਅੰਮ੍ਰਿਤਸਰ
19. ਸ਼ੰਘਰਸ਼, ਅੰਮ੍ਰਿਤਸਰ
20. ਪੰਜਾਬੀ ਰਤਨ, ਲੁਧਿਆਣਾ
21. ਖਾਲਸਾ ਐਡਵੋਕੇਟ, ਅੰਮ੍ਰਿਤਸਰ
22. ਫਤਿਹ, ਦਿੱਲੀ
23. ਕੌਮੀ ਏਕਤਾ, ਦਿੱਲੀ
24. ਅੰਮ੍ਰਿਤ ਪਤ੍ਰਕਾ, ਦਿੱਲੀ
25. ਲੋਕ ਦਰਸ਼ਨ, ਦਿੱਲੀ
26. ਪੰਥਕ ਏਕਤਾ, ਦਿੱਲੀ
27. ਮਨਿ ਸਰੋਵਰ, ਦਿੱਲੀ
28. ਪੰਥ ਪ੍ਰਕਾਸ਼, ਦਿੱਲੀ
29. ਪੰਥ, ਦਿੱਲੀ
30. ਮੇਲ ਮਿਲਾਪ, ਚੰਡੀਗੜ੍ਹ
31. ਪੰਜਾਬ ਕੋਆਪ੍ਰੇਸ਼ਨ, ਚੰਡੀਗੜ੍ਹ
32. ਕੌਮੀ ਲੀਡਰ, ਬੰਬਈ
33. ਪੰਚਾਇਤ ਅਵਾਜ਼, ਪਟਿਆਲਾ
34. ਰਣਜੀਤ, ਬੰਬਈ

35. ਗਰਜ਼, ਦਿੱਲੀ
36. ਅਜ਼ਾਦ, ਦਿੱਲੀ
37. ਲੋਕ ਰੰਗ, ਦਿੱਲੀ

ਪੰਜਾਬੀ ਮਾਸਕ ਅਖਬਾਰ :

1. ਪ੍ਰੀਤ ਲੜੀ, ਅੰਮ੍ਰਿਤਸਰ
2. ਆਰਸ਼ੀ, ਦਿੱਲੀ
3. ਬੀਬਾ ਰਾਣਾਂ, ਅੰਮ੍ਰਿਤਸਰ
4. ਭਾਰਤੀ ਨਾਰੀ, ਅੰਮ੍ਰਿਤਸਰ
5. ਪ੍ਰਤੀਕ, ਬਰਨਾਲਾ
6. ਪ੍ਰੀਤਮ, ਦਿੱਲੀ
7. ਹੇਮ ਜਯੋਤੀ, ਲੁਧਿਆਣਾ
8. ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ
9. ਸਾਡਾ ਦੇਸ਼, ਪਟਿਆਲਾ
10. ਗਿਆਨ ਅੰਮ੍ਰਿਤ, ਅੰਮ੍ਰਿਤਸਰ
11. ਅਮਰ ਕਹਾਨੀਆਂ, ਅੰਮ੍ਰਿਤਸਰ
12. ਬਾਲਕ, ਅੰਮ੍ਰਿਤਸਰ
13. ਬਾਲ ਸ਼ੰਦੇਸ਼, ਅੰਮ੍ਰਿਤਸਰ
14. ਗੁਰਮਤ, ਅੰਮ੍ਰਿਤਸਰ
15. ਗੁਰਬਾਣੀ ਸਾਇੰਸ, ਅੰਮ੍ਰਿਤਸਰ
16. ਕੌਂਵਲ, ਅੰਮ੍ਰਿਤਸਰ
17. ਕਹਾਣੀ, ਅੰਮ੍ਰਿਤਸਰ
18. ਕਵਿਤਾ, ਅੰਮ੍ਰਿਤਸਰ
19. ਨਵਾਂ ਸਾਹਿਤ, ਅੰਮ੍ਰਿਤਸਰ
20. ਸਾਂਝੀ ਦੁਨੀਆਂ, ਅੰਮ੍ਰਿਤਸਰ
21. ਫਾਰਮੇਸੀ ਨਿਯੂਜ਼, ਲੁਧਿਆਣਾ

ਰੋਜ਼ਾਨਾ ਹਿੰਦੀ ਅਖਬਾਰ :

1. ਹਿੰਦੀ ਮਿਲਾਪ, ਜਲੰਧਰ
2. ਜਨ ਪ੍ਰਦੀਪ, ਜਲੰਧਰ
3. ਵੀਰ ਪਰਤਾਪ, ਜਲੰਧਰ
4. ਪੰਜਾਬ ਕੇਸਰੀ, ਜਲੰਧਰ
5. ਹਿੰਦੁਸਤਾਨ ਹਿੰਦੀ, ਦਿੱਲੀ
6. ਨਵ ਭਾਰਤ ਟਾਈਮਜ਼, ਦਿੱਲੀ
7. ਵੀਰ ਅਰਜਨ, ਦਿੱਲੀ

ਮੁੱਖ ਮੰਤਰੀ]

ਹਿੰਦੀ ਹਫ਼ਤਾਵਾਰੀ ਅਖਬਾਰ :

8. ਪਾਇਲਟ; ਬਠਿੰਡਾ
9. ਅਧੀਵੇਤਾ, ਅੰਮ੍ਰਿਤਸਰ
10. ਸੇਵਾ ਗਰਾਮ, ਦਿੱਲੀ
11. ਅਮਰ ਭਾਰਤ, ਦਿੱਲੀ
12. ਏਕਤਾ ਸ਼ੰਦੇਸ਼, ਦਿੱਲੀ
13. ਹਿੰਮ ਕੇਸਰੀ, ਦਿੱਲੀ
14. ਨਾਮ ਦੇਵ, ਦਿੱਲੀ
15. ਹਿੰਦੀ ਟਾਇਮਜ਼, ਦਿੱਲੀ

ਹਿੰਦੀ ਮਾਸਕ ਅਖਬਾਰ :

16. ਨਈਂ ਸਦੀ, ਦਿੱਲੀ
17. ਭਾਰਤ ਜਯੋਤੀ, ਜਲੰਧਰ
18. ਜਗਤ, ਦਿੱਲੀ
19. ਹੋਮੀਉਪੈਥਿਕ ਸਮਾਚਾਰ, ਪਟਿਆਲਾ

ਉਰਦੂ ਰੋਜ਼ਾਨਾ ਅਖਬਾਰ :

1. ਪਰਤਾਪ, ਜਲੰਧਰ
2. ਮਿਲਾਪ, ਜਲੰਧਰ
3. ਹਿੰਦ ਸਮਾਚਾਰ, ਜਲੰਧਰ
4. ਪਰਦੀਪ, ਜਲੰਧਰ
5. ਪਰਭਾਤ, ਜਲੰਧਰ
6. ਸਵੇਰਾ, ਦਿੱਲੀ
7. ਤੇਜ, ਦਿੱਲੀ
8. ਤਰਜਮਾਨ, ਲੁਧਿਆਣਾ
9. ਸਦਾਰਤ, ਲੁਧਿਆਣਾ
10. ਰੋਜਾਨ, ਲੁਧਿਆਣਾ

ਉਰਦੂ ਹਫ਼ਤਾਵਾਰੀ ਅਖਬਾਰ :

11. ਹਿੰਦੂ, ਜਲੰਧਰ
12. ਤੂਫਾਨ, ਬਟਾਲਾ
13. ਹਰੀਜਨ, ਜਲੰਧਰ
14. ਪ੍ਰਬੋਧ ਜਗਤ, ਗੁਰਦਾਸਪੁਰ
15. ਅਤਾਲੀਕ, ਦਿੱਲੀ
16. ਜਗਤ, ਦਿੱਲੀ
17. ਨੈਸ਼ਨਲ ਫਰੰਟ, ਲੁਧਿਆਣਾ
18. ਅਵਾਹਨ, ਬਟਾਲਾ

ਉਰਦੂ ਮਾਸਕ ਅਖਬਾਰ :

| | |
|---|---|
| 19. | ਬੀਸਵੀਂ ਸਦੀ, ਦਿੱਲੀ |
| 20. | ਮਸਤਾਨਾਂ ਜੋਗੀ, ਦਿੱਲੀ |
| 21. | ਜਾਨ ਨਿਸਾਰ, ਅੰਮ੍ਰਿਤਸਰ |
| 22. | ਕਾਨੂੰਨ, ਅੰਮ੍ਰਿਤਸਰ |
| 23. | ਅੱਜ ਕੱਲ, ਦਿੱਲੀ |
| 24. | ਪਰਵਾਜ਼, ਲੁਧਿਆਣਾ |
| 25. | ਹੁਸ਼ਿਆਰਪੁਰ ਟਾਇਮਜ਼, ਹੁਸ਼ਿਆਰਪੁਰ |

**[Statement Showing the Names of News Papers to which the Punjab Government Advertisements are being issued]**

| S. No. | Name of the newspaper |
|---|---|
| **English daily newspapers :** | |
| 1. | Tribune, Chandigarh |
| 2. | National Herald, New Delhi |
| 3. | Hindustan Times, New Delhi |
| 4. | Times of India, New Delhi |
| 5. | Times of India, Bombay |
| 6. | Indian Express, New Delhi |
| 7. | Indian Express, Bombay |
| 8. | Indian Express, Madras |
| 9. | Patriot, New Delhi |
| 10. | A. B. Patrika, Calcutta |
| 11. | Hindustan Standard, Calcutta |
| 12. | Hindu, Madras |
| 13. | Ananda Bazar Patrika, Calcutta |
| 14. | Free Press Journal, Calcutta |
| **English weekly newspapers :** | |
| 15. | Punjab Mail, Chandigarh |
| 16. | Sword Arm, Chandigarh |
| 17. | National Solidarity, New Delhi |
| 18. | Spokesman, New Delhi |
| 19. | Shankar, Delhi |
| 20. | Indian Times, New Delhi |
| 21. | Indian Trade Journal, Calcutta |
| **English monthly newspapers :** | |
| 22. | Secular Democracy, Delhi |

[Chief Minister]

23. Citizen, Delhi

**English Souvenirs :**

1. All India Sharmjivi, Bhupal
2. Marketing and Economics Research, Delhi
3. National Police Academy, Rajasthan
4. Hindustan Samachar News Agency, Delhi
5. E. M. E. Year Book, Delhi
6. Himachal Souvenir, Simla
7. National Homage, Delhi
8. Infa, Delhi
9. Nat Bandana Dramatic Club, Chandigarh
10. All India Federation of the Deaf, Delhi
11. Chhatri Hut Committee, Delhi
12. Panch Lalit Kala Academy, Chandigarh
13. Public Relation, New Delhi
14. Panchal Lalit Kala Academy, Chandigarh
15. F. N. Z. I. 5th Basketball Championship, Chandigarh
16. Gandhi Centenary Celebration Souvenir, Hydrabad
17. Gandhi Centenary Souvenir, New Delhi
18. Gandhi Centenary Souvenir, Bangalore

**Punjabi daily newspapers :**

1. Ajit, Jullundur
2. Akali Patrika, Jullundur
3. Quami Dard, Jullundur
4. Nawan Zamana, Jullundur
5. Jathedar, Jullundur
6. Ranjit, Patiala
7. Sikh, Amritsar
8. Doctor, Amritsar
9. Parkash, Chandigarh

**Punjabi weekly newspapers :**

10. Kundan, Jullundur
11. Mauji, Jullundur

12. Pauh Phutti, Patiala
13. Shamsheer Hind, Patiala
14. Daler Punjab, Patiala
15. Samen Di Wangar, Patiala
16. Gairat, Patiala
17. Intiquam, Patiala
18. Khalsa Samachar, Amritsar
19. Sangharsh, Amritsar
20. Punjabi Rattan, Ludhiana
21. Khalsa Advocate, Amritsar
22. Fateh, Delhi
23. Qaumi Ekta, Delhi
24. Amrit Patrika, Delhi
25. Lok Darshan, Delhi
26. Panthik Ekta, Delhi
27. Mansrover, Delhi
28. Panth Parkash, Delhi
29. Panth, Delhi
30. Mel Milap, Chandigarh
31. Punjab Cooperation, Chandigarh
32. Quami Leader, Bombay
33. Panchayat Awaz, Patiala
34. Ranjit, Bombay
35. Garj, Delhi
36. Azad, Delhi
37. Lok Rang, Delhi

**Punjabi monthly newspapers :**

1. Preet Lari, Amritsar
2. Arsee, Delhi
3. Biba Rana, Amritsar
4. Bharati Nari, Amritsar
5. Prateek, Barnala
6. Preetam, Delhi
7. Hem Jyoti, Ludhiana
8. Punjabi Sahit Acadamy, Ludhiana
9. Sada Desh, Patiala
10. Gian Amrit, Amritsar
11. Amar Kahanyan, Amritsar

[Chief Minister]

12. Balak, Amritsar
13. Bal Sandesh, Amritsar
14. Gurmat, Amritsar
15. Gurbani Science, Amritsar
16. Kanwal, Amritsar
17. Kahani, Amritsar
18. Kavita, Amritsar
19. Nawan Sahit, Delhi
20. Sanjhi Dunyan, Jullundur
21. Farmacy News, Ludhiana

**Hindi daily newspapers :**

1. Hindi Milap, Jullundur
2. Jan Pradeep, Jullundur
3. Vir Pratap, Jullundur
4. Punjab Kesari, Jullundur
5. Hindustan Hindi, Delhi
6. Navbharat Times, Delhi
7. Vir Arjan, Delhi

**Hindi weekly newspapers :**

8. Pilot, Bhatinda
9. Adhevta, Amritsar
10. Sevagram, Delhi
11. Amar Bharat, Delhi
12. Ekta Sandesh, Delhi
13. Him Kasari, Delhi
14. Nam Dav, Delhi
15. Hindi Times, New Delhi

**Hindi monthly newspapers :**

16. Nai Sadi, Delhi
17. Bharat Joti, Jullundur
18. Jagat, Delhi
19. Homeopathic Samachar, Patiala

**Urdu daily newspapers :**

1. Pratap, Jullundur
2. Milap, Jullundur
3. Hind Samachar, Jullundur
4. Pradeep, Jullundur
5. Prabhat, Jullundur

6. Savera, Delhi
7. Tej, Delhi
8. Tarjman, Ludhiana
9. Sadaquat, Ludhiana
10. Rohjan, Ludhiana

**Urdu weekly newspapers :**

11. Hindu, Jullundur
12. Tufan, Batala
13. Harijan, Jullundur
14. Prabodh Jagar, Gurdaspur
15. Atalique, Delhi
16. Jagat, Delhi
17. National Front, Ludhiana
18. Avahan, Batala

**Urdu monthly newspapers :**

19. Biswin Sadi, Delhi
20. Mastana Jogi, Delhi
21. Jan Nassar, Amritsar
22. Qanoon, Amritsar
23. Ajkal, Delhi
24. Parwaj, Ludhiana
25. Hoshiarpur Times, Hoshiarpur

---

**ਸ਼੍ਰੀ ਗਿਆਨ ਚੰਦ ਖਰਬੰਦਾ** : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੇ ਅਖਬਾਰਾਂ ਨੂੰ ਇਸ਼ਤਿਹਾਰ ਨਹੀਂ ਮਿਲਦੇ ਉਨ੍ਹਾਂ ਦਾ ਕੀ ਕਾਰਨ ਹੈ ?

**ਮੁੱਖ ਮੰਤਰੀ** : ਇਸ ਬਾਰੇ ਮੈਂ ਪਹਿਲਾਂ ਹੀ ਆਪਣੇ ਜਵਾਬ ਵਿਚ ਦਸ ਚੁਕਾ ਹਾਂ ।

**ਚੌਧਰੀ ਬਲਬੀਰ ਸਿੰਘ** : ਜਿਨ੍ਹਾਂ ਅਖਬਾਰਾਂ ਦੀ ਪਾਲਿਸੀ ਗੌਰਮੈਂਟ ਦੀ ਪਾਲਿਸੀ ਦੇ ਵਿਰੁਧ ਹੈ, ਕੀ ਉਨ੍ਹਾਂ ਨੂੰ ਵੀ ਇਸ਼ਤਿਹਾਰ ਦਿਤੇ ਜਾਂਦੇ ਹਨ ?

**ਮੁੱਖ ਮੰਤਰੀ** : ਐਸੀ ਕੋਈ ਜ਼ਰੂਰੀ ਗਲ ਨਹੀਂ ।

**ਕਾਮਰੇਡ ਸੱਤ ਪਾਲ ਡਾਂਗ** : ਚੀਫ਼ ਮਨਿਸਟਰ ਸਾਹਿਬ ਨੇ ਸਰਕੂਲੇਸ਼ਨ ਤੋਂ ਇਲਾਵਾ ਰੈਗੂਲੈਰਿਟੀ, ਨੀਤੀ ਅਤੇ ਰੁਚੀ ਦਾ ਵੀ ਜ਼ਿਕਰ ਕੀਤਾ ਹੈ ਕਿ ਇਸ ਨੂੰ ਵੀ ਕਨਸਿਡਰ ਕੀਤਾ ਜਾਂਦਾ ਹੈ । ਇਸ ਦਾ ਕੀ ਮਤਲਬ ਹੈ ? ਕਿਹੜੇ ਅਖਬਾਰਾਂ ਨੂੰ ਐਡਵਰਟਾਈਜ਼ਮੈਂਟ ਮਿਲਣੇ ਹਨ ਅਤੇ ਕਿਹੜਿਆਂ ਨੂੰ ਨਹੀਂ ਮਿਲਣੇ । ਇਸ ਦੇ ਬਾਰੇ ਕੀ ਕਰਾਈਟੇਰੀਆ ਹੈ ?

**ਮੁੱਖ ਮੰਤਰੀ** : ਇਨ੍ਹਾਂ ਦਾ ਸਾਫ਼ ਮਤਲਬ ਤਾਂ ਇਨ੍ਹਾਂ ਦੇ ਆਪਣੇ ਅਖਬਾਰਾਂ ਦਾ ਹੈ ਇਨ੍ਹਾਂ ਅਖਬਾਰਾਂ ਨੂੰ ਇਸ਼ਤਿਹਾਰ ਮਿਲ ਵੀ ਜਾਂਦੇ ਹਨ ਅਤੇ ਫੇਰ ਇਹ ਗਾਲ੍ਹਾਂ ਵੀ ਕਢੀ ਜਾਂਦੇ ਹਨ ।

ਡਾਕਟਰ ਅਮੀਰ ਸਿੰਘ ਕਲਕਟ : ਦੋ ਹਜ਼ਾਰ ਦੀ ਸਰਕੁਲੇਸ਼ਨ ਬਹੁਤ ਥੋੜ੍ਹੀ ਹੈ। ਇਸ ਦੀ ਫਲੋਰ ਲੈਵਲ ਨੂੰ ਇਨਕਰੀਜ਼ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

ਮੁੱਖ ਮੰਤਰੀ : ਇਸ ਤੇ ਫੇਰ ਵਿਚਾਰ ਕਰਾਂਗੇ। ਚੰਗੀ ਪਰੋਪੋਜ਼ਲ ਮਾਲੂਮ ਹੁੰਦੀ ਹੈ।

ਸ਼੍ਰੀ ਗਿਆਨ ਚੰਦ ਖਰਬੰਦਾ : ਕੀ ਕੋਈ ਐਸੀਆਂ ਵੀ ਇਨਸਟਰਕਸ਼ਨਜ਼ ਦਿਤੀਆਂ ਗਈਆਂ ਹਨ ਕਿ ਜਿਹੜੇ ਅਖਬਾਰ ਗੌਰਮੈਂਟ ਦੀ ਨੀਤੀ ਦੇ ਵਿਰੁਧ ਹੋਣ ਉਨ੍ਹਾਂ ਨੂੰ ਬਲੈਕ ਲਿਸਟ ਕੀਤਾ ਜਾਵੇ ?

ਮੁੱਖ ਮੰਤਰੀ : ਇਹੋ ਜਿਹੀਆਂ ਕੋਈ ਇਨਸਟਰਕਸ਼ੰਜ਼ ਨਹੀਂ ਦਿਤੀਆਂ ਗਈਆਂ।

ਕਾਮਰੇਡ ਸੱਤ ਪਾਲ ਡਾਂਗ : ਕੀ ਸਰਕਾਰ ਇਸ ਤਜਵੀਜ਼ ਤੇ ਗੌਰ ਕਰੇਗੀ ਕਿ ਜਿਹੜੇ ਅਖਬਾਰਾਂ ਦਾ ਬੜਾ ਬਿਜ਼ਨੈਸ ਹੈ ਉਨ੍ਹਾਂ ਨੂੰ ਤਾਂ ਘਟ ਇਸ਼ਤਿਹਾਰ ਦਿਤੇ ਜਾਣ ਅਤੇ ਜਿਹੜੇ ਅਖਬਾਰਾਂ ਦਾ ਘਟ ਬਿਜ਼ਨੈਸ ਹੈ ਉਨ੍ਹਾਂ ਨੂੰ ਵਧ ਇਸ਼ਤਿਹਾਰ ਦਿਤੇ ਜਾਣ ?

ਮੁੱਖ ਮੰਤਰੀ : ਇਸ ਤੇ ਗੌਰ ਕਰਾਂਗੇ।

ਸ਼੍ਰੀ ਗਿਆਨ ਚੰਦ ਖਰਬੰਦਾ : ਲਿਸਟ ਬੜੀ ਲੰਮੀ ਚੌੜੀ ਹੈ ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਕਿਨ੍ਹਾਂ ਅਖਬਾਰਾਂ ਨੂੰ ਇਸ ਸਾਲ ਇਸ਼ਤਿਹਾਰ ਨਹੀਂ ਦਿਤੇ ਗਏ ?

ਮੁੱਖ ਮੰਤਰੀ : ਕੁਛ ਅਖਬਾਰਾਂ ਨੂੰ ਨਹੀਂ ਦਿਤੇ ਗਏ।

ਸ਼੍ਰੀ ਸਰਦਾਰੀ ਲਾਲ ਕਪੂਰ : ਕੀ ਪੰਜਾਬ ਵਿਚ ਕੋਈ ਐਸੇ ਅਖਬਾਰ ਵੀ ਹਨ ਜਿਨ੍ਹਾਂ ਨੂੰ ਬਲੈਕ ਲਿਸਟ ਕੀਤਾ ਗਿਆ ਹੋਵੇ ?

ਮੁੱਖ ਮੰਤਰੀ : ਜਿਹੜੇ ਇਸ ਸਬੰਧੀ ਨਿਯਮਾਂ ਦੀ ਵਿਰੋਧਤਾ ਕਰਨ ਉਨ੍ਹਾਂ ਦੇ ਇਸ਼ਤਿਹਾਰ ਬੰਦ ਕੀਤੇ ਜਾਂਦੇ ਹਨ।

ਸ਼੍ਰੀ ਸਰਦਾਰੀ ਲਾਲ ਕਪੂਰ : ਜਿਹੜੇ ਬਲੈਕ ਲਿਸਟ ਕੀਤੇ ਗਏ ਹਨ ਉਨ੍ਹਾਂ ਦੀ ਲਿਸਟ ਦਿਉ।

ਮੁੱਖ ਮੰਤਰੀ : ਮੇਰਾ ਭਾਵ ਇਹ ਨਹੀਂ। ਕੋਈ ਬਲੈਕ ਲਿਸਟ ਨਹੀਂ ਕੀਤਾ ਗਿਆ। ਜਿਹੜੇ ਸ਼ਰਤਾਂ ਪੂਰੀਆਂ ਨਹੀਂ ਕਰਦੇ ਉਨ੍ਹਾਂ ਦੇ ਇਸ਼ਤਿਹਾਰ ਬੰਦ ਕੀਤੇ ਜਾਂਦੇ ਹਨ।

ਸ਼੍ਰੀ ਗਿਆਨ ਚੰਦ ਖਰਬੰਦਾ : ਉਹ ਕਿਹੜੇ ਅਖਬਾਰ ਹਨ ਜਿਨ੍ਹਾਂ ਨੂੰ ਬਾਵਜੂਦ ਇਸ ਗਲ ਦੇ ਕਿ ਉਹ ਅਪਰੂਵਡ ਲਿਸਟ ਤੇ ਹੋਣ ਪਰ ਫੇਰ ਵੀ ਇਸ਼ਤਿਹਾਰ ਨਾਂ ਦਿਤੇ ਜਾਣ ?

ਮੁੱਖ ਮੰਤਰੀ : ਮਿਲਾਪ, ਪਰਦੀਪ, ਹਿੰਦੀ ਮਿਲਾਪ, ਜਥੇਦਾਰ।

ਸ਼੍ਰੀ ਗਿਆਨ ਚੰਦ ਖਰਬੰਦਾ : ਗੌਰਮੈਂਟ ਦੀ ਨਜ਼ਰਾਂ ਵਿਚ ਭਾਵੇਂ ਕਿਸੇ ਅਖਬਾਰ ਦੀ ਨੀਤੀ ਆਦਿ ਠੀਕ ਨਾ ਹੋਵੇ ਪਰ ਕੀ ਇਸ ਚੀਜ਼ ਨੂੰ ਗਹੁ ਵਿਚ ਨਹੀਂ ਰਖਿਆ ਜਾਂਦਾ ਕਿ ਕੋਈ ਅਖਬਾਰ ਪਬਲਕ ਵਿਚ ਮਕਬੂਲ ਹੈ ਅਤੇ ਕਿੰਨਾ ਵਿਕਦਾ ਹੈ ਜਿਵੇਂ ਕਿ ਮਿਲਾਪ ਔਰ ਪਰਦੀਪ ?

ਮੁੱਖ ਮੰਤਰੀ : ਇਸ ਨਾਲ ਮੈਂ ਬਿਲਕੁਲ ਮੁਤਫ਼ਿਕ ਨਹੀਂ

ਸ਼੍ਰੀ ਗਿਆਨ ਚੰਦ ਖਰਬੰਦਾ : ਜ਼ਿਆਦਾ ਅਖਬਾਰਾਂ ਦੇ ਵਿਕਣ ਨਾਲ ਇਹ ਪਰਤੀਤ ਹੁੰਦਾ ਹੈ ਕਿ ਲੋਕ ਉਸ ਅਖਬਾਰ ਨੂੰ ਜ਼ਿਆਦਾ ਪਸੰਦ ਕਰਦੇ ਹਨ।

ਮੁੱਖ ਮੰਤਰੀ : ਇਹ ਤਾਂ ਪਬਲਿਕ ਦਾ ਆਪਣਾ ਵਿਚਾਰ ਹੈ।

ਡਾਕਟਰ ਅਮੀਰ ਸਿੰਘ ਕਲਕਟ : ਅਖਬਾਰ ਹੁਣ ਗਾਰਡੀਅਨ ਆਫ਼ ਡੈਮੋਕਰੇਸੀ ਹਨ। ਇਸ ਲਾਈਟ ਵਿਚ ਮਿਲਾਪ, ਪਰਤਾਪ ਅਖਬਾਰਾਂ ਸਬੰਧੀ ਕੀ ਗੌਰਮੈਂਟ ਆਪਣੀ ਪਾਲਿਸੀ ਰਿਵਾਈਜ਼ ਕਰੇਗੀ ?

ਮੁੱਖ ਮੰਤਰੀ : ਮੈਂ ਇਸ ਨਾਲ ਮੁਤਫ਼ਿਕ ਨਹੀਂ।

---

**Providing Street Lights in Industrial Housing Colony, Chheharata (Amritsar)**

*703. **Comrade Satya Pal Dang**: Will the Chief Minister be pleased to state:

(a) whether the internal streets of the Industrial Housing Colony in Chheharata (Amritsar) constructed under the Industrial Housing Scheme have been provided street lights ; if not, the reasons therefor ;

(b) the date when the said Colony was constructed ;

(c) whether he received a representation in May, 1969 from the M.L.A. of the constituencey concerned in this respect; if so, the action, if any, taken thereon ?

ਸ਼੍ਰੀ ਮਨਮੋਹਨ ਕਾਲੀਆ (ਸਥਾਨਕ ਸਰਕਾਰ ਮੰਤਰੀ) : (ਏ) ਜੀ ਨਹੀਂ, ਕਿਉਂਕਿ ਇਸ ਕੰਮ ਲਈ ਮਨਜ਼ੂਰ ਹੋਏ ਮੁਢਲੇ ਤਖਮੀਨੇ ਵਿੱਚ ਇਸ ਬਾਰੇ ਉਪਬੰਧ ਨਹੀਂ ਸੀ।

(ਬੀ) ਸਾਲ 1962 ਵਿੱਚ।

(ਸੀ) ਜੀ ਹਾਂ। ਛੇਹਰਟਾ ਦੀ ਕਲੋਨੀ ਵਿਚ ਗਲੀਆਂ 'ਚ ਬਿਜਲੀ ਲਗਾਉਣ ਲਈ ਪ੍ਰਬੰਧਕੀ ਮੰਨਜ਼ੂਰੀ ਦਿੱਤੀ ਜਾ ਚੁਕੀ ਹੈ।

[(a) No, because for this work, no provision existed in the original sanctioned estimate ;

(b) in the year 1962 ;

(c) Yes. Administrative approval to provide street lights in the Industrial Housing Colony, Chheharata has been given.]

चौधरी बलबीर सिंह : मन्त्री महोदय ने कहा है रौशनी दे दी है। इन्हों ने सवाल की रौशनी की बात की है या बिजली की रौशनी की बात की है ?

ਮੰਤਰੀ : ਜਿਹੜੀ ਰੋਸ਼ਨੀ ਵਿਚ ਨਜ਼ਰ ਆ ਜਾਏ।

ਕਾਮਰੇਡ ਸੱਤ ਪਾਲ ਡਾਂਗ : ਕੀ ਇਹ ਚੀਜ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ ਕਿ ਕੇਸ ਨੂੰ ਸਟੱਡੀ ਕਰਨ ਤੋਂ ਪਤਾ ਲਗਦਾ ਹੈ ਕਿ ਅਜ ਤੋਂ ਪੰਜ ਸਾਲ ਪਹਿਲਾਂ ਮਿਊਂਨਸਪਲ ਕਮੇਟੀ ਛੇਹਰਟਾ ਉਥੇ ਬਿਜਲੀ ਲਗਾਉਣ ਲਗੀ ਸੀ ਅਤੇ ਸਰਕਾਰੀ ਮਹਿਕਮੇ ਨੇ ਉਨ੍ਹਾਂ ਨੂੰ ਰੋਕ ਦਿਤਾ ਕਿ ਸਰਕਾਰ ਆਪ ਤਿੰਨ ਮਹੀਨਿਆਂ ਦੇ ਅੰਦਰ ਅੰਦਰ ਉਥੇ ਲਾਈਟ ਲਗਵਾ ਦੇਵੇਗੀ ਪਰ ਅਜ ਕਈ ਸਾਲ ਹੋ ਗਏ ਹਨ ਪਰ ਹਾਲੇ ਤਕ ਉਥੇ ਲਾਈਟ ਨਹੀਂ ਲਗੀ, ਇਸ ਦੀ ਕੀ ਵਜ੍ਹਾ ਹੈ ?

ਮੰਤਰੀ : ਇਹ ਚੀਜ਼ ਮੇਰੇ ਨੋਟਿਸ ਵਿਚ ਨਹੀਂ ਆਈ ।

**ਸ਼੍ਰੀ ਗਿਆਨ ਚੰਦ ਖਰਬੰਦਾ** : ਕੀ ਮੰਤਰੀ ਇਸ ਗਲ ਤੋਂ ਜਾਣੂ ਹਨ ਕਿ ਲੇਬਰ ਕਲਾਸ ਅਤੇ ਫੋਰਥ ਕਲਾਸ ਕਰਮਚਾਰੀਆਂ ਨੂੰ ਜੋ ਫੇਸਿਲਿਟੀਜ਼ ਉਨ੍ਹਾਂ ਦੇ ਕੁਆਰਟਰਾਂ ਲਈ ਮਿਲਣੀ ਚਾਹੀਦੀ ਹੈ ਉਸ ਵਲ ਡਿਪਾਰਟਮੈਂਟ ਕੋਈ ਧਿਆਨ ਨਹੀਂ ਦਿੰਦਾ । ਜੇ ਉਨ੍ਹਾਂ ਦੀ ਡਿਮਾਂਡ ਮਨਜ਼ੂਰ ਵੀ ਹੋ ਜਾਂਦੀ ਹੈ ਤਾਂ ਵੀ ਇੰਪਲੀਮੈਂਟ ਨਹੀਂ ਹੁੰਦੀ ?

ਮੰਤਰੀ : ਇਸ ਬਾਰੇ ਨੋਟਿਸ ਦੇ ਦਿਉ, ਜਵਾਬ ਦੇ ਦਿਆਂਗੇ ।

STARRED QUESTION NO. 857*

**Mr. Speaker** : Extension has been applied for in respect of of this question.

**Setting up Card Board Factory at Pathankot.**

*804. **Chaudhri Ram Singh** : Will the Minister for Industries be pleased to state whether the Government proposes to set up a card board factory at Pathankot in private or public sector in view of the availability of raw material in abundance there ?

**Shri Balram Dass Tandon** : There is no such proposal at present.

**ਚੌਧਰੀ ਰਾਮ ਸਿੰਘ** : ਪਠਾਨਕੋਟ ਵਿਚ ਰਾ-ਮੈਟੀਰੀਅਲ ਬਹੁਤ ਜ਼ਿਆਦਾ ਹੈ, ਇਸ ਲਈ ਉਥੇ ਕਾਰਡ-ਬੋਰਡ ਫੈਕਟਰੀ ਬਣ ਸਕਦੀ ਹੈ । ਇਸ ਸਬੰਧ ਵਿਚ ਕੀ ਸਰਕਾਰ ਇਨਕੁਆਇਰੀ ਕਰਾਉਣ ਨੂੰ ਤਿਆਰ ਹੈ ਕਿ ਉਥੇ ਰਾ-ਮੈਟੀਰੀਅਲ ਜ਼ਿਆਦਾ ਹੈ ?

ਮੰਤਰੀ : ਇਨਕੁਆਇਰੀ ਕਰਾਉਣ ਵਿਚ ਸਾਨੂੰ ਕੋਈ ਗੁਰੇਜ਼ ਨਹੀਂ । ਅਸੀਂ ਇਸ ਤੇ ਗੌਰ ਕਰਾਂਗੇ ।

**चौधरी बलबीर सिंह** : क्या मन्त्री महोदय बताएंगे कि आज कल जब कि atomic war का बहुत खतरा है तब इन्डस्ट्रीज़ को decentralise करके क्यों नहीं इसको उन मुकामात पर लगाया जाता, जहां पर पहले इन्डस्ट्रीज़ नहीं लगी हुई हैं ?

ਮੰਤਰੀ : ਇਹ ਤਾਂ ਇਕ ਜਨਰਲ ਕੁਐਸਚਨ ਕੀਤਾ ਹੈ । ਬਾਕੀ ਜਿੱਥੋਂ ਤੱਕ ਇਸ ਗੱਲ ਦਾ ਤੁਅੱਲਕ ਹੈ, ਇਸ ਦੇ ਬਾਰੇ ਕੋਸ਼ਿਸ਼ ਕਰਾਂਗੇ ।

**ਸ਼੍ਰੀ ਸਪੀਕਰ** : ਪੰਜਾਬ ਦੇ ਵਿਚ ਇੰਡਸਟਰੀ ਨਾਂ ਹੋਣ ਦੇ ਹੀ ਬਰਾਬਰ ਹੈ, ਉਸ ਨੂੰ ਖਲਾਰਨ ਲਈ ਤੁਸੀਂ ਕੀ ਕਹਿੰਦੇ ਹੋ ? ਇੰਡਸਟਰੀ ਤਾਂ ਪਹਿਲੇ ਹੀ ਇਥੇ ਹੈ ਨਹੀਂ (The Industry in the Punjab is almost nil. What is there to scatter?)

**ਸ਼੍ਰੀ ਗਿਆਨ ਚੰਦ ਖਰਬੰਦਾ** : ਮੈਂ ਸਰਕਾਰ ਦਾ ਧਿਆਨ ਇਸ ਪਾਸੇ ਵੱਲ ਦਿਵਾਉਂਦਾ ਹਾਂ ਕਿ ਬਾਰਡਰ ਡਿਸਟਰਿਕਟਸ ਵਿਚ ਜਿਥੇ ਕਿ ਬੇਰੁਜ਼ਗਾਰੀ ਵਧ ਰਹੀ ਹੈ, ਉਥੇ ਇੰਡਸਟਰੀ ਵੱਲ ਖਾਸ ਧਿਆਨ ਦਿਤਾ ਜਾਵੇ ?

---

***Note** : For Starred Question No. 857 and reply there to please see the debate dt. 26-11-1969.

ਮੰਤਰੀ : ਸਰਕਾਰ ਇਸ ਬਾਰੇ ਕੋਸ਼ਿਸ਼ ਕਰੇਗੀ। ਮੈਂ ਇਹ ਅਰਜ਼ ਕਰਾਂਗਾ ਕਿ ਮੈਂਬਰਜ਼ ਦੇ ਧਿਆਨ ਵਿਚ ਜਾਂ ਹੋਰ ਕੋਈ ਐਕਸਪਰਟਸ ਇਸ ਬਾਰੇ ਇਨਫਰਮੇਸ਼ਨਜ਼ ਦੇ ਦੇਣ ਤਾਂ ਅਸੀਂ ਉਨ੍ਹਾਂ ਦੇ ਮਸ਼ਕੂਰ ਹੋਵਾਂਗੇ।

ਡਾਕਟਰ ਅਮੀਰ ਸਿੰਘ ਕਲਕਟ : ਮੈਂ ਸਰਕਾਰ ਦਾ ਧਿਆਨ ਇਸ ਪਾਸੇ ਵੱਲ ਦਿਵਾਉਂਦਾ ਹਾਂ ਕਿ ਹੁਸ਼ਿਆਰਪੁਰ ਵਿਚ ਕਾਰਡ ਬੋਰਡ ਇੰਡਸਟਰੀ ਵਾਸਤੇ ਰਾ ਮੈਟੀਰੀਅਲ ਬੜਾ ਹੈ। ਕੀ ਸਰਕਾਰ ਉਥੇ ਇੰਡਸਟਰੀ ਵਾਸਤੇ ਯਤਨ ਕਰੇਗੀ ?

ਮੰਤਰੀ : ਜਿਥੇ ਸਾਨੂੰ ਹੋਰਨਾਂ ਜ਼ਿਲ੍ਹਿਆਂ ਦਾ ਖਿਆਲ ਹੈ, ਉਥੇ ਹੁਸ਼ਿਆਰਪੁਰ ਦਾ ਵੀ ਸਾਨੂੰ ਖਿਆਲ ਹੈ।

ਕਾਮਰੇਡ ਸੱਤ ਪਾਲ ਡਾਂਗ : ਕਾਰਡ ਬੋਰਡ ਇੰਡਸਟਰੀ ਲਈ ਘਾਹ ਹੁਸ਼ਿਆਰਪੁਰ ਦੇ ਕਰਮ ਚੰਦ ਥਾਪਰ ਨੂੰ ਮੁਫਤੋ ਮੁਫਤ ਦਿਤਾ ਗਿਆ ਸੀ। ਜਦੋਂ ਮਨਿਸਟਰ ਸਾਹਿਬ ਐਗਰੀਮੈਂਟ ਕਰਨ ਗਏ ਤਾਂ ਉਨ੍ਹਾਂ ਨੇ ਉਸ ਨੂੰ ਕੈਂਸਲ ਕਰ ਦਿਤਾ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਸ ਨੂੰ ਦੁਬਾਰਾ ਕੰਸਿਡਰ ਕੀਤਾ ਜਾਵੇਗਾ ?

ਮੁੱਖ ਮੰਤਰੀ : ਇਹ ਤਾਂ ਸਵਾਲ ਐਰਾਈਜ਼ ਹੀ ਨਹੀਂ ਹੁੰਦਾ। ਇਹ ਏਰੀਆ ਤਾਂ ਹਿਮਾਚਲ ਵਿਚ ਚਲਾ ਗਿਆ ਹੈ।

ਕਾਮਰੇਡ ਸੱਤ ਪਾਲ ਡਾਂਗ : ਇਹ ਹੁਸ਼ਿਆਰਪੁਰ ਦੇ ਡਿਪਟੀ ਕਮਿਸ਼ਨਰ ਨੇ ਤੁਹਾਡੇ ਨੋਟਿਸ ਵਿਚ ਲਿਆਂਦਾ ਸੀ।

(ਕੋਈ ਜੁਆਬ ਨਹੀਂ ਦਿਤਾ ਗਿਆ)

चौधरी बलबीर सिंह : बैकवर्ड एरिया में इन्डस्ट्री को बढ़ावा देने के लिए क्या सरकार कोई सहूलतें देगी ?

ਮੰਤਰੀ : ਅਸੀਂ ਪੰਜਾਬ ਦੇ ਸਾਰੇ ਜ਼ਿਲ੍ਹਿਆਂ ਵਿਚ, ਖਾਸ ਕਰਕੇ ਬਾਰਡਰਜ਼ ਏਰੀਆਜ਼ ਅਤੇ ਬੈਕਵਰਡ ਏਰੀਆਜ਼ ਵਿਚ ਇੰਡਸਟਰੀ ਲਾਉਣ ਦੀ ਕੋਸ਼ਿਸ਼ ਕਰ ਰਹੇ ਹਾਂ।

ਸਰਦਾਰ ਕਿਰਪਾਲ ਸਿੰਘ : ਸਪੀਕਰ ਸਾਹਿਬ, ਮੇਰੀ ਗੈਰ ਹਾਜ਼ਰੀ ਵਿਚ ਮੇਰਾ ਕੁਐਸਚਨ ਹੋਣ ਤੋਂ ਰਹਿ ਗਿਆ ਹੈ।

ਸ੍ਰੀ ਸਪੀਕਰ : ਉਹ ਤਾਂ ਹੁਣ ਅਖੀਰ ਵਿਚ ਆਵੇਗਾ। (Now it will be taken up in the end.)

ਸਰਦਾਰ ਕਿਰਪਾਲ ਸਿੰਘ : ਪਰ ਲੈ ਜ਼ਰੂਰ ਲੈਣਾ ਜੀ।

---

**Memorandum submitted by Industrial Training Subordinate Employees Association, Moga Unit**

*831. **Comrade Satya Pal Dang** : Will the Minister for Industries be pleased to state whether he received a memorandum from the Industrial Training Subordinate Employees' Association of Moga in August/September, 1969 ; if so, the action, if any, taken thereon ?

**Shri Balram Dass Tandon** : A representation signed by Shri Harbhajan Singh, President, Local Unit I. T. I. Moga, has been received by the Government through Shri Roop Lal Sathi, M. L. A. The allegation regarding the irregularities alleged to have been committed by the Principal have been entrusted to the Vigilance Department for investigation. Shri Roop Lal Sathi has also been invited twice by Secretary, Industries for discussion.

**चौधरी बलबीर सिंह** : क्या यह चीज़ मन्त्री साहिब के नोटिस में है कि जो मैमोरेंडम दिया गया था उस में यह भी दिया गया था कि जो चीज़ें खरीदी गई, इन की कीमतों में बड़ा फर्क है यानी जो चीज़ इन्हों ने 45 रु. में खरीदी दिखाई है इस की बाज़ार में 30 रु. कीमत है। इस किसम की एक चीज़ नहीं बल्कि 351 आईटमज़ हैं। मैं पूछना चाहता हूं कि क्या सरकार ने प्राईमा फेसाई केस का फैसला कर लिया है ?

**ਮੰਤਰੀ** : ਇਹ ਕੇਸ ਵਿਜੀਲੈਂਸ ਡੀਪਾਰਟਮੈਂਟ ਨੂੰ ਦਿਤਾ ਹੋਇਆ ਹੈ ਅਤੇ ਉਸ ਦੀ ਇਨਕੁਆਇਰੀ ਹੋ ਰਹੀ ਹੈ।

**ਕਾਮਰੇਡ ਸਤ ਪਾਲ ਡਾਂਗ** : ਮੈਂ ਪੁਛਣਾ ਚਾਹੁੰਦਾ ਹਾ ਕਿ ਜਿਸ ਵੇਲੇ ਇਰੈਗੂਲੈਰਿਟੀਜ਼ ਡਿਸਕਵਰ ਹੋਣ ਲਗੀਆਂ ਮਤਲਬ ਜਿਸ ਪ੍ਰਿੰਸੀਪਲ ਦੇ ਖਿਲਾਫ਼ ਇਹ ਲੱਖਾਂ ਰੁਪਏ ਦਾ ਹੇਰਾਫੇਰੀ ਦਾ ਇਲਜ਼ਾਮ ਸੀ, ਉਹ ਪ੍ਰਿੰਸੀਪਲ ਫਿਰ ਵੀ 15 ਦਿਨ ਲਈ ਉਥੇ ਐਪੁਆਇੰਟ ਰਿਹਾ ਹਾਲਾਂ ਕਿ ਉਸ ਦੇ ਖਿਲਾਫ਼ ਇਤਨੀ ਇਰੈਗੂਲੈਰਿਟੀਜ਼ ਦੇ ਚਾਰਜਿਜ਼ ਸਨ ?

**ਮੰਤਰੀ** : ਇਹ ਚੀਜ਼ ਮੇਰੇ ਨੋਟਿਸ ਵਿਚ ਨਹੀਂ ਹੈ। (ਵਿਘਨ)

**चौधरी बलबीर सिंह** : जिन मुलाज़मों ने इस के बारे में सूचना दी थी उन को ही ससपैंड किया गया ?

**ਮੰਤਰੀ** : ਮੈਂ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਸਾਡੇ ਨੋਟਿਸ ਵਿਚ ਤਾਂ ਇਸ ਹਾਊਸ ਦੇ ਆਨਰੇਬਲ ਮੈਂਬਰ ਸਾਥੀ ਰੂਪ ਲਾਲ ਨੇ ਇਹ ਚੀਜ਼ ਲਿਆਂਦੀ ਸੀ।

**ਕਾਮਰੇਡ ਸੱਤ ਪਾਲ ਡਾਂਗ** : ਕੀ ਇਹ ਹਕੀਕਤ ਨਹੀਂ ਕਿ ਆਈ. ਟੀ. ਆਈ. ਮੋਗਾ ਦੇ ਸਟਾਫ ਦੀ ਮੀਟਿੰਗ ਵਿਚ ਜਿਨ੍ਹਾਂ ਜਿਨ੍ਹਾਂ ਸਟਾਫ ਮੈਂਬਰਾਂ ਨੇ ਇਹ ਸੀਰੀਅਸ ਇਰੈਗੂਲੈਰਿਟੀਜ਼ ਪੁਆਇੰਟ ਆਊਟ ਕੀਤੀਆਂ ਸਨ, ਉਨ੍ਹਾਂ ਵਿਚੋਂ ਹੀ ਜਿਹੜੇ ਕਨਫਰਮਡ ਨਹੀਂ ਸਨ ਉਨ੍ਹਾਂ ਨੂੰ ਟਰਮੀਨੇਟ ਕੀਤਾ ਗਿਆ ਅਤੇ ਜਿਹੜੇ ਕਨਫਰਮਡ ਸਨ ਉਨ੍ਹਾਂ ਸਸਪੈਂਡ ਕੀਤਾ ਗਿਆ ? ਬਾਵਜੂਦ ਇਸ ਗੱਲ ਦੇ ਕਿ ਜਦੋਂ ਸੀ. ਐਮ. ਸਾਹਿਬ ਮੋਗੇ ਗਏ ਤਾਂ ਉਹ ਸਟਾਫ ਦੇ ਮੈਂਬਰ ਉਨ੍ਹਾਂ ਨੂੰ ਮਿਲੇ ਅਤੇ ਜਿਸ ਵੇਲੇ ਉਨ੍ਹਾਂ ਨੂੰ ਪਤਾ ਲਗਾ ਕਿ ਇਹ ਸਟਾਫ ਦੇ ਮੈਂਬਰ ਸਹੀ ਸਹੀ ਦੱਸ ਸ਼ਕਦੇ ਹਨ, ਬਾਵਜੂਦ ਇਸ ਗੱਲ ਦੇ ਉਨ੍ਹਾਂ ਨੂੰ ਉਥੋਂ ਟਰਾਂਸਫਰ ਕੀਤਾ ਗਿਆ ? ਮੈਂ ਪੁਛਣਾ ਚਾਹੁੰਦਾ ਹਾਂ ਕਿ ਇਸ ਸਬੰਧੀ ਕੋਈ ਕਾਰਵਾਈ ਕੀਤੀ ਜਾਵੇਗੀ ਜਾਂ ਕਿ ਕੀਤੀ ਜਾ ਰਹੀ ਹੈ ?

**ਮੰਤਰੀ** : ਆਨਰੇਬਲ ਮੈਂਬਰ ਨੇ ਇਹ ਚੀਜ਼ ਸਾਡੇ ਨੋਟਿਸ ਵਿਚ ਲਿਆਂਦੀ ਹੈ, ਅਸੀਂ ਇਸ ਬਾਰੇ ਸੀਰੀਅਸ ਹਾਂ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਰੇ ਮੈਂਬਰ ਸਾਹਿਬਾਨ ਨੂੰ ਦਸ

ਦੇਣਾ ਚਾਹੁੰਦਾ ਹਾਂ ਕਿ ਇਹੋ ਜਿਹੀ ਕੋਈ ਵੀ ਇਰੈਗੂਲੈਰਿਟੀ ਹੋਵੇ ਤਾਂ ਸਰਕਾਰ ਉਸ ਤੇ ਸਖਤ ਐਕਸ਼ਨ ਲਵੇਗੀ।

चौधरी बलबीर सिंह : अध्यक्ष महोदय, यह लाखों रुपए का गबन हुआ है। जिन मुलाज़मों ने इस के बारे में सूचना दी है, उलटा उनको ही तबदील कर दिया और टैंपरेरी मुलाज़मों को नौकरी से हटाया गया। इन्होंने कहा है कि साथी रुप लाल जी ने इनके नोटिस में यह चीज़ लाई है। मैं पूछना चाहता हूं कि क्या इसी वजह से ही मुलाज़मों को विक्टेमाईज़ किया जा रहा है ?

ਸ੍ਰੀ ਸਪੀਕਰ : ਇਸ ਦੇ ਮੁਤੱਲਕ ਬਹੁਤ ਕੁਝ ਕਿਹਾ ਗਿਆ ਹੈ ਤੁਹਾਡੀ ਆਬਜ਼ਰਵੇਸ਼ਨਜ਼ ਰੀਕਾਰਡ ਤੇ ਆ ਗਈਆਂ ਹਨ ਔਰ ਇਸ ਬਾਰੇ ਸਰਕਾਰ ਨੇ ਵੀ ਐਸ਼ੋਰੈਂਸ ਦੇ ਦਿਤੀ ਹੈ ਕਿ ਜਲਦੀ ਐਕਸ਼ਨ ਲਵਾਂਗੇ। (Now this matter has been discussed at great length. The observations of the hon. Members have also come on the record and the Govt. too, has assured to take early action in the matter.)

---

**Proposed Closure of Lift Irrigation Scheme.**

*800. **Chaudhri Ram Singh** : Will the Minister for Irrigation and Power be pleased to state :-

(a) whether any notices were served by the Government to close the Lift Irrigation Scheme which is a permanent and approved scheme and to terminate the services of its employees with effect from the 30th September, 1969 ;

(b) if the reply to part (a) above be in the affirmative the reasons therefor ?

**Sardar Sohan Singh Bassi** : (a) & (b) No. The Government did not issue any notices. However, notices were served on the employees and the shareholders by the Executive Engineer, Gurdaspur Division (U. B. D. C.) Gurdaspur which have since been withdrawn.

[(ੳ) ਅਤੇ (ਅ) ਨਹੀਂ ਜੀ। ਸਰਕਾਰ ਵਲੋਂ ਕੋਈ ਨੋਟਿਸ ਜਾਰੀ ਨਹੀਂ ਹੋਏ। ਐਪਰ ਕਾਰਜਕਾਰੀ ਇੰਜੀਨੀਅਰ, ਗੁਰਦਾਸਪੁਰ ਡਵੀਜ਼ਨ (ਅ. ਬ. ਦੁ. ਸ.) ਗੁਰਦਾਸਪੁਰ ਨੇ ਕਰਮਚਾਰੀਆਂ ਅਤੇ ਹਿੱਸੇਦਾਰਾਂ ਨੂੰ ਨੋਟਿਸ ਜਾਰੀ ਕਰ ਦਿੱਤੇ ਸਨ, ਜਿਹੜੇ ਕਿ ਵਾਪਸ ਲੈ ਲਏ ਹਨ।]

ਚੌਧਰੀ ਰਾਮ ਸਿੰਘ : ਮੈਂ ਪੁਛਣਾ ਚਾਹੁੰਦਾ ਹਾਂ ਕਿ ਨੋਟਿਸ ਪਹਿਲਾਂ ਕਿਉਂ ਦਿਤੇ ਸੀ ਤੇ ਫੇਰ ਵਾਪਸ ਕਿਉਂ ਲਏ ਗਏ ?

ਮੰਤਰੀ : ਇਸ ਦੇ ਲਈ ਕੁਝ ਇਨ੍ਹਾਂ ਦੇ ਫੰਡਜ਼ ਸਨ, ਜੋ ਐਲੋਕੇਟ ਨਹੀਂ ਸੀ ਹੋਏ। ਇਸ ਵਾਸਤੇ ਉਸ ਨੂੰ ਬੰਦ ਕਰਨਾ ਪਿਆ ਸੀ। ਉਪ੍ਰੰਟਰ ਲਾਕੇ ਪੰਪ ਜਾਰੀ ਰੱਖੇ ਜਾ ਰਹੇ ਹਨ ਅਤੇ ਪਾਣੀ ਸਪਲਾਈ ਕੀਤਾ ਜਾ ਰਿਹਾ ਹੈ।

चौधरी बलबीर सिंह : मैं पूछना चाहता हूं कि क्या बजट में फन्डज़ नहीं रखे थे ?

ਮੰਤਰੀ : ਫ਼ੰਡਜ਼ ਤਾਂ ਰੱਖੇ ਗਏ ਸੀ ਉਹ ਐਨੂਅਲ ਬੱਜਟ ਵਿਚ ਮਨਜ਼ੂਰ ਵੀ ਹੋ ਗਏ ਸੀ ਉਹਦੇ ਲਈ 2,74,000/- ਰੁਪਿਆ ਮਨਜ਼ੂਰ ਹੋਇਆ ਪਰ ਰੁਪਿਆ ਹੋਰ ਹੈਡ ਵਿਚ ਮਨਜ਼ੂਰ ਹੋ ਗਿਆ ਹੈ। ਜਦ ਕਰਮਚਾਰੀਆਂ ਨੇ ਵੇਖਿਆ ਕਿ ਇਸ ਵਾਸਤੇ ਤਾਂ ਪੈਸਾ ਹੀ ਨਹੀਂ ਮਨਜ਼ੂਰ ਹੋਇਆ ਤਾਂ ਉਨ੍ਹਾਂ ਨੇ ਸਮਝਿਆ ਕਿ ਇਹ ਸਕੀਮ ਬੰਦ ਹੋ ਗਈ ਹੈ।

ਚੌਧਰੀ ਰਾਮ ਸਿੰਘ : ਸਪੀਕਰ ਸਾਹਿਬ, ਇਨ੍ਹਾਂ ਨੇ ਮੰਨਿਆਂ ਹੈ ਕਿ ਪੈਸੇ ਗਲਤ ਹੈਡ ਵਿਚ ਦਰਜ ਹੋ ਗਏ ਸਨ। ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਪਤਾ ਹੋਵੇਗਾ ਕਿ ਰਾਵੀ ਦਰਿਆ ਪੰਜਾਬ ਨੂੰ ਇਥੋਂ ਆ ਕੇ ਲੱਗਦਾ ਹੈ ਇਸ ਦਰਿਆ ਦੇ ਆਸੇ ਪਾਸੇ ਕੰਡੀ ਦਾ ਇਲਾਕਾ ਹੈ ਇਸ ਇਲਾਕੇ ਵਿਚ ਲਿਫਟ ਇਰੀਗੇਸ਼ਨ ਸਕੀਮ ਦੁਆਰਾ ਪਾਣੀ ਪਹੁੰਚਾ ਕੇ ਜ਼ਮੀਨ ਨੂੰ ਅੱਛੀ ਤਰ੍ਹਾਂ ਆਬਾਦ ਕੀਤਾ ਜਾ ਸਕਦਾ ਹੈ। ਪਰ ਇਨ੍ਹਾਂ ਨੇ ਕੰਡੀ ਦੇ ਏਰੀਏ ਨੂੰ ਪਾਣੀ ਦੇਣਾ ਬੰਦ ਕੀਤਾ ਹੋਇਆ ਹੈ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਇਨ੍ਹਾਂ ਦੀ ਚਾਲ ਸੀ ?

ਮੰਤਰੀ : ਨਹੀਂ, ਇਹ ਚੀਜ਼ ਨਹੀਂ ਸੀ।

ਚੌਧਰੀ ਰਾਮ ਸਿੰਘ : ਕੀ ਇਹ ਸਕੀਮ ਜਾਰੀ ਰਹੇਗੀ।

ਮੰਤਰੀ : ਇਸ ਬਾਰੇ ਕੋਸ਼ਿਸ਼ ਕੀਤੀ ਜਾਵੇਗੀ।

---

**Supply of River Ravi Water to Certain Villages of Dhar Block of Pathankot.**

*801. **Chaudhri Ram Singh** : Will the Minister for Irrigation and Power be pleased to state :—

(a) whether the Government has any scheme under its consideration to supply water from river Ravi under the Lift Irrigation scheme to villages Doong, Kot and Phangota in Dhar Block of Pathankot. If so, the time by which the said scheme is likely to be implemented ?

**Sardar Sohan Singh Bassi** : No. Question does not arise.

[(ੳ) ਨਹੀਂ ਜੀ ਕੁਝ ਹੋਰ ਦਸਣ ਦੀ ਲੋੜ ਨਹੀਂ।]

ਚੌਧਰੀ ਰਾਮ ਸਿੰਘ : ਸਪੀਕਰ ਸਾਹਿਬ, ਇਨ੍ਹਾਂ ਨੇ ਹੁਣੇ ਹੀ ਜਵਾਬ ਦਸਿਆ ਹੈ ਕਿ ਨਹੀਂ ਜੀ, ਸਵਾਲ ਹੀ ਪੈਦਾ ਨਹੀਂ ਹੁੰਦਾ ਮੈਂ ਅਰਜ਼ ਕੀਤੀ ਹੈ ਕਿ ਜਿਹੜੇ ਰਾਵੀ ਦਰਿਆ ਦੇ ਨਾਲ ਲਗਦੇ ਇਲਾਕੇ ਹਨ ਔਰ ਉਥੇ ਪਾਣੀ ਸਿਰਫ 20 ਫੁਟ ਜਾਂ 30 ਫੁਟ ਤੇ ਹੈ ਤੇ ਜ਼ਮੀਨ ਵੀ ਬਹੁਤ ਅੱਛੀ ਹੈ। ਸਿਰਫ ਥੋੜ੍ਹੇ ਜਿਹੇ ਪੈਸੇ ਲਾ ਕੇ ਬੈਸਟ ਜ਼ਮੀਨ ਕਾਸ਼ਤ ਲਈ ਬਣ ਸਕਦੀ ਹੈ, ਉਸ ਬਾਰੇ ਸਰਕਾਰ ਦੇ ਪਾਣੀ ਨਾ ਦੇਣ ਦਾ ਕੀ ਕਾਰਨ ਹੈ ?

**Minister** : There is no such scheme under consideration to supply water from River Ravi by Lift Irrigation to villages Doong, Kot and Phangota in Dhar Block of Pathankot. As such, the question of its implementation does not arise.

**ਕੈਪਟਨ ਰਤਨ ਸਿੰਘ :** ਸਰਕਾਰ ਦੀ ਇਹ ਖਾਹਸ਼ ਵੀ ਹੈ ਕਿ ਜਿਤਨੀ ਵੀ ਜ਼ਰਖੇਜ਼ ਜ਼ਮੀਨ ਹੈ ਉਸ ਨੂੰ ਇਰੀਗੇਟ ਕੀਤਾ ਜਾਵੇ, ਕੀ ਮਨਿਸਟਰ ਸਾਹਿਬ ਇਸ ਏਰੀਏ ਨੂੰ ਜ਼ੇਰੇ ਕਾਸ਼ਤ ਲਿਆਉਣ ਲਈ ਲਿਫਟ ਸਕੀਮ ਰਾਹੀਂ ਪਾਣੀ ਦੇਣ ਲਈ ਅਸ਼ੋਅਰ ਕਰਾਉਣਗੇ ?

**ਮੰਤਰੀ :** ਇਸ ਨੂੰ ਇਰੀਗੇਟ ਕਰਨ ਲਈ ਡੀਵਾਟਰਿੰਗ ਪੰਪ ਲਾਉਣ ਲਈ ਸਰਕਾਰ ਦੀ ਸਕੀਮ ਹੈ। ਔਰ ਇਸ ਸਕੀਮ ਦੇ ਤਹਿਤ 52 ਟਿਊਬਵੈਲ ਲਗਾਉਣੇ ਸੀ (ਵਿਘਨ)

**ਕੈਪਟਨ ਰਤਨ ਸਿੰਘ :** ਕੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਇਸ ਇਲਾਕੇ ਵਿਚ ਪਾਣੀ ਦਰਿਆ ਰਾਵੀ ਦੇ ਨੇੜੇ ਹੋਣ ਕਾਰਣ 20-30 ਫੁਟ ਡੂੰਘਾ ਹੈ। ਇਹ ਠੀਕ ਹੈ ਕਿ ਕੁਝ ਪਹਾੜੀ ਇਲਾਕਾ ਵੀ ਹੈ ਔਰ ਉਥੇ ਡੀਵਾਟਰਿੰਗ ਸਕੀਮ ਦੀ ਲੋੜ ਹੈ। ਮਨਿਸਟਰ ਸਾਹਿਬ ਆਪ ਵੀ ਇਨਜੀਨੀਅਰ ਹਨ ਅਤੇ ਉਨ੍ਹਾਂ ਨੂੰ ਇਸ ਗਲ ਦਾ ਪਤਾ ਹੀ ਹੈ। ਇਸ ਲਈ ਮੇਰੀ ਅਰਜ਼ ਹੈ ਕਿ ਜਿਹੜੇ ਇਲਾਕੇ ਦਰਿਆ ਰਾਵੀ ਦੇ ਨਾਲ ਲਗਦੇ ਹਨ ਕੀ ਉਨ੍ਹਾਂ ਨੂੰ ਇਰੀਗੇਟ ਕਰਨ ਲਈ ਮਨਿਸਟਰ ਸਾਹਿਬ ਅਸ਼ੋਅਰ ਕਰਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਜਿਹੜੀ ਲਿਫਟ ਇਰੀਗੇਸ਼ਨ ਸਕੀਮ ਹੈ ਉਹ ਦਰਿਆ ਦੇ ਨਾਲ ਨਾਲ ਦੇ ਇਲਾਕੇ ਵਿਚ ਕਾਮਯਾਬ ਹੋ ਸਕਦੀ ਹੈ। ਪਰ 20 ਮੀਲ ਜਾਂ 30 ਮੀਲ ਤਕ ਇਹ ਪਾਸੀਬਲ ਨਹੀਂ। ਇਸ ਲਈ ਉਥੇ ਟੀਊਬਵੈਲਾਂ ਰਾਹੀਂ ਪਾਣੀ ਦਿਤਾ ਜਾਵੇ।

**ਚੌਧਰੀ ਸੁੰਦਰ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਹ ਟਿਊਬਵੈਲ ਲਗਾਉਣ ਲਈ ਬੜੇ ਚਿਰ ਤੋਂ ਸਕੀਮ ਚਲ ਰਹੀ ਹੈ। ਕੀ ਮਨਿਸਟਰ ਸਾਹਿਬ ਦਸਣਗੇ ਕਿ ਹੁਣ ਤਕ ਕਿੰਨੇ ਟਿਊਬਵੈਲ ਲਗ ਚੁਕੇ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਹ ਬੜੀ ਦੇਰ ਤੋਂ ਸਕੀਮ ਚਲ ਰਹੀ ਹੈ ਔਰ ਇਹ 20-22 ਸਾਲ ਤੋਂ ਕਾਂਗਰਸ ਸਰਕਾਰ ਦੇ ਵੇਲੇ ਦੀ ਚਲ ਰਹੀ ਹੈ। (ਵਿਘਨ) ਮੈਂ ਅਰਜ਼ ਕਰਾਂ ਕਿ ਪਰਕੱਸ਼ਨ ਡਰਿਲਾਂ ਖਰੀਦਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਜਿਹੜੀ ਕਿ ਸਾਡੇ ਕੋਲ ਇਕ ਵੀ ਨਹੀਂ। ਅਸੀਂ ਸੈਂਟਰ ਦੀ ਸਰਕਾਰ ਨੂੰ ਇਸ ਸਬੰਧ ਵਿਚ ਕਿਹਾ ਹੈ। ਇਹ ਡਰਿਲਾਂ ਆਉਣ ਤੇ ਹੀ ਟਿਊਬਵੈਲ ਲਾਏ ਜਾ ਸਕਣਗੇ।

**चौधरी बलबीर सिंह :** स्पीकर साहिब, मिनिस्टर साहिब ने कहा है कि डीप बोरिंग के लिये मशीन हासिल करने की कोशिश की जा रही है सवाल यह है कि जहां दरिया चल रहा है और जो इलाके उस से एक दो मील के एरिया में हैं वहां लिफ्ट स्कीम चालू हो सकती है। 20-30 मील का यहां कोई सवाल नहीं है। इस लिये मेरा सवाल यह है कि क्या मन्त्री महोदय इस बारे में एशयोर करवा देंगे कि जहां दरिया नजदीक है वहां लिफट ईरीगेशन स्कीम द्वारा पानी देंगे ?

**ਮੰਤਰੀ :** ਵਿਚਾਰ ਕੀਤਾ ਜਾਵੇਗਾ ਜੇ ਮੁਮਕਿਨ ਹੋਇਆ ਤਾਂ ਜ਼ਰੂਰ ਦਿਤਾ ਜਾਵੇਗਾ।

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਦਰਿਆ ਰਾਵੀ ਤੇ ਡੈਮ ਬਣ ਰਿਹਾ ਹੈ ਔਰ ਪਾਣੀ ਰੋਕਣ ਦਾ ਸਰਕਾਰ ਯਤਨ ਕਰ ਰਹੀ ਹੈ। ਮੇਰੀ ਅਰਜ਼ ਹੈ ਕਿ ਜਿਸ ਇਲਾਕੇ ਦਾ ਪਾਣੀ

[ਚੌਧਰੀ ਰਾਮ ਸਿੰਘ]

ਸਾਰੇ ਪੰਜਾਬ ਨੂੰ ਸਪਲਾਈ ਹੋਣਾ ਹੈ ਉਸ ਏਰੀਏ ਨੂੰ ਇਰੀਗੇਟ ਕਰਨ ਦਾ ਸਰਕਾਰ ਕੋਈ ਯਤਨ ਨਹੀਂ ਕਰ ਰਹੀ । ਕੀ ਮਨਿਸਟਰ ਸਾਹਿਬ ਇਹ ਵਾਇਦਾ ਕਰਨਗੇ ਕਿ ਉਸ ਇਲਾਕੇ ਨੂੰ ਪਾਣੀ ਦੇਣ ਦਾ ਜਲਦੀ ਯਤਨ ਕੀਤਾ ਜਾਵੇਗਾ ?

ਮੰਤਰੀ : ਮੈਂ ਆਨਰੇਬਲ ਮੈਂਬਰ ਨੂੰ ਦਸਣਾ ਚਾਹੁੰਦਾ ਹਾਂ ਕਿ ਥੇਂਈ ਡੈਮ 1968 ਤਕ ਬਣ ਜਾਣਾ ਸੀ । ਜਿਸ ਵੇਲੇ ਇਸ ਦਾ ਕੰਮ ਸ਼ੁਰੂ ਹੋਇਆ ਤਾਂ ਇਹ ਅਨੁਮਾਨ ਸੀ ਕਿ 100 ਕਰੋੜ ਰੁਪਏ ਨਾਲ ਇਹ ਡੈਮ ਤਿਆਰ ਹੋ ਜਾਵੇਗਾ ਪਰ ਹਿੰਦੁਸਤਾਨ ਸਰਕਾਰ ਨੇ ਇਸ ਪਾਸੇ ਕੋਈ ਸਾਡੀ ਮਦੱਦ ਨਹੀਂ ਕੀਤੀ ਅਤੇ ਦੂਜੇ ਪਾਸੇ ਵਾਲਿਆਂ ਨੇ ਮੰਗਲਾ ਡੈਮ ਬਣਾ ਲਿਆ ਹੈ । (ਵਿਘਨ) ਹਿੰਦੁਸਤਾਨ ਦੀ ਸਰਕਾਰ ਨੇ ਇਕ ਇਟ ਵੀ ਇਥੇ ਨਹੀਂ ਲਾਈ । ਇਹ ਡੈਮ ਇਤਨੀ ਜਲਦੀ ਕਿਸ ਤਰ੍ਹਾਂ ਬਣ ਸਕਦਾ ਹੈ । (ਵਿਘਨ)

ਚੌਧਰੀ ਰਾਮ ਸਿੰਘ : ਸਪੀਕਰ ਸਾਹਿਬ, ਮੈਂ ਥੇਂਈ ਡੈਮ ਦੇ ਬਾਰੇ ਨਹੀਂ ਸੀ ਕਿਹਾ, ਮੈਂ ਤਾਂ ਰਾਵੀ ਦਰਿਆ ਦੇ ਨਾਲ ਲਗਦੇ ਇਲਾਕਿਆਂ ਨੂੰ ਪਾਣੀ ਦੇਣ ਲਈ ਕਿਹਾ ਸੀ ਕਿ ਕੀ ਮਨਿਸਟਰ ਸਾਹਿਬ ਇਸ ਬਾਰੇ ਅਸ਼ੋਅਰ ਕਰਾਉਣਗੇ ? (ਵਿਘਨ)

ਸ਼੍ਰੀ ਸਪੀਕਰ : ਚੌਧਰੀ ਸਾਹਿਬ, ਜਿਥੋਂ ਤਕ ਲਿਫ਼ਟ ਇਰੀਗੇਸ਼ਨ ਸਕੀਮ ਦਾ ਸਵਾਲ ਹੈ ਉਸ ਦੇ ਬਾਰੇ ਤਾਂ ਮਨਿਸਟਰ ਸਾਹਿਬ ਯਕੀਨ ਦੁਆ ਚੁਕੇ ਹਨ । (ਵਿਘਨ) (Chaudhri Sahib, the hon. Minister has already assured the House to look into the feasibility of supplying water through the Lift Irrigation Scheme.)

ਕੈਪਟਨ ਰਤਨ ਸਿੰਘ : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਥੇ ਇਹ ਪ੍ਰੈਕਟਿਸ ਨਹੀਂ ਕਿ ਜਿਹੜਾ ਸਵਾਲ ਪੁਛਿਆ ਜਾਏ ਉਸ ਦੇ ਜਵਾਬ ਵਿਚ ਐਕਸਟਰੇਨੀਅਸ ਗਲਾਂ ਕੀਤੀਆਂ ਜਾਣ (ਵਿਘਨ) ਮੇਰੀ ਅਰਜ਼ ਹੈ ਕਿ ਅਗਰ ਕੋਈ ਸਵਾਲ ਪੁਛਿਆ ਜਾਂਦਾ ਹੈ ਤਾਂ ਉਸ ਦੇ ਜਵਾਬ ਵਿਚ ਐਕਸਟਰੇਨੀਅਸ ਗਲਾਂ ਨਾ ਕੀਤੀਆਂ ਜਾਣ । (ਵਿਘਨ)

---

**Memorandum submitted to the Director, Technical Education, Punjab.**

*830. **Comrade Babu Singh Master** : Will the Minister for Irrigation and Power be pleased to state whether it is a fact that Haryana, Punjab and Himachal Pradesh Polytechnic Engineering Demonstrators and Instructors' Association submitted a memorandum in September, 1969 to the Director, Technical Education, Punjab regarding retrenchment in Polytechnics in the State ; if so, a copy of the same together with the action, if any, taken by the Government thereon be laid on the Table of the House ?

**Sardar Sohan Singh Bassi** : Yes. A copy of the memorandum from the General Secretary, H. P. H. C. Pedia, Government Poly., Amritsar, dated 26th September, 1969 is laid on the Table of the House. No action was taken on this memcrandum. The subject of retrenchment is being separately examined with a view to forming a policy.

[ਹਾਂ ਜੀ। ਜਨਰਲ ਸਕੱਤਰ, ਐਚ. ਪੀ. ਐਚ. ਸੀ. ਪੀਡੀਆ, ਸਰਕਾਰੀ ਬਹੁਤਕਨੀਕੀ, ਅੰਮ੍ਰਿਤਸਰ ਦੇ ਮੈਮੋਰੰਡਮ ਮਿਤੀ 26-9-69 ਦੀ ਇਕ ਨਕਲ ਹਾਊਸ ਦੇ ਮੇਜ਼ ਤੇ ਰਖੀ ਜਾਂਦੀ ਹੈ। ਇਸ ਮੈਮੋਰੰਡਮ ਤੇ ਕੋਈ ਕਾਰਵਾਈ ਨਹੀਂ ਕੀਤੀ ਗਈ। ਕਟੌਤੀ ਦੇ ਵਿਸ਼ੇ ਬਾਰੇ ਅੱਡ ਪ੍ਰੀਖਣ ਹੋ ਰਿਹਾ ਹੈ ਤਾਂਕਿ ਇਕ ਪਾਲਿਸੀ ਬਣਾਈ ਜਾ ਸਕੇ।]

---

Copy of letter No. JSP/14/126, dated 26th September, 1969 from Haryana, Punjab, Himachal and Chandigarh, Polytechnic Engg. Demonstrators Instructors Association (Affiliated to P. S. S. F) H. O. Punjab Branch, Government Polytechnic Amritsar to the Director Tech. Edu., Punjab.

Subject :-RETRENCHMENT IN POLYTECHNICS.

Sir,

With due respect I on behalf of the members of the Association submit the following few lines to draw your kind attention to the suggestions on the above noted subject:

That there was a circular issued from the Directorate stating that due to lack of interest for Technical Education, there is very poor admission in the Polytechnics since last two years or so. Therefore, the staff of the Civil, Elect. Engineering Deptts. and workshop Instructors working in this Department are becoming surplus and there is every possibility that the people thus rendered surplus may be retrenched. To avert this situation and keeping in view the hardship of the staff members who has rendered long service in this Department I would like to suggest to your honour the following proposals :

1. The persons who have been serving in this Department on deputation basis should be returned back to their parental Deptts.

2. There are posts available for all such categories of Engg. in the P. W. D. (B. and R. and Public Health) and Agriculture Department. Recently Chief Engineer B & R has invited applications for the posts of Sectional Officers Civil, Elect. & Mech., Public Health Department has also advertised 64 posts of S. O. Civil.

   The heads of these Departments may please be approached and requested to absorb the surplus staff of this Department on deputation basis. The deputed staff can be called back to this Department as and when the situation demands. The staff working in the Polys. is fully competent to fulfill the requirements of these Departments.

3. There was a directive from the Central Ministry of Education that there should be no retrenchment as a measure of reducing the seats in Engineering Colleges and Polytechnics.

Keeping in view the above facts, I am hopeful that the matter will take the utmost attention of your highness so that the difficulty and hardship

[ਬਿਜਲੀ ਤੇ ਸਿੰਚਾਈ ਮੰਤਰੀ]
of Enggs. is relieved.

Thanking you.

Yours faithfully,
Sd/- D. N. Arora,
J. Secretary.

C. C. to :-

1. The Secretary, P. W. D. (B & R) Tech. Education Punjab.
2. Minister Technical Education, Punjab.
3. Chief Secretary, Punjab Government.
4. Chief Minister, Punjab.
5. Assistant Education Advisor Technical Ministry of Education, Government of India.
6. The General Secretary, P. S. S. F., Chandigarh.

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਜਿਹੜਾ ਇਸ ਜਵਾਬ ਦੇ ਵਿਚ ਦਸਿਆ ਗਿਆ ਹੈ ਕਿ ਮਿਤੀ 26-9-1969 ਨੂੰ ਮੈਮੋਰੈਂਡਮ ਮਿਲ ਗਿਆ ਹੈ ਪਰ ਐਕਸ਼ਨ ਕੋਈ ਨਹੀਂ ਲਿਆ । ਇਸ ਦਾ ਕੀ ਕਾਰਨ ਹੈ ਕਿ ਐਕਸ਼ਨ ਕਿਉਂ ਨਹੀ ਲਿਆ ਗਿਆ ?

**ਮੰਤਰੀ :** ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਦੁਬਾਰਾ ਫਿਰ ਆਪਣਾ ਸਵਾਲ ਰਿਪੀਟ ਕਰ ਦੇਣ । (ਵਿਘਨ)

**ਕਾਮਰੇਡ ਬਾਬੂ ਸਿੰਘ ਮਾਸਟਰ :** ਸਪੀਕਰ ਸਾਹਿਬ, ਮੈਂ ਪੁਛਿਆ ਹੈ ਕਿ ਇਹ ਜਿਹੜਾ ਮੈਮੋਰੈਂਡਮ ਵਜ਼ੀਰ ਸਾਹਿਬ ਨੇ ਮੰਨਿਆ ਹੈ ਕਿ ਮਿਤੀ 26-9-1969 ਨੂੰ ਮਿਲ ਗਿਆ ਪਰ ਇਸ ਤੇ ਐਕਸ਼ਨ ਕੋਈ ਨਹੀਂ ਲਿਆ । ਕੀ ਵਜ਼ੀਰ ਸਾਹਿਬ ਇਸ ਦਾ ਕਾਰਨ ਦਸਣਗੇ ਕਿ ਐਕਸ਼ਨ ਕਿਉਂ ਨਹੀਂ ਲਿਆ ? ਮੰਗਾਂ ਵਿਚ ਕੋਈ ਨੁਕਸ ਹੈ ਜਾਂ ਕਿ ਮੰਗਾਂ ਮੰਨ ਲਈਆਂ ਗਈਆਂ ਹਨ ?

**ਮੰਤਰੀ :** ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਐਸੀ ਕੋਈ ਮੰਗ ਨਹੀਂ ਹੈ ਜਿਸ ਤੇ ਸੋਚ ਵਿਚਾਰ ਕੀਤੀ ਜਾਵੇ । ਇਸ ਲਈ ਐਕਸ਼ਨ ਲੈਣ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਕਾਮਰੇਡ ਸੱਤ ਪਾਲ ਡਾਂਗ :** ਕੀ ਮਨਿਸਟਰ ਸਾਹਿਬ ਇਸ ਗਲ ਵਲ ਧਿਆਨ ਦੇਣਗੇ ਕਿ ਜਿਹੜਾ ਮੈਮੋਰੈਂਡਮ ਐਸੋਸੀਏਸ਼ਨ ਨੇ ਦਿਤਾ ਹੈ ਉਸ ਵਿਚ ਉਨ੍ਹਾਂ ਨੇ ਇਕ ਸਰਕੂਲਰ ਦਾ ਜ਼ਿਕਰ ਕੀਤਾ ਹੈ ਜਿਸ ਵਿਚ ਡਿਪਾਰਟਮੈਂਟ ਨੇ ਸਟਾਫ ਦੀ ਛਾਂਟੀ ਬਾਰੇ ਲਿਖਿਆ ਹੈ । ਉਸ ਮੈਮੋਰੈਂਡਮ ਵਿਚ ਉਨ੍ਹਾਂ ਨੇ ਲਿਖਿਆ ਹੈ ਕਿ ਜਿਹੜੇ ਇਸ ਮਹਿਕਮੇ ਵਿਚ ਜਿਨ੍ਹਾਂ ਦੀ ਸੀਨੀਆਰਿਟੀ ਕਾਮਨ ਨਹੀਂ ਸੀ, ਉਨ੍ਹਾਂ ਨੂੰ ਸਾਡੇ ਵਿਚ ਵਾੜਿਆ ਹੋਇਆ ਹੈ ਔਰ ਜੇ ਛਾਂਟੀ ਕਰਨੀ ਹੈ ਤਾਂ ਪਹਿਲਾਂ ਉਨ੍ਹਾਂ ਨੂੰ ਆਪਣੇ ਡਿਪਾਰਟਮੈਂਟ ਵਿਚ ਜਿਥੋਂ ਉਹ ਆਏ ਹਨ, ਭੇਜੋ ਤੇ ਫਿਰ ਦੇਖੋ ਕਿ ਸਟਾਫ ਸਰਪਲਸ ਕਿੰਨਾ ਹੈ । ਦੂਸਰਾ ਉਨ੍ਹਾਂ ਨੇ ਕਿਹਾ ਹੈ ਕਿ ਪੀ. ਡਬਲਿਯੂ. ਡੀ. ਵਿਚ ਉਸੇ ਹੀ ਕੁਆਲੀਫੀਕੇਸ਼ਨ ਦੇ ਬੰਦੇ ਰਖਣ ਵਾਸਤੇ ਐਪਲੀਕੇਸ਼ਨਜ਼ ਮੰਗੀਆਂ ਗਈਆਂ ਹਨ, ਉਨ੍ਹਾਂ ਨੂੰ ਇਹ ਸਰਪਲਸ ਸਟਾਫ ਉਥੇ ਐਡਜਸਟ ਕਰਨ ਲਈ ਕਿਹਾ ਜਾਵੇ । ਕੀ ਸਰਕਾਰ ਇਸ ਤੇ ਵਿਚਾਰ

ਕਰ ਰਹੀ ਹੈ ਜਿਹੜੇ ਬੰਦੇ ਦੂਸਰੇ ਮਹਿਕਮਿਆਂ ਤੋਂ ਆਏ ਹਨ ਉਨ੍ਹਾਂ ਨੂੰ ਉਥੇ ਭੇਜਿਆ ਜਾਵੇ ਔਰ ਬਾਕੀ ਜੇ ਫਿਰ ਕੋਈ ਸਰਪਲੱਸ ਸਟਾਫ ਹੈ ਤਾਂ ਉਸ ਨੂੰ ਉਸ ਮਹਿਕਮੇ ਵਿਚ ਐਡਜਸਟ ਕੀਤਾ ਜਾਵੇ ਜਿਥੇ ਲੋੜ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਰਿਕੁਐਸਟ ਕਰਾਂਗਾ ਕਿ ਹਾਲੀਂ ਤਕ ਕੋਈ ਇਹੋ ਜਿਹਾ ਵਿਚਾਰ ਨਹੀਂ ਕਿ ਇਹ ਸਟਾਫ ਜਿਹੜਾ ਸਰਪਲੱਸ ਹੋਵੇਗਾ ਕਢਿਆ ਜਾਵੇਗਾ ਇਹ ਹਾਲੀਂ ਸਵਾਲ ਹੀ ਪੈਦਾ ਨਹੀਂ ਹੁੰਦਾ ਜੇ ਲੋੜ ਪਈ ਤਾਂ ਉਨ੍ਹਾਂ ਨੂੰ ਦੂਸਰਿਆਂ ਮਹਿਕਮਿਆਂ ਵਿਚ ਜਿਥੇ ਉਸੇ ਕੁਆਲੀਫੀਕੇਸ਼ਨ ਦੇ ਬੰਦਿਆਂ ਦੀ ਜ਼ਰੂਰਤ ਅਗਰ ਹੋਵੇਗੀ ਤਾਂ ਉਥੇ ਭੇਜਿਆ ਜਾਵੇਗਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਵਿਚਾਰ ਬਹੁਤ ਨੇਕ ਹੈ । ਮੈਂ ਪੁਛਣਾ ਚਾਹੁੰਦਾ ਹਾਂ ਕਿ ਜੇ ਵਿਚਾਰ ਬਦਲ ਜਾਏ ਤਾਂ ਉਸ ਤੋਂ ਪਹਿਲਾਂ ਜੋ ਗਲਾਂ ਉਨ੍ਹਾਂ ਨੇ ਕਹੀਆਂ ਹਨ ਉਨ੍ਹਾਂ ਨਾਲ ਬੈਠ ਕੇ ਗਲ ਬਾਤ ਕੀਤੀ ਜਾਵੇਗੀ ?

ਮੰਤਰੀ : ਉਸ ਵੇਲੇ ਮੈਂ ਆਨਰੇਬਲ ਮੈਂਬਰ ਨਾਲ ਜ਼ਰੂਰ ਡਿਸਕਸ ਕਰ ਲਵਾਂਗਾਂ ।

-----

**Funds kept for Panchayats during Consolidation Operations.**

*887. **Sardar Partap Singh Qadian** : Will the Minister for Revenue and Consolidation be pleased to state :

(a) the dates when the High Court and the Supreme Court gave the ruling that the area kept during consolidation for the income of Gram Panchayats is against the Constitution of India directed that schemes be amended as to return this area to the real and legal owners ;

(b) the action taken by the Government to return the lands to the owners ;

(c) the time by which the Government hopes to do this work ?

**Sardar Atma Singh** : (a) In writ petition No. 125 of 1966 (Bhagat Ram and others Versus State of Punjab and others), it was held by the Supreme Court of India on December 2, 1966, that no land could be deducted from the holdings of the right-holders for being reserved for the income of the Gram Panchayat without payment of compensation at the market rates.

(b) Detailed instructions were issued on 7th December, 1967 to all the Additional Directors and Settlement Officers, Consolidation of Holdings to bring the schemes of consolidation in accordance with the Supreme Court Judgment referred above.

(c) The Additional Directors and Settlement Officers, Consolidation of Holdings in the State were to take necessary action in accordance with this judgment where necessary or on receipt of applications from the right-holders to

[Minister for Revenue]

this effect. In most of the cases, the Consolidation schemes have been amended to bring them in accordance with the Supreme Court Judgment, while some cases are still pending with the Additional Directors and Settlement Officers for orders.

[(ੳ) ਰਿਟ ਪਟੀਸ਼ਨ ਨੰ: 125 ਸਾਲ 1966 (ਭਗਤ ਰਾਮ ਅਤੇ ਦੂਜੇ ਬਨਾਮ ਪੰਜਾਬ ਸਰਕਾਰ ਅਤੇ ਦੂਜੇ), ਵਿਚ ਸੁਪਰੀਮ ਕੋਰਟ ਆਫ਼ ਇੰਡੀਆ ਨੇ 2-12-66 ਨੂੰ ਇਹ ਕਰਾਰ ਦਿਤਾ ਕਿ ਹੱਕਦਾਰਾਂ ਦੀ ਜ਼ਮੀਨ ਵਿਚੋਂ ਕਟਾਉਤੀ ਕਰਕੇ ਮਾਰਕਿਟ ਰੇਟ ਤੇ ਮੁਆਵਜ਼ੇ ਦੀ ਅਦਾਇਗੀ ਤੋਂ ਬਿਨਾਂ ਗਰਾਮ ਪੰਚਾਇਤ ਦੀ ਆਮਦਨ ਲਈ ਜਗ੍ਹਾ ਰਿਜ਼ਰਵ ਨਹੀਂ ਕੀਤੀ ਜਾ ਸਕਦੀ।

(ਅ) ਸਾਰੇ ਅਪਰ ਡਾਇਰੈਕਟਰ ਅਤੇ ਬੰਦੋਬਸਤ ਅਫ਼ਸਰਾਂ ਨੂੰ 7-12-67 ਨੂੰ ਵਿਤਿਤ ਹਦਾਇਤਾਂ ਜਾਰੀ ਕੀਤੀਆਂ ਗਈਆਂ ਕਿ ਚੱਕਬੰਦੀ ਸਕੀਮਾਂ ਨੂੰ ਸੁਪਰੀਮ ਕੋਰਟ ਦੇ ਉਪਰੋਕਤ ਫੈਸਲੇ ਅਨੁਸਾਰ ਬਦਲਿਆ ਜਾਵੇ।

(ੲ) ਅਪਰ ਡਾਇਰੈਕਟਰ ਅਤੇ ਬੰਦੋਬਸਤ ਅਫ਼ਸਰਾਂ ਚੱਕਬੰਦੀ ਵਲੋਂ ਜਿਥੇਂ ਕਿਤੇ ਜ਼ਰੂਰੀ ਹੋਵੇ ਜਾਂ ਇਸ ਸਬੰਧ ਵਿਚ ਹੱਕਦਾਰਾਂ ਵਲੋਂ ਦਰਖਾਸਤਾਂ ਪ੍ਰਾਪਤ ਹੋਣ ਤੇ ਇਸ ਫੈਸਲੇ ਅਨੁਸਾਰ ਕਾਰਵਾਈ ਕੀਤੀ ਜਾਣੀ ਚਾਹੀਦੀ ਸੀ। ਬਹੁਤ ਸਾਰੇ ਕੇਸਾਂ ਵਿਚ ਚੱਕਬੰਦੀ ਸਕੀਮਾਂ ਵਿਚ ਸੁਪਰੀਮ ਕੋਰਟ ਦੇ ਫੈਸਲੇ ਅਨੁਸਾਰ ਤਰਮੀਮ ਕੀਤੀ ਜਾ ਚੁਕੀ ਹੈ ਅਤੇ ਕੁਝ ਕੇਸ ਅਜੇ ਅਪਰ ਡਾਇਰੈਕਟਰ ਅਤੇ ਬੰਦੋਬਸਤ ਅਫਸਰਾਂ ਚੱਕਬੰਦੀ ਕੋਲ ਹੁਕਮ ਲਈ ਲਮਕਾ ਅਵਸਥਾ ਵਿਚ ਹਨ।]

**ਸਰਦਾਰ ਪਰਤਾਪ ਸਿੰਘ ਕਾਦੀਆਂ** : ਹੁਣੇ ਹੁਣੇ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਜਿਹੜੀਆਂ ਜ਼ਮੀਨਾਂ ਮਾਲਕਾਂ ਦੀ ਜਾਇਦਾਦ ਵਿਚੋਂ ਕਟ ਕੇ ਪੰਚਾਇਤਾਂ ਦੀ ਆਮਦਨ ਵਾਸਤੇ ਰਖੀਆਂ ਗਈਆਂ ਸਨ ਉਨ੍ਹਾਂ ਦਾ ਫੈਸਲਾ ਸੁਪਰੀਮ ਕੋਰਟ ਨੇ ਵਿਧਾਨ ਦੇ ਉਲਟ ਮਿਤੀ 2-12-66 ਨੂੰ ਕਰਾਰ ਦੇ ਦਿਤਾ ਹੈ। ਕੀ ਮਨਿਸਟਰ ਸਾਹਿਬ ਦਸਣਗੇ ਕਿ ਉਸ ਫ਼ੈਸਲੇ ਨੂੰ ਮੁੱਖ ਰਖਦੇ ਹੋਇਆਂ 2-12-66 ਤੋਂ ਹੁਣ ਤਕ ਕਿੰਨੇ ਮਾਲਕ ਐਸੇ ਹਨ ਜਿਨ੍ਹਾਂ ਨੂੰ ਜ਼ਮੀਨਾਂ ਵਾਪਸ ਦੇ ਦਿਤੀਆਂ ਹਨ?

**ਮੰਤਰੀ** : ਇਸ ਬਾਰੇ ਅਲਹਿਦਾ ਨੋਟਿਸ ਦੇ ਦਿਉ।

**ਸਰਦਾਰ ਪਰਤਾਪ ਸਿੰਘ ਕਾਦੀਆਂ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਗੌਰਮੈਂਟ ਦੇ ਆਰਡਰ ਨਾਲ ਪੰਜਾਬ ਦੇ ਹਰ ਇਕ ਖੇਤ ਵਿਚੋਂ ਉਹ ਜ਼ਮੀਨਾਂ ਕਟੀਆਂ ਸਨ, ਸੁਪਰੀਮ ਕੋਰਟ ਦੇ ਫ਼ੈਸਲੇ ਦੇ ਮੁਤਾਬਕ ਕੀ ਗੌਰਮੈਂਟ ਉਹ ਆਰਡਰ ਵਾਪਸ ਲੈਣ ਨੂੰ ਤਿਆਰ ਹੈ?

**ਮੰਤਰੀ** : ਬਹੁਤ ਸਾਰੇ ਕੇਸਾਂ ਵਿਚ ਕੋਰਟ ਦੇ ਫ਼ੈਸਲੇ ਦੇ ਮੁਤਾਬਕ ਜ਼ਮੀਨਾਂ ਵਾਪਸ ਕਰ ਦਿਤੀਆਂ ਹਨ ਅਤੇ ਕੁਝ ਕੇਸ ਐਸੇ ਹਨ ਜਿਹੜੇ ਪੈਂਡਿੰਗ ਪਏ ਹਨ। ਬਾਕੀ ਸਾਰੀ ਗਲ ਜਵਾਬ ਤੋਂ ਸਪਸ਼ਟ ਹੈ।

**ਸਰਦਾਰ ਗੁਰਬੰਤਾ ਸਿੰਘ :** ਕੀ ਮਨਿਸਟਰ ਸਾਹਿਬ ਦਸਣਗੇ ਕੀ ਜਿਹੜੀਆਂ ਸਕੀਮਾਂ ਪਹਿਲੇ ਚਾਲੂ ਹੋ ਚੁਕੀਆਂ ਹਨ, ਉਨ੍ਹਾਂ ਵਿਚ ਵੀ ਸਰਕਾਰ ਇਹ ਫ਼ੈਸਲਾ ਲਾਗੂ ਕਰੇਗੀ ?

**ਮੰਤਰੀ :** ਜਿਹੜੀਆਂ ਸਕੀਮਾਂ ਪਹਿਲਾਂ ਚਾਲੂ ਹੋ ਚੁਕੀਆਂ ਹਨ, ਇਹ ਫ਼ੈਸਲਾ ਉਨ੍ਹਾਂ ਤੇ ਲਾਗੂ ਨਹੀਂ ਹੁੰਦਾ ।

**चौधरी बलबीर सिंह :** जब एक धारा खिलाफे कानून करार दी गई है तो उस धारा के तहित जो भी कार्यवाही की गई होगी क्या वह खिलाफे कानून नहीं होगी ? (विघ्न) चाहे वह कार्यवाही किसी भी तारीख को उस कानून के तहत की गई हो वह खिलाफे कानून होगी या नहीं ?

**ਮੰਤਰੀ :** ਜਿਸ ਤਾਰੀਖ ਤੋਂ ਇਹ ਫ਼ੈਸਲਾ ਲਾਗੂ ਕਰਨ ਲਈ ਸੁਪਰੀਮ ਕੋਰਟ ਦੇ ਆਰਡਰ ਹੋਏ ਹਨ, ਉਸਦੇ ਮੁਤਾਬਕ ਲਾਗੂ ਕੀਤਾ ਗਿਆ ਹੈ ।

(ਇਸ ਵਕਤ ਚੌਧਰੀ ਬਲਬੀਰ ਸਿੰਘ ਆਪਣੀ ਸੀਟ ਤੇ ਖੜੇ ਹੋ ਗਏ)

**ਸ੍ਰੀ ਸਪੀਕਰ :** ਚੌਧਰੀ ਸਾਹਿਬ ਡਿਸਕਸ਼ਨ ਨਹੀਂ ਹੋਣੀ ਚਾਹੀਦੀ । (*Addressing Chaudhri Balbir Singh* : There should be no discussion.)

**चौधरी बलबीर सिंह :** स्पीकर साहिब, इन्होंने बिल्कुल गलत जवाब दिया है । (विघ्न)

**ਸ੍ਰੀ ਸਪੀਕਰ :** ਚੌਧਰੀ ਸਾਹਿਬ, ਇਨ੍ਹਾਂ ਨੂੰ ਕੁਰੈਕਟ ਕਰਨ ਦੀ ਪਾਵਰਜ਼ ਮੇਰੇ ਕੋਲ ਨਹੀਂ (*Addressing Chaudhri Balbir Singh* : I have no powers to correct the Minister.)

**चौधरी बलबीर सिंह :** स्पीकर साहिब जो फैसला कोर्ट से हो चुका है, उस के बारे में सरकार यह जवाब दे कि उस फैसले से पहिले जो कार्यवाई हो चुकी है, उस पर विचार नहीं करेगी क्योंकि वह कानून और कन्सटीच्यूशन के विरुद्ध है सरकार ने गलत जवाब दिया है, इसके बारे आप उनको कह सकते हैं ।

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਤੁਸੀਂ ਫ਼ਰਮਾਇਆ ਹੈ ਕਿ ਤੁਸੀਂ ਨਹੀਂ ਰੋਕ ਸਕਦੇ । ਜੇ ਠੀਕ ਜਵਾਬ ਨਾ ਦਿਤਾ ਜਾਏ ਤਾਂ ਮੈਂ ਸਮਝਦਾ ਹਾਂ ਕਿ ਜੇ ਤੁਸੀਂ ਆਪਣੀਆਂ ਪਾਰਵਜ਼ ਐਕਸਰਸਾਈਜ਼ ਕਰਨਾ ਚਾਹੋ ਤਾਂ ਤੁਸੀਂ ਕਹਿ ਸਕਦੇ ਹੋ ਕਿ ਕੋਈ ਭੀ ਮਨਿਸਟਰ ਮਿਸ-ਸਟੇਟਮੈਂਟ ਨਾ ਕਰੇ । (ਵਿਘਨ)

**ਸ੍ਰੀ ਸਪੀਕਰ :** ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੁਐਸ਼ਚਨ ਆਵਰ ਵਿਚ ਡਿਸਕਸ਼ਨ ਵਿਚ ਨਹੀਂ ਪੈਣਾ ਚਾਹੀਦਾ । (I mean to say that there should be no discussion during the Question Hour.)

ਕੈਪਟਨ ਰਤਨ ਸਿੰਘ : ਜੇ ਗਲਤ ਬਿਆਨੀ ਕਰਨ ਜਾਂ ਮਿਸ-ਸਟੇਟਮੈਂਟ ਕਰਨ ਤਾਂ (ਵਿਘਨ)

ਸ਼੍ਰੀ ਸਪੀਕਰ : ਉਸਦੇ ਲਈ ਡੈਫੀਨੇਟ ਪ੍ਰੋਸੀਜਰ ਹੈ । (There is a definite procedure in this respect.)

ਕੈਪਟਨ ਰਤਨ ਸਿੰਘ : ਇਕ ਵਾਰੀ ਇਸ ਹਾਊਸ ਵਿਚ ਕਿਸੇ ਮਨਿਸਟਰ ਨੇ ਮਿਸ ਸਟੇਟਮੈਂਟ ਕੀਤਾ ਸੀ ਅਤੇ ਆਪਦੇ ਕਹਿਣ ਤੇ ਉਸ ਨੇ ਰਿਗਰੈਟ ਸ਼ੋ ਕੀਤਾ ਸੀ ।

ਸਰਦਾਰ ਕਿਰਪਾਲ ਸਿੰਘ : ਸਪੀਕਰ ਸਾਹਿਬ, ਜੇ ਮੇਰੇ ਸਵਾਲ ਲਈ ਇਜਾਜ਼ਤ ਦੇ ਦਿਉ ਤਾਂ ਬੜੀ ਮੇਹਰਬਾਨੀ ਹੋਵੇਗੀ ।

ਸ਼੍ਰੀ ਸਪੀਕਰ : ਪ੍ਰੈਕਟਸ ਦੇ ਅਨੁਸਾਰ ਆਖੀਰ ਵਿਚ ਆਵੇਗਾ । (According to practice it will come at the end.)

---

**Memorandum Submitted by the Employees' Representatives.**

*829. **Comrade Babu Singh Master** : Will the Minister for Finance be pleased to state :

(a) whether some Employees' representatives submitted a memorandum to the Cabinet Sub-Committee on 22nd September, 1969 about the removal of discrimination in pay scales of Secretariat and Non-Secretariat staff; if so, a copy of the same be placed on the Table of the House ;

(b) the details of the decision, if any, taken on the said memorandum ?

**Shri Krishan Lal** : (a) No.

(b) Question does not arise.

---

**Starred Question No. 888***

**Mr. Speaker** : Extension has been applied for.

---

*For reply to Starred Question No. 888 please see Punjab Vidhan Sabha Debate, dated 26-11-1969.

## STARRED QUESTION NO. 705*

**Mr. Speaker :** Extension has been applied for in respect of this question.

---

### Complaint against a Teacher of Government Primary School Bhaini Sahib in Ludhiana District.

*886. **Sardar Partap Singh Qadian :** Will the Minister for Education be pleased to state :

(a) whether there was any case of moral turpitude against a teacher of Government Primary School, Bhaini Sahib in Ludhiana District ;

(b) if the answer to part (a) above be in the affirmative the date when a complaint was received by the Supervisory staff of Ludhiana about this case ;

(c) whether any enquiry into the said case was conducted by the B. E. O. Mangat ; if so, the date on which the enquiry report was submitted to D. E. O.'s office and the result thereof ;

(d) whether any action was taken on the said report ; if so, when together with the nature of the action taken ?

**ਸਰਦਾਰ ਸੁਰਜੀਤ ਸਿੰਘ :** (ੲ) ਹਾਂ ਜੀ।

(ਬੀ) 9 ਦਸੰਬਰ, 1969।

(ਸੀ) ਹਾਂ ਜੀ। 17 ਅਪਰੈਲ, 1969 ਨੂੰ। ਕਿਉਂਕਿ ਬਲਾਕ ਸਿਖਿਆ ਅਫਸਰ ਦੀ ਰਿਪੋਰਟ ਅਧੂਰੀ ਸੀ, ਇਸ ਕਰਕੇ ਪੜਤਾਲ ਦਾ ਕੰਮ ਇਕ ਉਪ ਸਿਖਿਆ ਅਫਸਰ ਨੂੰ ਸੌਂਪਿਆ ਗਿਆ।

(ਡੀ) ਹਾਂ ਜੀ। ਉਸ ਉਪ ਜ਼ਿਲ੍ਹਾ ਸਿਖਿਆ ਅਫਸਰ ਦੀ ਰਿਪੋਰਟ ਦੇ ਆਧਾਰ ਤੇ ਇਸ ਅਧਿਆਪਕ ਨੂੰ ਉਥੋਂ ਸਰਕਾਰੀ ਹਾਈ ਸਕੂਲ ਬਹਿਲੋਲਪੁਰ ਵਿਖੇ ਬਦਲ ਦਿਤਾ ਗਿਆ ਸੀ। ਇਸ ਅਧਿਆਪਕ ਨੂੰ ਯੋਗ ਦੰਡ ਦੇਣ ਲਈ ਨਿਯਮਾਂ ਦੇ ਅਧੀਨ ਜ਼ਰੂਰੀ ਕਾਰਵਾਈ ਕੀਤੀ ਜਾ ਰਹੀ ਹੈ।

**ਸਰਦਾਰ ਪਰਤਾਪ ਸਿੰਘ ਕਾਦੀਆਂ :** ਸਪੀਕਰ ਸਾਹਿਬ, ਇਕ ਟੀਚਰ ਦੇ ਅਗੇਨਸਟ ਮਾਰਲ ਟਰਪੀਚੂਡ ਦਾ ਕੇਸ ਸੀ, ਜਿਹੜਾ ਮਿਤੀ 17-12-68 ਨੂੰ ਸੁਪਰਵਾਈਜ਼ਰੀ ਸਟਾਫ ਨੇ ਪ੍ਰਾਪਤ ਕੀਤਾ ਸੀ ਅਤੇ ਜਿਸ ਨੂੰ ਅਜ ਤਕਰੀਬਨ ਦਸ ਮਹੀਨੇ ਹੋ ਚੁਕੇ ਹਨ, ਉਸ ਤੇ ਹੁਣ ਤਕ ਕੋਈ ਕਾਰਵਾਈ ਨਹੀਂ ਹੋ ਸਕੀ। ਮੈਂ ਸਮਝਦਾ ਹਾਂ ਕਿ ਇਸ ਦੇ ਲਈ ਸੁਪਰਵਾਈਜ਼ਰੀ ਸਟਾਫ ਕਸੂਰਵਾਰ ਹੈ। ਕੀ ਉਨ੍ਹਾਂ ਦੇ ਖਿਲਾਫ ਮਨਿਸਟਰ ਸਾਹਿਬ ਕੋਈ ਕਾਰਵਾਈ ਕਰਨ ਲਈ ਤਿਆਰ ਹਨ ?

---

*Note : For Starred Question No. 705 and reply thereto please see the Debate, dated 26th November, 1969.

ਮੰਤਰੀ : ਮੈਂ ਪਹਿਲਾਂ ਹੀ ਦਸਿਆ ਹੈ ਕਿ ਪਹਿਲਾਂ ਜਿਹੜੀ ਰਿਪੋਰਟ ਆਈ ਸੀ ਉਹ ਅਧੂਰੀ ਸੀ ਅਤੇ ਹੁਣ ਦੂਸਰੇ ਅਫ਼ਸਰ ਨੂੰ ਪੜਤਾਲ ਤੇ ਲਗਾਇਆ ਗਿਆ ਹੈ। ਪੜਤਾਲ ਮਿਤੀ 6-1-69 ਨੂੰ ਸ਼ੁਰੂ ਕੀਤੀ ਗਈ ਹੈ ਅਤੇ ਹੁਣ ਪੜਤਾਲ ਉਪਰੰਤ ਮਿਤੀ 20-10-69 ਨੂੰ ਰਿਪੋਰਟ ਪਰਾਪਤ ਹੋ ਚੁਕੀ ਹੈ, ਉਸ ਦੇ ਮੁਤਾਬਕ ਕਾਰਵਾਈ ਕੀਤੀ ਜਾਵੇਗੀ।

चौधरी बलबीर सिंह : जिस आदमी के खिलाफ मौरल टर्पीचूड का इल्जाम था और इन्क्वारी की जा चुकी है, उस को अब तक सस्पेंड क्यों नहीं किया गया है ?

ਮੰਤਰੀ : ਉਸ ਦੇ ਖਿਲਾਫ਼ ਰੂਲ ਦੇ ਤਹਿਤ ਕਾਰਵਾਈ ਕੀਤੀ ਜਾ ਰਹੀ ਹੈ।

**Mr. Speaker** : Question hour is over......(Interruption)

चौधरी बलबीर सिंह : स्पीकर साहिब, यह बात महत्व पूर्ण है इसके सप्लीमैंटरी कल पर रख दिये जायें।

ਸ੍ਰੀ ਸਪੀਕਰ : ਚਲੋ ਕਲ੍ਹ ਨੂੰ ਇਸ ਤੇ ਸਪਲੀਮੈਂਟਰੀਜ਼ ਕਰ ਲੈਣਾ। (The hon. Member may put the supplementary questions to-morrow.) Question hour is over. The remaining questions on the Order Paper will be deemed to have been answered under Rule 45.

---

ANSWERS TO STARRED QUESTIONS LAID ON THE TABLE UNDER RULE 45.

**Adoption of Delhi Pattern by Privately Managed Schools.**

*894. **Sardar Gurbanta Singh** : Will the Minister for Education be pleased to state :

(a) whether any privately managed Higher Secondary, High and Middle Schools in State have not adopted Delhi Pattern ; if so, their names alongwith the reasons therefor ;

(b) whether the liability class in the Delhi Pattern is proposed to be deleted by the Government ; if so, the time by which it is likely be done.

ਸਰਦਾਰ ਗੁਰਜੀਤ ਸਿੰਘ : (ੳ) ਹਾਂ ਜੀ। ਅਜਿਹੇ ਸਕੂਲਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਇਨ੍ਹਾਂ ਸਕੂਲਾਂ ਵਲੋਂ ਦਿੱਲੀ ਪਰਨਾਲੀ ਹੇਠ ਗਰਾਂਟਾਂ ਲੈਣ ਦੀ ਕੋਈ ਬੇਨਤੀ ਸਰਕਾਰ ਪਾਸ ਨਹੀਂ ਪੁਜੀ।

(ਅ) ਨਹੀਂ ਜੀ।

**List of Privately Managed Schools which have not adopted Delhi Pattern.**

1. Patiala District :

   Nil.

2. Ludhiana District :

   Higher Secondary Schools :

   1. Vishwa Karma Hr. Secondary School, Ludhiana.

   High Schools :

   2. Shri Guru Singh Sabha Model High School, Model Town, Ludhiana.

   Middle Schools :

   3. Panchayat Middle School, Bhadla.
   4. Panchayat Middle School, Deherk.
   5. Middle School, Daharon.

3. Jullundur District :

   Higher Secondary School :

   6. Pre-Khalsa Higher Secondary School, Bhatnura (Jullundur).

   High Schools :

   7. S. D. Girls High School, Kartarpur.
   8. B. W. S. Girls High School, Nawanshahr (Jullundur).
   9. National Girls High School, Bhogpur (Jullundur).
   10. Public High School, Mithapur (Jullundur).
   11. B. M. National Girls High School, Dorali Kalan (Jullundur).

4. Kapurthala :

   Nil.

5. District Ropar :

   12. Middle School, Ganguwal.
   13. Panchayat National Middle School, Salempur.

6. District Sangrur :

   Nil.

7. District Bhatinda :

   Nil.

8. District Gurdaspur :

   14. T. I. High School, Qadian.
   15. Nusrat Girls Middle School, Qadian.

9. District Hoshiarpur :

   16. D. A. V. High School, Kathgarh.

[Minister for Education]

10. District Amritsar :

High Schools :

17. Ajanta Co-educational High School, Dhak Khatikan, (Amritsar).
18. Ajit Vidhalaya High School, Amritsar.
19. Tagore Memoria High School, Amritsar.
20. Alexandra Girls High School, Amritsar.
21. A. N. Girls High School, Amritsar.

Middle Schools :

22. T. N. Middle School, Nawan Kot, Amritsar.
23. Shri Vinayak Nishulak Middle School, Shori Nagar, Chheh-rata, (Amritsar).
24. Shri Prakash Ashram Middle School, Guru Bazar, Amritsar.

11. District Ferozepur :

Higher Secondary Schools :

25. D. C. M. Jain Higher Secondary School, Ferozepur.

High Schools :

26. A. S. Tantia Girls High School, Abohar.
27. Public High School, Killanwali.
28. Dev Samaj Girls Middle School, Ferozeshah.

---

**Payment of Scholarship to the Students belonging to Scheduled Castes.**

***895. Sardar Gurbanta Singh :** Will the Minister for Education be pleased to state whether the amount of scholarships for the period from April to September, 1969 has been paid to the students belonging to the Scheduled Castes studying in the Schools and Colleges in the State ; if so, when ; if not, the reasons for which some of the students have not been paid their scholarships so far ?

**ਸਰਦਾਰ ਸੁਰਜੀਤ ਸਿੰਘ :** (i) ਜਿਥੋਂ ਤਕ ਕਾਲਜ ਪੱਧਰ ਦਾ ਸਬੰਧ ਹੈ ਇਸ ਪੱਧਰ ਤੇ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਵਜ਼ੀਫ਼ੇ ਅਜੇ ਤਕ ਨਹੀਂ ਦਿਤੇ ਜਾ ਸਕੇ । ਭਾਰਤ ਸਰਕਾਰ ਦੀ ਪੋਸਟ ਮੈਟ੍ਰਿਕ ਸਕੀਮ ਦੇ ਅਧੀਨ ਇਹ ਵਜ਼ੀਫ਼ੇ ਦਿਤੇ ਜਾਂਦੇ ਹਨ । ਸਾਲ 1969–70 ਤੋਂ ਪਹਿਲਾਂ ਸਾਰਾ ਖਰਚ ਭਾਰਤ ਸਰਕਾਰ ਹੀ ਦਿੰਦੀ ਸੀ । ਉਨ੍ਹਾਂ ਨੇ ਇਹ ਲਾਇਬੀਲੀਟੀ ਹੁਣ ਰਾਜ ਸਰਕਾਰਾਂ ਉਤੇ ਪਾ ਦਿਤੀ ਹੈ । ਸਾਲ 1969–70 ਤੋਂ ਇਸ ਸਕੀਮ ਦੇ ਖਰਚੇ ਦਾ ਉਪਬੰਧ ਸਟੇਟ ਨਾਲ ਪਲਾਨ ਬਜਟ ਵਿਚ ਕਰਨਾ ਹੈ । ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

(ii) ਸਕੂਲ ਪੱਧਰ ਤੇ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਅਤੇ ਕਾਲਜ ਪੱਧਰ ਤੇ ਪਛੜੀਆਂ ਸ਼੍ਰੇਣੀਆਂ ਦੇ 16216 ਵਿਦਿਆਰਥੀਆਂ ਨੂੰ 30–9–69 ਤਕ ਵਜ਼ੀਫ਼ੇ ਮਨਜ਼ੂਰ ਕੀਤੇ ਗਏ ਹਨ ਜਿਨ੍ਹਾਂ ਦੀ ਅਦਾਇਗੀ ਸਬੰਧਤ ਸਕੂਲਾਂ/ਕਾਲਜਾਂ ਦੇ ਮੁਖੀਆਂ ਨੇ ਹੁਣ ਤਕ ਕਰ ਦਿਤੀ ਹੋਵੇਗੀ ।

---

**Upgrading Primary and Middle Schools in Nihal Singh Wala Assembly Constituency of District Ferozepur.**

*901. **Sardar Dalip Singh :** Will the Minister for Education be pleased to state :

(a) whether it is a fact that Primary and Middle Schools in Nihal Singh Wala Assembly Constituency in district Ferozepur have not so far been upgraded ; if so, the reasons therefor ;

(b) whether the Government proposes to upgrade the schools referred to in part (a) above ; if so, when ?

**ਸਰਦਾਰ ਸੁਰਜੀਤ ਸਿੰਘ** (ਏ) ਨਹੀਂ ਜੀ। ਇਸ ਸਾਲ ਜ਼ਿਲ੍ਹਾ ਫਿਰੋਜ਼ਪੁਰ ਦੇ ਨਿਹਾਲ ਸਿੰਘ ਵਾਲਾ ਅਸੈਂਬਲੀ ਹਲਕੇ ਵਿਚ ਸਰਕਾਰੀ ਮਿਡਲ ਸਕੂਲ ਦੀਨਾਂ ਨੂੰ ਅੱਪਗਰੇਡ ਕੀਤਾ ਗਿਆ ਹੈ।

(ਬੀ) ਇਸ ਸਾਲ ਜਿਹੜੇ ਸਕੂਲ ਅੱਪਗਰੇਡ ਹੋਣੇ ਸਨ, ਹੋ ਚੁੱਕੇ ਹਨ। ਇਸ ਸਾਲ ਹੁਣ ਹੋਰ ਸਕੂਲ ਅੱਪਗਰੇਡ ਕਰਨ ਦੀ ਕੋਈ ਤਜਵੀਜ਼ ਨਹੀਂ।

———

UNSTARRED QUESTIONS AND ANSWERS.

**Mental Hospital, Amritsar.**

285. **Shri Gian Chand Kharbanda :** Will the Minister of State for Industries and Health be pleased to state :

(a) the total number of patients in the Mental Hospital, Amritsar at present ;

(b) the number of doctors, nurses, clerical establishment and other class IV employees working in the said Hospital at present ;

(c) whether the number of doctors and others as mentioned in part (b) above is less than the required strength ; if so, whether there is any proposal under the consideration of the Government to make up this shortage ?

**Sardar Ravel Singh :** (a) 945 patients.

(b) 364 employees, as detailed in the enclosed statement.

(c) Yes.

[(ੳ) 945 ਮਰੀਜ਼।

(ਅ) 364 ਕਰਮਚਾਰੀ (ਵੇਰਵਾ ਨੱਥੀ ਕੀਤੀ ਗਈ ਸਟੇਟਮੈਂਟ ਵਿਚ ਦਿਤਾ ਜਾਂਦਾ ਹੈ ਜੀ)।

(ੲ) ਹਾਂ ਜੀ।]

[Minister of State for Industries and Health]

**Establishment in the Mental Hospital, Amritsar.**

| | | Sanctioned Strength | Present Strength |
|---|---|---|---|
| 1. | Medical Supdt. Class I | 1 | (One jointly held |
| 2. | Senior Medical Officer (Psychiatrist) Class I | 1 | (at present ( |
| 3. | Medical Officers-PCMS-II | 8 | 8 |
| 4. | Matern | 1 | 1 |
| 5. | Staff Nurses | 6 | 6 |
| 6. | Male Nurses | 3 | 3 |
| 7. | Clerks | 8 | 8 |
| 8. | Technicians | 11 | 11 |
| 9. | Dispensers | 3 | 3 |
| 10. | Clinical Psychologists | 3 | 3 |
| 11. | Psychiatric Social Workers | 2 | 2 |
| 12. | Storekeepers | 2 | 2 |
| 13. | Sanitary Inspectors | 1 | 1 |
| 14. | Overseer Personnel | 1 | 1 |
| 15. | Ward Supervisors | 4 | 4 |
| 16. | Sub-Overseers | 6 | 6 |
| 17. | Drivers | 1 | 1 |
| 18. | Garden Overseer | 1 | 1 |
| 19. | Attendants | 202 | 202 |
| 20. | Class IV | 100 | 100 |
| | Total | 365 | 364 |

**ਸੈਂਟਰਲ ਹਸਪਤਾਲ ਅੰਮ੍ਰਿਤਸਰ ਦੇ ਕਰਮਚਾਰੀ**

| [ਲੜੀ ਨੰ: | ਵੇਰਵਾ | ਮਨਜ਼ੂਰ ਸ਼ੁਦਾ ਤਦਾਦ | ਮੌਜੂਦਾ ਤਦਾਦ |
|---|---|---|---|
| 1. | ਮੈਡੀਕਲ ਸੁਪਰਡੰਟ ਕਲਾਸ 1 | 1 | (ਦੋਹਾਂ ਤੇ ਇਕ ਕੰਮ |
| 2. | ਸੀਨੀਅਰ ਮੈਡੀਕਲ ਅਫ਼ਸਰ ਕਲਾਸ I | 1 | (ਕਰਦਾ ਹੈ। |
| 3. | ਮੈਡੀਕਲ ਅਫ਼ਸਰ ਕਲਾਸ II | 8 | 8 |
| 4. | ਮੈਟਰਨ | 1 | 1 |
| 5. | ਸਟਾਫ ਨਰਸਜ਼ | 6 | 6 |
| 6. | ਮੇਲ ਨਰਸਜ਼ | 3 | 3 |
| 7. | ਕਲਰਕ | 8 | 8 |

| | | | |
|---|---|---|---|
| 8. | ਟੈਕਨੀਸ਼ੀਅਨ | 11 | 11 |
| 9. | ਡਿਸਪੈਨਸਰ | 3 | 3 |
| 10. | ਕਲੀਨੀਕਲ ਸਾਈਕੋਲੋਜਿਸਟ | 3 | 3 |
| 11. | ਸਾਈਕੈਟਰੀਕ ਸੋਸ਼ਲ ਵਰਕਰ | 2 | 2 |
| 12. | ਸਟੋਰਕੀਪਰ | 2 | 2 |
| 13. | ਸੈਨਟਰੀ ਇੰਸਪੈਕਟਰ | 1 | 1 |
| 14. | ਓਵਰਸੀਅਰ ਪਰਸਨਲ | 1 | 1 |
| 15. | ਵਾਰਡ ਸੁਪਰਵਾਈਜ਼ਰ | 4 | 4 |
| 16. | ਸਬ-ਓਵਰਸੀਅਰ | 6 | 6 |
| 17. | ਡਰਾਈਵਰ | 1 | 1 |
| 18. | ਗਾਰਡਨ ਓਵਰਸੀਅਰ | 1 | 1 |
| 19. | ਅਟੈਂਡਟਸ | 202 | 202 |
| 20. | ਕਲਾਸ (ਫੋਰਥ) | 100 | 100 |
| | ਕੁਲ | 365 | 364 |

**Unstarred Question No. 286.**

(Reply not received from the Government.)

**Dharamshalas for Harijans in Amritsar.**

287. **Shri Gian Chand Kharbanda** : Will the Minister for Social Welfare be pleased to state :

(a) the total amount out of Harijan Welfare fund spent so far on the construction of Dharamshalas for Harijans in the State ;

(b) whether any amount out of the fund referred to in part (a) above has so far been spent on the construction of Dharamshalas for Harijans in Amritsar City ; if so, how much ;

(c) if no Dharamshalas have been constructed in the said City, whether Government propose to construct them ?

**ਸਰਦਾਰ ਭਗਤ ਸਿੰਘ** : (ਏ) 15,000/- ਰੁਪਏ ।

(ਬੀ) ਨਹੀਂ ਜੀ ।

(ਸੀ) ਨਹੀਂ ਜੀ । ਇਹ ਧਰਮਸ਼ਾਲਾ ਕੇਵਲ ਪਿੰਡਾਂ ਵਿਚ ਹੀ ਬਣਾਈਆਂ ਜਾਂਦੀਆਂ ਹਨ ।

QUESTION OF PRIVILEGE.

**Mr. Speaker** : I have received notice of a Privilege Motion by Sardar Kirpal Singh wherein he has stated that Sardar Basant Singh was not allowed by thePolice to collect the ashes of Martyr Sardar Darshan Singh Pheruman, which act of the Police tantamounts to a breach of privilege of an hon. Member of this House.

No breach of privilege is involved. Hence, it is disallowed.

---

ADJOURNMENT MOTION.

**Mr. Speaker** : Now we take up Call Attention Motions.

**Captain Rattan Singh** : Mr. Speaker, I beg to take advantage of the zero hour.

**Mr. Speaker** : You can raise a Point of Order.

**Captain Rattan Singh** : All right, I am on a Point of Order.

**ਡਾਕਟਰ ਅਮੀਰ ਸਿੰਘ ਕਲਕਟ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰੀ ਐਡਜਰਨਮੈਂਟ ਮੋਸ਼ਨ ਲੀਗਲ ਲੈਕੂਨਾ ਕਹਕੇ ਰੀਜੈਕਟ ਕੀਤੀ ਗਈ ਹੈ। ਮੇਰੀ ਬੇਨਤੀ ਹੈ ਕਿ ਆਪ ਇਸ ਨੂੰ ਸਦਨ ਵਿਚ ਪੜ੍ਹ ਹੀ ਦਿਉ ਤਾਕਿ ਮੈਂਬਰਾਂ ਨੂੰ ਇਹ ਤਾਂ ਪਤਾ ਲਗੇ ਕਿ ਇਸ ਵਿਚ ਕੀ ਲੈਕੂਨਾ ਰਹਿ ਗਿਆ ਹੈ ਅਤੇ ਦੂਜੇ ਮੈਂਬਰ ਅਗੇ ਨੂੰ ਇਸ ਨੂੰ ਐਵਾਇਡ ਕਰ ਸਕਣ।

**ਸ਼੍ਰੀ ਸਪੀਕਰ** : ਨਹੀਂ, ਰੂਲਜ਼ ਵਿਚ ਅਜਿਹੀ ਕੋਈ ਗਲ ਨਹੀਂ ਹੈ। (It is not provided for in the Rules.)

**ਸਰਦਾਰ ਉਮਰਾਓ ਸਿੰਘ** : ਆਪ ਜੋ ਮੋਸ਼ਨ ਰੀਜੈਕਟ ਕਰੋ, ਉਹ ਹਾਉਸ ਵਿਚ ਪੜ੍ਹ ਤਾਂ ਦਿਆ ਕਰੋ ਕਿ ਇਹ ਮੋਸ਼ਨ ਡਿਸਅੱਲਾਉ ਕੀਤੀ ਗਈ ਹੈ।

**Mr. Speaker** : On page 397 of Kaul & Shakdhar, it is written :

> "Where, however, the Speaker is satisfied prima-facie that the notice of an Adjournment Motion is inadmissible, he refuses, his consent without bringing the matter before the House........."

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ)** : ਮੇਰੀ ਜੋ ਪ੍ਰਿਵਿਲੇਜ ਮੋਸ਼ਨ ਰੀਜੈਕਟ ਕੀਤੀ ਗਈ ਹੈ ਮੈਂ ਉਸ ਦੇ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ।

**ਸ਼੍ਰੀ ਸਪੀਕਰ** : ਇਸ ਤੇ ਡਿਸਕਸ਼ਨ ਨਹੀਂ ਹੋ ਸਕਦੀ। ਮੇਰੇ ਚੈਂਬਰ ਵਿਚ ਆ ਜਾਣਾ। (A discussion cannot be raised on this point. The hon. Member may come to my Chamber......)

**ਸਰਦਾਰ ਕਿਰਪਾਲ ਸਿੰਘ** : ਅਗਰ ਇਕ ਆਮ ਆਦਮੀ ਨੂੰ ਆਪਣੇ ਕਿਸੇ ਨਜ਼ਦੀਕੀ ਦੇ ਇਸ ਤਰ੍ਹਾਂ ਦੇ ਮੌਕੇ ਤੇ ਜਾਣ ਤੋਂ ਰੋਕਣਾ ਗਲਤ ਹੈ ਤਾਂ ਐਮ. ਐਲ. ਏ. ਨੂੰ ਪੁਲਿਸ ਕਿਉਂ ਰੋਕੇ, ਇਹ ਹਕ ਤਾਂ ਉਸ ਨੂੰ ਵੀ ਹੋਣਾ ਚਾਹੀਦਾ ਹੈ।

ਸ਼੍ਰੀ ਸਪੀਕਰ : ਇਥੇ ਡਿਸਕਸ਼ਨ ਨਹੀਂ ਹੋ ਸਕਦੀ, ਮੇਰੇ ਚੈਂਬਰ ਵਿਚ ਆ ਜਾਣਾ, ਉਥੇ ਐਕਸਪਲੇਨ ਕਰ ਦਿਆਂਗਾ । (This cannot be discussed here. The hon. Member may come to my Chamber, I will explain it there.)

---

POINTS OF ORDER.

**Captain Rattan Singh** : I am raising a Point of Order Mr. Speaker. In a democracy the Government is responsible to the Legislature. Yesterday in his reply the Chief Minister.........(Interruptions)

**Mr. Speaker** : The Point of Order must relate to the business before the House.

**Captain Rattan Singh** : I am taking advantage of the zero hour.

**Mr. Speaker** : It is no Point of Order.

**Captain Rattan Singh** : It is a fundamental and constitutional point of order.

**ਸ਼੍ਰੀ ਸਪੀਕਰ** : ਕਦੇ ਤੁਸੀਂ ਜ਼ੀਰੋ ਆਵਰ ਦੀ ਗਲ ਕਰਦੇ ਹੋ ਕਦੇ ਗਲ ਕਨਸਟੀਚੂਸ਼ਨਲ ਬਣ ਜਾਂਦੀ ਹੈ । (One moment the hon. Member talks of zero hour and the next he refers to some constitutional point...)

**ਕੈਪਟਨ ਰਤਨ ਸਿੰਘ** : ਕਾਨਸਟੀਚੂਸ਼ਨਲ ਪੁਆਇੰਟ ਆਫ਼ ਆਰਡਰ ਹੈ ਸੁਣ ਲਉ । (ਵਿਘਨ) ਆਪ ਵੀ ਇਧਰ ਆ ਸਕਦੇ ਹੋ । ਅਸੀਂ ਵੀ ਉਧਰ ਆ ਸਕਦੇ ਹਾਂ ।

**ਸ਼੍ਰੀ ਸਪੀਕਰ** : ਇਸ ਲਈ ਤਪਸਿਆ ਕਰਨੀ ਪੈਂਦੀ ਹੈ । (ਹਾਸਾ) (One has to porform penance for it.) (Laughter)

**ਕੈਪਟਨ ਰਤਨ ਸਿੰਘ** : ਪਹਿਲਾਂ ਵੀ ਕੀਤੀ ਸੀ (ਵਿਘਨ) ਫਿਰ ਵੀ ਕਰਾਂਗੇ । ਆਪ ਨੇ ਕਿਨ ਕੀਤੀ ਸੀ ?

**ਸ਼੍ਰੀ ਸਪੀਕਰ** : ਮੈਨੂੰ ਨਹੀਂ ਕਰਨੀ ਪਈ । (I did not have to undertake any penance.)

**ਕੈਪਟਨ ਰਤਨ ਸਿੰਘ** : ਹਾਂ, ਕਦੇ ਕਦੇ ਬਿਨਾਂ ਤਪਸਿਆ ਦੇ ਵੀ ਮਿਲ ਜਾਂਦੀ ਹੈ । Yesterday when I put a question to the Chief Minister that the D. C. and S. P..... (interruption)

**ਸ਼੍ਰੀ ਸਪੀਕਰ** : ਇਸ ਤਰ੍ਹਾਂ ਇਹ ਗਲਾਂ ਨਹੀਂ ਕੀਤੀਆਂ ਜਾ ਸਕਦੀਆਂ, ਇਹ ਇਨ ਕਨਟ੍ਰਾਵੇਨਸ਼ਨ ਆਫ਼ ਦੀ ਰੂਲਜ਼ ਹਨ । ਇਹ ਡੈਫਿਨਿਟ ਮੋਸ਼ਨ ਦੇ ਜ਼ਰੀਏ ਡਿਸਕਸ ਕੀਤੀਆਂ ਜਾ ਸਕਦੀਆਂ ਹਨ । ਪੁਆਇੰਟ ਆਫ਼ ਆਰਡਰ ਦੇ ਰਾਹੀਂ ਨਹੀਂ ਡਿਸਕਸ ਕੀਤੀਆਂ ਜਾ ਸਕਦੀਆਂ । (Such matter cannot be raised like this. It is in contravention of rules to do so. These can be raised through a definite motion and not through a point of order.)

ਕੈਪਟਨ ਰਤਨ ਸਿੰਘ : ਲੋਕਲ ਅਥਾਰਿਟੀਜ਼ ਦੀ ਡੈਫੀਨੇਸ਼ਨ ਆਪ ਕੀ ਕਰੋਗੇ ? What is local authority? Is the Municipal Committee local authority or are the D. C. and S. P. local authorities ? ਲੋਕਲ ਅਥਾਰੇਟੀਜ਼ ਦਾ ਲਫ਼ਜ਼ ਕਲ ਚੀਫ਼ ਮਨਿਸਟਰ ਸਾਹਿਬ ਨੇ ਇਕ ਨਵੀਂ ਸੈਂਸ ਵਿਚ ਇਸਤੇਮਾਲ ਕੀਤਾ ਹੈ। ਇਨ੍ਹਾਂ ਨੇ ਡੀ. ਸੀ. ਅਤੇ ਐਸ. ਪੀ. ਨੂੰ ਕਿਹਾ ਕਿ ਉਹ ਲੋਕਲ ਅਥਾਰਿਟੀਜ਼ ਹਨ।

ਸ਼੍ਰੀ ਸਪੀਕਰ : ਚੀਫ਼ ਮਨਿਸਟਰ ਸਾਹਿਬ ਨੇ ਜੋ ਉਹ ਲਫ਼ਜ਼ ਇਸਤੇਮਾਲ ਕੀਤਾ ਹੈ ਉਹ ਜ਼ਾਤੀ ਹੈਸੀਅਤ ਵਿਚ ਕੀਤਾ ਹੈ। (The Chief Minister used that word in his personal capacity.)

ਕੈਪਟਨ ਰਤਨ ਸਿੰਘ : ਇਹ ਹਾਊਸ ਵਿਚ ਇਸਤੇਮਾਲ ਕੀਤਾ ਹੈ। ਮੈਨੂੰ ਇਤਰਾਜ਼ ਨਹੀਂ ਅਗਰ ਇਹੀ ਮਤਲਬ ਲੋਕਲ ਅਥਾਰੇਟੀਜ਼ ਦਾ ਲਿਆ ਜਾਵੇ ਅਤੇ ਅੰਮ੍ਰਿਤਸਰ ਦੇ ਡੀ. ਸੀ. ਅਤੇ ਐਸ. ਪੀ. ਅੰਡਰ ਦੀ ਐਕਟਿਵ ਐਡਵਾਈਸ ਆਫ਼ ਸੰਤ ਫਤਿਹ ਸਿੰਘ ਐਂਡ ਸੰਤ ਚੰਨਣ ਸਿੰਘ ਐਕਟ ਕਰਨ ..(ਵਿਘਨ)

ਸ਼੍ਰੀ ਸਪੀਕਰ : ਆਪ ਦੇ ਕਹਿਣ ਦਾ ਭਾਵ ਕੀ ਹੈ ? (What does the hon. Member want to arrive at ?)

ਕੈਪਟਨ ਰਤਨ ਸਿੰਘ : ਉਹ ਲੋਕਲ ਅਥਾਰੇਟੀਜ਼ ਕਿਵੇਂ ਹੋਏ, ਉਹ ਕਿਸ ਦੀ ਇਨਸਟ੍ਰਕਸ਼ਨ ਦੇ ਅੰਡਰ ਐਕਟ ਕਰਦੇ ਹਨ ?

ਮੁੱਖ ਮੰਤਰੀ : ਉਹ ਸੂਓਮੋਟੋ ਐਕਟ ਕਰਦੇ ਹਨ। (ਵਿਘਨ)

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਇਨ੍ਹਾਂ ਨੂੰ ਦਸ ਦਿਉ ਕਿ ਇਹ ਭੁਲ ਨਾ ਜਾਣ, ਅਗਰ ਇਨ੍ਹਾਂ ਨੂੰ ਇਸ ਤਰ੍ਹਾਂ ਦੇ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਦਾ ਹਕ ਹੈ ਤਾਂ ਸਾਨੂੰ ਵੀ ਹੋਣਾ ਚਾਹੀਦਾ ਹੈ।

चौधरी बलबीर सिंह : व्यवस्था का प्रश्न। अध्यक्ष महोदय, आप ने डिस्क्रीशन कहा है, मैं आप का ध्यान सुप्रीम कोर्ट की रूलिंग ए• आई• आर• 1967, सफा 1434 पैरा 14 की ओर दिलाना चाहता हूं :

In this context it is important to emphasise......(Interruption)

ਸ਼੍ਰੀ ਸਪੀਕਰ : ਮੈਂ ਆਪ ਦੀ ਗਿਆਤਾ ਲਈ ਕਹਾਂਗਾ ਕਿ ਇਹ ਰੂਲਜ਼ ਕਨਸਟੀਚਿਊਸ਼ਨ ਦੇ ਅਧੀਨ ਹੀ ਬਣੇ ਹਨ। (I would like to point out that the rules were framed under the provisions of the Constitution......)

चौधरी बलबीर सिंह : कल यहां पर बात उठी थी और उन्हों ने कहा था कि यह जो मोशन है वह आऊट आफ आर्डर है। यह इस लिए करार दी गई......

**ਸ੍ਰੀ ਸਪੀਕਰ :** ਮੈਂ ਅਰਜ਼ ਕਰਾਂ ਕਿ ਪੁਆਇੰਟ ਆਫ਼ ਆਰਡਰ ਉਸ ਬਿਜ਼ਨੈਸ ਬਾਰੇ ਹੋਣਾ ਚਾਹੀਦਾ ਹੈ ਜੋ ਇਮੀਜੀਏਟਲੀ ਬੀਫ਼ੋਰ ਦੀ ਹਾਊਸ ਹੋਵੇ । (ਵਿਘਨ) ਇਹ ਹਾਊਸ ਸਾਹਮਣੇ ਨਹੀਂ ਹੈ । (A point of order has to be about the business which is immediately before the House. (interruption) This matter is not before the House.)

**चौधरी बलबीर सिंह :** आप ने कहा कि मेरी ओपीनियन में यह आऊट आफ आर्डर है। ऐडर्जनमैंट मोशन के बारे में हमारे हाऊस के रूल्ज़ हैं और सुप्रीम कोर्ट ने कहा है कि डिस्क्रीशन का इस्तेमाल विदिन रूल्ज़ करें। उन के मुताबिक न हो तो उन्हों ने कहा है कि डिस्क्रीशन का इस्तेमाल करते वक्त इन बातों का ख्याल रखना चाहिए। वह जजमैंट है।

**ਸ੍ਰੀ ਸਪੀਕਰ :** ਮੈਂ ਇਹ ਜ਼ਰੂਰ ਦੇਖ ਲਵਾਂਗਾ । (I will go through this judgement.)

**चौधरी बलबीर सिंह :** अध्यक्ष महोदय, यह सवाल तो हाऊस में उठा है।

**ਸ੍ਰੀ ਸਪੀਕਰ :** ਇਹ ਡਿਸਕਸ਼ਨ ਪੁਆਇੰਟ ਆਫ਼ ਆਰਡਰ ਤੇ ਨਹੀਂ ਹੋ ਸਕਦੀ। (This discussion cannot be raised through a point of order.)

**चौधरी बलबीर सिंह :** अगर कोई व्यवस्था की बात हाऊस में उठती है तो मैंबर का हक है.........

**ਸ੍ਰੀ ਸਪੀਕਰ :** ਆਪ ਪੁਆਇੰਟ ਆਫ਼ ਆਰਡਰ ਦੀ ਡੈਫੀਨੀਸ਼ਨ ਪੜ੍ਹ ਲਉ । (The hon. Member may read the definition of a point of order.)

**चौधरी बलबीर सिंह :** यह प्वायंट आफ आर्डर नो कानफीडेंस मोशन और ऐडजर्नमैंट मोशन पर स्पीकर की डिस्क्रीशन के बारे में......

**ਸ੍ਰੀ ਸਪੀਕਰ :** ਆਪ ਸਪੀਕਰ ਦੀ ਡਿਸਕਰੀਸ਼ਨ ਦੀ ਪਾਵਰ ਵੀ ਕਹਿੰਦੇ ਹੋ ਕਿ ਹੁੰਦੀ ਹੈ ਅਤੇ ਚੈਲੇਂਜ ਵੀ ਕਰ ਰਹੇ ਹੋ ਸਪੀਕਰ ਦੇ ਫ਼ੈਸਲੇ ਨੂੰ । (The hon. Member concedes that the Speaker has discretionary power, yet he is challenging that very power.)

**चौधरी बलबीर सिंह :** अगर डिस्क्रीशन का इस्तेमाल गलत किया जाए तो मैंबर का फर्ज़ हो जाता है कि हाऊस को इतलाह दे। डिस्करीशन के इस्तेमाल के लिए सुप्रीम कोर्ट ने कुछ रूल्ज़ मुकर्रर किये हैं। इस बारे में उन की एक जजमैंट है कि डिस्करीशन का इस्तेमाल आर्बिटरेरी नहीं हो सकता, विदिन दी रूल्ज़ हो सकता है और ऐडजर्नमैंट मोशन को रोजैक्ट करने के लिए......

ਸ੍ਰੀ ਸਪੀਕਰ : ਮੈਂ ਅਰਜ਼ ਕਰਾਂਗਾ ਕਿ ਜਿਥੇ ਤਕ ਰੂਲਜ਼ ਅਤੇ ਕਨਸਟੀਚਿਊਸ਼ਨ ਵਿਚ ਮੇਰੀ ਪਾਵਰਜ਼ ਦਾ ਤਲੱਕ ਹੈ ਮੈਂ ਉਨ੍ਹਾਂ ਦਾ ਲੈਜਿਟੀਮੇਟ ਇਸਤੇਮਾਲ ਕਰਾਂਗਾ ...... (I assure the hon. Member that I will make legitimate use of the powers given to me under the rules and the constitution.)

चौधरी बलबीर सिंह : कार्यवाही बाकायदा रूल्ज़ के मुताबिक चलनी चाहिए। रूल्ज़ में ग्राप को डिस्करीशनरी पावर्ज़ का इस्तेमाल करने का ग्रधिकार दिया गया है। जब इन पावर्ज़ का इस्तेमाल हुग्रा ग्रौर कोई केस सुप्रीम कोर्ट के सामने गया तो ऐसे किसी केस में सुप्रीम कोर्ट ने डैफीनिट कर दिया कि डिस्करीशन का इसतेमाल विदिन दिस लिमिट हो......

**Mr. Speaker** : It is no point of order. (Interruption) Call Attention Notice No. 93.

चौधरी बलबीर सिंह : स्पीकर साहिब, मैं ने इस के बारे में ग्रभी बात करनी है उस के बाद ही ग्राप काल ग्रटैनशन नोटिस को टेक ग्रप करें।

ਸ੍ਰੀ ਸਪੀਕਰ : ਜੇਕਰ ਤਾਂ ਇਹ ਸਪੀਕਰ ਦੀਆਂ ਪਾਵਰਜ਼ ਅਤੇ ਡਿਸਕ੍ਰੀਸ਼ਨ ਨੂੰ ਡਿਸਕਸ ਕਰਨ ਬਾਰੇ ਹੈ ਤਾਂ ਉਸ ਲਈ ਇਹ ਫੋਰਮ ਨਹੀਂ ਅਤੇ ਜੇਕਰ ਤੁਸੀਂ ਮੇਰੀ ਗਿਆਤ ਲਈ ਕੁਝ ਦਸਣਾ ਚਾਹੁੰਦੇ ਹੋ ਤਾਂ ਮੇਰੇ ਚੈਂਬਰ ਵਿਚ ਆ ਜਾਣਾ। (In case the hon. Member wants to discuss the powers and the use of discretion by the Speaker then this is not the forum. If he wants to bring certain facts before me for my information, then he may come to my chamber).

**चौधरी बलबीर सिंह** : जब ग्राप किसी चीज़ पर ग्रपना डिस्करीशन इस्तेमाल करते हैं ग्रौर किसी एडजर्नमैंट मोशन को रिजैक्ट करते हैं तो उस के बारे में मैंबर को हक है कि वह कुछ कह सकें ग्रौर इस के बारे में सुप्रीम कोर्ट की जजमैंट भी मैं लाया हूं। इस में साफ लिखा है कि...... (विघ्न)

**Mr. Speaker** : Now we take up the call Attention Notices.

**चौधरी बलबीर सिंह** : ग्रगर ग्राप किसी बात का फैसला इस हाऊस में दें ग्रौर उस में कोई कानून इन्वालव्ड हो तो कानून की वाकफियत इस हाऊस में किसी भी मैंबर को देने का हक है। इस लिए ग्राप इस बात की इजाज़त दें ताकि जो जजमैंट ग्रौर रूलिंग मैं सुप्रीम कोर्ट की लाया हूं ग्राप के सामने पेश कर सकूं।

ਸ੍ਰੀ ਸਪੀਕਰ : ਰੂਲਜ਼ ਪਰਮਿਟ ਨਹੀਂ ਕਰਦੇ। (The rules do not permit of such discussion.)

**चौधरी बलबीर सिंह :** अगर किसी बात पर रूल्ज़ और कांसटीचूशन साईलैंट हो और कोई बात कानून के विरुद्ध की जा रही हो तो उस के बारे में आप को सुप्रीम कोर्ट का हवाला दिया जाना चाहिये ताकि आप उस को सामने रख कर फैसला दे सकें। (विघ्न)

ਸ੍ਰੀ ਸਪੀਕਰ : ਤੁਹਾਡੀ ਕਾਲ ਅਟੈਨਸ਼ਨ 93 ਨੰਬਰ ਹੈ, ਉਹ ਪੇਸ਼ ਕਰੋ । (ਵਿਘਨ) (The hon. Member may please move his Call Attention Notice No. 93 now.) (interruptions.)

No discussion is allowed please. Where the conduct of the Speaker is directly involved that cannot be discussed.

**Chaudhri Balbir Singh :** Sir, a Member has to put his case before the Speaker and if it is contradictory to the law and the Rules of Procedure, the Speaker may not allow it. After all the Speaker has to abide by the Rules. (Interruptions)

**Mr. Speaker :** No more discussion please. Call Attention Notice No. 93 in the name of Chaudhri Balbir Singh.

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ ਆਪ ਨੇ ਹੁਣੇ ਹੀ ਇਹ ਹੁਕਮ ਦਿਤਾ ਹੈ ਕਿ ਕਿਸੇ ਐਡਜਰਨਮੈਂਟ ਮੋਸ਼ਨ ਦੇ ਐਡਮਿਟ ਨਾ ਕੀਤੇ ਜਾਣ ਬਾਰੇ ਕੋਈ ਵੀ ਗਲ ਇਥੇ ਨਹੀਂ ਕੀਤੀ ਜਾ ਸਕਦੀ ਪਰ ਇਸਦੇ ਬਾਰੇ ਵਿਚ ਅਰਜ਼ ਇਹ ਹੈ ਕਿ ਸਪੀਕਰ ਦਾ ਅਧਿਕਾਰ ਹੈ ਕਿ ਉਹ ਅਪਣੀ ਡਿਸੀਕ੍ਰੀਸ਼ਨ ਵਰਤੇ ਪਰ ਮੈਂਬਰ ਨੂੰ ਤਾਂ ਹਕ ਹੈ ਕਿ ਉਹ ਇਸ ਗਲ ਬਾਰੇ ਕੁਝ ਇਸ ਹਾਊਸ ਵਿਚ ਕਹਿ ਸਕੇ । ਤੁਸੀ ਹੁਕਮ ਕੀਤਾ ਹੈ ਕਿ ਬੋਲ ਨਹੀਂ ਸਕਦੇ ਅਤੇ ਇਸ ਗਲ ਨੂੰ ਡਿਸਕਸ ਨਹੀਂ ਕਰ ਸਕਦੇ ਪਰ ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਲ ਇਥੇ ਡਿਪਟੀ ਸਪੀਕਰ ਸਾਹਿਬ ਨੇ ਇਕ ਕੁਮੈਂਟਰੀ ਪੜ੍ਹ ਕੇ ਸੁਣਾਈ ਸੀ ਅਤੇ ਡਿਸਕਸ਼ਨ ਉਸ ਕੁਮੈਂਟਰੀ ਤੇ ਡੀਪੈਂਡ ਕਰਕੇ ਅਲਾਊ ਨਹੀਂ ਸੀ ਕੀਤੀ । ਉਸ ਵਕਤ ਮੇਰੇ ਪਾਸ ਉਹ ਕਿਤਾਬ ਨਹੀਂ ਸੀ ਹੁਣ ਲੈ ਆਇਆ ਹਾਂ ਇਸ ਲਈ ਜੇਕਰ ਆਗਿਆ ਦਿਓ ਤਾਂ 2 ਮਿੰਟ ਵਿਚ ਹੀ ਰੈਲੇਵੇਂਟ ਪਾਰਟ ਪੜ੍ਹ ਦੇਵਾਂ । (ਵਿਘਨ)

**ਸ੍ਰੀ ਸਪੀਕਰ :** ਚੈਂਬਰ ਵਿਚ ਆ ਕੇ ਦਸ ਦੇਣਾ । (The hon. Member can come to my chamber and let me see it. He is not allowed to read it here.)

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਜਾਂ ਤਾਂ ਜਿਹੜੀ ਕਲਾਜ਼ ਐਡਜਰਨਮੈਂਟ ਮੋਸ਼ਨ ਦੇ ਬਾਰੇ ਵਿਚ ਅਸਾਡੇ ਰੂਲਜ਼ ਆਫ ਪ੍ਰੋਸੀਜਰ ਵਿਚ ਹੈ ਉਸ ਨੂੰ ਕਢ ਦਿਤਾ ਜਾਵੇ ਤਾਂ ਕਿ ਮੈਂਬਰ ਸਹਿਬਾਨ ਨੂੰ ਹਕ ਹੀ ਨਾ ਰਹੇ ਕਿ ਉਹ ਕੁਝ ਬੋਲ ਸਕਣ ਕਿਉਂਕਿ ਹਾਲਤ ਜਦ ਬਹੁਤ ਖਰਾਬ ਹੋ ਜਾਣ ਅਤੇ ਬਹੁਤ ਜ਼ਰੂਰੀ ਗਲ ਵਲ ਤੁਹਾਡਾ ਧਿਆਨ ਐਡਜਰਨਮੈਂਟ ਮੋਸ਼ਨ ਰਾਹੀਂ ਦਿਵਾਇਆ ਜਾਵੇ ਤਾਂ ਤੁਸੀਂ ਇਜਾਜ਼ਤ ਨਹੀਂ ਦਿੰਦੇ । ਕਲ ਕੀ ਹਾਲਤ ਹੋਈ ਕਿ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੇ ਫੁਲ ਚੁਣਨ ਜਾਂਦਿਆਂ ਉਨ੍ਹਾਂ ਦੇ ਜਵਾਈ ਨੂੰ ਪੁਲਿਸ ਨੇ ਬੇਇੱਜ਼ਤ ਕੀਤਾ ਅਤੇ ਇਸ ਅਸੈਂਬਲੀ ਦੇ ਮੈਂਬਰ ਅਤੇ ਹੋਰ ਸਜਨਾਂ ਨੂੰ ਰਾਹ ਵਿਚ ਹੀ ਫੜ ਲਿਆ ਗਿਆ । ਜੇਕਰ ਇਸ ਤਰ੍ਹਾਂ ਦੀ ਸੰਗੀਨ ਹਾਲਤ ਵਿਚ ਵੀ ਐਡਜਰਨਮੈਂਟ ਮੋਸ਼ਨ ਨਹੀਂ ਲਿਆਂਦੀ ਜਾ ਸਕਦੀ ਤਾਂ ਫਿਰ ਮੈਨੂੰ ਇਹ ਦਸ

[ਸਰਦਾਰ ਕਿਰਪਾਲ ਸਿੰਘ]
ਦਿਉ ਕਿ ਕਿਹੜੀ ਐਡਜਰਨਮੈਂਟ ਮੋਸ਼ਨ ਪਰਮਿਸੇਬਲ ਹੈ ਅਤੇ ਕਿਨ੍ਹਾਂ ਹਾਲਾਤ ਵਿਚ ਉਸ ਨੂੰ ਐਡਮਿਟ ਕੀਤਾ ਜਾ ਸਕਦਾ ਹੈ ਅਤੇ ਕਿਨ੍ਹਾਂ ਹਾਲਾਤ ਵਿਚ ਨਹੀਂ । (ਵਿਘਨ)

**ਸ਼੍ਰੀ ਸਪੀਕਰ :** ਇਹ ਜਿਹੜੇ ਰੂਲਜ਼ ਆਫ਼ ਪ੍ਰੋਸੀਜਰ ਇਸ ਹਾਊਸ ਨੇ ਬਣਾਏ ਹੋਏ ਹਨ ਇਹ ਮੇਰੇ ਲਈ ਗਾਈਡਿੰਗ ਪ੍ਰਿੰਸੀਪਲ ਹਨ । ਜਦ ਤਕ ਇਨ੍ਹਾਂ ਰੂਲਾਂ ਨੂੰ ਅਮੈਂਡ ਕਰਕੇ ਨਵੇਂ ਰੂਲਜ਼ ਨਹੀਂ ਤੁਸੀਂ ਬਣਾ ਦਿੰਦੇ, ਇਨ੍ਹਾਂ ਰੂਲਜ਼ ਦੇ ਮੁਤਾਬਿਕ ਹੀ ਹਾਊਸ ਦੀ ਕਾਰਵਾਈ ਚਲਾਈ ਜਾਵੇਗੀ । (ਵਿਘਨ) (These Rules of Procedure, whichs have been framed by the House, are the guiding principle for me. The business of the House would be conducted according to these rules unless they are amended and replaced by the House.)

**ਸਰਦਾਰ ਕਿਰਪਾਲ ਸਿੰਘ :** ਤੁਸੀਂ ਸਪੀਕਰ ਸਾਹਿਬ, ਇਹ ਦਸ ਦਿਉ ਕਿ ਐਡਜਰਨਮੈਂਟ ਕਿਹੜੀ ਸੂਰਤ ਵਿਚ ਐਡਮਿਟ ਕੀਤੀ ਜਾ ਸਕਦੀ ਹੈ । (ਵਿਘਨ) ਤੁਹਾਡੇ ਖਿਆਲਾਤ ਦੇ ਮੁਤਾਬਿਕ ਕਿਸ ਤਰ੍ਹਾਂ ਦੀ ਐਡਜਰਨਮੈਂਟ ਮੋਸ਼ਨ ਹੋਣੀ ਚਾਹੀਦੀ ਹੈ ਅਤੇ ਕਿਨ੍ਹਾਂ ਹਾਲਾਤ ਵਿਚ ਤੁਸੀਂ ਉਸ ਨੂੰ ਐਕਸੈਪਟ ਕਰਨ ਨੂੰ ਤਿਆਰ ਹੋਵੋਗੇ ?

**ਸ਼੍ਰੀ ਸਪੀਕਰ :** ਇਸ ਸਬੰਧੀ ਜਿਹੜੇ ਰੂਲਜ਼ ਹਨ ਉਨ੍ਹਾਂ ਦੇ ਅਨੁਸਾਰ ਜੇਕਰ ਐਡਜਰਨਮੈਂਟ ਮੋਸ਼ਨ ਠੀਕ ਹੋਵੇ ਉਸ ਨੂੰ ਐਡਮਿਟ ਕੀਤਾ ਜਾ ਸਕਦਾ ਹੈ । (ਵਿਘਨ)
(An Adjournment Motion which is in accordance with the rules can be admitted.)

(ਇਸ ਸਮੇਂ ਕਈ ਮੈਂਬਰ ਬੋਲਣ ਲਈ ਖੜੇ ਹੋ ਗਏ) ।

**चौधरी बलबीर सिंह :** यह ठीक है कि स्पीकर साहिब, रूल्ज़ के मुताबिक काम करते हैं लेकिन रूल्ज़ 66, 67 और 68 ऐडजर्नमैंट मोशन के बारे में हैं... (विघ्न)

**Mr. Speaker :** No discussion please.

**चौधरी बलबीर सिंह :** हम भी तो यही चाहते हैं कि रूल्ज़ के मुताबिक कारवाई की जानी चाहिए और अगर कोई बात रूल्ज़ के मुताबिक न की जा रही हो तो मैंबरों को हक है कि वह कुछ कह सकें । कोई बात अगर रूल्ज़ के विरुद्ध हो जाए तो उस को प्वायंट आउट करने का मैंबरों को हक होना चाहिए। (विघ्न)

**Mr. Speaker :** Please take your seat. No discussion is allowed on the Ruling of the Chair. (Interruptions)

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਸਾਨੂੰ ਇਕ

ਸਰਕੂਲਰ ਭੇਜ ਦਿਉ ਕਿ ਰੂਲਜ਼ ਇਹ ਹਨ ਅਤੇ ਇਨ੍ਹਾਂ ਹਾਲਾਤ ਵਿਚ ਐਡਜਰਨਮੈਂਟ ਮੋਸ਼ਨ ਨੂੰ ਐਡਮਿਟ ਕੀਤਾ ਜਾ ਸਕਦਾ ਹੈ ਤਾਂ ਕਿ ਪਤਾ ਲਗ ਜਾਵੇ ਕਿ ਉਹ ਕਿਹੜੇ ਇਸ ਤੋਂ ਵਧ ਸੰਗੀਨ ਹਾਲਾਤ ਹੋ ਸਕਦੇ ਹਨ ਜਿਨ੍ਹਾਂ ਵਿਚ ਇਸ ਤਰ੍ਹਾਂ ਦੀ ਮੋਸ਼ਨ ਨੂੰ ਇਥੇ ਤੁਹਾਡੇ ਵਲੋਂ ਐਕਸੈਪਟ ਕੀਤਾ ਜਾ ਸਕਦਾ ਹੈ। (ਵਿਘਨ)

**Sirdar Kapur Singh**: Mr. Speaker, Sir, the supremacy of the Rule over the conduct of business of this House is not questioned by any body. As a matter of fact, these Rules have been made by us and we have entrusted the duty of enforcing these Rules to the Speaker. But sometimes when you interpret a Rule and reply comes to the person concerned, and the hon. Member concerned is not satisfied, then we can understand that on it a discussion cannot be raised and should not be raised and he should go to you in your Chamber and discuss the matter. Either he satisfies you or gets satisfied himself. But, Sir, in regard to cases such as the present one, where you are interpreting a Rule in relation to a particular case, that is of uch a nature that it creates a wide spread dis-satisfaction to larger sections of the House, in such cases I respectfully submit, that the only proper way is that either you should permit the Member to express his view on the floor of the House, or there is then left the only other way, that is to push you off or we should ourselves go out.

**ਸ਼੍ਰੀ ਸਪੀਕਰ**: ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੋ ਰੂਲ ਆਫ ਪ੍ਰੋਸੀਜਰ ਇਸ ਹਾਊਸ ਦੇ ਹਨ ਉਨ੍ਹਾਂ ਦੇ ਵਿਰੁੱਧ ਜੇਕਰ ਕਿਸੇ ਗੱਲ ਲਈ ਮੁਤਾਲਬਾ ਕੀਤਾ ਜਾਵੇ ਜਾਂ ਅਗਰ ਕੋਈ ਮੈਂਬਰ ਆਪਣੇ ਖਿਆਲਾਤ ਜਾਂ ਅਹਿਸਾਸ ਜਾਂ ਭਾਵਨਾਵਾਂ ਦਾ ਪ੍ਰਗਟਾਵਾ ਕਰੇ ਜੋ ਰੂਲਜ਼ ਦੇ ਵਿਰੁਧ ਹੋਵੇ ਤਾਂ ਉਸ ਲਈ ਇਜਾਜ਼ਤ ਨਹੀਂ ਦਿਤੀ ਜਾ ਸਕਦੀ। ਮੈਂ ਹਾਊਸ ਦੀ ਮੇਜਾਰਟੀ ਦੇ ਵਿਯੂ ਨੂੰ ਸਦਾ ਸਾਹਮਣੇ ਰਖਿਆ ਹੈ ਅਤੇ ਕਈ ਵੇਰ ਇਜਾਜ਼ਤ ਵੀ ਦੇ ਦਿਤੀ ਹੈ ਭਾਵੇਂ ਰੂਲਜ਼ ਮੁਤਾਬਿਕ ਇਜਾਜ਼ਤ ਨਹੀਂ ਸੀ ਦਿਤੀ ਜਾਣੀ ਚਾਹੀਦੀ। ਪਰ ਇਸ ਕੇਸ ਵਿਚ ਰੂਲਜ਼ ਬਿਲਕੁਲ ਕਲੀਅਰ ਹਨ। (I would like to submit that if anything is asked for or claimed or some Member wants to express his views, feelings or sentiments in contravention of these rules, then it cannot be allowed. I have always kept the majority view of the House before me and have even allowed to raise a point which under the rules was not permissible. But the rules are quite clear in this case.)

**ਸਰਦਾਰ ਉਮਰਾਓ ਸਿੰਘ**: ਤਾਂ ਫਿਰ ਇਜਾਜ਼ਤ ਇਸ ਕੇਸ ਵਿਚ ਦੇ ਦਿਉ।

**ਸ਼੍ਰੀ ਸਪੀਕਰ**: ਪਰ ਇਸ ਰੂਲਿੰਗ ਤੇ ਡਿਸਕਸ਼ਨ ਨਹੀਂ ਹੋ ਸਕਦੀ। (No discussion can be allowed on this ruling.)

**ਸਰਦਾਰ ਉਮਰਾਓ ਸਿੰਘ**: ਇਹ ਗਲ ਜੇਕਰ ਕਲੀਅਰ ਕਰਨ ਦਿਉ ਤਾਂ ਇਹ ਹਮੇਸ਼ਾ ਲਈ ਫੈਸਲਾ ਹੋ ਜਾਵੇਗਾ ਕਿ ਕਿਨ੍ਹਾਂ ਹਾਲਾਤ ਵਿਚ ਐਡਜਰਨਮੈਂਟ ਮੋਸ਼ਨ ਐਡਮਿਟ ਕੀਤੀ ਜਾ ਸਕਦੀ ਹੈ।

**Mr. Speaker :** No discussion please. (Interruptions)

ਸਰਦਾਰ ਉਮਰਾਓ ਸਿੰਘ : ਤੁਸੀਂ ਫਿਰ ਇਸ ਦੇ ਬਾਰੇ ਵਿਚ ਆਪਣੀ ਰੂਲਿੰਗ ਪੈਂਡਿੰਗ ਰੱਖ ਦਿਉ ਕਈ ਡਾਈਵਰਜੈਂਟ ਵਿਯੂਜ਼ ਸਾਹਮਣੇ ਆਏ ਹਨ, ਇਨ੍ਹਾਂ ਨੂੰ ਵੇਖ ਕੇ ਰੂਲਿੰਗ ਦੇ ਦੇਣਾ।

**Mr. Speaker :** No more discussion please.

ਸਰਦਾਰ ਉਮਰਾਓ ਸਿੰਘ : ਤੁਸੀਂ ਕਿਹਾ ਹੈ ਕਿ ਚੈਂਬਰ ਵਿਚ ਆ ਕੇ ਦਸ ਦਿਉ ਤੇ ਇਹ ਤਾਂ ਹੀ ਹੋ ਸਕਦਾ ਹੈ ਜੇਕਰ ਤੁਸੀਂ ਇਸ ਤੇ ਆਪਣੇ ਰੂਲਿੰਗ ਨੂੰ ਪੈਂਡਿੰਗ ਰਖ ਦਿਉ। (interruptions)

चौधरी बलबीर सिंह : ग्राप ने कहा है कि ग्राप के चेंबर में ग्राएं तो वहां पर जाने का मकसद ही क्या रह जाता है ग्रगर ग्राप इस पर ग्रपना रूलिंग ग्रभी दे दें। मैं ने ग्राप को बताया है कि इस के बारे में सुप्रीम कोर्ट की रूलिंग्ज़ हैं ग्रौर यहां पर जो बात हो रही है वह रूल्ज़ के विरुद्ध हो रही है ग्रौर कानून के विरुद्ध हो रही है तो इस के बारे में हमें यहां पर ही उस के बारे में कुछ कहने की इजाज़त होनी चाहिए। यह कोई जनरल बात नहीं है कि जिस के मुताल्लिक ग्राप को चेंबर में ग्रा कर बता दिया जाए, यह तो एक डैफिनिट बात है। ग्रगर इस पर ग्राप ग्रपना रूलिंग पेंडिंग नहीं रखना चाहते तो हमें ग्रपने चेंबर में बुलाने से क्या फायदा होगा ? ग्रगर रूलिंग पेंडिंग ही न रही तो नई बात हो जाएगी।

**Mr. Speaker :** No more discussion please.

चौधरी बलबीर सिंह : ग्रगर ग्राप इसे ग्रब पेंडिंग कर दें ग्रौर हमारी बात चेंबर में सुन कर फिर इस को रिजैक्ट कर दें तो कोई बात नहीं।

---

## CALL ATTENTION NOTICES.

ਸ਼੍ਰੀ ਗਿਆਨ ਚੰਦ ਖਰਬੰਦਾ : ਮੇਰੀ ਇਕ ਹੰਬਲ ਰਿਕੁਐਸਟ ਹੈ, ਸਪੀਕਰ ਸਾਹਿਬ, ਕਿ ਮੈਂ ਇਕ ਐਡਜਰਨਮੈਂਟ ਮੋਸ਼ਨ (ਨੰ: 18) ਦਿਤੀ ਸੀ ਜਿਹੜੀ ਮੈਨੂੰ ਮਹਿਸੂਸ ਹੁੰਦਾ ਹੈ ਕਿ ਐਡਮਿਟ ਨਹੀਂ ਹੋ ਰਹੀ, ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਹ ਕਾਲ ਅਟੈਂਨਸ਼ਨ ਦੇ ਵਿਚ ਹੀ ਤਬਦੀਲ ਕੀਤੀ ਜਾਵੇ।

ਸ਼੍ਰੀ ਸਪੀਕਰ : ਇਹ ਕਾਲ ਅਟੈਨਸ਼ਨ ਵਿਚ ਤਬਦੀਲ ਕਰ ਦਿਤੀ ਗਈ ਹੈ। (It has been converted into a Call Attention Motion.)

---

### Call Attention Notice No. 93.

(क्रम स. 93)

चौधरी बलबीर सिंह : मैं सरकार का ध्यान लोक महत्ता के एक जरूरी मामले की तरफ दिलाना चाहता हूं, ग्रर्थात, सरदार लछमन सिंह गिल की

इन्क्वायरी के सिलसिले में एक व्यापारी मोती सागर को जगराम्रों की पुलिस ने मार पोट की और उस को पुलिस की हिरासत से पंजाब और हरियाणा हाई कोर्ट के जज के हुक्म से रिहा किया गया। जज साहिब ने पुलिस के खिलाफ स्ट्रिक्चर्ज़ पास किये। इस सदन में यह प्रश्न उठाया गया तो मन्त्री साहिब ने सदन में यह ब्यान दिया कि सरकार इस फैसले को सुप्रीम कोर्ट में अपील करेगी। अब सरकार ने यह अपील दाखिल करने की मन्ज़ूरी लेने के लिये जो प्रार्थना पत्र पंजाब और हरियाणा हाई कोर्ट में दिया था, 17-10-69 को वापिस ले लिया। सरकार इस बारे ब्यान दे और सदन को बताये कि उन अफसरों के खिलाफ क्या कदम उठा रही है जिन के खिलाफ कार्यवाही इस अपील के किये जाने के कारण रुकी हुई है।

ਸ੍ਰੀ ਸਪੀਕਰ : ਸਵੀਕਾਰ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ। (Admitted. Minister concerned may please make a statement.)

---

Serial No. 141.

**Bawa Harnam Singh** : I beg to draw the attention of the Government towards an urgent matter of public importance, namely, that the displaced persons from West Punjab suffered huge cuts in land allotments. They were not given Banjar Kadims Shamlats and Kharabas in their allotment orders. Their records are available on Jamabandies and the custodian's evacuee lands are available taken by the Punjab Government in deal from the Centre. And many of the displaced persons have not yet been allotted lands any where and many of them have been allotted in flood affected areas. They may be allotted in pucca areas. The displaced persons are still facing great hardship. The land given on records left in West Punjab should be given to the sufferers. When there is no nationalisation without compensation why the people coming from West Punjab should be deprived of their property rights and moreover when the land can be made available. The Minister should make a statement a bout this matter.

ਸ੍ਰੀ ਸਪੀਕਰ : ਸਵੀਕਾਰ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The Minister concerned may please make a statement.)

---

(Serial No. 145.)

**Sardar Hardit Singh** : I beg to draw the attention of the Government owards an urgent matter of public importance, namely, that on the basis of a decision taken by the Government in 1964, the present Chief Minister decided in 1967. when he was Chief Minister of United Front Government that the inferior evacuee land, the surplus land and the Banjar and Gair Mumkin lands as well as the nazul land and Surplus land in erstwhile Pepsu areas would be allocated to the Member of the

[Sardar Hardit Singh]
Scheduled Castes who are actual tillers. There is a considerable slackness on the part of the Government in the implementation of this decision as a result of which now many of the Scheduled Caste tillers who developed certain barren lands in the bet area have been and are being forcibly ejected by big landlords with the connivance of the revenue and police authorities. This has created lawlessness in those areas giving rise to a great sense of insecurity and resentment amongst the Members of the Scheduled Castes and other poor people and we think if this matter is not immediately taken up by Government with a firm hand conditions like chaos are going to happen in this State.

ਸ਼੍ਰੀ ਸਪੀਕਰ : ਸਵੀਕਾਰ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

---

(ਕ੍ਰਮ ਨੰ. 146)

ਸਰਦਾਰ ਕਿਰਪਾਲ ਸਿੰਘ : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਦਿਵਾਉਂਦਾ, ਹਾਂ ਅਰਥਾਤ, ਪੰਜਾਬ ਦੇ ਅੰਦਰ ਇੰਡਸਟਰੀਅਲ ਹਾਊਸਿੰਗ ਸਕੀਮ ਮਤਹੈਤ ਜਿਹੜੀਆਂ ਕਲੋਨੀਆਂ ਸਨਅਤੀ ਮਜ਼ਦੂਰਾਂ ਲਈ ਬਣਾਈਆਂ ਗਈਆਂ ਹਨ ਉਨ੍ਹਾਂ ਦੇ ਕਾਬਜ਼ਾਂ ਨੂੰ ਹਾਇਰ ਪਰਚੇਜ਼ ਦੇ ਤਰੀਕੇ ਨਾਲ ਟਰਾਂਸਫ਼ਰ ਕਰ ਦੇਣ ਦਾ ਇਕਰਾਰ ਲੇਬਰ ਮਨਿਸਟਰ ਕਈ ਵਾਰ ਕਰ ਚੁਕੇ ਹਨ । 21. 0 67 ਨੂੰ ਸ਼੍ਰੀ ਕ੍ਰਿਸ਼ਨ ਲਾਲ ਦੀ ਪਰਧਾਨਗੀ ਵਿਚ ਇਕ ਮੀਟਿੰਗ ਇਮਦਾਦ ਪ੍ਰਾਪਤ ਸਨਅਤੀ ਮਕਾਨਾਂ ਦੇ ਪ੍ਰਬੰਧ ਬਾਰੇ ਵਿਚਾਰ ਕਰਨ ਲਈ ਹੋਈ ਸੀ । ਮਨਿਸਟਰ ਸਾਹਿਬ ਨੇ 8-9 ਅਗਸਤ, 1967 ਨੂੰ ਲੇਬਰ ਐਡਵਾਇਜ਼ਰੀ ਬੋਰਡ ਦੀ ਮੀਟਿੰਗ ਵਿਚ ਸਹਾਇਤਾ ਪ੍ਰਾਪਤ ਸਨਅਤੀ ਮਜ਼ਦੂਰਾਂ ਦੀਆਂ ਬਸਤੀਆਂ ਦਾ ਪ੍ਰਬੰਧ ਦਰੁਸਤ ਕਰਨ ਬਾਰੇ ਹੋਈ ਗਲਬਾਤ ਦਾ ਜ਼ਿਕਰ ਕੀਤਾ ਸੀ ।

ਇਸ ਮੀਟਿੰਗ ਵਿਚ ਫੈਸਲਾ ਹੋਇਆ ਸੀ ਕਿ ਪ੍ਰਾਈਵੇਟ ਅਤੇ ਪਬਲਿਕ ਸੈਕਟਰ ਵਿਚ ਸਹਾਇਤਾ ਪ੍ਰਾਪਤ ਸਨਅਤੀ ਮਜ਼ਦੂਰਾਂ ਦੀਆਂ ਬਸਤੀਆਂ ਬਾਰੇ ਹਾਊਸਿੰਗ ਡਿਪਾਰਟਮੈਂਟ ਘੋਖ ਕਰਕੇ 31.10.67 ਤਕ ਅਪਣੀ ਰਿਪੋਰਟ ਲੇਬਰ ਕਮਿਸ਼ਨਰ ਨੂੰ ਦੇਵੇ । ਜ਼ਿਲ੍ਹਾ ਪੱਧਰ ਤੇ ਮਾਲਕਾਂ, ਮਜ਼ਦੂਰਾਂ ਪੀ. ਡਬਲਿਯੂ. ਡੀ (ਬੀ. ਐਂਡ. ਆਰ) ਦੇ ਨੁਮਾਇੰਦੇ ਲੈਕੇ ਸਰਕਲ ਦੇ ਲੇਬਰ ਸਮਝੌਤਾ ਅਫਸਰ ਦੀ ਪਰਧਾਨਗੀ ਵਿਚ ਇਨ੍ਹਾਂ ਬਸਤੀਆਂ ਦੀ ਸਕੀਮ ਨੂੰ ਚਲਾਉਣ ਦੇ ਪਰੋਸੀਜਰ ਦਾ ਜਾਇਜ਼ਾ ਲਵੇ । ਕਾਬਜ਼ਾ ਦੀਆਂ ਮੰਗਾਂ ਸੁਣੇ । ਅਪਣੀ ਕਮੇਟੀ ਦੀਆਂ ਮੀਟਿੰਗਾਂ ਦੀ ਰਿਪੋਰਟ ਲੇਬਰ ਕਮਿਸ਼ਨ ਨੂੰ ਦੇਵੇ । ਹਾਊਸਿੰਗ ਡਿਪਾਰਟਮੈਂਟ ਘੋਖ ਕਰਕੇ ਕਿ ਹਾਇਰ ਪਰਚੇਜ਼ ਸਕੀਮ ਲਾਗੂ ਕਰਨ ਲਈ ਕਿਸੇ ਕਾਨੂੰਨ ਬਣਾਉਣ ਜਾਂ ਕਾਨੂੰਨ ਵਿਚ ਤਰਮੀਮ ਦੀ ਲੋੜ ਹੈ ਕਿ ਨਹੀਂ 31. 10. 69 ਨੂੰ ਲੇਬਰ ਅਤੇ ਪਾਰਲੀਮੈਂਟਰੀ ਮਾਮਲਿਆ ਦੇ ਵਜ਼ੀਰ ਨੂੰ ਰਿਪੋਰਟ ਪੇਸ਼ ਕੀਤੇ ਜਾਣ ਦਾ ਫ਼ੈਸਲਾ ਹੋਇਆ ਸੀ । 2. 11. 67 ਦੀ ਸਟੇਟ ਲੇਬਰ ਐਡਵਾਇਜ਼ਰੀ ਬੋਰਡ ਦੀ ਮੀਟਿੰਗ ਨੂੰ ਇਹ ਰਿਪੋਰਟ ਦੇਣ ਦਾ ਫੈਸਲਾ ਹੋਇਆ ਸੀ । ਹੁਣ 26. 10. 69 ਨੂੰ ਫਿਰ ਸ਼੍ਰੀ ਕ੍ਰਿਸ਼ਨ ਲਾਲ ਨੇ ਪਟਿਆਲਾ ਵਿਚ ਇਹ ਕਾਲੋਨੀਆਂ ਮਜ਼ਦੂਰਾਂ ਨੂੰ ਦੇਣ ਦਾ ਏਲਾਨ ਕੀਤਾ ਹੈ ਜੋ ਅਖਬਾਰਾਂ ਵਿਚ ਛਪਿਆ ਹੈ । ਸ਼ਿਵ ਨਗਰ ਸਨਅਤੀ ਬਸਤੀ ਅੰਮ੍ਰਿਤਸਰ ਦੇ ਮਜ਼ਦੂਰ ਬੜੀ ਦੇਰ ਤੋਂ ਅਪਣੇ ਮਕਾਨ ਲੈਣ ਦੀ ਕੋਸ਼ਿਸ਼ ਕਰ ਰਹੇ

ਹਨ । ਦੋ ਮਹਿਕਮਿਆਂ ਦਾ ਇਨ੍ਹਾਂ ਬਸਤੀਆਂ ਤੇ ਵਖ ਵਖ ਪ੍ਰਕਾਰ ਦਾ ਕੰਟਰੋਲ ਹੈ ਪੀ. ਡਬਲਿਊ. ਡੀ. (ਬੀ. ਐਂਡ. ਆਰ) ਅਤੇ ਲੇਬਰ ਡਿਪਾਰਟਮੈਂਟ ਦੋ ਮੁੱਲਾਂ ਵਿਚ ਮੁਰਗੀ ਹਰਾਮ ਹੁੰਦੀ ਜਾਪਦੀ ਹੈ ਜਿਸਦੇ ਨਾਲ ਮਜ਼ਦੂਰਾ ਨੂੰ ਸਰਕਾਰ ਦੇ ਇਲਾਨਾਂ ਦੇ ਦਰੁਸਤ ਹੋਣ ਦਾ ਯਕੀਨ ਨਹੀਂ ਆ ਰਿਹਾ । ਮਜ਼ਦੂਰਾਂ ਦੀ ਬੇਚੈਨੀ ਅਤੇ ਬੇਯਕੀਨੀ ਨੂੰ ਵਧਣ ਤੋਂ ਰੋਕਣ ਲਈ ਸਰਕਾਰ ਦਾ ਪੋਜੀਸ਼ਨ ਵਾਜ਼ਿਆ ਕਰਨਾ ਬਹੁਤ ਜ਼ਰੂਰੀ ਹੈ । ਇਸ ਲਈ ਸਰਕਾਰ ਬਿਆਨ ਦੇਵੇ ।

**ਸ਼੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

---

(ਕ੍ਰਮ ਨੰ. 147)

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ, ਰਾਜ ਭਰ ਵਿਚ ਨਾਨ-ਐਗਰੀਕਲਚਰ ਕਰੈਡਿਟ ਸਹਿਕਾਰੀ ਸਭਾਵਾਂ ਦੇ ਅਨੁਸੂਚਤ ਜਾਤੀਆਂ ਦੇ ਮੈਂਬਰਾਂ ਤੇ ਹੋਰ ਹਰੀਜਨ ਸਹਿਕਾਰੀ ਸਭਾਵਾਂ ਦੇ ਮੈਂਬਰਾਂ ਨੂੰ ਨਿਯੁਕਤ ਕੀਤੇ ਗਏ ਹੱਦ ਕਰਜ਼ੇ ਨਾਲੋਂ ਅੱਧਾ ਕਰਜ਼ਾ ਦਿਤਾ ਜਾ ਰਿਹਾ ਹੈ ਜਦ ਕਿ ਇਹ ਕਾਟ ਦੂਜੀਆਂ ਸ਼੍ਰੇਣਿਆਂ ਦੇ ਮੈਂਬਰਾਂ ਤੇ ਨਹੀਂ ਲਾਈ ਗਈ । ਹਰੀਜਨਾਂ ਨੂੰ ਇਕ ਤਾਂ ਪਹਿਲਾਂ ਹੀ ਹਦ ਕਰਜ਼ਾ ਬਹੁਤ ਘਟ ਹੈ ਦੂਜੇ ਇਸ ਅੱਧੀ ਕਟੌਤੀ ਨਾਲ ਇਹਨਾਂ ਲੋਕਾਂ ਨੂੰ ਅਤਿ ਦਿਕਤ ਦਾ ਸਾਹਮਣਾ ਕਰਨਾ ਪੈ ਰਿਹਾ ਹੈ । ਇਸ ਮਤਰੇਏ ਸਲੂਕ ਕਰਕੇ ਹਰੀਜਨਾਂ ਵਿਚ ਬਹੁਤ ਰੋਸ ਤੇ ਬੇਚੈਨੀ ਹੈ । ਕਿਰਪਾ ਕਰਕੇ ਸਰਕਾਰ ਇਸ ਪਾਸੇ ਸ਼ੀਘਰ ਧਿਆਨ ਦੇਵੇ ਤੇ ਸਦਨ ਵਿਚ ਬਿਆਨ ਦੇਵੇ ।

**ਸ਼੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

---

(ਕ੍ਰਮ ਨੰ: 148)

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮੁਆਮਲੇ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਡੀ. ਪੀ. ਆਈ ਪੰਜਾਬ ਨੇ ਸਹਾਇਕਾਂ ਤੇ ਹੋਰ ਅਸਾਮੀਆਂ ਦੀ ਤਰੱਕੀ ਕਰਦੇ ਸਮੇਂ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੇ ਕਰਮਚਾਰੀਆਂ ਨੂੰ ਪ੍ਰਮੋਟ ਨਹੀਂ ਕੀਤਾ ਜਦ ਕਿ ਪੰਜਾਬ ਸਰਕਾਰ ਚਿਠੀ ਨੰ: 6486-ਈ. ਡਬਲਿਊ/11/19193, ਮਿਤੀ 12 ਸਤੰਬਰ, 1963, ਚਿਠੀ ਨੰ: 278-ੲ. ਐਸ. ਡੀ. (ਡਬਲਿਯੂ)-67/27027, ਮਿਤੀ 19 ਸਤੰਬਰ, 1967 ਅਤੇ ਮੁੱਖ ਸਕੱਤਰ ਦੀ ਚਿਠੀ ਨੰ: 7509-ਐਸ-11(5)-68/31797, ਮਿਤੀ ਅਕਤੂਬਰ 17, 1968 ਅਨੁਸਾਰ ਤਰੱਕੀ ਦੇਣ ਲਈ ਹਦਾਇਤਾਂ ਸਾਫ ਹਨ । ਇਸ ਸਾਰੀ ਬੇਇਨਸਾਫ਼ੀ ਹੋਣ ਕਰਕੇ ਵਿਭਾਗ ਵਿਚ ਨਿਯੁਕਤ ਇਨ੍ਹਾਂ ਸ਼੍ਰੇਣੀਆਂ ਦੇ ਕਰਮਚਾਰੀਆਂ ਵਿਚ ਖ਼ਾਸ ਕਰਕੇ ਤੇ ਰਾਜ ਭਰ ਦੇ ਹਰੀਜਨਾਂ ਵਿਚ ਸਖਤ ਰੋਸ਼ ਤੇ ਬੇਚੈਨੀ ਹੈ । ਸਰਕਾਰ ਇਸ ਪਾਸੇ ਸ਼ੀਘਰ ਧਿਆਨ ਦੇਵੇ ।

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾ ਕਰਨ । (Admitted. The Minister concerned may please make a statement.)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੈਂ ਕਲ ਵੀ ਅਰਜ਼ ਕੀਤੀ ਸੀ ਕਿ ਮੇਰੀ ਕਾਲ ਅਟੈਨਸ਼ਨ ਮੋਸ਼ਨ ਹਾਊਸ ਵਿਚ ਨਹੀਂ ਪੜ੍ਹਣ ਦਿਤੀ ਜਾਂਦੀ । ਮੇਰੀ ਪਾਰਟੀ ਦੇ ਕੋਟੇ ਵਿਚੋਂ ਮੈਨੂੰ ਟਾਈਮ ਮਿਲਣਾ ਚਾਹੀਦਾ ਹੈ । (ਵਿਘਨ)

**ਸ਼੍ਰੀ ਸਪੀਕਰ** : ਤੁਹਾਡੀ ਕਾਲ ਅਟੈਨਸ਼ਨ ਮੋਸ਼ਨ ਡਿਸਐਲਾਊ ਕਰ ਦਿਤੀ ਗਈ ਹੈ । (Your Call Attention Motion has been disallowed.)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਮੈਨੂੰ ਇਸ ਦੀ ਇਤਲਾਹ ਨਹੀਂ ਮਿਲੀ ਜੀ । ਉਹ ਬਹੁਤ ਜ਼ਰੂਰੀ ਸੀ ।

**ਸ਼੍ਰੀ ਸਪੀਕਰ** : ਤੁਸੀਂ ਮੈਨੂੰ ਚੈਂਬਰ ਵਿਚ ਆ ਕੇ ਮਿਲ ਲਓ । (Please see me in my Chamber.)

(ਇਸ ਵੇਲੇ ਕਾਂਗਰਸ ਪਾਰਟੀ ਦੇ ਕਈ ਮੈਂਬਰ ਖੜ੍ਹੇ ਹੋਏ)

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਕਾਂਗਰਸ ਪਾਰਟੀ ਦੀ ਕੋਈ ਮੋਸ਼ਨ ਨਹੀਂ ਆਈ ਅੱਜ । (ਵਿਘਨ)

**ਸ਼੍ਰੀ ਸਪੀਕਰ** : ਨੋਟਿਸ ਨਹੀਂ ਆਇਆ ਹੋਣਾ । (ਸ਼ੋਰ) (ਵਿਘਨ) (Notice might not have been received from the Congress Benches.)

**ਆਵਾਜ਼ਾਂ** : ਬਹੁਤ ਸਾਰੇ ਦਿਤੇ ਹਨ ਜੀ , 117, 136, 138 ਆਦਿ ਵੇਖੋ ।

**ਸ਼੍ਰੀ ਸਪੀਕਰ** : ਟਾਈਮ ਸਿਰ ਨਹੀਂ ਆਏ ਹੋਣੇ । (ਵਿਘਨ) (Those might have not been received in time.)

**ਆਵਾਜ਼ਾਂ** : ਪਰਸੋਂ ਦੇ ਨੋਟਿਸ ਦਿਤੇ ਹੋਏ ਹਨ ।

**ਸ਼੍ਰੀ ਸਪੀਕਰ** : ਇਸ ਤਰ੍ਹਾਂ ਕਰੋ ਕਿ ਸਰਦਾਰ ਸਰੂਪ ਸਿੰਘ ਦੀ ਕਾਲ ਅਟੈਨਸ਼ਨ ਮੋਸ਼ਨ ਨੰ: 149 ਲੈ ਲਓ ਬਾਕੀ ਫਿਰ ਦੇਖਾਂਗੇ । ਉਹ ਵੀ ਕਲ੍ਹ 2 ਵਜਕੇ 45 ਮਿੰਟ ਤੇ ਮਿਲੀ ਸੀ ਜਦੋਂ ਕਿ 24 ਘੰਟੇ ਦਾ ਨੋਟਿਸ ਚਾਹੀਦਾ ਹੈ । (ਵਿਘਨ) (Let us take up the Call Attention Motion No. 149, given notice of by Sardar Sarup Singh. The remaining Motions will be looked into later on. Notice of even this motion was received at 2-45 P. M. yesterday, whereas it is required to be given 24 hours before the start of the next sitting.)

**ਚੌਧਰੀ ਸੁੰਦਰ ਸਿੰਘ** : 138 ਦੇਖ ਲਓ ਜੀ ।

**ਸ਼੍ਰੀ ਸਪੀਕਰ** : ਤੁਹਾਡੇ ਕੋਟੇ ਵਿਚ ਜਿਹੜੀਆਂ ਆਉਂਦੀਆਂ ਸਨ ਉਹ ਕਰ ਦਿਤੀਆਂ

ਗਈਆਂ ਹਨ । ਪੁਰਾਣੀਆਂ ਲੈ ਲਈਆਂ ਗਈਆਂ ਹਨ ਅਤੇ ਹੁਣ ਜਿਹੜੀ ਵਕਤ ਤੇ ਆਵੇਗੀ ਉਹ ਹੀ ਲਈ ਜਾਵੇਗੀ । (ਵਿਘਨ) (ਆਪੋਜ਼ੀਸ਼ਨ ਬੈਂਚਾਂ ਵਲੋਂ ਵਿਘਨ) ਮੈਂ ਤੁਹਾਡੇ ਚੀਫ਼ ਵਿਪ ਸਰਦਾਰ ਉਮਰਾਓ ਸਿੰਘ ਨਾਲ ਮਿਲ ਕੇ ਸਾਰੀ ਗਲ ਤਹਿ ਕੀਤੀ ਸੀ । (ਵਿਘਨ) (The Motions falling within the quota of the Opposition have already been taken up. Old notices have been included. Now only those notices will be considered which are received in time. (Interruption) I have settled this matter in consultation with the Chief Whip of the Opposition, Sardar Umrao Singh.)

**ਸਰਦਾਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ, ਤੁਸੀਂ ਦੇਖ ਲਉ ਜਿਹੜੀਆਂ ਪੁਰਾਣੀਆਂ ਆਈਆਂ ਹਨ ਜਾਂ ਵਕਤ ਸਿਰ ਆਈਆਂ ਹਨ ਉਹ ਸੋਮਵਾਰ ਲੈ ਲੈਣੀਆਂ ।

**ਸ਼੍ਰੀ ਸਪੀਕਰ :** ਠੀਕ ਹੈ । (All right.)

**ਕਾਮਰੇਡ ਸੱਤਪਾਲ ਡਾਂਗ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੇਰੀ ਪਹਿਲੀ ਅਰਜ਼ ਤਾਂ ਇਹ ਹੈ ਕਿ ਜਿਹੜੀ ਮੋਸ਼ਨ ਡਿਸਅਲਾਊ ਕੀਤੀ ਜਾਵੇ ਉਸ ਦੀ ਇਤਲਾਹ ਮੈਂਬਰ ਸਾਹਿਬਾਨ ਨੂੰ ਪਹੁੰਚ ਜਾਣੀ ਚਾਹੀਦੀ ਹੈ । ਫਿਰ ਦੂਸਰੀ ਮੋਸ਼ਨ ਜਿਸ ਬਾਰੇ ਤੁਸੀਂ ਝਬਾਲ ਸਾਹਿਬ ਨੂੰ ਕਿਹਾ ਹੈ ਕਿ ਚੈਂਬਰ ਵਿਚ ਆ ਕੇ ਗੱਲ ਕਰ ਲਉ, ਉਸ ਬਾਰੇ ਅਰਜ਼ ਇਹ ਹੈ ਕਿ ਉਸ ਤੇ ਸਾਰੀਆਂ ਪਾਰਟੀਆਂ ਦੇ 13 ਮੈਂਬਰਾਂ ਦੇ ਦਸਖਤ ਹਨ । ਜਦੋਂ ਮੈਂ ਦਸਖਤ ਕੀਤੇ ਸਨ ਤਾਂ ਉਸ ਤੇ 2 ਮੰਤਰੀਆਂ ਦੇ ਵੀ ਦਸਖਤ ਸੀ । ਉਹ ਬਹੁਤ ਜ਼ਰੂਰੀ ਹੈ, ਉਹ ਕਿਸ ਤਰ੍ਹਾਂ ਡਿਸਅਲਾਊ ਕਰ ਦਿੱਤੀ ਹੈ । ਅੰਮ੍ਰਿਤਸਰ ਦੇ ਇਕ ਡੀ. ਆਈ. ਜੀ. ਦੇ ਖਿਲਾਫ਼ ਚਾਰਜਿਜ਼ ਲਗੇ ਹਨ ਜਿਸ ਕਰਕੇ ਉਥੇ ਬੜੀ ਬੇਚੈਨੀ ਹੈ ।

---

## ANNOUNCEMENTS.

**Secretary :** Sir, under rule 2 of the Punjab State Legislature (Communications) Rules, 1959, I have to inform the House that the following five Bills passed by the Punjab Vidhan Parishad on the 30th October, 1969, have been received :—

1. The Punjab Tenancy (Amendment) Bill, 1969.
2. The Pepsu Occupancy Tenants (Vesting of Proprietary Rights) Amendment Bill, 1969.
3. The Punjab Cinemas (Regulation) Amendment Bill, 1969.
4. The Punjab Instruments (Control of Noises) Amendment Bill, 1969.
5. The Punjab Dramatic Performances (Amendment) Bill, 1969.

I also lay a copy each of the Bills on the Table of the House.

I also beg to lay on the Table of the House a statement showing the

[Secretary]
action taken by the Government on the Non-official Resolutions passed by the Erstwhile Pepsu Vidhan Sabha.

---

PERSONAL EXPLANATION

**Mr. Speaker :** Now personal explanation by Sirdar Kapur Singh.

**Sirdar Kapur Singh :** I will confine myself only to those matters which come under the heading Personal Explanation.

**ਸ਼੍ਰੀ ਸਪੀਕਰ :** ਮਿਹਰਬਾਨੀ ਕਰ ਕੇ ਪੜ੍ਹ ਕੇ ਨਾ ਬੋਲੋ (ਵਿਘਨ) ਇਹ ਸਾਡੇ ਹਾਊਸ ਦੀ ਪ੍ਰਥਾ ਨਹੀਂ ਹੈ। (Please do not read anything written. (Interruption) It is not the convention of this House.)

**Sirdar Kapur Singh :** It is an established custom that Personal Explanations are always read. There is no rule in our Rules of Procedure which prohibits that Personal Explanation cannot be read.

**ਸ਼੍ਰੀ ਸਪੀਕਰ :** ਪਰ ਇਹ ਸਾਡੇ ਹਾਊਸ ਦੀ ਪ੍ਰਥਾ ਨਹੀਂ ਹੈ। (But it is not the convention of this House.)

**Sirdar Kapur Singh :** Where there is no provision in the rules there it is 'yes'. It implies 'yes' and not 'no'. It is a general maxim of interpretation of the rules.

**ਸ਼੍ਰੀ ਸਪੀਕਰ :** ਇਹ ਠੀਕ ਹੈ ਪਰ ਸਾਡੇ ਹਾਊਸ ਵਿਚ ਇਸ ਤਰ੍ਹਾਂ ਕਦੇ ਹੋਇਆ ਨਹੀਂ (You are right, but it has never been allowed in our House.)

**Sirdar Kapur Singh :** That convention only relates, to making speeches and not to Personal Explanation.

**ਸ਼੍ਰੀ ਸਪੀਕਰ :** ਇਥੇ ਲਿਖਿਆ ਹੋਇਆ ਨਹੀਂ ਪੜ੍ਹਿਆ। (One cannot read out any written matter.)

**Sirdar Kapur Singh :** Then, Mr. Speaker, there might not have been many Members who could write out their Personal Explanations.

**ਸ਼੍ਰੀ ਸਪੀਕਰ :** ਤੁਸੀਂ ਪੜ੍ਹ ਨਹੀਂ ਸਕਦੇ ਜ਼ਬਾਨੀ ਆਪਣੀ ਐਕਸਪਲੇਨੇਸ਼ਨ ਦੇ ਦਿਉ। (You cannot read out anything written but can give your explanation orally.)

**Sirdar Kapur Singh :** I beg of you, Mr. Speaker, to allow me. I have already given you an advance copy of what I have to say. I have chosen the words very carefully in view of the high status of the Chief Minister.

**ਸ਼੍ਰੀ ਸਪੀਕਰ :** ਮੈਨੂੰ ਯਕੀਨ ਹੈ ਕਿ ਤੁਹਾਡਾ ਜ਼ਬਾਨ ਤੇ ਇਤਨਾ ਕੰਟਰੋਲ ਹੈ ਕਿ ਤੁਸੀਂ ਬਿਨਾਂ ਪੜ੍ਹੇ ਹੀ ਚੰਗੀ ਲੈਂਗੂਵੇਜ ਵਰਤ ਸਕਦੇ ਹੋ। (I am sure that the hon. Member has an adequate mastery over the language and he

can express himself quite well even without reading out anything written.)

**Sirdar Kapur Singh** : It is with a view to keep that dignity and high status of the Leader of the House that I have written it out.

**ਸ਼੍ਰੀ ਸਪੀਕਰ** : ਇਸ ਵਿਚ ਕਈ ਆਬਜੈਕਸ਼ਨੇਬਲ ਵਰਡਜ਼ ਹਨ। (There are so many objectionable words in your statement.)

**Sirdar Kapur Singh** : If you object to any word you can cut it out and I will not read it.

**चौधरी बलबीर सिंह** : स्पीकर साहिब, हम ने भी वह रूल देखा है। वह केवल स्पीचिज़ के लिए है। वैसे तो हम काल अटैनशन मोशन भी यहां पढ़ते हां हैं। (तालियां) केवल डिबेट में जो मैम्बर हिस्सा लेना चाहे वह पढ़ नहीं सकता, बाकी चीज़ों पर यह रूल ऐपलाई नहीं होता।

**Sirdar Kapur Singh** : Formal statements are always read out and not spoken. This is a universal procedure in the Parliaments of the World that formal statements are always read rather than spoken. This is a universal rule. Why shall we establish a convention which is against the universal rule ? Why shall we establish any practice which is not prevalent in the rest of the Parliaments of the world particularly, when our Rules do not prohibit reading out Personal Explanations. I have shown you the Personal Explanation before hand. What new thing do you want from me ? If you have any objection to any word or words, I am prepared to delete it. Mr. Speaker, I have given you the option of scrutinising what I have written.

**चौधरी बलबीर सिंह** : इस में किसी किस्म की कन्ट्राडिक्शन का सवाल ही पैदा नहीं होता।

**ਸ਼੍ਰੀ ਸਪੀਕਰ** : ਕਿਉਂਕਿ ਹਾਊਸ ਦੀ ਪਹਿਲਾਂ ਹੀ ਇਸੇ ਤਰ੍ਹਾਂ ਪਰੈਕਟਿਸ ਚਲਦੀ ਹੈ, ਇਸ ਲਈ ਇਸ ਤਰ੍ਹਾਂ ਕਰਨਾ ਇਹ ਪਰੈਕਟਿਸ ਨੂੰ ਤੋੜਨ ਵਾਲੀ ਗਲ ਹੈ। (It is the practice of the House that written matter is not allowed to be read out here and if this is allowed now, it will be going against the established convention of the House.)

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਪਰੈਕਟਿਸ ਉਸ ਨੂੰ ਕਿਹਾ ਜਾਂਦਾ ਹੈ ਕਿ ਜਦ ਕਿਸੇ ਨੇ ਪਰਸਨਲ ਐਕਸਪਲੇਨੇਸ਼ਨ ਦੇਣ ਦਾ ਯਤਨ ਕੀਤਾ ਹੋਵੇ ਅਤੇ ਉਦੋਂ ਸਪੀਕਰ ਨੇ ਡਿਸਅਲਾਓ ਕੀਤਾ ਹੋਵੇ। ਪਰ ਹਾਲੇ ਤਕ ਕਿਸੇ ਨੇ ਪਰਸਨਲ ਐਕਸਪਲੇਨੇਸ਼ਨ ਦੇਣ ਦਾ ਯਤਨ ਹੀ ਨਹੀਂ ਕੀਤਾ ਔਰ ਇਹ ਕੰਮ ਜ਼ਬਾਨੀ ਹੀ ਹੁੰਦਾ ਰਿਹਾ ਹੈ। ਫਿਰ ਪਰੈਕਟਿਸ ਹੈ ਕਿ ਡਿਬੇਟ ਉਤੇ ਪਾਬੰਦੀ ਹੈ। ਚੌਧਰੀ ਸਾਹਿਬ ਨੇ ਠੀਕ ਕਿਹਾ ਹੈ ਕਿ ਕਾਲ ਅਟੈਨਸ਼ਨ ਮੋਸ਼ਨਾਂ ਵੀ ਤਾਂ ਮੈਂਬਰ ਪੜ੍ਹਦੇ ਹਨ, ਉਹ ਜ਼ਬਾਨੀ ਕਿਉਂ ਨਹੀਂ ਬੋਲ ਦਿੰਦੇ। (ਸ਼ੋਰ)

**ਅਵਾਜ਼ਾਂ** : ਗਿਣੇ ਮਿਥੇ ਲਫਜ਼ ਇਨ੍ਹਾਂ ਨੇ ਬੋਲਣੇ ਹਨ, ਇਨ੍ਹਾਂ ਨੂੰ ਬੋਲ ਲੈਣ ਦਿਉ।

**ਸ਼੍ਰੀ ਸਪੀਕਰ :** ਇਹਦੇ ਵਿਚ ਫਰਦਰ ਇਨਸਿਨੂਏਸ਼ਨਜ਼ ਵੀ ਹਨ । ਜਿਹੜੀ ਤੁਹਾਡੀ ਲਿਟਨ ਸਟੇਟਮੈਂਟ ਹੈ ਜਾਂ ਤਾਂ ਉਸਨੂੰ ਪਹਿਲਾਂ ਲਿਖ ਕੇ ਠੀਕ ਕਰਾ ਲਉ । (Moreover, there are insinuations in your statement. You had better get it corrected before reading it out in the House.)

**Sirdar Kapur Singh :** You could tell me when I showed this explanation to you, that you will not allow me to read it in the House. The Chief Minister is in a position to defend himself. Deliberately I will not say anything which should offend the Leader of the House.

**ਸ਼੍ਰੀ ਸਪੀਕਰ :** ਪਰਸਨਲ ਐਕਸਪਲੇਨੇਸ਼ਨ ਵਿਚ ਕਾਊਂਟਰ ਚਾਰਜਿਜ਼ ਨਹੀਂ ਆਉਂਦੇ । ਉਹਦੇ ਵਿਚ ਤੁਸੀਂ ਕਾਊਂਟਰ ਚਾਰਜਿਜ਼ ਨਹੀਂ ਲਗਾ ਸਕਦੇ । (Counter-charges are not levelled through a personal explanation. You can not do so.)

**Sirdar Kapur Singh :** Mr. Speaker, perhaps we are helpless before you. Do not push the matters too far. You put forth interpretations which neither the dictionary supports nor can our poor knowledge understand. We are helpless before you.

**ਚੌਧਰੀ ਬਲਬੀਰ ਸਿੰਘ :** ਅਗੇ ਇਥੇ ਐਕਸਪਲੇਨੇਸ਼ਨ ਤੇ ਚੈਲੈਂਜਿਜ਼ ਹੋਏ ਹਨ ।

**ਸ਼੍ਰੀ ਸਪੀਕਰ :** ਚੌਧਰੀ ਸਾਹਿਬ, ਅਜਿਹੇ ਐਕਸਪਲੇਨੇਸ਼ਨਜ਼ ਕਦ ਹੋਏ ਹਨ ? (When was that done ?)

**ਸਰਦਾਰ ਉਮਰਾਓ ਸਿੰਘ :** ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਹੈ ਐਸਾ ਕੋਈ ਰੂਲ ਨਹੀਂ ਜਿਸ ਨਾਲ ਕਿ ਪੜ੍ਹਨ ਤੋਂ ਡਿਬਾਰ ਕੀਤਾ ਜਾਏ ।

**ਸ਼੍ਰੀ ਸਪੀਕਰ :** ਉਸ ਵਿਚ ਕੁਝ ਕਾਊਂਟਰ ਐਲੀਗੇਸਨਜ਼ ਹਨ । (The statement contains some counter allegations.)

**Sirdar Kapur Singh :** Let the House judge it, Mr. Speaker. After all the House is sovereign.

**ਚੌਧਰੀ ਬਲਬੀਰ ਸਿੰਘ :** ਅਗਰ ਉਹ ਜ਼ਬਾਨੀ ਸਾਰੀ ਚੀਜ਼ ਕਹਿ ਦੇਣ ।

**ਸ਼੍ਰੀ ਸਪੀਕਰ :** ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਹ ਉਥੇ ਤਕ ਹੀ ਰਹਿਣ ਜਿਥੋਂ ਤਕ ਉਨ੍ਹਾਂ ਦੇ ਪਰਸਨਲ ਐਕਸਪਲੇਨੇਸ਼ਨ ਦਾ ਤਾਲੁਕ ਹੈ । (I will request the hon. Member to remain within the bounds of his personal explanation.)

**Sirdar Kapur Singh :** Let the House judge it, I say, this House is sovereign.

**ਸ਼੍ਰੀ ਸਪੀਕਰ :** ਕਪੂਰ ਸਿੰਘ ਜੀ, ਤੁਸੀਂ ਪਰਸਨਲ ਐਕਸਪਲੇਨੇਸ਼ਨ ਦੇਣਾ ਚਾਹੁਦੇ ਹੋ । ਇਹਦੇ ਵਿਚ ਨਾ ਕੋਈ ਸਪੀਚ ਬਣ ਸਕਦੀ ਹੈ ਅਤੇ ਨਾ ਹੀ ਕਾਊਂਟਰ ਚਾਰਜਿਜ਼ ਬਣ ਸਕਦੇ ਹਨ । (Sirdar Kapur Singh, you want to offer a personal explanation. That means that you can neither deliver a speech nor level counter charges.)

**Sirdar Kapur Singh** : Mr. Speaker, I repeat this House is sovereign. If I say anything undignified, I will be lowering my position before the House. I will speak with utmost sense of responsibility.

**ਸ਼੍ਰੀ ਸਪੀਕਰ** : ਇਹ ਜੋ ਪਰਸਨਲ ਐਕਸਪਲੇਨੇਸ਼ਨ ਹੈ ਇਹਦੇ ਵਿਚ ਕਾਊਂਟਰ-ਚਾਰਜਿਜ਼ ਵੀ ਲਗੇ ਹੋਏ ਹਨ। (Your written personal explanation contains counter charges also.)

**Sirdar Kapur Singh** : Mr. Speaker, let me say what I want to say by way of personal explanation. I will not say anything undignified.

**ਸ਼੍ਰੀ ਸਪੀਕਰ** : ਜਦੋਂ ਪਰਸਨਲ ਐਕਸਪਲੇਨੇਸ਼ਨ ਦੇਣਾ ਹੁੰਦਾ ਹੈ ਤਾਂ ਇਨ੍ਹਾਂ ਦਾ ਇਹ ਰਾਈਟ ਨਹੀਂ ਬਣਦਾ ਕਿ ਇਹ ਲੈਕਚਰ ਦੇਣ ਜਾਂ ਕਾਊਂਟਰ-ਚਾਰਜਿਜ਼ ਲਗਾਉਣ। (When the hon. Member has to give his personal explanation then he has no right to give a lecture or level counter charges.)

**Sirdar Kapur Singh** : Either I do not know the meaning of "counter charge" or your knowledge is too much superior to mine. Mr. Speaker, I am helpless before you. I am assuring you time and again that there is not a word in it which is undignified or which is likely to offend the feelings of the great Chief Minister.

**ਸ਼੍ਰੀ ਸਪੀਕਰ** : ਆਪ ਦੀ ਰਿਟਨ ਸਟੇਟਮੈਂਟ ਮੇਰੇ ਸਾਹਮਣੇ ਹੈ। (I have got your written statement before me.)

**Sardar Kapur Singh** : Mr. Speaker, we do not know how to please you. I am saying time and again that I will not say anything undignified.

**Sirdar Umrao Singh** : Mr. Speaker, this assurance is sufficient from the hon. Member.

**ਸ਼੍ਰੀ ਸਪੀਕਰ** : ਮੈਂ ਤਾਂ ਸਿਰਦਾਰ ਕਪੂਰ ਸਿੰਘ ਨੂੰ ਬੇਨਤੀ ਕੀਤੀ ਹੈ ਕਿ ਉਹ ਪਰਸਨਲ ਐਕਸਪਲੇਨੇਸ਼ਨ ਜ਼ਰੂਰ ਦੇਣ ਪਰ ਉਹਦੇ ਵਿਚ ਜਿਹੜੇ ਚਾਰਜਿਜ਼ ਲਗਾਏ ਹਨ ਉਹ ਨਹੀਂ ਹੋਣੇ ਚਾਹੀਦੇ। (I have requested Sirdar Kapur Singh that he might give his personal explanation but it should not contain counter charges.)

**Chief Minister** (Sardar Gurnam Singh) : Mr. Speaker, proviso to rule 63 is quite clear on the personal explanation It says :

> "Provided that such explanation, if permitted, shall be made at the earliest possible opportunity before the business for the day is entered upon, and shall be limited to the circumstances, which are the subject of the explanation and no speech or debate thereon shall be allowed by the Speaker."

**Sirdar Kapur Singh** : I will follow this rule. The Leader of the House has read the rule once again to me. I read it when I wrote this explanation. I will follow this rule literally.

ਸ਼੍ਰੀ ਸਪੀਕਰ : ਮੈਂ ਤਾਂ ਕਹਿੰਦਾ ਹਾਂ ਕਿ ਉਹਦੇ ਵਿਚ ਰਹਿੰਦੇ ਹੋਏ ਤੁਸੀਂ ਕਹਿ ਲਵੋ । (I still say that you may give your personal explanation in accordance with this rule.)

**Sirdar Kapur Singh :** Mr. Speaker, am I to please you or to exercise my right and to do my duty to this sovereign House. If something just does not please you what can I do ?

ਸ਼੍ਰੀ ਸਪੀਕਰ : ਨਹੀਂ । ਇਹਦੇ ਵਿਚ ਜਿਹੜੇ ਤੁਸੀਂ ਐਲੀਗੇਸ਼ੰਜ਼ ਲਗਾਏ ਹਨ ਉਹ ਨਹੀਂ ਪੜ੍ਹਨੇ । (No. The hon. Member can not read out the allegations which he has levelled in his written explanation.)

ਸਿਰਦਾਰ ਕਪੂਰ ਸਿੰਘ : ਜਿਹੜੇ ਹਿਸੇ ਨਹੀਂ ਪੜ੍ਹਨੇ ਤੁਸੀਂ ਦਸ ਦਿਉ ਉਹ ਮੈਂ ਨਹੀਂ ਪੜ੍ਹਦਾ । ਜੇ ਤੁਸੀਂ ਕਹੋ ਤਾਂ ਮੈਂ ਉਂਝ ਹੀ ਇਥੋਂ ਬਾਹਰ ਚਲਾ ਜਾਂਦਾ ਹਾਂ, ਜ਼ਹਿਰ ਖਾ ਲੈਂਦਾ ਹਾਂ, ਮਰ ਜਾਂਦਾ ਹਾਂ । ਤੁਸੀਂ ਅਪਣੀ ਖੁਸ਼ੀ ਦਸੋ, ਇਸ ਵੇਲੇ ਤੁਹਾਡਾ ਕੀ ਹੁਕਮ ਹੈ ਤਾਂ ਜੋ ਉਹੀ ਮੈਂ ਕਰਾਂ ।

ਸ਼੍ਰੀ ਸਪੀਕਰ : ਮੈਂ ਤਾਂ ਸੈਨਸੇਟਿਵ ਨਹੀਂ ਸਿਰਦਾਰ ਕਪੂਰ ਸਿੰਘ ਜੀ । (Sirdar Kapur Singh Jee, I am not sensitive.)

**Sirdar Kapur Singh :** This is not the first time that I am joining issue with the Leader of the House. He understands me very well. Please do not make me exasperated. You can expunge whatever you want. Let me make my submission. Then the House will judge it.

**Sardar Umrao Singh :** I think this is very reasonable offer. If there is something undignified in his explanation you can expunge it.

ਸ਼੍ਰੀ ਸਪੀਕਰ : ਮੈਂ ਅਗੇ ਵੀ ਅਰਜ਼ ਕੀਤੀ ਹੈ ਕਿ ਪਰਸਨਲ ਐਕਸਪਲੇਨੇਸ਼ਨ (ਵਿਘਨ) ਬਗੈਰ ਕਾਉਂਟਰ ਚਾਰਜਿਜ਼ ਦੇ ਹੋਣਾ ਚਾਹੀਦਾ ਹੈ । (I have already requested that the personal explanation (Interruption) should not contain counter charges.)

ਸਰਦਾਰ ਉਮਰਾਓ ਸਿੰਘ : ਜੇ ਕੋਈ ਐਸੀ ਚੀਜ਼ ਹੋਵੇ ਤਾਂ ਤੁਸੀਂ ਉਸ ਨੂੰ ਐਕਸਪੰਜ ਕਰ ਸਕਦੇ ਹੋ । ਤੁਹਾਨੂੰ ਇਸ ਤਰ੍ਹਾਂ ਕਰਨ ਦਾ ਹੱਕ ਹੈ । ਜ਼ਬਾਨੀ ਵੀ ਤਾਂ ਬੋਲ ਸਕਦੇ ਹਨ ।

ਸ਼੍ਰੀ ਸਪੀਕਰ : ਮੈਂ ਜ਼ਰੂਰ ਰੋਕਾਂਗਾ ਜਿਥੇ ਉਹ ਇਹ ਪੜ੍ਹਨਗੇ । (I will check the hon. Member if he reads such portions.)

(ਜਥੇਦਾਰ ਗੁਰਬਚਨ ਸਿੰਘ ਵਲੋਂ ਵਿਘਨ)

ਸਿਰਦਾਰ ਕਪੂਰ ਸਿੰਘ : ਸਪੀਕਰ ਸਾਹਿਬ, ਉਸ ਜਥੇਦਾਰ ਦੀ ਗੱਲ ਸੁਣ ਲਉ ਉਹ ਕੀ ਕਹਿੰਦੇ ਹਨ......(ਵਿਘਨ)

ਜਥੇਦਾਰ ਗੁਰਬਚਨ ਸਿੰਘ : ਜਾਹ ਬਾਹਿਰ ਜਾ ਕੇ ਕੋਕਾ ਕੋਲਾ ਪੀ ਆ......(ਵਿਘਨ)

**Sirdar Kapur Singh** : Sir, before you go further, please permit me to record my protest against the manner the hon. Member on over there, the Treasury Benches has just directly addressed me. This is not allowed here. He said, "ਜਾਹ ਬਾਹਿਰ ਜਾ ਕੇ ਕੋਕਾ ਕੋਲਾ ਪੀ ਆ" Please ask him to withdraw his offensive words.

**ਸ਼੍ਰੀ ਸਪੀਕਰ** : ਸਿਰਦਾਰ ਕਪੂਰ ਸਿੰਘ ਜੀ, ਮੈਂ ਤੁਹਾਡੇ ਨਾਲ ਸਹਿਮਤ ਹਾਂ, ਇਹ ਜੋ ਲਫ਼ਜ਼ ਕਹਿ ਗਏ ਹਨ, ਇਹ ਠੀਕ ਨਹੀਂ ਹਨ। ਜਥੇਦਾਰ ਗੁਰਬਚਨ ਸਿੰਘ ਜੀ, ਤੁਸੀਂ ਆਪਣੇ ਲਫ਼ਜ਼ ਵਿਦਡਰਾ ਕਰੋ। (I agree with Sirdar Kapur Singh that these words are not proper. Jathedar Gurbachan Singh may please withdraw these words.)

**ਜਥੇਦਾਰ ਗੁਰਬਚਨ ਸਿੰਘ** : ਮੈਂ ਤਾਂ ਹਾਸੇ ਨਾਲ ਹੀ ਕਿਹਾ ਸੀ ਪਰ ਜੇ ਕਰ ਕੋਈ ਐਸੀ ਵੈਸੀ ਗੱਲ ਹੈ ਤਾਂ ਮੈਂ ਮੁਆਫ਼ੀ ਮੰਗਦਾ ਹਾਂ। (ਵਿਘਨ)

**Sirdar Kapur Singh** : Sir, he has not withdrawn his words.

(Noise in the House)

**ਸ਼੍ਰੀ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਮੈਂ ਮੁਆਫ਼ੀ ਮੰਗਦਾ ਹਾਂ। (The hon. Member has apologised.)

**Sirdar Kapur Singh** : Sir, he has not withdrawn his words. He has not done so.

**ਸ਼੍ਰੀ ਸਪੀਕਰ** : ਜਥੇਦਾਰ ਜੀ, ਤੁਸੀਂ ਆਪਣੇ ਲਫ਼ਜ਼ ਵਾਪਿਸ ਲੈ ਲਉ। (Jathedar Gurbachan Singh may please withdraw his words.)

**ਜਥੇਦਾਰ ਗੁਰਬਚਨ ਸਿੰਘ** : ਮੈਂ ਵਾਪਿਸ ਲੈਂਦਾ ਹਾਂ।

**Mr. Speaker** ; Sirdar Kapur Singh, you can give only your personal explanation on the matter and not make speech. You cannot utilize this opportunity for making a long speech through personal explanation.

**ਸਿਰਦਾਰ ਕਪੂਰ ਸਿੰਘ** ; ਮੈਂ ਪੜ੍ਹਨ ਲੱਗਾ ਹਾਂ। ਮੈਨੂੰ ਤੁਹਾਡੀ ਸਮਝ ਨਹੀਂ ਲੱਗੀ ਕਿ ਤੁਸੀਂ ਕੀ ਕਿਹਾ ਹੈ। ਮੈਂ ਤਾਂ ਆਪਣੀ ਸਮਝ ਦੇ ਮੁਤਾਬਿਕ ਜੋ ਠੀਕ ਲੱਗਾ ਹੈ, ਲਿਖਿਆ ਹੈ। ਤੁਸੀਂ ਜੋ ਮਰਜ਼ੀ ਕਰੋ ਅਤੇ ਜਿਥੇ ਚਾਹੋ ਰੋਕ ਲੈਣਾ। ਮੈਂ ਲੱਗਾ ਹਾਂ ਪੜ੍ਹਨ ਤਾਕਿ ਇਥੇ ਬਾਹਿਰ ਦੇ ਜਿਹੜੇ ਆਦਮੀ ਬੈਠੇ ਹਨ ਉਨ੍ਹਾਂ ਨੂੰ ਵੀ ਪਤਾ ਲੱਗੇ ਕਿ ਅੰਦਰ ਕੀ ਹੋ ਰਿਹਾ ਹੈ।

**ਸ਼੍ਰੀ ਸਪੀਕਰ** : ਸਿਰਦਾਰ ਕਪੂਰ ਸਿੰਘ ਜੀ, ਮੈਂ ਅਰਜ਼ ਕਰਾਂਗਾ ਕਿ ਇਹ ਜਿਹੜੀ ਤੁਹਾਡੀ ਰਿਟਨ ਸਟੇਟਮੈਂਟ ਹੈ ਇਸ ਦੇ ਵਿਚ ਫਰਦਰ ਐਲੀਗੇਸ਼ਨਜ਼, ਇਨਸਿਨੂਏਸ਼ਨਜ਼ ਅਤੇ ਹੋਰ ਬਹੁਤ ਸਾਰੀਆਂ ਐਸੀਆਂ ਗੱਲਾਂ ਹਨ ਜਿਹੜੀਆਂ ਕਿ ਪਰਸਨਲ ਐਕਸਪਲੇਨੇਸ਼ਨ ਵਿਚ ਨਹੀਂ ਆਉਂਦੀਆਂ ਅਤੇ ਜਿਨ੍ਹਾਂ ਨੂੰ ਮੈਂ ਐਲਾਉ ਨਹੀਂ ਕਰਦਾ। (ਟਰੇਜ਼ਰੀ ਬੈਂਚਿਜ਼ ਵਲੋਂ ਤਾੜੀਆਂ) (*Addressing Sirdar Kapur Singh* : Your written statement contains further allegations, insinuations and so many other matters,

[ਸ਼੍ਰੀ ਸਪੀਕਰ]

which cannot be raised by way of a personal explanation. I do not allow such things to be raised like this.) (Thumping from the Treasury Benches.)

**Sirdar Kapur Singh** : Mr. Speaker, you have already allowed me to speak. Let me complete my personal explanation.

(At this stage the Members on the Treasury Benches started thumping the tables.)

Let the hon. Members on the Treasury Benches thump their tables, if it affords them satisfaction. You are presiding over the House. Mr. Speaker, yesterday the Chief Minister levelled five serious allegations against me. (Interruptions.) Let me complete my personal explanation in regard to these allegations. If I am not allowed, it is unfair to me.

(Noise in the House)

**ਸ਼੍ਰੀ ਸਪੀਕਰ** : ਸਿਰਦਾਰ ਕਪੂਰ ਸਿੰਘ ਜੀ, ਮੈਂ ਅਰਜ਼ ਕੀਤੀ ਹੈ ਕਿ ਤੁਸੀਂ ਪਰਸਨਲ ਐਕਸਪਲੇਨੇਸ਼ਨ ਸਿਰਫ਼ ਉਨ੍ਹਾਂ ਦੀ ਹੀ ਦੇ ਸਕਦੇ ਹੋ ਜਿਹੜੀਆਂ ਐਲੀਗੇਸ਼ਨਜ਼ ਤੁਹਾਡੇ ਖਿਲਾਫ਼ ਲਗਾਈਆਂ ਗਈਆਂ ਹਨ। ਤੁਸੀਂ ਸਿਰਫ਼ ਉਨ੍ਹਾਂ ਦਾ ਹੀ ਜੁਆਬ ਦਿਉ। ਪਰ ਜੇ ਤੁਸੀਂ ਫਰਦਰ ਐਲੀਗੇਸ਼ਨਜ਼ ਲਾਉ ਤਾਂ ਉਸ ਦੀ ਇਜ਼ਾਜ਼ਤ ਨਹੀਂ ਦਿਤੀ ਜਾਵੇਗੀ। (The hon. Member can refer to only those allegations by way of personal explanation, which have been levelled against him. He can give reply in connection with those allegations. Levelling of further allegations will not be allowed.)

**ਸਿਰਦਾਰ ਕਪੂਰ ਸਿੰਘ** : ਅੱਛਾ ਜੀ, ਮੈਂ ਪਰਸਨਲ ਐਕਸਪਲੇਨੇਸ਼ਨ ਹੀ ਦਿਆਂਗਾ। ਮੈਂ ਪੜ੍ਹਨ ਲੱਗਾ ਹਾਂ :

Mr. Speaker, Sir, yesterday, while replying to the debate on the motion of adjournment regarding Pheruman's martyrdom, the Leader of the House made some grossly inaccurate statements about me which in the interests of the debate, I tried to rebut by way of interruptions, but the Chief Minister insisted on holding the floor and [*.................]

(Interruptions and noise in the House)

**Mr. Speaker** : ["*..................."] is a reflection on the Chair and this House. This shall not form part of the proceedings.

**Sirdar Kapur Singh** : Sir, you may rule that this should not form part of the proceedings. Mr. Speaker, you yourself permitted me to give my explanation in this House. Facts are facts and what else can be stated. (Interruptions and Noise in the House.)

**Voices** : Punjabi, Punjabi.

**Sirdar Kapur Singh** : I do not know your Punjabi.

---

*Expunged as ordered by the Chair.

Sir, the Chief Minister asserted that I had submissively applied for a ticket in the last mid-term elections to Sant Fateh Singh and those who follow him. This is wholly and utterly untrue and Sardar Gurnam Singh knows it to be so. I was one of the ticket givers and I never made any application for a ticket. It was the Parliamentary Board of the Shiromani Akali Dal which requested me to fight the election from Samrala in the interests of the Panth. This is one thing.

The Chief Minister stated that I had kneeled at Shri Akal Takht (to swear undying allegiance to the person of Sant Fateh Singh). This is wholly untrue and Sardar Gurnam Singh knows it is so. I would sooner die a hundred deaths rather than degrade myself by swearing allegiance to any mortal much less Sant Fateh Singh before the Throne of the Immortal God.

The Chief Minister stated that I had received massive financial and other help from Sant Fateh Singh for my election. This is untrue, though it is true that the Shiromani Akali Dal did give me some funds including a jeep as they had done in other deserving cases and Sant Fateh Singh very kindly spoke in my favour, as was his duty to do to support the Senior Vice President of the Organisation of which he had been nominated as President. Sardar Gurnam Singh knows that he used all his available resources to get me, the Senior Vice President of his own party, defeated.

(Interruptions and Noise in the House.)

**ਸ਼੍ਰੀ ਸਪੀਕਰ :** ਸਿਰਦਾਰ ਕਪੂਰ ਸਿੰਘ ਜੀ, ਤੁਸੀਂ ਉਹੀ ਪਰਸਨਲ ਐਕਸਪਲੇਨੇਸ਼ਨਜ਼ ਦਿਉ ਜਿਹੜੀਆਂ ਬਣਦੀਆਂ ਹਨ । ਇਸ ਵਾਸਤੇ ਤੁਹਾਡਾ ਇਹ ਰਾਈਟ ਨਹੀਂ ਬਣਦਾ । (Sirdar Kapur Singh can refer to only those matters which fall within the scope of personal explanation. It is not his right to touch any other matter.)

**ਸਿਰਦਾਰ ਕਪੂਰ ਸਿੰਘ :** ਮੇਰਾ ਕਿਉਂ ਰਾਈਟ ਨਹੀਂ ਬਣਦਾ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** ਤੁਸੀਂ ਅੱਗੇ ਪੜ੍ਹੋ । (Please read on.)

**ਸਿਰਦਾਰ ਕਪੂਰ ਸਿੰਘ :** ਇਹ ਮੈਨੂੰ ਕਹਿੰਦੇ ਹਨ ਕਿ ਤੁਸੀਂ ਰਿਜ਼ਾਈਨ ਕਰ ਦਿਉ । ਮੈਂ ਕਹਿੰਦਾ ਹਾਂ ਕਿ ਕੀ ਪੁਲਿਸ ਇਨ੍ਹਾਂ ਦੇ ਹੱਥ ਵਿਚ ਆਈ ਹੈ ਇਸ ਕਰਕੇ ਮੈਨੂੰ ਕਹਿੰਦੇ ਹਨ ਕਿ ਰਿਜ਼ਾਈਨ ਕਰ ਦਿਉ । (ਪ੍ਰਸ਼ੰਸਾ) (ਵਿਘਨ) ਮੈਂ ਤਾਂ ਹੁਣੇ ਜਿੱਤ ਕੇ ਆਇਆ ਹਾਂ ।

**ਸ਼੍ਰੀ ਸਪੀਕਰ :** ਚੌਥਾ ਪੈਰਾ ਵੀ ਪੜ੍ਹ ਦਿਉ । (He may read out para No. 4 also.)

**Sirdar Kapur Singh :** The Chief Minister stated that I had never dared to go to Amritsar to visit Pheruman ji in jail, implying that I am not only a coward but a clever thug who after pushing Pheruman into a fast unto death, fled away to save his skin. I say nothing about the cheap jibe that a person like Pheruman could be tricked by me into a situation out of which he could any time extricate himself, if he had so wanted, but I refute the untruth that I never attempted to see Pheruman ji in jail. I

[Sirdar Kapur Singh]

went four times and once with the express permission of the Chief Minister himself when I flew from Delhi for the purpose, but each time the officials filatly refused to let me see the dying martyr.

(Interruptions)

Instead of replying to the points raised in my speech, he ridiculed the Panj Kauns li which has now taken over the affairs of the defunct Shiromani Akali Dal, which would not be permissible under Rule 100(1) and he also called me names. [* ........ ...] which is forbidden under Rule 100(2)(iii). But since the Chair let him do so, I beg permission to say that though I might be no better than a dog in the eyes of the Chief Minister and I might be near-insane, I am proud that I am not wise and sane to the extent that the Leader of the House is ; I have some scruples left.

**ਸ਼੍ਰੀ ਸਪੀਕਰ :** ਇਹ ਜਿਹੜੇ, *[... ... ... ... ... ... ...] ਲਫਜ਼ ਹਨ, ਇਹ ਠੀਕ ਨਹੀਂ ਹਨ । (The expvession (*...........) is improper.)

**ਸਿਰਦਾਰ ਕਪੂਰ ਸਿੰਘ :** ਇਹ ਇਨ੍ਹਾਂ ਨੇ ਕਿਹਾ ਹੈ, ਮੈਂ ਨਹੀਂ ਕਿਹਾ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਬਿਲਕੁਲ ਨਹੀਂ ਕਿਹਾ ਕਿ ਇਹ [*......] ਹੈ । ਮੈਂ ਤਾਂ ਇਹ ਮੁਹਾਵਰਾ ਇਸਤੇਮਾਲ ਕੀਤਾ ਸੀ—'ਅੱਗ ਲਾਈ ਡਬੂ ਕੰਧ ਤੇ' ਨਾ ਮੈਂ [*.....] ਕਿਹਾ ਹੈ ਔਰ ਨਾ ਕੋਈ ਇਨ੍ਹਾਂ ਵੱਲ ਇਸ਼ਾਰਾ ਕੀਤਾ ਹੈ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** ਮੈਂ ਐਗਜ਼ਾਮਿਨ ਕਰ ਲਵਾਂਗਾ ਜੋ ਇਹੋ ਜਿਹੇ ਲਫਜ਼ ਕੋਈ ਹੋਣਗੇ ਤਾਂ ਮੈਂ ਐਕਸਪੰਜ ਕਰਵਾ ਦਿਆਂਗਾ । (ਵਿਘਨ) (I will examine the record and if there are any such words, those would be expunged.) (Interruption.)

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਗ਼ਲਤ ਫਹਿਮੀ ਹੋ ਗਈ ਹੈ । (ਵਿਘਨ)

---

## LEGISLATIVE BUSINESS AND RESOLUTION UNDER CLAUSE 2(A) OF ARTICLE 213 OF THE CONSTITUTION OF INDIA.

### Resolution under Clause 2(a) of Article 213 of the Constitution of India—The Punjab Co-operative Societies (Amendment) Ordinance, 1969.

**Sardar Umrao Singh :** Sir, I beg to move—

That this House disapproves the Punjab Co-operative Societies (Amendment) Ordinance, 1969 (Punjab Ordinance No. 10 of 1969.)

---

*Expunged as ordered by the Chair.

## The Punjab Co-operative Societies (Amendment) Bill, 1969.

**Chief Minister** (Sardar Gurnam Singh) : Sir, I beg to introduce the Punjab Co-operative Societies (Amendment) Bill

**Chief Minister :** Sir, I beg to move–

> That the Punjab Co operative Societies (Amendment) Bill, be taken into consideration at once.

ਸਪੀਕਰ ਸਾਹਿਬ, ਮੈਂ ਦੋ ਮਿੰਟ ਲਈ ਇਸ ਦੇ ਮੁਤੱਲਕ ਕੁਝ ਕਹਿਣਾ ਹੈ। ਇਹ ਜਿਹੜਾ ਬਿਲ ਹੈ ਇਹ ਬੜਾ ਹੀ ਇਨਆਕੂਅਸ ਹੈ ਔਰ ਇਹ ਬੜਾ ਅੱਛਾ ਬਿਲ ਹੈ। ਇਹ ਬਿਲ ਕੋਆਪਰੇਟਿਵ ਮੂਵਮੈਂਟ ਨੂੰ ਪਾਪੂਲਰ ਕਰਨ ਵਾਸਤੇ ਲਿਆਂਦਾ ਗਿਆ ਹੈ। ਕੁਝ ਚੀਜ਼ਾਂ ਐਸੀਆਂ ਹਨ ਜਿਹੜੀਆਂ ਕੋਆਪਰੇਟਿਵ ਐਕਟ ਵਿਚ ਵਰਤੀਆਂ ਗਈਆਂ ਹਨ ਔਰ ਜਿਹੜੀਆਂ ਡੈਫੀਨੀਸ਼ਨਜ਼ ਦਿਤੀਆਂ ਹਨ, ਉਨ੍ਹਾਂ ਦੀ ਡੈਫੀਨੀਸ਼ਨਜ਼ ਨੂੰ ਇਹ ਕਲੀਅਰ ਕਰਦਾ ਹੈ। ਕੁਝ ਬਾਈ ਲਾਜ਼ ਬਾਰੇ ਨੋਟਿਸ ਵਿਚ ਆਇਆ ਔਰ ਸੋਸਾਇਟੀਆਂ ਮੰਗ ਕਰਦੀਆਂ ਹਨ ਕਿ ਇਹ ਬਣਨ। ਉਹ ਵੀ ਬਾਈ ਲਾ ਉਨ੍ਹਾਂ ਨੂੰ ਸੂਜੈਸਟ ਕੀਤੇ ਜਾਣਗੇ। ਸਪੀਕਰ ਸਾਹਿਬ, ਦਿਨ ਬਦਿਨ ਸਰਕਮਸਟਾਨਸਿਸ ਚੇਂਜ ਹੋ ਰਹੇ ਹਨ ਔਰ ਕੁਝ ਅਰਸੇ ਤੋਂ ਇਹ ਕੋਆਪਰੇਟਿਵ ਸੋਸਾਇਟੀਆਂ ਤਰੱਕੀ ਕਰ ਰਹੀਆਂ ਹਨ। (ਵਿਘਨ) ਕੁਝ ਰਜਿਸਟਰਾਰ ਦੇ ਮੁੱਤਲਕ ਕਿਹਾ ਹੈ। ਰਜਿਸਟਰਾਰ ਐਂਡ ਅਦਰ ਆਫੀਸਰਜ਼ ਐਂਡ ਦੇਅਰ ਪਾਵਰ ਬਾਰੇ ਨਾ ਦੱਸ ਦਿਤੇ ਹਨ ਕਿ ਅਡੀਸ਼ਨਲ ਰਜਿਸਟਰਾਰ, ਜੁਆਇੰਟ ਰਜਿਸਟਰਾਰ, ਡਿਪਟੀ ਰਜਿਸਟਰਾਰ ਔਰ ਅਸਿਸਟੈਂਟ ਰਜਿਸਟਰਾਰ। ਕੁਝ ਸੈਕਸ਼ਨ 77 ਬਾਰੇ ਚੀਜ਼ਾਂ ਦਸੀਆਂ ਗਈਆਂ ਹਨ। ਫਿਰ ਇਹ ਜੋ ਕੋਆਪਰੇਟਿਵ ਸੋਸਾਇਟੀਆਂ ਬਣੀਆਂ ਹਨ ਇਨ੍ਹਾਂ ਨੂੰ ਕੁਝ ਲੋਕਾਂ ਨੇ ਅਪਣੀ ਜਾਗੀਰਦਾਰੀ ਬਣਾ ਲਿਆ ਹੈ ਔਰ ਇਸ ਵਿਚ ਇਹ ਕੋਸ਼ਿਸ਼ ਕੀਤੀ ਗਈ ਹੈ ਕਿ ਇਹ ਸੋਸਾਇਟੀਆਂ ਕਿਸੇ ਦੀ ਜਾਗੀਰਦਾਰੀ ਨਾ ਬਣਨ। ਔਰ ਇਹ ਕੋਆਪਰੇਟਿਵ ਸੋਸਾਇਟੀਆਂ ਪਾਪੂਲਰ ਹੋ ਕੇ ਆਮ ਕੋਆਪਰੇਟਿਵ ਮੂਵਮੈਂਟ ਬਣਨ।

ਇਕ ਵੀਕਰ ਸੈਕਸ਼ਨ ਨੂੰ ਇਸ ਦੇ ਵਿਚ ਰਿਪ੍ਰੇਜ਼ੈਨਟੇਸ਼ਨ ਦਿਤੀ ਗਈ ਹੈ। ਜਿਹੜੇ ਹਰੀਜਨ ਹਨ, ਬੈਕਵਰਡ ਕਲਾਸ ਹਨ, ਸ਼ੈਡਊਲਡ ਕਾਸਟ ਹਨ ਉਨ੍ਹਾਂ ਨੂੰ ਮੈਨੇਜਿੰਗ ਕਮੇਟੀ ਵਿਚ ਮੈਂਬਰ ਹੋਣ ਦਾ ਮੌਕਾ ਨਹੀਂ ਸੀ ਮਿਲਦਾ। ਇਹ ਇਸ ਵਿਚ ਪ੍ਰੋਵੀਜ਼ਨ ਕੀਤੀ ਗਈ ਹੈ ਕਿ ਜਿਹੜੇ ਕਮਜ਼ੋਰ ਹਨ ਉਨ੍ਹਾਂ ਨੂੰ ਇਸ ਦੇ ਵਿਚ ਰਿਪ੍ਰੈਜ਼ੇਨਟੇਸ਼ਨ ਮਿਲਣੀ ਚਾਹੀਦੀ ਹੈ ਜਿਸ ਤਰ੍ਹਾਂ ਪੰਚਾਇਤਾਂ ਵਿਚ ਦਿਤੀ ਗਈ ਹੈ। ਇਸ ਨਾਲ ਕੋਆਪਰੇਟਿਵ ਸੋਸਾਇਟੀਆਂ ਵਿਚ ਵੀਕਰ ਸੈਕਸ਼ਨ ਨੂੰ ਰਿਪ੍ਰੇਜ਼ੈਨਟੇਸ਼ਨ ਮਿਲੇਗੀ।

ਇਸੇ ਤਰ੍ਹਾਂ ਕੁਝ ਅਪੀਲਾਂ ਬਾਰੇ ਕੀਤਾ ਹੈ ਕਿ ਜਿਹੜੀਆਂ ਅਪੀਲਾਂ ਪਹਿਲਾਂ ਸਰਕਾਰ ਕੋਲ ਆਉਂਦੀਆਂ ਸਨ ਉਹ ਅਸੀਂ ਇਹ ਕਰ ਦਿਤਾ ਹੈ ਕਿ ਜੇ ਅਸਿਸਟੈਂਟ ਰਜਿਸਟਰਾਰ ਕੋਲ ਆਵੇ ਤਾਂ ਡਿਪਟੀ ਰਜਿਸਟਰਾਰ ਕੋਲ ਉਹ ਭੇਜੇ ਤੇ ਜਿਹੜੀ ਡਿਪਟੀ ਰਜਿਸਟਰਾਰ ਕੋਲ ਆਵੇ ਉਹ ਐਡੀਸ਼ਨਲ ਰਜਿਸਟਰਾਰ ਕੋਲ ਭੇਜੇ। ਮੇਰਾ ਮਤਲਬ ਹੈ ਅਗੇ ਜਿਹੜੀ ਪਾਵਰ ਗੌਰਮਿੰਟ ਕੋਲ ਸੀ ਉਹ ਹੁਣ ਰਜਿਸਟਰਾਰ ਨੂੰ ਪਾਵਰ ਦਿਤੀ ਗਈ ਹੈ ਤਾਂਕਿ ਮਹਿਕਮਾ ਆਪ ਹੀ ਕਰ ਸਕੇ। ਹੋਰ ਜ਼ਿਆਦਾ ਕਹਿਣ ਦੀ ਮੈਂ ਜ਼ਰੂਰਤ ਨਹੀਂ ਸਮਝਦਾ। ਮੈਂ ਤਾਂ ਇਹੀ ਕਹਾਂਗਾ ਕਿ ਇਹ ਬੜਾ ਅੱਛਾ ਬਿਲ ਹੈ ਔਰ ਇਸ ਵਿਚ 2–3 ਟਾਈਪ ਦੀਆਂ ਅਮੈਂਡਮੈਂਟਸ ਕੀਤੀਆਂ ਗਈਆਂ ਹਨ।

**Mr. Speaker :** The Resolution of Sardar Umrao Singh disapproving the Punjab Co-operative Societies (Amendment) Ordinance, 1969, the motion moved by the Chief Minister that the Bill be taken into consideration at once and the motion proposed to be moved by Master Gurbanta Singh regarding the reference of the Bill to a Joint Select Committee will be discussed together.

**ਸਰਦਾਰ ਸ਼ਸ਼ਪਾਲ ਸਿੰਘ :** ਸਪੀਕਰ ਸਾਹਿਬ, ਕੁਝ ਅਮੈਂਡਮੈਂਟਸ ਹਨ ਉਹ ਵੀ ਤੁਸੀਂ ਮੂਵ ਕਰ ਦਿਉ ਜਾਂ ਕਿ ਉਹ ਅਲਹਿਦਾ ਕਰਨੀਆਂ ਹਨ । (ਵਿਘਨ)

**ਸ਼੍ਰੀ ਸਪੀਕਰ :** ਅਮੈਂਡਮੈਂਟਸ ਕਲਾਜ਼ ਬਾਈ ਕਲਾਜ਼ ਸਟੇਜ ਤੇ ਆਉਣੀਆਂ ਹਨ । (ਵਿਘਨ) (The amendments will be moved and discussed when the bill is under consideration clause by clause.) (Interruption)

**Sardar Umrao Singh** (Bara Pind) ; Mr. Speaker, Sir, the Chief Minister has now stated that this is a very innocent bill and he has stated this very innocently.

ਸਪੀਕਰ ਸਾਹਿਬ, ਮੈਂ ਗੁਜ਼ਾਰਸ਼ ਕਰਾਂਗਾ ਕਿ ਇਹ ਜੋ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਬੜਾ ਇਨਆਕੂਅਸ ਬਿਲ ਹੈ ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਇਹ ਆਰਡੀਨੈਂਸ 10 ਸਤੰਬਰ, 1969 ਨੂੰ ਗਵਰਨਰ ਸਾਹਿਬ ਨੇ ਪ੍ਰੋਮਲਗੇਟ ਕੀਤਾ ਹੈ ਔਰ ਅਕਤੂਬਰ, 1969 ਨੂੰ ਹੁਣ ਸੈਸ਼ਨ ਹੋਣਾ ਸੀ । ਬਜਟ ਸੈਸ਼ਨ ਤੋਂ ਬਾਦ ਅਰਥਾਤ ਸਤੰਬਰ ਤੋਂ ਪਹਿਲਾਂ 5–6 ਮਹੀਨੇ ਗੌਰਮਿੰਟ ਨੇ ਇਸ ਦੀ ਨਸੈਸਟੀ ਮਹਿਸੂਸ ਨਹੀਂ ਕੀਤੀ ਔਰ ਸਿਰਫ ਥੋੜ੍ਹੇ ਦਿਨ ਪਹਿਲਾਂ ਇਹ ਬਿਲ ਆਰਡੀਨੈਂਸ ਦੀ ਸ਼ਕਲ ਵਿਚ ਲਿਆਂਦਾ ਹੈ । ਫਿਰ ਕੋਈ ਸਰਕਮਸਟਾਨਸਿਜ਼ ਐਸੇ ਨਹੀਂ ਦਸੇ ਗਏ ਜਿਹੜੇ ਕਿ ਇਹ ਦਸਦੇ ਹੋਣ ਕਿ ਇਹ ਆਰਡੀਨੈਂਸ ਲਿਆਉਣਾ ਜ਼ਰੂਰੀ ਸੀ । ਹਾਲਾਂ ਕਿ ਲਾ ਹੈ ਕਿ ਆਰਡੀਨੈਂਸ ਉਨ ਸਰਕਮਸਟਾਨਸਿਜ਼ ਵਿਚ ਲਿਆਉਣਾ ਚਾਹੀਦਾ ਹੈ ਜੇ ਕੋਈ ਖਾਸ ਐਮਰਜੈਂਸੀ ਆ ਪਏ । ਮੈਂ ਇਸ ਗਲ ਵਿਚ ਹੁਣ ਜਾਣਾ ਨਹੀਂ ਚਾਹੁੰਦਾ ਫਿਰ ਕਦੇ ਇਸ ਵਾਸਤੇ ਟਾਈਮ ਲਵਾਂਗਾ । ਲੇਕਿਨ ਮੈਂ ਇਤਨੀ ਅਰਜ਼ ਜ਼ਰੂਰ ਕਰਾਂਗਾ ਕਿ ਕੋਈ ਸਰਕਮਸਟਾਨਸਿਜ਼ ਐਸੇ ਨਹੀਂ ਸਨ ਜਿਸ ਲਈ ਇਹ ਆਰਡੀਨੈਂਸ ਲਿਆਉਣ ਦੀ ਇਤਨੀ ਨਸੈਸਟੀ ਸੀ । ਸੋ ਮੈਂ ਅਰਜ਼ ਕਰਾਂਗਾ ਕਿ ਆਰਡੀਨੈਂਸ ਦੀ ਜਿਹੜੀ ਪਾਵਰ ਹੈ ਇਹ ਘੱਟ ਤੋਂ ਘੱਟ ਵਰਤਣੀ ਚਾਹੀਦੀ ਹੈ ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਇਹ ਜਿਹੜਾ ਆਰਡੀਨੈਂਸ ਹੈ ਇਹ ਬਿਲਕੁਲ ਕੋਆਪਰੇਸ਼ਨ ਦੀ ਸਪਿਰਟ ਦੇ ਉਲਟ ਹੈ । ਕੋਆਪਰੇਟਿਵ ਦੀ ਸਪਿਰਟ ਸੀ 'ਵਨ ਫਾਰ ਆਲ ਐਂਡ ਆਲ ਫਾਰ ਵਨ' ਇਹ ਸਪਿਰਟ ਸੀ ਜਿਸ ਨਾਲ ਕੋਆਪਰੇਟਿਵ ਬਣੀ ਔਰ ਇਸ ਸਪਿਰਟ ਨੂੰ ਇਨ੍ਹਾਂ ਨੇ ਖਤਮ ਕਰ ਦਿਤਾ ਹੈ ।

ਇਸ ਤੋਂ ਇਲਾਵਾ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਆਰਡੀਨੈਂਸ ਹੈ ਇਹ ਪੋਲਿਟੀਕਲ ਮੋਟੀਵੇਟਿਡ ਹੈ । ਇਸ ਦੇ ਵਿਚ ਇਸ ਤਰ੍ਹਾਂ ਦੇ ਪ੍ਰੋਵਿਜ਼ਨ ਲਿਆਂਦੇ ਗਏ ਹਨ ਜਿਸ ਦੇ ਨਾਲ ਇਸ ਵਕਤ ਜੋ ਮੌਜੂਦਾ, ਸੋਸਾਇਟੀ ਦੀ ਐਡਮਿਨਿਸਟਰੇਸ਼ਨ ਚਲ ਰਹੀ ਹੈ ਉਸ ਨੂੰ ਹਟਾ ਕੇ ਇਕ ਨਵੀਂ ਕਿਸਮ ਦੀ ਐਡਮਿਨਿਟਰੇਸ਼ਨ ਲਿਆਂਦੀ ਜਾਵੇ । ਇਹ ਜਿਹੜੀ ਚੀਜ਼

ਹੈ। ਇਹ ਕੋਆਪਰੇਟਿਵ ਡੀਪਾਰਟਮੈਂਟ ਦੇ ਪੋਲੀਟੀਕਲ ਮੋਟੀਵੇਟਿਡ ਦੀ ਗਲ ਹੈ ਔਰ ਮੈਂ ਇਹ ਇਕੱਲਾ ਹੀ ਨਹੀਂ ਬਲਕਿ ਇਕ ਅਕਾਲੀ ਮੈਂਬਰ ਨੇ ਹਾਈਕੋਰਟ ਵਿਚ ਰਿਟ ਕੀਤੀ ਹੈ (ਵਿਘਨ) ਇਕ ਅਸੈਂਬਲੀ ਦਾ ਮੈਂਬਰ ਹੈ ਔਰ ਜੋ ਅਕਾਲੀ ਪਾਰਟੀ ਦਾ ਮੈਂਬਰ ਹੈ ਨਾਲ ਹੀ ਉਹ ਕੋਆਪਰੇਟਿਵ ਬੈਂਕ ਦਾ ਚੇਅਰਮੈਨ ਵੀ ਹੈ, ਉਸ ਨੇ ਹਾਈਕੋਰਟ ਵਿਚ ਆਰਡੀਨੈਂਸ ਦੇ ਖਿਲਾਫ ਰਿਟ ਕੀਤੀ ਹੈ। ਉਸ ਦੇ ਵਿਚੋਂ ਮੈਂ ਦੋ ਕਲਾਜ਼ਾਂ ਪੜ੍ਹ ਕੇ ਸੁਣਾਉਂਦਾ ਹਾਂ ਜਿਸ ਤੋਂ ਇਹ ਕਲੀਅਰ ਹੋ ਜਾਵੇਗਾ।

(Sardar Jasdev Singh Sandhu, a member of the Panel of Chairmen, in the Chair.)

It is absolutely unconstitutional. It is interference in the internal affairs of a society-

ਇਹ ਦੋਵੇਂ ਕਲਾਜ਼ਾਂ ਇਸ ਤਰ੍ਹਾਂ ਹਨ :

'That the impugned clauses of the Ordinance have the effect of converting the Co-operative Societies into Government Departments under the control of the Registrar, Co-operative Societies. This is in violation of the basic principles of 'Co-operation' and the State Government have no legislative authority to make law in this respect.

Further it has been stated :-

'That the Political Party in power in the State is acting malafide so much so that under the garb of the powers given to Government officials in the Ordinance they want to change the management of the Co-operative Societies in Punjab, which is by and for being controlled by the Congress Party'.

ਇਹ ਦੋ ਪਹਿਰੇ ਮੈਂ ਉਸ ਰਿਟ ਪਟੀਸ਼ਨ ਵਿਚੋਂ ਪੜ੍ਹੇ ਹਨ, ਜਿਹੜੀ ਰਿਟ ਪਟੀਸ਼ਨ ਇਕ ਅਕਾਲੀ ਐਮ. ਐਲ. ਏ. ਨੇ ਜਿਹੜੇ ਕਿ ਹਾਊਸ ਦੇ ਮੈਂਬਰ ਹਨ ਕੋਰਟ ਵਿਚ ਕੀਤੀ ਅਤੇ ਉਸ ਵਿਚ ਕਿਹਾ। ਇਹੋ ਨਹੀਂ ਬਲਕਿ ਉਨ੍ਹਾਂ ਨੇ ਆਪਣਾ ਐਫੀਡੇਵਿਟ ਵੀ ਨਾਲ ਦਿਤਾ। ਮੈਂ ਸਮਝਦਾ ਹਾਂ ਕਿ ਇਸ ਤੋਂ ਵੱਧ ਮੈਂ ਇਸ ਗੌਰਮੈਂਟ ਨੂੰ ਹੋਰ ਕੀ ਸਾਰਟੀਫਿਕੇਟ ਦੇ ਸਕਦਾ ਹਾਂ। ਮੈਂ ਤਾਂ ਇਹ ਕਹਾਂਗਾ ਕਿ ਇਹ ਬਿਲ ਕਾਂਗਰਸੀਆਂ ਨੂੰ ਕੋਆਪਰੇਟਿਵ ਸੋਸਾਇਟੀਆਂ ਵਿਚੋਂ ਕਢਣ ਲਈ ਅਤੇ ਕੋਆਪਰੇਟਿਵ ਸੋਸਾਇਟੀਆਂ ਨੂੰ ਕੋਆਪਰੇਟਿਵ ਡਿਪਾਰਟਮੈਂਟਾਂ ਵਿਚ ਕਨਵਰਟ ਕਰਨ ਵਾਸਤੇ ਇਹ ਬਿਲ ਲਿਆਂਦਾ ਗਿਆ ਹੈ।

ਚੇਅਰਮੈਨ ਸਾਹਿਬ, ਇਸਦੇ ਵਿਚ ਕਈ ਐਸੇ ਪਰੋਵੀਜ਼ਨ ਲਿਆਂਦੇ ਗਏ ਜਿਨ੍ਹਾਂ ਨੂੰ ਚੀਫ ਮਨਿਸਟਰ ਸਾਹਿਬ ਰੈਫਰ ਕਰਨਗੇ, ਜਿਨ੍ਹਾਂ ਬਾਰੇ ਕਿਹਾ ਗਿਆ ਕਿ ਇਸ ਤਰ੍ਹਾਂ ਪਰੋਵੀਜ਼ਨ ਕਈ ਹੋਰ ਸਟੇਟਾਂ ਵਿਚ ਵੀ ਹਨ। ਹੋ ਸਕਦਾ ਹੈ ਕਿ ਐਸੇ ਪਰੋਵੀਜ਼ਨਜ਼ ਯੂ. ਪੀ. ਵਿਚ ਹੋਣ ਜਾਂ ਮਹਾਰਾਸ਼ਟਰ ਵਿਚ ਹੋਣ, ਪਰ, ਚੇਅਰਮੈਨ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ 1961 ਵਿਚ ਜਦੋਂ ਪਰਿੰਸੀਪਲ ਐਕਟ ਬਣਿਆ ਸੀ ਅਤੇ ਡਰਾਫਟ ਜਿਹੜਾ ਹਾਊਸ ਵਿਚ ਉਸ ਵੇਲੇ ਆਇਆ ਸੀ ਤਾਂ ਇਹ ਚੀਜ਼ਾਂ ਉਸ ਵੇਲੇ ਉਸ ਡਰਾਫਟ ਵਿਚ ਮੌਜੂਦ ਸਨ। ਜਿਹੜੀਆਂ ਅਜ ਬਿਲ ਦੇ ਜ਼ਰੀਏ ਲਿਆਂਦੀਆਂ ਗਈਆਂ ਹਨ। ਉਸ ਨੂੰ ਕਾਂਗਰਸ ਪਾਰਟੀ ਨੇ ਰਿਜੈਕਟ ਕੀਤਾ ਸੀ। ਉਹ ਇਸ ਲਈ ਰਿਜੈਕਟ ਕੀਤਾ ਸੀ, ਕਿਉਂਕਿ ਇਹ

[ਸਰਦਾਰ ਉਮਰਾਓ ਸਿੰਘ]
ਐਕਸੈਸਿਵ ਪਾਵਰਜ਼ ਸਨ ਜਿਹੜੀਆਂ ਰਜਿਸਟਰਾਰ ਨੂੰ ਦਿਤੀਆਂ ਜਾਣੀਆਂ ਸਨ। ਅਤੇ ਅਜ ਤੋਂ 7–8 ਸਾਲ ਪਹਿਲਾਂ ਜਿਹੜੀਆਂ ਪਾਵਰਜ਼ ਰਜਿਸਟਰਾਰ ਨੂੰ ਨਹੀਂ ਸਨ ਦਿਤੀਆਂ ਉਹ ਪਾਵਰਜ਼ ਅਜ ਰਜਿਸਟਰਾਰ ਨੂੰ ਦੇਣ ਲਈ ਇਕ ਨਵੇਂ ਢੰਗ ਨਾਲ ਹਾਊਸ ਵਿਚ ਇਹ ਬਿਲ ਲੈ ਆਏ ਹਨ। ਰਜਿਸ-ਟਰਾਰ ਨੂੰ ਇਕ ਬਿਗ ਬੌਸ ਬਣਾਉਣ ਦੇ ਯਤਨ ਕੀਤੇ ਜਾ ਰਹੇ ਹਨ। ਇਹ ਠੀਕ ਨਹੀਂ ਹੈ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂ ਕਿ ਇਹ ਜਿਹੜਾ ਬਿਲ, ਇਹ ਜਿਹੜਾ ਆਰਡੀਨੈਂਸ ਹੈ, ਇਸਦੇ ਵਿਚ ਕਲੀਅਰਲੀ ਪਾਵਰਜ਼ ਉਸਨੂੰ ਦਿਤੀਆਂ ਜਾ ਰਹੀਆਂ ਹਨ ਜਿਹੜੀਆਂ ਕਿ ਆਰਬੀਟਰੇਰੀ ਅਤੇ ਐਕਸੈਸਿਵ ਹਨ। ਇਹ ਜਿਹੜੇ ਸਟੈਪਸ ਉਠਾਏ ਜਾ ਰਹੇ ਹਨ ਇਹ ਕੋਆਪਰੇਟਿਵ ਸੋਸਾਈਟੀਆਂ ਨੂੰ ਖ਼ਤਮ ਕਰਨ ਲਈ ਉਠਾਏ ਜਾ ਰਹੇ ਹਨ।

ਚੇਅਰਮੈਨ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਜਿਹੜੀ ਕਲਾਜ਼ ਚਾਰ ਹੈ ਉਸਦੇ ਵਿਚ ਅਗੇ ਹੀ ਬਾਈ ਲਾਜ਼ ਕੋਆਪਰੇਟਿਵ ਸੋਸਾਇਟੀਆਂ ਬਣਾਉਂਦੀਆਂ ਹਨ ਅਤੇ ਰਜਿਸਟਰਾਰ ਬਾਈ ਲਾਜ਼ ਰਕਮੈਂਡ ਕਰਦਾ ਸੀ। ਅਗਰ ਉਨ੍ਹਾਂ ਬਾਈ ਲਾਜ਼ਾਂ ਵਿਚ ਸੋਸਾਇਟੀਆਂ ਕੋਈ ਅਮੈਂਡਮੈਂਡ ਕਰਨੀਆਂ ਚਾਹੁੰਦੀਆਂ ਹਨ ਤਾਂ ਉਹ ਰਜਿਸਟਰਾਰ ਨੂੰ ਪੁਛ ਕੇ ਕਰ ਸਕਦੀਆਂ ਹਨ। ਪਰ ਹੁਣ ਜਿਹੜਾ ਬਿਲ ਲਿਆਂਦਾ ਗਿਆ ਹੈ ਜਿਹੜਾ ਆਰਡੀਨੈਂਨਸ ਲਿਆਂਦਾ ਗਿਆ ਹੈ ਇਸ ਦੇ ਮੁਤਾਬਿਕ ਭਾਵੇਂ ਕਿਸੇ ਕੋਆਪਰੇਟਿਵ ਸੋਸਾਇਟੀ ਵਿਚ ਗੌਰਮਿੰਟ ਦਾ ਹਿਸਾ ਹੈ ਜਾਂ ਨਹੀਂ, ਅਗਰ ਕਿਸੇ ਦਾ ਕੋਈ ਇੰਡੀਵਿਜੁਅਲ ਇੰਟਰੈਸਟ ਹੈ ਤਾਂ ਰਜਿਸਟਰਾਰ ਜਿਹੜਾ ਹੈ ਉਹ ਕਹਿ ਸਕਦਾ ਹੈ ਕਿ ਬਾਈਲਾਜ਼ ਵਿਚ ਫ਼ਲਾਂ ਅਮੈਂਡਮੈਂਟ ਤੁਹਾਨੂੰ ਮਨਜ਼ੂਰ ਕਰਨੀ ਪਏਗੀ ਅਤੇ ਉਹ ਇਕ ਨੋਟੀਫਾਈਡ ਅਮੈਂਡਮੈਂਟ ਕਰਨੀ ਪਏਗੀ। ਮੈਂ ਸਮਝਦਾ ਹਾਂ ਕਿ ਇਹ ਬੜੀ ਭਾਰੀ ਪਾਵਰ ਹੈ ਜਿਹੜੀ ਰਜਿਸਟਰਾਰ ਨੂੰ ਦਿਤੀ ਗਈ ਹੈ।

ਚੇਅਰਮੈਨ ਸਾਹਿਬ ਫ਼ੇਰ ਜਿਹੜੀ ਕਲਾਜ਼ 6 ਹੈ ਅਮਲਗਾਮੇਸ਼ਨ ਦੇ ਬਾਰੇ; ਉਸਦੇ ਬਾਰੇ ਮੈਂ ਅਰਜ਼ ਕਰਾਂਗਾ ਕਿ ਜੇ 2 ਜਾਂ 3 ਸੋਸਾਈਟੀਆਂ ਨੂੰ ਅਮਲਗਾਮੇਟ ਕਰਨਾ ਹੈ ਜਾਂ ਕਿਸੇ ਇਕ ਵਡੀ ਸੋਸਾਇਟੀ ਨੂੰ ਡਿਵਾਈਡ ਕਰਨਾ ਹੈ ਤਾਂ ਇਹ ਪਾਵਰਜ਼ ਰਜਿਸਟਰਾਰ ਨੂੰ ਦੇਣ ਵਾਸਤੇ 1961 ਵਿਚ ਇਸ ਕਰਕੇ ਨਹੀਂ ਦਿਤੀਆਂ ਗਈਆਂ ਸਨ ਅਤੇ ਇਹ ਪਾਵਰਜ਼ ਸੋਸਾਇਟੀ ਨੂੰ ਦਿਤੀਆ ਗਈਆਂ ਸਨ ਕਿ ਉਨ੍ਹਾਂ ਦੀ ਕਨਸੈਂਟ ਨਾਲ ਇਸ ਤਰ੍ਹਾਂ ਕੀਤਾ ਜਾ ਸਕੇ। ਉਨ੍ਹਾਂ ਦੀ ਕਨਸੈਂਟ ਨਾਲ ਡਿਵਾਇਡ ਵੀ ਹੋ ਸਕਦੀ ਹੈ ਇਕ ਵਡੀ ਸੋਸਾਇਟੀ ਅਤੇ ਕਈ ਸੋਸਾਇਟੀਆਂ ਮਿਲ ਵੀ ਸਕਦੀਆਂ ਹਨ। ਅਤੇ ਜੇ ਸੋਸਾਇਟੀਆਂ ਦੀ ਕਨਸੈਂਟਸ ਤੋਂ ਬਿਨਾ ਜੇ ਕੋਈ ਡਿਵੀਜ਼ਨ ਜਾਂ ਅਮਲਗਾਮੇਸ਼ਨ ਕੀਤੀ ਜਾਏ ਤਾਂ ਫਿਰ ਕਿਥੇ ਰਹਿੰਦੀ ਹੈ ਉਨ੍ਹਾਂ ਦੀ ਐਟਾਨੋਮੀ। ਜਿਹੜੀ ਕਾਂਸਟੀਚਿਊਸ਼ਨ ਦੀ ਸਪਿਰਟ ਹੈ ਕੋਆਪਰੇਟਿਵ ਤੌਰ ਤੇ ਕੰਮ ਕਰਨ ਦੀ, ਉਹ ਕਿਸ ਤਰ੍ਹਾਂ ਰਹਿ ਸਕਦੀ ਹੈ।

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਜਿਹੜੀ ਕਲਾਜ਼ 7 ਹੈ ਉਸਦੇ ਵਿਚ ਰੇਸਟ੍ਰਿਕਸ਼ਨ ਰਖੀ ਗਈ ਹੈ ਕਿ ਕੋਈ ਵੀ ਇੰਡੀਵਿਜੁਅਲ ਕਿਸੇ ਸੈਂਟਰਲ ਸੋਸਾਇਟੀ ਦਾ ਮੈਂਬਰ ਨਹੀਂ ਬਣ ਸਕਦਾ :—

'No member shall be admitted accept with approval of the Registrar......'

ਜੇ ਕੋਈ ਸੈਂਟਰਲ ਜਾਂ ਏ-ਪੈਕਸ ਸੋਸਾਇਟੀ ਦਾ ਮੈਂਬਰ ਹੈ ਤਾਂ ਉਹ ਇਸਦੇ ਅਨੁਸਾਰ ਆਪਣਾ ਸ਼ੇਅਰ ਫਿਕਸ ਸਮੇ ਤਕ ਵਿਦਡਰਾ ਕਰ ਲਵੇ। ਸਿਰਫ ਪੰਜ ਸੱਤ ਸੋਸਾਈਟੀਆਂ ਨੂੰ ਛਡ ਕੇ ਬਾਕੀ ਸਾਰੀਆਂ ਅਜਿਹੀਆਂ ਸੋਸਾਇਟੀਆਂ ਵਿੱਚ ਇੰਡੀਵੀਜੁਅਲ ਮੈਂਬਰ ਹਨ। ਜਿਸ ਤਰ੍ਹਾਂ ਕੋਆਪਰੇਟਿਵ ਕੋਲਡ ਸਟੋਰੇਜ ਹਨ, ਕੋਅਪ੍ਰੇਟਿਵ ਮਾਰਟਗੇਜ਼ ਬੈਂਕਸ ਹਨ ਜਾਂ ਕੋਆਪ੍ਰੇਟਿਵ ਮਾਰਕੀਟਿੰਗ ਸੋਸਾਇਟੀਆਂ ਹਨ, ਇਹ ਸਾਰੀਆਂ ਸੋਸਾਇਟੀਆਂ ਹੁਣ ਸਿਰਫ ਫ਼ਾਰਮਰ ਵਾਸਤੇ ਹੀ ਬਣ ਗਈਆਂ ਹਨ ਜਦੋਂ ਉਹ ਬਣੀਆਂ ਸਨ ਉਹ ਇੰਡੀਵੀਜੁਅਲਜ਼ ਵਾਸਤੇ ਸਨ ਪਰ ਹੁਣ ਇਸ ਬਿਲ ਨਾਲ ਉਹ ਸੈਂਟਰਲ ਬਣ ਜਾਣਗੀਆਂ। ਮੈਂ ਅਰਜ਼ ਕਰਾਂ ਕਿ ਉਨ੍ਹਾਂ ਦੇ ਸੈਂਟਰਲ ਬਣ ਜਾਣ ਨਾਲ ਇੰਡੀਵੀਜੁਅਲ ਨੂੰ ਆਪਣਾ ਹਿੱਸਾ ਫ਼ੋਰਸੀਬਲੀ ਵਿਦਡਰਾ ਕਰਨਾ ਪਵੇਗਾ। ਮੈਂ ਸਮਝਦਾ ਹਾਂ ਕਿ ਇਹ ਇਕ ਡਰਾਮਾਟਿਕ ਸਟੇਜ ਹੈ। ਜਿਹੜਾ ਇਸ ਸਟੇਜ ਤੇ ਨਹੀਂ ਜਾਣਾ ਚਾਹੀਦਾ। ਫਿਰ ਪ੍ਰਾਈਮਰੀ ਸੋਸਾਇਟੀਆਂ ਕਿਹੜੀਆ ਹੋਣਗੀਆਂ, ਸੈਂਟਰਲ ਸੋਸਾਇਟੀਆਂ ਕਿਹੜੀਆਂ ਹੋਣਗੀਆਂ ਅਤੇ ਐਪਿਕਸ ਸੋਸਾਇਟੀਆਂ ਕਿਹੜੀਆਂ ਹੋਣਗੀਆਂ, ਉਨ੍ਹਾਂ ਦੇ ਬਾਈਲਾਜ਼ ਇਹ ਹੁਣ ਆਪ ਦਸਣਗੇ। ਪ੍ਰਾਈਮਰੀ ਨੂੰ ਭਾਵੇਂ ਐਪਿਕਸ ਬਣਾ ਦੇਣ ਅਤੇ ਭਾਵੇਂ ਸੈਂਟਰਲ ਬਣਾ ਦੇਣ। ਜੇ ਸੈਂਟਰਲ ਬਣ ਗਈਆਂ ਤਾਂ ਉਸਦੇ ਵਿਚੋਂ ਇੰਡੀਵੀਜੁਅਲ ਨੂੰ ਕਢ ਦਿਤਾ ਜਾਏਗਾ। According to this provision he is to withdraw his share. ਇਸਦੇ ਵਿੱਚ ਕਿਤੇ ਨਹੀਂ ਲਿਖਿਆ ਕਿ ਜਿਹੜੀ ਸੈਂਟਰਲ ਸੋਸਾਇਟੀ ਹੋਏਗੀ ਉਸਦੇ ਵਿੱਚ ਇੰਡੀਵੀਜੁਅਲ ਮੈਂਬਰ ਰਹਿ ਸਕਦੇ ਹਨ। ਭਾਵੇਂ ਉਸਦੇ ਪਹਿਲਾਂ 95 ਪ੍ਰਤੀਸ਼ਤ ਇੰਡੀਵੀਜੁਅਲ ਮੈਂਬਰ ਕਿਉਂ ਨਾ ਹੋਣ। ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਸੈਕਸ਼ਨ 10 ਹੈ ਉਸਦੇ ਵਿਚ ਕਹਿੰਦੇ ਹਨ ਕਿ ਜੇ ਇਸ ਆਰਡੀਨੈਂਸ/ਬਿਲ ਦੇ ਮੁਤਾਬਕ, ਭਾਵੇਂ ਕਿਸੇ ਸੋਸਾਇਟੀ ਦੇ ਇਲੈਕਸ਼ਨ ਹੋਏ ਨੂੰ 6 ਮਹੀਨੇ, 10 ਮਹੀਨੇ ਜਾਂ ਸਾਲ ਹੀ ਹੋਇਆ ਹੈ ਅਤੇ ਉਹ ਇਲੈਕਸ਼ਨ ਜਿਹੜੇ ਉਨ੍ਹਾਂ ਦੇ ਬਾਈ ਲਾਜ਼ ਦੇ ਮੁਤਾਬਕ ਹੋਏ ਹੋਏ ਹਨ ਔਰ ਜਿਨ੍ਹਾਂ ਦੀ ਮਿਆਦ ਤਿੰਨ ਸਾਲ ਤਕ ਹੈ, ਉਹ ਇਲੈਕਸ਼ਨ ਮੁੜ ਕੇ ਕਰਾਉਣ। ਇਸ ਤੋਂ ਹੋਰ ਐਕਸੈਸਿਵ ਪਾਵਰ ਹੋਰ ਕੀ ਹੋ ਸਕਦੀ ਹੈ। ਇਹੋ ਨਹੀਂ, ਇਹ ਕਿਹਾ ਗਿਆ ਹੈ ਕਿ ਪ੍ਰਾਈਮਰੀ, ਐਪਿਕਸ ਅਤੇ ਸੈਂਟਰਲ ਸੋਸਾਇਟੀਆਂ ਸਾਰੀਆਂ ਦੇ ਇਲੈਕਸ਼ਨ 90 ਦਿਨਾਂ ਦੇ ਅੰਦਰ ਅੰਦਰ ਹੋ ਜਾਣ ਅਤੇ ਜੇ ਨਹੀਂ ਹੋਣਗੇ ਤਾਂ ਉਨ੍ਹਾਂ ਸੋਸਾਇਟੀਆਂ ਵਿੱਚ 6 ਮਹੀਨੇ ਵਾਸਤੇ ਐਡਮਨਿਸਟਰੇਟਰ ਮੁਕਰਰ ਕਰ ਦਿਤਾ ਜਾਏਗਾ। ਇਨ੍ਹਾਂ ਪ੍ਰੋਵੀਜ਼ਨਜ਼ ਨੂੰ ਹਾਲੇ ਚੀਫ਼ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਇਹ ਇਨੋਸੈਂਟ ਹਨ।

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਇਸੇ ਕਲਾਜ਼ ਵਿੱਚ ਅਗੇ ਲਿਖਿਆ ਹੈ ਕਿ ਉਹ ਸੋਸਾਇਟੀਆਂ ਜਿਨ੍ਹਾਂ ਵਿੱਚ ਗੌਰਮੈਂਟ ਦਾ ਸ਼ੇਅਰ ਹੋਵੇਗਾ ਉਥੇ ਗੌਰਮਿੰਟ ਇਕ ਚੇਅਰਮੈਨ ਆਪਣਾ ਲਾ ਸਕਦੀ ਹੈ ਅਤੇ ਇਕ ਮੈਨੇਜਿੰਗ ਡਾਇਰੈਕਟਰ ਲਾ ਸਕਦੀ ਹੈ ਅਤੇ ਉਨ੍ਹਾਂ ਨੂੰ ਪੇ ਵੀ ਦੇ ਸਕਦੀ ਹੈ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂ ਕਿ ਕਈ ਸੋਸਾਇਟੀਆ ਐਸੀਆਂ ਹਨ ਜਿਨ੍ਹਾਂ ਦਾ ਲਖਾਂ ਦਾ ਹੀ ਨਹੀਂ ਕਰੋੜਾਂ ਦਾ ਬਿਜ਼ਨੈਸ ਚਲ ਰਿਹਾ ਹੈ ਔਰ ਉਥੇ ਨਾਨ-ਅਫ਼ੀਸ਼ਲ ਚੇਅਰਮੈਨ ਅਤੇ ਨਾਨ-ਆਫ਼ਸ਼ੀਲ ਡਾਇਰੈਕਟਰ ਕੰਮ ਕਰ ਰਹੇ ਹਨ ਅਤੇ ਉਹ ਸੋਸਾਇਟੀਆਂ ਬਾਖੂਬੀ ਚਲ ਰਹੀਆਂ ਹਨ। ਜਿੰਨੇ ਕੋਆਪ੍ਰੇਟਿਵ ਬੈਂਕ ਹਨ, ਹੋਲਸੇਲ ਸੋਸਾਇਟੀਆਂ ਹਨ ਜਾਂ ਮਾਰਕਿਟਿੰਗ ਸੋਸਾਇਟੀਆਂ ਹਨ ਜਿਨ੍ਹਾਂ ਦਾ ਕਾਰੋਬਾਰ ਬੜਾ ਅਛਾ ਚਲ ਰਿਹਾ ਹੈ ਅਤੇ ਉਹ ਅੱਫ਼ੀਸ਼ੈਂਟਲੀ ਚਲ ਰਹੀਆਂ ਹਨ ਤਾਂ

[ਸਰਦਾਰ ਉਮਰਾਓ ਸਿੰਘ]

ਉਹ ਇਸ ਕਰਕੇ ਚਲ ਰਹੀਆਂ ਹਨ ਕਿਉਂਕਿ ਉਨ੍ਹਾਂ ਦੇ ਚੇਅਰਮੈਨ ਔਰ ਉਨ੍ਹਾਂ ਦੇ ਮੈਨੇਜਿੰਗ ਡਾਇਰੈਕਟਰ ਜਿਹੜੇ ਹਨ ਉਹ ਸ਼ੇਅਰ-ਹੋਲਡਰਜ਼ ਹਨ ਅਤੇ ਬੜੀ ਰਿਸਪੌਂਸੀਬਿਲੀਟੀ ਨਾਲ ਕੰਮ ਕਰ ਰਹੇ ਹਨ। ਪਰ ਜਿਹੜਾ ਇਹ ਪ੍ਰੋਵੀਜ਼ਨ ਕਰ ਦਿਤਾ ਹੈ ਕਿ ਉਨ੍ਹਾਂ ਵਿੱਚ ਸਰਕਾਰੀ ਅਫ਼ਸਰ ਲਾ ਦਿਓ ਫਿਰ ਉਨ੍ਹਾਂ ਨੂੰ ਤਨਖ਼ਾਹ ਵੀ ਸੋਸਾਇਟੀਆਂ ਦੇ ਫੰਡਜ਼ ਵਿਚੋਂ ਦਿਉ ਅਤੇ ਫਿਰ ਉਨ੍ਹਾਂ ਦੀ ਮਿਆਦ ਦੋ ਸਾਲ ਕਰ ਦਿਓ-ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਸਾਰੀਆਂ ਸੋਸਾਇਟੀਆਂ ਸਹੀ ਚਲ ਰਹੀਆਂ ਹਨ। ਹੋ ਸਕਦਾ ਹੈ ਕਿ ਇਕ ਪ੍ਰਤੀਸ਼ਤ ਜਾਂ ਦੋ ਪ੍ਰਤੀਸ਼ਤ ਐਸੀਆਂ ਸੋਸਾਇਟੀਆਂ ਹੋਣਗੀਆਂ ਜਿਨ੍ਹਾਂ ਵਿਚ ਕੋਈ ਗੜਬੜ ਹੋਵੇ। ਪਰ 1 ਜਾਂ 2% ਵਾਸਤੇ ਐਸਾ ਡਰਾਮਾਟਿਕ ਪ੍ਰੋਵੀਜ਼ਨ ਰਖਣਾ ਚੰਗੀ ਗਲ ਨਹੀਂ ਲਗਦੀ। ਉਸ ਪੰਜਾਬ ਦੇ ਵਿੱਚ ਜਿਹੜਾ ਸਾਰੇ ਹਿੰਦੁਸਤਾਨ ਵਿੱਚ ਇਸ ਗਲ ਲਈ ਇਕ ਨੰਬਰ ਤੇ ਹੈ, ਇਹ ਬਿਲਕੁਲ ਸ਼ੋਭਾ ਨਹੀਂ ਦਿੰਦਾ।

ਚੇਅਰਮੈਨ ਸਾਹਿਬ, ਮੇਰਾ ਆਪਣਾ ਤਜ਼ਰਬਾ ਹੈ ਕਿ ਗ਼ਬਨ ਸਿਰਫ਼ ਉਨ੍ਹਾਂ ਸੋਸਾਈਟਆਂ ਵਿਚ ਹਨ, ਜਿਨ੍ਹਾਂ ਵਿੱਚ ਗੌਰਮਿੰਟ ਦੇ ਆਪਣੇ ਅਫ਼ਸਰ ਲਗੇ ਹੋਏ ਹਨ। ਜਿੰਨੇ ਵੀ ਗੌਰਮਿੰਟ ਨੇ ਕੋਆਪ੍ਰੇਟਿਵ ਸਟੋਰਜ਼ ਖੋਲ੍ਹੇ ਹਨ, ਤੁਸੀਂ ਵੇਖ ਲਵੋ ਕਿ ਉਨ੍ਹਾਂ ਸਾਰਿਆਂ ਵਿੱਚ ਲਖਾਂ ਰੁਪਏ ਦੇ ਗ਼ਬਨ ਹੋਏ ਹੋਏ ਹਨ, ਕਿਉਂਕਿ ਉਥੇ ਗੌਰਮੈਂਟ ਆਫੀਸਰ ਕੰਮ ਕਰਦੇ ਹਨ, ਕਿਸੇ ਪ੍ਰਾਈਵੇਟ ਸੋਸਾਇਟੀ ਵਿੱਚ ਇਹ ਚੀਜ਼ ਤੁਹਾਨੂੰ ਨਹੀਂ ਮਿਲੇਗੀ ਜਿੰਨੇ ਗ਼ਬਨ ਹੁੰਦੇ ਹਨ ਉਥੇ ਹੁੰਦੇ ਹਨ ਜਿਥੇ ਮੈਨੇਜਿੰਗ ਡਾਇਰੈਕਟਰ, ਕੋਈ ਇਨਸਪੈਕਟਰ ਲਗਿਆ ਹੋਇਆ ਹੁੰਦਾ ਹੈ ਜਾਂ ਕੋਈ ਕਾਰਿੰਦਾ ਕਿਸੇ ਅਫਸਰ ਦਾ ਰਿਸ਼ਤੇਦਾਰ ਲਗਿਆ ਹੋਇਆ ਹੁੰਦਾ ਹੈ। (ਵਿਘਨ) ਰੂਲਜ਼ ਮੁਤਾਬਿਕ ਮੈਂ ਅਗਰ ਰੈਲੇਵੈਂਟ ਹੋਵਾਂ ਤਾਂ ਦੋ ਘੰਟੇ ਬੋਲ ਸਕਦਾ ਹਾਂ। ਜਿਥੇ ਕੋਈ ਅਫਸਰ ਲਗਦਾ ਹੈ ਉਥੇ ਹੀ ਖਬਰ ਆਉਂਦੀ ਹੈ ਕਿ ਇਤਨੇ ਲਖ ਦਾ ਗ਼ਬਨ ਹੋ ਗਿਆ। ਇਥੇ ਮਾਰਕਿਟਿੰਗ ਫੈਡਰੇਸ਼ਨ ਦਾ ਜਿਕਰ ਆਇਆ। ਉਸ ਦਾ 200 ਕਰੋੜ ਰੁਪਏ ਦਾ ਵਰਕਿੰਗ ਕੈਪੀਟਲ ਹੈ, ਮੁਲਕ ਵਿਚ ਸਭ ਤੋਂ ਵਡੀ ਸੋਸਾਇਟੀ ਹੈ। ਇਸ ਦਾ ਮੈਨੇਜਿੰਗ ਡਾਇਰੈਕਟਰ ਕੌਣ ਹੈ ? ਰਜਿਸਟ੍ਰਾਰ। (ਵਿਘਨ) ਪਰ ਚੇਅਰਮੈਨ ਜੋ ਨਾਨ-ਆਫ਼ੀਸ਼ਲ ਸੀ ਬਾਈਲਾਜ਼ ਦੇ ਮੁਤਾਬਿਕ ਉਸ ਨੂੰ ਕੋਈ ਐਗਜ਼ੈਕਟਿਵ ਦੇ ਇਖਤਿਆਰ ਨਹੀਂ ਹਨ। ਜਾਪਦਾ ਹੈ ਕਿ ਮਨਿਸਟਰ ਸਾਹਿਬ ਨੂੰ ਇਨ੍ਹਾਂ ਗਲਾਂ ਦਾ ਪਤਾ ਨਹੀਂ ਹੈ ਕਿਉਂਕਿ ਇਹ ਕਿਸੇ ਸੋਸਾਇਟੀ ਦੇ ਮੈਂਬਰ ਨਹੀਂ।

**ਖੁਰਾਕ ਅਤੇ ਸਪਲਾਈ ਮੰਤਰੀ (ਸਰਦਾਰ ਬਲਵੰਤ ਸਿੰਘ)** : ਮੈਂ ਪੰਜ ਸੋਸਾਇਟੀਆਂ ਦਾ ਮੈਂਬਰ ਹਾਂ।

**ਸਰਦਾਰ ਉਮਰਾਓ ਸਿੰਘ** : ਫਿਰ ਆਪ ਨੂੰ ਪਤਾ ਹੋਣਾ ਹੈ ਕਿ ਚੇਅਰਮੈਨ ਨੂੰ ਐਗਜ਼ੈਕਟਿਵ ਇਖਤਿਆਰ ਨਹੀਂ ਹੁੰਦੇ। ਸੋ ਇਹ ਜਿਹੜਾ ਇਸ ਬਿਲ ਵਿਚ ਪ੍ਰੋਵੀਜ਼ਨ ਲਿਆਂਦਾ ਗਿਆ ਹੈ ਇਹ ਕਿਸੇ ਤਰ੍ਹਾਂ ਵੀ ਜਸਟੀਫਾਈਡ ਨਹੀਂ ਹੈ ਇਹ ਐਕਸੈਸਿਵ ਹੈ ਅਤੇ ਇਨ੍ਹਾਂ ਦੇ ਆਪਣੇ ਮਨਜ਼ੂਰੇ ਨਜ਼ਰ ਅਫਸਰ ਲਗਿਆ ਕਰਨਗੇ ਅਤੇ ਗ਼ਬਨ ਹੋਣਗੇ। ਸਰਕਾਰੀ ਮਹਿਕਮਿਆਂ ਵਿਚ ਜਿੰਨੀ ਐਫੀਸ਼ੈਂਸੀ ਹੈ ਉਹ ਛੁਪੀ ਹੋਈ ਗਲ ਨਹੀਂ ਹੈ, ਨਾਨ-ਆਫ਼ੀਸ਼ਲ ਮੂਵਮੈਂਟ ਦਾ ਬੇੜਾ ਬਿਠਾਉਣ ਵਾਲੀ ਗਲ ਹੈ।

ਇਸ ਤੋਂ ਅਲਾਵਾ ਕਲਾਜ਼ 12 ਵਿਚ ਲਿਖਿਆ ਹੈ ਕਿ ਰੀਮੂਵਲ ਹੋ ਸਕਦੀ ਹੈ ਜਦਕਿ ਪ੍ਰਿੰਸੀਪਲ ਐਕਟ ਵਿਚ 'ਸੁਪਰਸੈਸ਼ਨ ਆਫ਼ ਦੀ ਕਮੇਟੀ' ਸੀ । ਇਹ ਡਰਾਸਟਿਕ ਚੇਂਜ ਹੈ । ਸੁਪਰਸੈਸ਼ਨ ਮਗਰੋਂ ਐਡਮਨਿਸਟ੍ਰੇਟਰ ਮੁਕੱਰਰ ਹੋ ਸਕਦਾ ਹੈ ਫਿਰ ਹੀ ਇਲੈਕਸ਼ਨ ਹੋ ਸਕਦੀ ਹੈ । ਰੀਮੂਵਲ ਦੀ ਪਾਵਰ ਕਿਸੇ ਕਮਪਨੀ ਐਕਟ ਜਾਂ ਕਾਰਪੋਰੇਸ਼ਨ ਦੇ ਕੇਸ ਵਿਚ ਵੀ ਨਹੀਂ ਹੈ । ਕਿਸੇ ਨੂੰ ਰੀਮੂਵ ਕਰਨਾ ਅਤੇ ਫਿਰ 6 ਸਾਲ ਲਈ ਡਿਸਕਵਾਲੀਫਾਈ ਕਰ ਦੇਣਾ ਇਹ ਠੀਕ ਗਲ ਨਹੀਂ । ਅਗਰ ਕੋਈ ਮੈਂਬਰ ਗ਼ਬਨ ਕਰਦਾ ਹੈ ਤਾਂ ਸਰਚਾਰਜ ਹੋ ਸਕਦਾ ਹੈ ਸਾਰਾ ਪੈਸਾ ਕਮੇਟੀ ਪਾਸੋਂ ਲਿਆ ਜਾ ਸਕਦਾ ਹੈ । ਜਦ ਪ੍ਰਿੰਸੀਪਲ ਐਕਟ ਵਿਚ ਇਸ ਲਈ ਹੋਰ ਰੈਮੇਡੀਜ਼ ਹਨ ਤਾਂ ਫਿਰ ਰੀਮੂਵਲ ਦਾ ਪ੍ਰੋਵੀਜ਼ਨ ਕਰਨਾ ਕੋਆਪਰੇਟਿਵ ਸਪਿਰਿਟ ਦੇ ਖਿਲਾਫ ਹੈ ।

ਇਸ ਤੋਂ ਅਲਾਵਾ ਇਸ ਵਿਚ ਕਿਹਾ ਗਿਆ ਹੈ ਕਿ ਕਿਤਾਬਾਂ ਸੀਜ਼ ਹੋ ਸਕਦੀਆਂ ਹਨ । ਮੇਰਾ ਤਜ਼ਰਬਾ ਹੈ ਕਿ ਅਗਰ ਕਿਸੇ ਕਮੇਟੀ ਨੂੰ ਬਦਲਣਾ ਹੋਵੇ ਤਾਂ ਇਨਸਪੈਕਟਰ ਜਾ ਕੇ ਕਿਤਾਬਾਂ ਚੁਕ ਲਿਆਉਂਦਾ ਹੈ ਅਤੇ ਚੋਰੀ ਛੁਪੇ ਦੂਜੀ ਪਾਰਟੀ ਨੂੰ ਦੇ ਦਿੰਦਾ ਹੈ । ਇਨਸਪੈਕਟਰ ਦੀ ਪਾਵਰ ਪਹਿਲਾਂ ਹੀ ਹੈ ਜੋ ਕਿ ਬਹੁਤ ਮਿਸਯੂਜ਼ ਹੁੰਦੀ ਹੈ । ਹੁਣ ਤਾਂ ਕਿਤਾਬਾਂ ਰਜਿਸਟ੍ਰਾਰ ਦੇ ਦਫ਼ਤਰ ਵਿਚ ਹੀ ਪਈਆਂ ਰਹਿਣਗੀਆਂ । ਕੁਝ ਪੈਸਾ ਇਨਸਪੈਕਟਰ ਲੈ ਜਾਇਆ ਕਰੇਗਾ ਕੁਝ ਉਨ੍ਹਾਂ ਨੂੰ ਦੇ ਦਿਆ ਕਰੇਗਾ, ਇਸ ਤਰ੍ਹਾਂ ਦੀਆਂ ਗਲਾਂ ਹੋਇਆ ਕਰਨਗੀਆਂ । ਮੈਂ ਅਰਜ਼ ਕਰਦਾ ਹਾਂ ਕਿ ਜੋ ਰਿਟ ਪੇਟੀਸ਼ਨ ਹੋਈ ਹੈ ਉਸ ਵਿਚ ਇਸ ਕਾਨੂੰਨ ਦੀ ਵੈਲਿਡਿਟੀ ਚੈਲੇਂਜ ਹੋਈ ਹੈ । ਉਸ ਦੀ ਤਰੀਕ ਪਹਿਲੀ ਨਵੰਬਰ ਹੈ । ਮੇਰਾ ਖਿਆਲ ਸੀ ਕਿ ਇਹ ਪਹਿਲਾਂ ਦੇਖ ਲੈਣਗੇ ਕਿ ਇਸ ਦੀ ਕੋਰਟ ਵਿਚ ਕੀ ਦਸ਼ਾ ਹੁੰਦੀ ਹੈ ; ਪਰ ਇਨ੍ਹਾਂ ਨੇ ਇੰਤਜ਼ਾਰ ਨਹੀਂ ਕੀਤਾ । ਇਸ ਵਿਚ ਕਈ ਅਜਿਹੇ ਪ੍ਰੋਵੀਜ਼ਨ ਹਨ ਜੋ ਅਨਕਨਸਟੀਚਿਯੂਸ਼ਨਲ ਹਨ ।

ਇਸ ਵਿਚ ਆਰਟੀਕਲਜ਼ 14, 19 ਅਤੇ 31 ਦੀ ਕਲੀਅਰ ਉਲੰਘਨਾ ਹੋਈ ਹੈ । ਇਕ ਇਕ ਸਿਟੀਜ਼ਨ ਨੂੰ ਇਕਵੈਲੇਂਟੀ ਬੀਫੋਰ ਲਾ, ਪ੍ਰਾਪਰਟੀ ਦਾ ਹਕ ਐਸੋਸੀਏਸ਼ਨ ਫਾਰਮ ਕਰਨ ਦਾ ਹਕ ਅਤੇ ਕਮਪੈਨਸੇਸ਼ਨ ਦੀ ਗਰੰਟੀ ਕਨਸਟੀਚਿਯੂਸ਼ਨ ਨੇ ਦਿਤੀ ਹੈ । ਮਗਰ ਇਸ ਦੇ ਪ੍ਰੋਵੀਯਨ ਇਨ੍ਹਾਂ ਸਭ ਦੀ ਉਲੰਘਨਾ ਕਰਦੇ ਹਨ । ਦਫਾ 4 ਵਿਚ ਕਿਸੇ ਸੋਸਾਇਟੀ ਦੇ ਬਾਈਲਾਜ਼ ਨੂੰ ਫੋਰਸੀਬਲੀ ਅਮੈਂਡ ਕੀਤਾ ਜਾ ਸਕਦਾ ਹੈ । ਕੁਝ ਆਦਮੀ ਇਕ ਸੋਸਾਇਟੀ ਬਣਾਉਂਦੇ ਹਨ ਅਤੇ ਉਸ ਦੇ ਆਦਮੀ ਬਾਈਲਾਜ਼ ਬਣਾਉਂਦੇ ਹਨ । ਗਵਰਮੈਂਟ ਉਨ੍ਹਾਂ ਨੂੰ ਕਹਿ ਸਕਦੀ ਹੈ ਕਿ ਆਪ ਦੇ ਬਾਈਲਾਜ਼ ਇਹ ਨਹੀਂ ਇਹ ਹਨ , ਜੋ ਕਿ ਕਨਸਟੀਚਿਯੂਸ਼ਨ ਪਰਮਿਟ ਨਹੀਂ ਕਰਦਾ । ਫਿਰ ਹੈ ਅਮੈਲਗਾਮੇਸ਼ਨ ਐਂਡ ਡੀਵੀਜ਼ਨ ਆਫ਼ ਏ ਸੋਸਾਇਟੀ । ਇਹ ਪ੍ਰੋਵੀਯਨ ਵੀ ਅਨਕਨਸਟੀਚਿਯੂਸ਼ਨਲ ਹੈ । ਇਕ ਹੈ ਕਮਪਲਸਰੀ ਵਿਦਡਰਾਵਲ ਬਾਰੇ । ਕਿਸੇ ਨੇ ਸੋਸਾਇਟੀ ਬਣਾਈ ਹੈ ਉਹ 50 ਸਾਲ ਤੋਂ ਉਸ ਦਾ ਮੈਂਬਰ ਚਲਿਆ ਆ ਰਿਹਾ ਹੈ ਜਾਂ ਉਸ ਦਾ ਬਾਪ ਮੈਂਬਰ ਬਣਿਆ ਸੀ ਤੇ ਉਸ ਨੇ ਮੈਂਬਰਸ਼ਿਪ ਇਨਹੇਰਿਟ ਕੀਤੀ ਹੈ ਇਹ ਉਸ ਨੂੰ ਕਹਿਣਗੇ ਕਿ ਇਸ ਦੀ ਤਾਂ ਸੈਂਟ੍ਰਲ ਸੋਸਾਇਟੀ ਬਨਾਉਣੀ ਹੈ ਇਹ ਲਓ ਆਪਣਾ 100/–ਜੋ ਆਪ ਦਾ ਸ਼ੇਅਰ ਸੀ, ਭਾਵੇਂ ਅਜ ਅਨਆਫੀਸ਼ਲੀ ਉਸ ਸ਼ੇਅਰ ਦੀ ਕੀਮਤ 10,000/– ਰੁਪਿਆ ਹੋਵੇ । ਹੁਣ ਤੁਸੀਂ ਇਸ ਸੋਸਾਈਟੀ ਦੇ ਮੈਂਬਰ ਨਹੀਂ ਰਹੇ । ਇਹ ਗਲ ਵੀ ਫੰਡਮੈਂਟਲ ਰਾਈਟਸ ਦੀ ਉਲੰਘਨਾ ਹੈ । ਫਿਰ ਕਲਾਸੀਫਿਕੇਸ਼ਨ ਆਫ਼ ਏ ਸੋਸਾਇਟੀ ਬਾਰੇ ਪ੍ਰੋਵਿਯਨ ਹੈ । ਜਦ ਕੋਈ ਸੋਸਾਇਟੀ ਬਣਦੀ ਹੈ ਤਾਂ ਉਸ ਦੇ ਮੈਂਬਰ ਫੈਸਲਾ ਕਰਦੇ ਹਨ ਕਿ ਇਹ ਸੋਸਾਇਟੀ ਕਿਸ ਕੈਟੇਗਰੀ ਦੀ ਸੋਸਾਇਟੀ ਹੋਵੇਗੀ । ਉਸ ਕੈਟੇਗਰੀ ਨੂੰ ਫੋਰਸੀਬਲੀ ਬਦਲਣਾ ਵੀ ਫੰਡਾਮੈਂਟਲ

[ਸਰਦਾਰ ਉਮਰਾਓ ਸਿੰਘ]

ਰਾਈਟਸ ਦੀ ਉਲੰਘਨਾ ਹੈ । ਫਿਰ ਫਿਕਸੇਸ਼ਨ ਆਫ ਟੂ ਈਅਰ ਟਰਮ । ਇਹ ਵੀ ਵਾਇਲੇਸ਼ਨ ਹੈ । ਕਿਸੇ ਵੀ ਮੈਂਬਰ ਦਾ ਇਹ ਫੰਡਮੈਂਟਲ-ਰਾਈਟ ਹੈ ਟੂ ਬੀ ਇਲੈਕਟਿਡ ਐਂਡ ਟੂ ਇਲੈਕਟ । ਸ਼ੇਅਰਹੋਲਡਰ ਕਿਸੇ ਨੂੰ ਵੀ ਇਲੈਕਟ ਕਰ ਸਕਦੇ ਹਨ ਅਤੇ ਇਲੈਕਟ ਹੋ ਸਕਦੇ ਹਨ । ਇਸ ਤਰ੍ਹਾਂ ਦੇ ਪ੍ਰੋਵੀਯਨ ਕਿਸੇ ਹੋਰ ਐਕਟ ਵਿਚ ਨਹੀਂ ਮਿਲਦੇ । ਕੋਈ ਸੋਸਾਈਟੀ ਆਪਣੇ ਬਾਈਲਾਜ਼ ਬਣਾ ਕੇ ਆਪਣੇ ਤੇ ਪਾਬੰਦੀ ਤਾਂ ਲਾ ਸਕਦੀ ਹੈ ਪਰ ਕਾਨੂੰਨ ਵਿਚ ਇਹ ਗਲ ਠੀਕ ਨਹੀਂ । ਇਸ ਤੋਂ ਅਲਾਵਾ ਕਿਸੇ ਨੂੰ ਇਹ ਕਹਿਣਾ ਵੀ ਠੀਕ ਨਹੀਂ ਕਿ ਆਪ ਇਕ ਤੋਂ ਵਧ ਸੋਸਾਈਟੀ ਦੇ ਮੈਂਬਰ ਨਹੀਂ ਹੋ ਸਕਦੇ । ਇਕ ਪਾਸੇ ਅਗਰ ਉਸ ਦੀ ਟਰਮ ਪੂਰੀ ਹੋ ਚੁਕੀ ਹੈ ਤਾਂ ਉਹ ਦੂਜੇ ਪਾਸੇ ਡਾਇਰੈਕਟਰ ਬਣ ਸਕਦਾ ਹੈ। ਉਹ ਦੂਜੇ ਪਾਸੇ ਕਿਉਂ ਨਾ ਬਣ ਸਕੇ ? ਅਗਰ ਇਸ ਤੇ ਵੀ ਪਾਬੰਦੀ ਲਗਾਈ ਜਾਵੇ ਤਾਂ ਇਸ ਤੋਂ ਵਧ ਵਾਇਲੇਸ਼ਨ ਕੀ ਹੋ ਸਕਦੀ ਹੈ ? ਮੈਂਬਰ ਦਾ ਰਾਈਟ ਟੂ ਇਲੈਕਟ ਐਂਡ ਬੀ ਇਲੈਕਟਿਡ ਰੈਸਟੋਰ ਹੋਣਾ ਚਾਹੀਦਾ ਹੈ । ਜੋ ਬਾਈਲਾਜ਼ ਕਿਸੇ ਸੰਸਾਈਟੀ ਨੇ ਬਣਾਏ ਹੋਏ ਹਨ ਉਨ੍ਹਾਂ ਵਿਚ ਇਨਟਰਫੀਅਰ ਕਰਨ ਦਾ ਹਕ ਕਿਸੇ ਬਾਹਰਲੇ ਆਦਮੀ ਨੂੰ ਨਹੀਂ ਹੋਣਾ ਚਾਹੀਦਾ । ਸੋਚਣ ਵਾਲੀ ਗਲ ਇਹ ਹੈ ਕਿ ਪ੍ਰੋਵਿਜ਼ਨ ਕਿਉਂ ਲਿਆਂਦਾ ਗਿਆ ਹੈ । ਮੈਂ ਜ਼ਿਕਰ ਕੀਤਾ ਸੀ ਕਿ ਇਸ ਦਾ ਪੋਲੀਟੀਕਲ ਮੋਟਿਵ ਹੈ । ਮੈਂ ਰਿਟ ਪੈਟੀਸ਼ਨ ਦਾ ਵੀ ਜ਼ਿਕਰ ਕੀਤਾ ਸੀ । ਹੋਰ ਵੀ ਗਲਾਂ ਹਨ । 3 ਸਾਲ ਦੀਆਂ ਦੋ ਟਰਮਜ਼ ਇਸ ਲਈ ਰਖੀਆਂ ਗਈਆਂ ਹਨ ਕਿਉਂਕਿ ਚੀਫ ਮਨਿਸਟਰ ਸਾਹਿਬ ਦੇ ਆਪਣੇ ਜ਼ਿਲ੍ਹੇ ਵਿਚ ਕੋਆਪਰੇਟਿਵ ਸੋਸਾਇਟੀਆਂ ਤੇ ਇਨ੍ਹਾਂ ਦੇ ਮੁਖਾਲਫ ਧੜੇ ਦਾ ਕਬਜ਼ਾ ਹੈ । ਇਨ੍ਹਾਂ ਨੇ ਬੜਾ ਜ਼ੋਰ ਲਾਇਆ ਪਰ ਉਨ੍ਹਾਂ ਨੂੰ ਹਿਲਾ ਨਾ ਸਕੇ । ਫਰੰਟ ਮਨਿਸਟਰੀ ਦੇ ਪਿਛਲੇ ਅਹਿਦ ਵਿਚ ਅਤੇ ਇਨ੍ਹਾਂ 6 ਮਹੀਨਿਆਂ ਵਿਚ ਵੀ ਬੜਾ ਜ਼ੋਰ ਲਾਇਆ ਇਨ੍ਹਾਂ ਨੂੰ ਹੋਰ ਕੋਈ ਤਰੀਕਾ ਨਹੀਂ ਲਭਾ ਸਿਵਾਏ ਕਿ ਇਸ ਤਰ੍ਹਾਂ ਨਾਲ ਕਾਨੂੰਨ ਨੂੰ ਹੀ ਬਦਲ ਦਿਤਾ ਜਾਵੇ । ਸਿਰਫ ਆਪਣੇ ਲਈ ਇਸ ਤਰ੍ਹਾਂ ਦਾ ਅਨਕਨਸਟੀਚਿਯੂਸ਼ਨਲ ਬਿਲ ਲਿਆਏ ਹਨ । ਕਿਸੇ ਵੀ ਤਰੀਕੇ ਨਾਲ ਇਸ ਬਿਲ ਨੂੰ ਠੀਕ ਨਹੀਂ ਕਿਹਾ ਜਾ ਸਕਦਾ । ਇਹ ਇਕ ਅਨਕਾਨਸਟੀਚਿਯੂਸ਼ਨਲ ਪ੍ਰੋਵੀਜ਼ਨ ਹੈ ਜਿਹੜਾ ਕਿ ਸਾਰੇ ਪੰਜਾਬ ਤੇ ਲਾਗੂ ਕੀਤਾ ਜਾ ਰਿਹਾ ਹੈ ਅਤੇ ਇਹ ਪੋਲੀਟੀਕਲੀ ਮੋਟੀਵੇਟਿਡ ਹੈ । ਮੇਰੀ ਇਸ ਗਲ ਨੂੰ ਸਰਦਾਰ ਬਲਵੰਤ ਸਿੰਘ ਤਸਦੀਕ ਕਰਨਗੇ ਕਿ ਇਹ ਖਾਸ ਆਦਮੀਆਂ ਨੂੰ ਫਾਇਦਾ ਪਹੁੰਚਾਣ ਲਈ ਅਤੇ ਬਾਕੀਆ ਨੂੰ ਨੁਕਸਾਨ ਪਹੁੰਚਾਣ ਲਈ ਕੀਤਾ ਜਾ ਰਿਹਾ ਹੈ ਅਤੇ ਕੀ ਲੁਧਿਆਣੇ ਵਿਚ ਗਿਆਨੀ ਅਰਜਨ ਸਿੰਘ ਅਤੇ ਗਿਰਜਾ ਸਾਹਿਬ ਦਾ ਕੋਆਪਰੇਟਿਵ ਸੋਸਾਇਟੀਆਂ ਤੇ ਕਬਜ਼ਾ ਨਹੀਂ ਅਤੇ ਸੀ. ਐਮ. ਸਾਹਿਬ ਦਾ ਉਨ੍ਹਾਂ ਵਲ ਕੀ ਨਜ਼ਰਈਆ ਹੈ । ਇਸ ਲਈ ਇਸ ਤਰ੍ਹਾਂ ਬਿਲ ਲਿਆਣਾ ਇਕ ਤਰ੍ਹਾਂ ਦਾ ਡਰਾਸਟਿਕ ਐਕਸ਼ਨ ਹੋਵੇਗਾ ਅਤੇ ਸਿਰਫ ਇਕ ਦੋ ਸੋਸਾਇਟੀਆਂ ਵਿਚ ਜਿਥੇ ਕਿ ਸੀ. ਐਮ. ਸਾਹਿਬ ਇਨਟ੍ਰਸਟਿਡ ਹਨ ਫਾਇਦਾ ਪਹੁਚਾਣ ਲਈ ਬਾਕੀ ਸੋਸਾਇਟੀਆਂ ਵਿਚ ਨੁਕਸਾਨ ਕੀਤਾ ਜਾ ਰਿਹਾ ਹੈ। ਇਹ ਇਕਲਾ ਇਕ ਜਾਂ ਦੋ ਸੋਸਾਇਟੀਆਂ ਦਾ ਸਵਾਲ ਨਹੀਂ ਪੰਜਾਬ ਵਿਚ ਇਸ ਵਕਤ 25 ਹਜਾਰ ਕੋਆਪਰੇਟਿਵ ਸੋਸਾਇਟੀਆਂ ਹਨ ਜਿਨ੍ਹਾਂ ਤੇ ਇਸ ਤਰ੍ਹਾਂ ਦਾ ਕਾਨੂੰਨ ਲਿਆਂਦਾ ਜਾ ਰਿਹਾ ਹੈ ।

It is not a question of one Society, it is a question of 25,000 Societies.

ਇਹ ਡਰਾਸਟਿਕ ਅਤੇ ਅਨਡੈਮੋਕ੍ਰੇਟਿਕ ਪ੍ਰੋਵੀਜ਼ਨ ਹਨ ਇਸ ਲਈ ਇਹ ਠੀਕ ਨਹੀਂ । ਮੈਂ

ਆਪ ਵੀ ਸੁਸਾਇਟੀਆਂ ਵਿਚ ਕੰਮ ਕੀਤਾ ਹੈ ਅਤੇ ਬਾਕੀ ਵੀ ਕਈ ਸਜਣ ਜਾਣਦੇ ਹਨ ਕਿ ਕਿਸ ਤਰ੍ਹਾਂ ਰਾਤ ਦਿਨ ਇਕ ਕਰਕੇ ਕੰਮ ਕੀਤਾ ਜਾਂਦਾ ਹੈ ਫਿਰ ਕੋਲਡ ਸਟੋਰ ਬਣਾਏ ਗਏ, ਲੋਨ ਦਿਤੇ ਗਏ ਅਤੇ ਸ਼ੇਅਰ ਹੋਲਡਰ ਬਣੇ ਤੇ ਫਿਰ ਇਸ ਤਰ੍ਹਾਂ ਦਾ ਹੁਕਮ ਲਗਾਇਆ ਜਾ ਰਿਹਾ ਹੈ ਉਨ੍ਹਾਂ ਤੇ ਕਿ ਉਹ ਆਪਣਾ ਡਾਇਰੈਕਟਰ ਜਾਂ ਚੇਅਰਮੈਨ ਹੀ ਨਾ ਚੁਣ ਸਕਣ । ਇਹ ਤਾਂ ਹੋ ਸਕਦਾ ਸੀ ਕਿ ਇਕ ਆਦਮੀ ਲਈ ਲਿਮਟ ਮੁਕਰਰ ਕਰ ਦਿਤੀ ਜਾਂਦੀ ਜਾਂ ਇਹ ਕਿਹਾ ਜਾਂਦਾ ਕਿ ਦੋ ਤਿਹਾਈ ਮੈਜਾਰਟੀ ਹੋਣੀ ਚਾਹੀਦੀ ਹੈ ਤਾਂ ਚੇਅਰਮੈਨ ਜਾਂ ਡਾਇਰੈਕਟਰ ਬਣ ਸਕੇਗਾ ਪਰ ਇਨ੍ਹਾਂ ਤਾਂ ਇਸ ਵਿਚ ਇਕ ਅਨਡੈਮੋਕ੍ਰੇਟਿਕ ਪ੍ਰੋਵੀਜ਼ਨ ਕਰ ਦਿਤਾ ਹੈ ਜਿਹੜੇ ਸਜਣ 50 ਸਾਲ ਤੋਂ ਜਾਂ 20 ਸਾਲਾਂ ਤੋਂ ਡਾਇਰੈਕਟਰ ਜਾਂ ਚੇਅਰਮੈਨ ਚੁਣੇ ਹੋਏ ਆ ਰਹੇ ਹਨ ਉਨ੍ਹਾਂ ਨੂੰ ਇਹ ਕਹਿਣਗੇ ਕਿ ਕਿਉਂਕਿ ਤੁਹਾਡੀਆਂ ਦੋ ਟਰਮਾਂ ਖਤਮ ਹੋ ਚੁਕਿਆਂ ਹਨ ਇਸ ਲਈ ਉਹ ਹੁਣ ਚੁਣੇ ਨਹੀਂ ਜਾ ਸਕਦੇ । ਇਹ ਕੋਆਪਰੇਟਿਵ ਮੂਵਮੈਂਟ ਨੂੰ ਹੀ ਧਕਾ ਪਹੁੰਚੇਗਾ । ਅਤੇ ਇਹ ਤਾਂ ਫੰਡੇਮੈਂਟਲ ਰਾਈਟ ਦੇ ਵੀ ਵਿਰੁਧ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਇਸ ਬਿਲ ਨੂੰ ਲਿਆ ਕੇ ਫੰਡੇਮੈਂਟਲ ਰਾਈਟ ਦੀ ਉਲੰਘਣਾ ਕੀਤੀ ਗਈ ਹੈ । ਇਸ ਤੋਂ ਅਗੇ ਇਹ ਜ਼ਿਕਰ ਕੀਤਾ ਗਿਆ ਹੈ ਕਿ :

Removal or disqualification of Committee or member thereof.

This is also against the fundamental rights of the Society. Nobody can be disqualified being a Member of the Society. The Goverment has no say or control.

ਇਸ ਵਿਚ ਇਕ ਹੋਰ ਨਵੀਂ ਗਲ ਕਾਮਨ ਕਾਡਰ ਦੀ ਰਖੀ ਗਈ ਹੈ । ਇਹ ਕਾਮਨ ਕਾਡਰ ਤਾਂ ਲੋਕਲ ਬਾਡੀਜ਼ ਵਿਚ ਨਹੀਂ ਪੰਚਾਇਤ ਸੰਮਤੀਆਂ ਵਿਚ ਨਹੀਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਵਿਚ ਨਹੀਂ ਜਿਹੜੀਆਂ ਕਿ ਸਟੇਚੂਟਰੀ ਬਾਡੀਜ਼ ਹਨ ਤਾਂ ਫਿਰ ਕੋਆਪਰੇਟਿਵ ਸੋਸਾਇਟੀਆਂ ਵਿਚ ਕਿਉਂ ਇਸ ਗਲ ਦਾ ਪ੍ਰੋਵੀਜ਼ਨ ਕੀਤਾ ਜਾ ਰਿਹਾ ਹੈ । ਮੈਂ ਇਕ ਮਿਸਾਲ ਜਲੰਧਰ ਦੀ ਦਿੰਦਾ ਹਾਂ ਕਿ ਉਥੇ ਕੰਮ ਬੜਾ ਐਫੀਸ਼ੰਟ ਚਲ ਰਿਹਾ ਹੈ ਕੰਮ ਮੈਨੇਜਰ ਦਾ ਬਹੁਤ ਚੰਗਾ ਹੈ ਅਤੇ ਸੋਸਾਇਟੀ ਨੇ ਆਪਣਾ ਕੰਮ ਚਲਾਣ ਲਈ ਚੰਗੇ ਆਦਮੀ ਸੀਲੈਕਟ ਕੀਤੇ ਹੋਏ ਨੇ ਪਰ ਇਸ ਪ੍ਰੋਵੀਜ਼ਨ ਦਾ ਨਤੀਜਾ ਇਹ ਹੋਵੇਗਾ ਕਿ ਉਸ ਮੈਨੇਜਰ ਨੂੰ ਕਿਸੇ ਹੋਰ ਸੋਸਾਇਟੀ ਵਿਚ ਟ੍ਰਾਂਸਫਰ ਕਰ ਦਿਤਾ ਜਾਵੇਗਾ ਅਤੇ ਇਸ ਸੋਸਾਇਟੀ ਦਾ ਜਿਥੋਂ ਕਿ ਉਸ ਨੂੰ ਟ੍ਰਾਂਸਫਰ ਕੀਤਾ ਜਾ ਰਿਹਾ ਹੈ ਭਠਾ ਬਿਠਾ ਦਿਤਾ ਜਾਵੇਗਾ । ਇਹ ਜਿਹੜੀ ਕਾਮਨ ਕਾਡਰ ਦੀ ਗਲ ਹੈ ਇਹ ਵੀ ਕੋਆਪਰੇਟਿਵ ਮੂਵਮੈਂਟ ਦੇ ਇਨਟ੍ਰਸਟ ਦੇ ਖਿਲਾਫ ਹੈ । ਇਸ ਨਾਲ ਕੋਈ ਯੂਸਫੁਲ ਪਰਪਜ਼ ਸਰਵ ਨਹੀਂ ਹੋ ਸਕਦਾ । (ਵਿਘਨ)

ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜਾ ਆਰਡੀਨੈਂਨਸ ਹੈ ਇਹ ਡਿਸਕ੍ਰਿਮੀਨੇਟਰੀ ਹੈ ਅਤੇ ਕਲਰੇਬਲ ਹੈ ਇਹ ਕਿਸੇ ਵੀ ਕੋਰਟ ਆਫ ਲਾ ਵਿਚ ਸਟੈਂਡ ਨਹੀਂ ਕਰ ਸਕਦਾ । ਫਿਰ ਇਕੋ ਕਿਸਮ ਦਿਆਂ ਦੋ ਕੋਆਪਰੇਟਿਵ ਸੋਸਾਇਟੀਆਂ ਹਨ ਜਿਸ ਤਰ੍ਹਾਂ ਕਿ ਜਲੰਧਰ ਵਿਚ ਦੋ ਕੋਲਡ ਸਟੋਰ ਹਨ (ਵਿਘਨ)

**Mr. Chairman :** The hon. Member should not repeat what he has already said. I will not allow any repetition.

ਸਰਦਾਰ ਉਮਰਾਓ ਸਿੰਘ : ਦੋ ਸੁਸਾਇਟੀਆਂ ਇਕੋ ਥਾਂ ਤੇ ਹਨ ਇਕੋ ਹੀ ਤਰ੍ਹਾਂ ਦੀਆਂ ਹਨ ਜਿਸ ਤਰ੍ਹਾਂ ਸੈਂਟਰਲ ਕੋਆਪਰੇਟਿਵ ਬੈਂਕ ਹਨ ਇਕ ਰੋਪੜ ਵਿਚ ਤੇ ਇਕ ਲੁਧਿਆਣੇ ਵਿਚ ਤੇ ਫਿਰ ਇਕ ਤੇ ਚੇਅਰਮੈਨ ਅਤੇ ਮੈਨੇਜਰ ਗੌਰਮਿੰਟ ਆਪ ਅਪਵਾਇੰਟ ਕਰਦੀ ਹੈ ਅਤੇ ਉਸ ਨੂੰ ਤਨਖਾਹ ਦਿਤੀ ਜਾਂਦੀ ਹੈ ਪਰ ਦੂਜੇ ਤੇ ਜਿਹੜਾ ਚੇਅਰਮੈਨ ਜਾਂ ਮੈਨੇਜਰ ਹੈ ਉਸ ਨੂੰ ਕੋਈ ਤਨਖਾਹ ਨਹੀਂ ਦਿਤੀ ਜਾਂਦੀ, ਇਹ ਕੀ ਡਿਸਕ੍ਰਿਮੀਨੇਟਰੀ ਨਹੀਂ ? ਇਕ ਸੁਸਾਇਟੀ ਨੂੰ ਇਜਾਜ਼ਤ ਹੋਵੇ ਅਤੇ ਦੂਜੇ ਉਸ ਹੀ ਤਰ੍ਹਾਂ ਦੀ ਸੁਸਾਇਟੀ ਨੂੰ ਡੀਬਾਰ ਕਰ ਦਿਤਾ ਜਾਵੇ । ਇਸ ਲਈ ਮੇਰੀ ਅਰਜ਼ ਇਹ ਹੈ ਕਿ ਸੁਸਾਇਟੀਆਂ ਵਿਚ ਇਸ ਤਰ੍ਹਾਂ ਦੀ ਡਿਸਕ੍ਰਿਮੀਨੇਸ਼ਨ ਨਹੀਂ ਹੋਣੀ ਚਾਹੀਦੀ। ਦੋ ਸ਼ੇਅਰ ਹੋਲਡਰ ਹਨ ਉਨ੍ਹਾਂ ਨੂੰ ਇਕੋ ਜਿਹੇ ਰਾਇਟ ਅਤੇ ਪ੍ਰਿਵਲਿਜ ਹਨ ਉਨ੍ਹਾਂ ਦੀਆਂ ਲਾਇਬਿਲਿਟੀਜ਼ ਇਕੋ ਜਿਹੀਆਂ ਹਨ ਪਰ ਇਕ ਨੂੰ ਹਕ ਦਿਤਾ ਜਾਂਦਾ ਹੈ ਚੁਣੇ ਜਾਣ ਦਾ ਅਤੇ ਦੂਜੀ ਸੁਸਾਇਟੀ ਨੂੰ ਹਕ ਨਹੀਂ ਕਿ ਉਹ ਚੁਣੇ ਜਾਣ ਇਸ ਤਰ੍ਹਾਂ ਦੋ ਬੰਦਿਆਂ ਵਿਚ ਡਿਸਕ੍ਰਿਮੀਨੇਸ਼ਨ ਕੀਤਾ ਜਾ ਰਿਹਾ ਹੈ ।

ਇਸ ਤੋਂ ਇਲਾਵਾ ਜਿਨੇ ਵੀ ਪ੍ਰੋਵੀਜ਼ਨ ਹਨ ਉਹ ਫੰਡੇਮੈਂਟਲ ਰਾਈਟਸ ਦੀ ਉਲੰਘਣਾ ਕਰਦੇ ਹਨ ਅਤੇ ਇਹ ਕਲਰੇਬਲ ਲੈਜਿਸਲੇਸ਼ਨ ਲਿਆਂਦੀ ਜਾ ਰਹੀ ਹੈ ਇਸ ਵਿਚ 31 ਏ ਕਲਾਜ਼ ਦਾ ਜ਼ਿਕਰ ਕੀਤਾ ਗਿਆ ਹੈ ਉਸ ਨੂੰ ਸਰਦਾਰ ਬਲਵੰਤ ਸਿੰਘ ਜਰਾ ਧਿਆਨ ਨਾਲ ਪੜ੍ਹ ਲੈਣ ਤਾਂ ਗਲ ਸਾਫ ਹੋ ਜਾਂਦੀ ਹੈ। ਉਸ ਵਿਚ ਇਹ ਲਿਖਿਆ ਹੈ ਕਿ :-

Article 31-A(c) provides–

> the amalgamation or two or more corporations either in the public interest or in order to secure the proper management of any of the corporations, or

Article 31-A(d) provides—

> the extinguishment of modification of any rights of managing agents, secretaries and treasurers, managing directors, directors or managers of corporations, or of any voting rights of share-holders thereof.

This clause appears to have been enacted because of the corporations abusing of the provision of the Company Act by the managing agents or in relation to the other persons mentioned in the clause.

ਇਸ ਦੇ ਬਾਰੇ ਵਿਚ ਸੀਰਵਾਈ ਦੀ ਕਮੈਂਟਰੀ ਹੈ ਜਿਸ ਵਿਚ ਉਨ੍ਹਾਂ ਨੇ ਕਨਸਟੀਚਿਯੂਸ਼ਨਲ ਲਾ ਬਾਰੇ ਦਸਿਆ ਹੈ ਅਤੇ ਇਹ ਕਿਹਾ ਹੈ ਕਿ 31 ਸੀ ਅਤੇ ਡੀ ਸਿਰਫ ਉਨ੍ਹਾਂ ਅਦਾਰਿਆਂ ਤੇ ਲਗਦੀ ਹੈ ਜਿਹੜੇ ਕਿ ਕੰਪਨੀਜ਼ ਲਾ ਹੇਠ ਆਣ ਪਰ ਇਹ ਉਸ ਦੇ ਹੇਠਾ ਕੋਆਪਰੇਟਿਵ ਸੁਸਾਇਟੀਆਂ ਨੂੰ ਵੀ ਲੈ ਆਏ ਹਨ ਇਨ੍ਹਾਂ ਨੇ ਆਰਡੀਨੈਨਸ ਵਿਚ ਲਿਖਿਆ ਹੈ ਇਸ ਗਲ ਨੂੰ ਅਤੇ ਇਹ ਕਿਹਾ ਹੈ ਕਿ ਅਸੀਂ ਇਸ ਲਈ ਪ੍ਰੇਜ਼ੀਡੈਂਟ ਦੀਆਂ ਇਨਸ਼ਟ੍ਰਕਸ਼ਨਾਂ ਲੈ ਲਈਆਂ ਹਨ ਪਰ ਇਨ੍ਹਾਂ ਨੇ ਇਸ ਗਲ ਨੂੰ ਨਹੀਂ ਵੇਖਿਆ ਕਿ ਇਹ ਇਨਸਟ੍ਰਕਸ਼ਨਾਂ ਕਦੋਂ ਲੈਣੀਆਂ ਹੁੰਦੀਆਂ ਹਨ ਜਦ ਕਿ ਕੋਈ ਕਾਰਵਾਈ 31 ਏ ਦੇ ਥਲੇ ਕੀਤੀ ਜਾਵੇ ਪਰ ਇਹ ਕੋਆਪ੍ਰੇਟਿਵ ਸੁਸਾਇਟੀਆਂ 31 ਏ ਜਾਂ ਸੀ ਦੇ ਹੇਠਾਂ ਕਵਰ ਨਹੀਂ ਹੁੰਦੀਆਂ ਕੇਵਲ ਕਾਰਪੋਰੇਸ਼ਨਾਂ ਜਿਹੜੀਆਂ ਹਨ ਉਹੀ ਕਵਰ ਹੁੰਦੀਆਂ ਹਨ । ਫਿਰ ਇਨ੍ਹਾਂ ਪਾਸ ਜਿਹੜੀ ਕਨਕਰੰਟ ਲਿਸਟ ਹੈ ਉਸ ਨੂੰ ਇਹ ਵੇਖ ਲੈਣ ਕਿ ਕਾਰਪੋਰੇਸ਼ਨ 32 ਲਿਸਟ

ਵਿਚ ਕੰਪਨੀ ਲਾ ਥਲੇ ਆ ਤੇ ਦੀਆਂ ਹਨ ਅਤੇ ਸੈਪਰੇਟ ਦਿਤੀਆਂ ਹੋਇਆਂ ਹਨ ਕੋਆਪਰੇਟਿਵ ਸੁਸਾਇਟੀਆਂ ਸੈਪਰੇਟ ਦਿਤੀਆਂ ਹੋਈਆਂ ਹਨ ਜਿਥੇ ਕਾਰਪੋਰੇਸ਼ਨ ਦੀ ਡੈਫੀਨੇਸ਼ਨ ਦਿਤੀ ਹੋਈ ਹੈ ਉਥੇ ਸਾਫ ਲਿਖਿਆ ਹੋਇਆ ਹੈ ਕਿ ਕੋਆਪਰੇਟਿਵ ਸੁਸਾਇਟੀਆਂ ਵਖਰੀਆਂ ਹਨ ।

> Incorporation, regulation and winding up of corporations, other than those specified in List 1, and universities; unincorp rated trading, literary, scientific, religious and other societies and associations; co-operative societies.

After putting a semi-colon, they have put the words co-operative societies. It is not continuous. They have shown the co-operative societies separately. Co-operative Society is not included in the corporation under the Constitution.

There is another provision in the list.

> Incorporation, regulation and winding up of trading corporations including banks, insurance and financial corporations but not including co-operative societies.

ਜਿਨੇ ਵੀ ਪ੍ਰੋਵੀਜ਼ਨ ਹਨ ਇਹ ਸਾਰੇ 32 ਏ ਦੇ ਥਲੇ ਕਵਰ ਨਹੀਂ ਹੁੰਦੇ ਅਤੇ ਨਾ ਹੀ ਕੋਆਪਰੇਟਿਵ ਸੁਸਾਇਟੀਆਂ ਕਾਰਪੋਰੇਸ਼ਨ ਦੀ ਡੈਫੀਨੇਸ਼ਨ ਥਲੇ ਆਉਂਦੀਆਂ ਹਨ । ਡਾਇਰੈਕਟਰ ਦੀ ਟਰਮ ਵੀ ਕਵਰ ਨਹੀਂ ਕਰਦੀ । ਜੇਕਰ ਇਕ ਮਿੰਟ ਲਈ ਮਨ ਵੀ ਲਉ ਕਿ ਕੋਆਪਰੇਟਿਵ ਸੁਸਾਇਟੀਆਂ ਇਸ ਦੇ ਪਰਵਿਊ ਵਿਚ ਆ ਜਾਂਦੀਆਂ ਹਨ ਤਾਂ ਮੈਂ ਸਮਝਦਾ ਹਾਂ ਕਿ 31 ਏ ਵਿਚ ਨਾ ਆਨ ਕਰਕੇ ਇਹ ਸਾਰੇ ਦਾ ਸਾਰਾ ਐਕਟ ਹੀ ਫੰਡਮੈਂਟਲ ਰਾਇਟਸ ਦੀ ਉਲੰਘਣਾ ਕਰਦਾ ਹੈ ਅਤੇ ਇਸ ਦੇ ਜਿਨੇ ਵੀ ਪ੍ਰੋਵੀਜ਼ਨ ਹਨ ਇਹ ਡਿਸਕ੍ਰਿਮੀਨੇਟਰੀ ਹਨ ।

ਮੈਂ ਅਰਜ਼ ਕਰਾਂਗਾ ਕਿ ਇਹ ਐਕਟ, ਪਹਿਲਾਂ ਆਰਡੀਨੈਂਸ ਦੀ ਸ਼ਕਲ ਵਿੱਚ ਲਾਗੂ ਕਰਨਾ ਅਤੇ ਏਥੇ ਨਾ ਲਿਆਉਣਾ ਇਕ ਅਨਕਸਟੀਚਿਊਸ਼ਨਲ ਜੇਹੀ ਗੱਲ ਕੀਤੀ ਗਈ ਹੈ ।

ਇਸ ਤੋਂ ਇਲਾਵਾ ਆਰਡੀਨੈਂਸ਼ ਆਲਰੇਡੀ ਜਾਰੀ ਹੋ ਚੁਕਿਆ ਹੈ, ਲੋਕਾਂ ਦੇ ਫੰਡਾਮੈਂਟਲ ਰਾਈਟਸ ਤੇ ਫੇਰ ਛਾਪਾ ਮਾਰਿਆ ਜਾ ਰਿਹਾ ਹੈ ਇਸ ਨੂੰ ਮੁੜ ਬਿਲ ਦੀ ਸ਼ਕਲ ਵਿੱਚ ਪਾਸ ਕਰਵਾਇਆ ਜਾ ਰਿਹਾ ਹੈ । ਚੰਗਾ ਹੁੰਦਾ ਜੇ ਪਹਿਲਾਂ ਹਾਈਕੋਰਟ ਦਾ ਕੋਈ ਫੈਸਲਾ ਆਰਬਿਟਰੇਸ਼ਨ ਦੇ ਬਾਰੇ ਲੈ ਲੈਂਦੇ । ਪਰ ਇਨ੍ਹਾਂ ਨੇ ਉਸ ਦੀ ਵੇਟ ਨਹੀਂ ਕੀਤੀ ਅਤੇ ਇਹ ਗਲ ਕਲੀਨ ਐਡਮਨਿਸਟਰੇਸ਼ਨ ਲਈ ਨਿਹਾਇਤ ਜ਼ਰੂਰੀ ਸੀ ।

ਮੈਂ ਮਨਿਸਟਰ ਸਾਹਿਬ ਨੂੰ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਜਿਹੜਾ ਗਵਰਮੈਂਟ ਨੇ ਆਪਣੇ ਰੀਸੈਂਟ ਬਿਆਨ ਵਿਚ ਆਖਿਆ ਹੈ ਬਾਈਲਾਜ਼ ਦੇ ਮੁਤਾਬਿਕ ਇਨ੍ਹਾਂ ਦੀ ਤਬਦੀਲੀ ਬਾਰੇ । ਮੈਂ ਇਹਦੇ ਬਾਰੇ ਜਿਆਦਾ ਨਹੀਂ ਕਹਿਣਾ ਸਿਰਫ ਇਕ ਮਿਸਾਲ ਦਿੰਦਾ ਹਾਂ ਕਿ ਇਹ ਮੈਨੂੰ ਦੱਸਣ ਕਿ ਕਿਵੇਂ ਕੋਰਟ ਰਾਹੀਂ ਕਿਵੇਂ ਸੋਸਾਈਟੀ ਨੇ ਰਜਿਸਟਰਾਰ ਦੀ ਅਥਾਰਟੀ ਨੂੰ ਚੈਲੰਜ ਕੀਤਾ ਹੋਵੇ । ਉਸ ਨੂੰ ਪਾਵਰ ਤਾਂ ਆਪਣੇ ਆਪ ਹੀ ਮਿਲ ਜਾਂਦੀ ਹੈ, ਇਸ ਪ੍ਰੋਵੀਜ਼ਨ ਅਨੁਸਾਰ ਹੋਰ ਚੇਂਜ਼ ਆਪ ਕਰਨ ਦੀ ਜ਼ਰੂਰਤ ਹੀ ਨਹੀਂ ਹੈ ।

[ਸਰਦਾਰ ਉਮਰਾਓ ਸਿੰਘ]

ਜਿਥੋਂ ਤੱਕ ਇਨ੍ਹਾਂ ਸੋਸਾਇਟੀਜ਼ ਦੇ ਫੇਲ੍ਹ ਹੋ ਜਾਣ ਦਾ ਸਵਾਲ ਹੈ ਮੈਂ ਬੇਨਤੀ ਕਰਾਂਗਾ ਕਿ ਏਥੇ ਜ਼ਿਕਰ ਕੀਤਾ ਗਿਆ ਹੈ ਕਿ ਜੇ ਪੰਚਾਇਤਾਂ ਠੀਕ ਕੰਮ ਨਹੀਂ ਕਰਦੀਆਂ ਉਨ੍ਹਾਂ ਨੂੰ ਉੜਾ ਦਿਓ, ਜੇ ਪੰਚਾਇਤ ਸੰਮਤੀਆਂ ਕੰਮ ਨਹੀਂ ਕਰਦੀਆਂ ਉਨ੍ਹਾਂ ਨੂੰ ਉੜਾ ਦਿਓ ਅਤੇ ਜੇ ਜ਼ਿਲ੍ਹਾ ਪ੍ਰੀਸ਼ਦ ਕੰਮ ਨਹੀਂ ਕਰਦੀਆਂ ਉਨ੍ਹਾਂ ਨੂੰ ਉੜਾ ਦਿਓ, ਇਸ ਤਰ੍ਹਾਂ ਸਾਰੀਆਂ ਕਲਾਜ਼ਾਂ ਛਡੀਆਂ ਜਾ ਰਹੀਆਂ ਹਨ। ਜਿਹੜੀ ਇਹ ਕਮੇਟੀ ਦੇ ਬਣਾਉਣ ਦੀ ਗੱਲ ਕਰਦੇ ਹਨ, ਪੰਚਾਇਤ ਰਾਜ ਸਿਸਟਮ ਹੈ ਬੇਸ਼ਕ ਕਮੇਟੀਆਂ ਬਣਾਉਣ ਪਰ ਇਸ ਦਾ ਕੀ ਫਾਇਦਾ ਹੋਵੇਗਾ ਜੇ ਇਨ੍ਹਾਂ ਵਿੱਚ ਸਾਰੇ ਅਕਾਲੀ ਮੈਂਬਰ ਹੀ ਰੱਖੇ ਜਾਣ, ਕਮੇਟੀਆਂ ਬਣਾਉ ਸਾਨੂੰ ਕੋਈ ਇਤਰਾਜ਼ ਨਹੀਂ ਪਰ ਇਨ੍ਹਾਂ ਦੇ ਵਿੱਚ ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਆਉਣੇ ਚਾਹੀਦੇ ਹਨ।

ਮੈਂ ਆਪ ਦੇ ਧਿਆਨ ਵਿੱਚ ਇਕ ਹੋਰ ਗੱਲ ਲਿਆਉਂਦਾ ਹਾਂ, ਇਥੇ ਕੋਆਪਰੇਟਿਵ ਸੋਸਾਇਟੀਆਂ ਦਾ ਕੰਮ ਵੇਖਣ ਵਾਸਤੇ ਹਾਊਸ ਦੀ ਕਮੇਟੀ ਬਣੀ, ਉਨ੍ਹਾਂ ਨੂੰ ਮਾਣ ਦਿੱਤਾ ਗਿਆ ਜਿਸ ਦੇ ਸਿਟੇ ਦੇ ਤੌਰ ਤੇ ਸਰਟੀਫ਼ਿਕੇਟ ਦਿੱਤੇ ਗਏ। ਇਹ ਇਕ ਸੈਂਟੀਮੈਂਟਲ ਦੀ ਗੱਲ ਬਣ ਸਕਦੀ ਹੈ ਹੋ ਸਕਦਾ ਹੈ ਕਿ ਹਾਊਸ ਦਾ ਕੋਈ ਮੈਂਬਰ ਵੀ ਐਸਾ ਕਰਵਾਉਣ ਲਈ ਆਪਣੇ ਮੀਨਜ਼ ਦੀ ਵਰਤੋਂ ਕਰੇ। ਮੈਂ ਕਿਹਾ ਹੈ ਕਿ ਇਹ ਬਿਲ ਏਸੇ ਤਰ੍ਹਾਂ ਹੀ ਸਿਲੈਕਟ ਕਮੇਟੀ ਨੂੰ ਜਾਣਾ ਚਾਹੀਦਾ ਹੈ।

1960 ਵਿੱਚ ਇਕ ਮਾਡਰਨ ਕੋਆਪਰੇਟਿਵ ਬਿਲ ਸੈਂਟਰ ਤੋਂ ਲਿਆਂਦਾ ਗਿਆ, ਇਸ ਤੇ ਪੰਜਾਬ ਸਰਕਾਰ ਨੇ ਇਕ ਕਮੇਟੀ ਬਣਾਈ ਜਿਸ ਵਿੱਚ ਲੇਜਿਸਲੇਚਰਜ਼ ਵੀ ਲਏ ਗਏ, ਕੋਆਪਰੇਟਿਵ ਡਿਪਾਰਟਮੈਂਟ ਦੇ ਨੁਮਾਂਇਦੇ ਰਜਿਸਟਰਾਰ ਅਤੇ ਡਿਪਟੀ ਰਜਿਸਟਰਾਰ ਵੀ ਸ਼ਾਮਲ ਕੀਤੇ ਗਏ। ਉਸ ਵੇਲੇ ਗਵਰਮੈਂਟ ਆਫ਼ ਇੰਡੀਆ ਵੱਲੋਂ ਬੈਸਟ ਲੈਜਿਸਲੇਟਰਜ਼ ਦਾ ਸਰਟੀਫ਼ਿਕੇਟ ਜਾਰੀ ਹੋਇਆ। ਇਹ ਇਕ ਰੀਕਾਰਡ ਦੀ ਚੀਜ਼ ਹੈ ਪਰ ਇਹ ਪੁਰਾਣੀਆਂ ਫਾਇਲਾਂ ਬੰਦ ਕਰਕੇ ਨਵੀਆਂ ਖੋਲ੍ਹਣ ਦੀ ਕੋਸ਼ਿਸ਼ ਕਰ ਰਹੇ ਹਨ। ਇਸ ਗੱਲ ਨੂੰ ਅਜੇ 7–8 ਸਾਲ ਹੀ ਹੋਏ ਹਨ, ਇਸ ਖਿਆਲ ਨਾਲ ਵੀ ਮੈਂ ਕਹਾਂਗਾਂ ਕਿ ਇਹ ਸਿਲੈਕਟ ਕਮੇਟੀ ਨੂੰ ਜਾਣਾ ਚਾਹੀਦਾ ਹੈ। ਇਕ ਲੈਜਿਸਲੇਸ਼ਨ 1912 ਵਿੱਚ ਬਣੀ ਸੀ ਅਤੇ ਫਿਰ ਹੋਰ 1960 ਦੇ ਵਿੱਚ ਬਣੀ। ਕਮੇਟੀ ਨੇ ਦੋਹਾਂ ਦੇ ਵਿਚਾਰਾਂ ਤੇ ਗੌਰ ਕੀਤੀ ਜਿਸ ਕਮੇਟੀ ਵਿੱਚ ਅਸੈਂਬਲੀ ਦੇ ਅਤੇ ਕੋਅਪਰੇਟਿਵ ਦੋਹਾਂ ਦੇ ਨੁਮਾਂਇੰਦੇ ਹੋਣ, ਫੇਰ ਕੋਈ ਲੈਜਿਸਲੇਸ਼ਨ ਬਣੇ ਉਸ ਨੂੰ ਇਗਨੋਰ ਹੀ ਕਰ ਦਿੱਤਾ ਜਾਵੇ। ਮੈਂ ਤਾਂ ਇਹੋ ਬੇਨਤੀ ਕਰਾਂਗਾ ਕਿ ਇਸ ਆਰਡੀਨੈਂਸ ਨੂੰ ਵਾਪਸ ਲੈ ਲਿਆ ਜਾਵੇ। ਜੇਕਰ ਕਿਸੇ ਸੋਸਾਈਟੀ ਦੇ ਵਿੱਚ ਗਲਤੀ ਹੈ ਤਾਂ ਸਪੈਸ਼ਲ ਟਰੀਟਮੈਂਟ ਦੇ ਤੌਰ ਤੇ ਉਸ ਵਿੱਚ ਦਰੁਸਤੀ ਕੀਤੀ ਜਾ ਸਕਦੀ ਹੈ। ਜੇਕਰ ਇਸ ਤਰ੍ਹਾਂ ਨਾਜਾਇਜ਼ ਕੰਮਾਂ ਲਈ ਆਰਡੀਨੈਂਸ ਦੀ ਵਰਤੋਂ ਕੀਤੀ ਜਾਵੇ ਇਹ ਮੁਨਾਸਿਬ ਨਹੀਂ ਹੋਵੇਗਾ। ਇਹ ਇਕ ਤਰ੍ਹਾਂ ਲੈਜਿਸ-ਲੇਸ਼ਨ ਦੀ ਵਾਇਉਲੇਸ਼ਨ ਹੋਵੇਗੀ ਅਤੇ ਕੋਆਪਰੇਟਿਵ ਦੇ ਕਾਜ਼ ਨੂੰ ਬੜਾ ਭਾਰੀ ਧੱਕਾ ਲਗੇਗਾ।

**Sardar Gurbanta Singh** (Kartarpur, S. C.) : Sir, I beg to move–

That the Punjab Co-operative Societies (Amendment) Bill, 1969, be referred to a Joint Select Committee consisting of–

1. Sardar Gurnam Singh (Chief Minister), Minister-in-charge.
2. Master Gurbanta Singh, MLA.

3. Sardar Umrao Singh, MLA.
4. Sardar Santokh Singh Randhawa, MLA.
5. Sirdar Kapur Singh, MLA.
6. Sardar Basant Singh, MLA.
7. Sardar Davinder Singh Bajwa, MLA.
8. Sardar Jasdev Singh.

and

Four Members of the Punjab Vidhan Parishad with a direction to make a report on or before the 15th of December, 1969.

ਮੈਂ ਇਸ ਦੀ ਕਮੇਟੀ ਦੇ ਮੈਂਬਰਾਂ ਦਾ ਨਾਓਂ ਦਿਤਾ ਹੋਇਆ ਹੈ, 8ਵੇਂ ਨੰਬਰ ਤੇ ਚੇਅਰਮੈਨ ਸਾਹਿਬ ਆਪ ਦਾ ਨਾਉਂ ਤਾਂ ਜਸਦੇਵ ਹੋਣਾ ਚਾਹੀਦਾ ਹੈ ਜਿਹੜਾ ਕਿ ਗਲਤੀ ਨਾਲ ਛਪ ਗਿਆ ਹੈ। ਮੈਂ ਅਰਜ਼ ਕਰਾਂ ਚੇਅਰਮੈਨ ਸਾਹਿਬ ਇਕ ਬੜੀ ਅਜੀਬ ਗੱਲ ਇਹ ਹੋਈ ਹੈ ...... (ਵਿਘਨ)

**चौधरी बलबीर सिंह** : यहां पर एक बात सरदार उमराओ सिंह ने कही कि इस आर्डीनैंस का रिजैक्ट कर दिया जाये। इस के लिए यह प्रोसीजर है कि पहले इस पर बहस होगी, फिर सिलैक्ट कमेटी में जाने की मोशन पर बहस होगी, फिर बिल पास करते वक्त बहस होगी, इस प्रायरटी को सामने रखते हुए सरकार को बहस का मौका होना चाहिए।

**ਸ਼੍ਰੀ ਸਭਾਪਤੀ** : ਪਹਿਲੀਆਂ ਮੋਸ਼ਨਾਂ ਮੂਵ ਹੋ ਚੁਕੀਆਂ ਹਨ, ਫੇਰ ਇਹ ਮਾਸਟਰ ਜੀ ਵੱਲੋਂ ਮੂਵ ਹੋ ਚੁੱਕੀ ਹੈ। ਫੇਰ ਇਕੱਠੀਆ ਲੈ ਲਵਾਂਗੇ। (The motions relating to the Ordinance and the consideration of the Bill have already been moved. Sardar Gurbanta Singh has also now moved his motion. All these motions are before the House.)

**ਸਰਦਾਰ ਗੁਰਬੰਤਾ ਸਿੰਘ** : ਚੇਅਰਮੈਨ ਸਾਹਿਬ, ਇਹ ਇਕ ਬੜਾ ਹੀ ਅਹਿਮ ਬਿਲ ਹੈ। ਪਰ ਇਹ ਆਰਡੀਨੈਂਸ ਦੀ ਮਾਰਫਤ ਲਾਗੂ ਕੀਤਾ ਗਿਆ ਹੈ। ਚੇਅਰਮੈਨ ਸਾਹਿਬ, ਇਹ ਇਕ ਬੜੀ ਹੀ ਅਜੀਬ ਗੱਲ ਹੈ ਕਿ ਜਦੋਂ ਹੀ ਅਸੈਂਬਲੀ ਦਾ ਸ਼ੈਸ਼ਨ ਉਠਦਾ ਹੈ ਤਾਂ ਨਾਲ ਦੀ ਨਾਲ ਆਰਡੀਨੈਂਸ ਜਾਰੀ ਹੋਣੇ ਸ਼ੁਰੂ ਹੋ ਜਾਂਦੇ ਹਨ। ਕਿਉਂ ਨਹੀਂ ਆਰਡੀਨੈਂਸ ਲਿਆਉਣ ਤੇ ਪਹਿਲਾਂ ਸਰਕਾਰ ਕੋਈ ਬਿਲ ਹਾਊਸ ਵਿਚ ਲਿਆ ਕੇ ਪਾਸ ਕਰਾਉਂਦੀ ? ਮੈਨੂੰ ਖੁਸ਼ੀ ਹੈ ਕਿ ਕੋਅਪਰੇਟਿਵ ਮੂਵਮੈਂਟ ਪੰਜਾਬ ਵਿੱਚ ਕਾਫੀ ਜ਼ੋਰਾਂ ਤੇ ਹੈ ਅਤੇ ਇਹ ਹਿੰਦੁਸਤਾਨ ਵਿੱਚ ਦੂਜੇ ਦਰਜੇ ਦੀ ਸਟੇਟ ਹੈ ਇਨ੍ਹਾਂ ਕੋਆਪਰੇਟਿਵ ਸੋਸਾਇਟੀਆਂ ਦੇ ਬੜੇ ਮਸ਼ਹੂਰ ਰਜਿਸਟਰਾਰ ਰਹੇ ਹਨ ਜਿਨ੍ਹਾਂ ਨੇ ਬੜੇ ਤਰੀਕੇ ਨਾਲ ਇਸ ਮੂਵਮੈਂਟ ਵਿੱਚ ਬੜੀ ਤਰੱਕੀ ਕੀਤੀ ਹੈ। ਪਰ ਸਰਕਾਰ ਨੇ ਇਹ ਬਿਲ ਲਿਆ ਕੇ ਇਸ ਮੂਵਮੈਂਟ ਨੂੰ ਮਲੀਆਮੇਟ ਕਰਨ ਦੀ ਕੋਸ਼ਿਸ਼ ਕੀਤੀ ਹੈ। ਹੁਣ ਪੁਜ਼ੀਸ਼ਨ ਇਹ ਹੈ ਕਿ ਤਕਰੀਬਨ ਸਾਰਿਆਂ ਜ਼ਿਲ੍ਹਿਆਂ ਵਿੱਚ ਇਹ ਸੋਸਾਇਟੀਆਂ ਐਸੇ ਲੋਕਾਂ ਦੇ ਹਥਾ ਵਿੱਚ ਆ ਗਈਆਂ ਹਨ ਜਿਨ੍ਹਾਂ ਨੂੰ ਹਟਾਉਣਾ ਇਸ ਸਰਕਾਰ ਦੇ ਵਸ ਦਾ ਰੋਗ ਨਹੀਂ ਸੀ। ਇਹ ਕਈਆਂ ਸਾਲਾ ਤੋਂ ਚਲੀਆ ਆ ਰਹੀਆਂ ਕੋਆਪਰੇਟਿਵ ਸੋਸਾਇਟੀਆਂ, ਕਿਸੇ ਤਰ੍ਹਾਂ ਆਰਡੀਨੈਂਸ ਕਰਕੇ ਹੀ ਇਹ ਸਰਕਾਰ ਹਟਾ ਸਕਦੀ ਸੀ।

[ਸਰਦਾਰ ਗੁਰਬੰਤਾ ਸਿੰਘ]

ਜੋ 2 ਕਰੋੜ ਦੀ ਖਰੀਦੋ ਫਰੋਖਤ ਕਰਨ ਵਾਲੀ ਹੈ ਮਾਰਕਿੰਟਿੰਗ ਫੈਡਰੇਸ਼ਨ ਉਸ ਲਈ ਇਹ ਗਲ ਕੀਤੀ ਜਾ ਰਹੀ ਹੈ । ਇਨ੍ਹਾਂ ਨੇ ਪੁਰੀ ਨੂੰ ਕਢਣ ਵਾਸਤੇ ਇਹ ਗਲ ਕੀਤੀ ਹੈ । ਭਾਵੇਂ ਉਸ ਨੂੰ ਕਢਣ ਵਾਸਤੇ ਇਹ ਹਾਈਕੋਰਟ ਵਿਚ ਵੀ ਗਏ ਹਨ,– – – –

**ਖੁਰਾਕ ਮੰਤਰੀ :** ਉਥੇ ਜਿਤੇ ਹਾਂ ।

**ਸਰਦਾਰ ਗੁਰਬੰਤਾ ਸਿੰਘ :** ਬੇਸ਼ਕ ਜਿਤੇ ਹੋਵੋਂਗੇ । ਉਹ ਤੁਹਾਡਾ ਅਫ਼ਸਰ ਹੈ । ਹੁਣ ਉਸ ਨੇ ਤੁਹਾਡੇ ਤੇ ਦਾਹਵਾ ਕਰ ਦਿਤਾ ਹੋਣਾ ਹੈ । (ਵਿਘਨ) ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੇ ਪੁਰੀ ਨੂੰ ਕਢਣ ਵਾਸਤੇ ਇਹ ਆਰਡੀਨੈਂਸ ਜਾਰੀ ਕੀਤਾ । ਪੁਰੀ ਦੇ ਨਾਲ ਦਾ ਅਫ਼ਸਰ ਸਾਰੇ ਹਿੰਦੁਸਤਾਨ ਵਿਚ ਨਹੀਂ ਮਿਲ ਸਕਦਾ । ਇਨ੍ਹਾਂ ਨੇ ਡਾਕਟਰ ਪ੍ਰਤਾਪ ਸਿੰਘ ਨੂੰ ਕਢਣ ਲਈ ਇਹ ਕੀਤਾ । ਇਨ੍ਹਾਂ ਜਲੰਧਰ, ਅੰਮ੍ਰਿਤਸਰ ਅਤੇ ਗੁਰਦਾਸਪੁਰ ਵਿਚੋਂ ਆਦਮੀ ਕਢਣ ਲਈ ਇਹ ਆਰਡੀਨੈਂਸ ਜਾਰੀ ਕੀਤਾ । ਇਹ ਜੋ ਕੁਝ ਕਰ ਰਹੇ ਹਨ ਚੇਅਰਮੈਨ ਸਾਹਿਬ ਉਸ ਨਾਲ ਤਾਂ ਸਾਨੂੰ ਵੀ ਸ਼ਰਮ ਆ ਰਹੀ ਹੈ । ਇਕ ਵਾਰ ਪੰਡਤ ਨਹਿਰੂ ਜੀ ਨੇ ਫਰੀਦਾਬਾਦ ਵਿਰ ਤਕਰੀਰ ਕਰਦੇ ਹੋਏ ਕਿਹਾ ਸੀ ਕਿ ਪੰਜਾਬ ਸਰਕਾਰ ਕੋਆਪਰੇਟਿਵ ਸੋਸਾਇਟੀਆਂ ਵਿਚ ਦਖਲ ਦੇ ਰਹੀ ਹੈ । ਤਾਂ ਮੈਂ ਪੰਡਤ ਜੀ ਕੋਲ ਗਿਆ ਅਤੇ ਉਨ੍ਹਾਂ ਨੂੰ ਦਸਿਆ ਕਿ ਸਿਵਾਏ ਉਨ੍ਹਾਂ ਕੋਆਪਰੇਟਿਵ ਸੁਸਾਇਟੀਆਂ ਦੇ ਜਿਨ੍ਹਾਂ ਵਿਚ ਸਰਕਾਰ ਦੇ 20 ਲਖ ਦੇ ਹਿੱਸੇ ਹਨ ਜਾਂ ਜਿਨ੍ਹਾਂ ਦੀਆਂ 80–90 ਲਖ ਦੀਆਂ ਜ਼ਮਾਨਤਾ ਸਟੇਟ ਗੌਰਮਿੰਟ ਨੇ ਦਿਤੀਆਂ ਹੋਈਆਂ ਹਨ, ਹੋਰ ਕਿਸੇ ਸੁਸਾਇਟੀ ਵਿਚ ਸਰਕਾਰ ਦਖਲ ਨਹੀਂ ਦੇ ਰਹੀ । ਨਾਂ ਹੀ ਅਪਣਾ ਕੋਈ ਮੈਂਬਰ ਹੀ ਉਥੇ ਨਾਮਜ਼ਦ ਕਰ ਰਹੀ ਹੈ । ਉਹ ਸੋਸਾਇਟੀਆਂ ਚੇਅਰਮੈਨ ਸਾਹਿਬ, ਸ਼ੂਗਰਮਿਲਾ ਦੀਆਂ ਸਨ, ਭੋਗਪੁਰ ਦੀ ਸੀ, ਪਾਨੀਪਤ ਦੀ ਸੀ, ਜਮਨਾਨਗਰ ਦੀ ਸੀ । ਇਨ੍ਹਾਂ ਵਿਚ ਸਰਕਾਰ ਨੇ 20–20 ਲਖ ਦੇ ਹਿੱਸੇ ਪਾਏ ਹੋਏ ਸੀ ਅਤੇ 80-80 ਲਖ ਦੀਆਂ ਜ਼ਮਾਨਤਾਂ ਦਿਤੀਆਂ ਸਨ, ਕਰਜ਼ੇ ਲੈ ਕੇ ਦੇਣ ਦੀਆਂ । ਉਨ੍ਹਾਂ ਤੋਂ ਇਲਾਵਾ ਹੋਰ ਕਿਸੇ ਸੋਸਾਇਟੀ ਵਿਚ ਸਰਕਾਰ ਨੇ ਦਖਲ ਨਹੀਂ ਸੀ ਦਿਤਾ । ਪਰ ਹੁਣ ਕੀ ਹੋ ਰਿਹਾ ਹੈ । ਹੁਣ ਭਾਵੇਂ ਕੋਈ ਸੋਸਾਇਟੀ ਬੜੀ ਹੈ ਜਾਂ ਛੋਟੀ ਸਰਕਾਰ ਨੇ ਆਪਣੇ ਦਖਲ ਦਾ ਰਾਹ ਖੋਲ ਦਿਤਾ ਹੈ । ਸਾਰੇ ਅਫ਼ਸਰ ਨਾ ਤਾਂ ਚੰਗੇ ਹੀ ਹੁੰਦੇ ਹਨ ਅਤੇ ਨਾ ਮਾੜੇ ਹੀ । ਫਿਰ ਇਨ੍ਹਾਂ ਨੇ ਇਸ ਬਿਲ ਦੇ ਰਾਹੀਂ ਸਾਰੇ ਅਖਤਿਆਰ ਰਜਿਸਟਰਾਰ ਨੂੰ ਦਿਤੇ ਹਨ । ਜਿਹੜਾ ਇਹ ਬਿਲ ਲਿਆਏ ਹਨ ਇਸ ਦੀ ਕਲਾਜ਼ 17 ਨੂੰ ਪੜ੍ਹ ਕੇ ਦੇਖ ਲਓ, 18 ਪੜ੍ਹ ਕੇ ਦੇਖ ਲਓ । ਇਸ ਨੂੰ ਪੜ੍ਹ ਕੇ ਸਾਫ਼ ਪਤਾ ਲਗਦਾ ਹੈ ਕਿ ਇਹ ਸਰਕਾਰੀ ਮੂਵਮੈਂਟ ਲਿਆਣ ਦੀ ਕੋਸ਼ਸ਼ ਕੀਤੀ ਗਈ ਹੈ ।

ਚੇਅਰਮੈਨ ਸਾਹਿਬ, ਅਗੇ ਬਿਲ ਜਦ ਲਿਆਇਆ ਜਾਂਦਾ ਸੀ ਤਾਂ ਉਸ ਦੇ ਰੂਲ 2 ਮਹੀਨੇ ਜਾਂ 4–6 ਮਹੀਨੇ ਬਾਦ ਬਣਿਆ ਕਰਦੇ ਸੀ । ਕਈ ਵਾਰ ਸੁਸਤੀ ਕਰਕੇ ਸਾਲ ਸਾਲ ਲਗ ਜਾਂਦਾ ਸੀ ਪਰ ਹੁਣ ਇਹ ਮੈਨੂੰ ਦੇਖ ਕੇ ਖੁਸ਼ੀ ਹੋਈ ਹੈ ਕਿ ਇਹ ਬਿਲ ਮਿਲਣ ਦੇ ਨਾਲ ਦੇ ਨਾਲ ਹੀ ਰੂਲਜ਼ ਵੀ ਮਿਲ ਗਏ ਹਨ । ਇਨ੍ਹਾਂ ਵਿਚ ਚੇਅਰਮੈਨ ਸਾਹਿਬ, ਲਿਖਿਆ ਹੈ ਕਿ 90 ਦਿਨ ਵਿਚ ਇਲੈਕਸ਼ਨ ਕਰਵਾਈ ਜਾਵੇਗੀ । ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਹਜ਼ਾਰਾਂ ਕੋਆਪਰੇਟਿਵ ਸੋਸਾਇਟੀਆਂ ਹਨ ਕੀ ਉਨ੍ਹਾਂ ਸਾਰਿਆਂ ਤਕ ਇਹ ਨੋਟਿਸ ਭੇਜ ਦਿਤਾ ਹੈ । ਤੇ ਉਨ੍ਹਾਂ ਵਿਚੋਂ ਕਿਤਨੀਆਂ 90 ਦਿਨਾਂ ਦੇ ਵਿਚ ਇਲੈਕਸ਼ਨ ਕਰਵਾ ਸਕਣਗੀਆਂ ਜਿਹੜੀ ਸੋਸਾਇਟੀ ਇਲੈਕਸ਼ਨ

ਨਾ ਕਰਵਾ ਸਕਣਗੀਆਂ, ਉਸ ਵਿਚ ਆਪਣਾ ਐਡਮਿਨਿਸਟ੍ਰੇਟਿਵ ਮੈਂਬਰ ਠੋਸ ਦਿਤਾ ਜਾਵੇਗਾ। ਇਸ ਤਰ੍ਹਾਂ ਕੋਆਪਰੇਟਿਵ ਸੋਸਾਇਟੀਆਂ ਤੇ ਬੋਝ ਪਾਇਆ ਗਿਆ ਹੈ। ਫਿਰ ਚੇਅਰਮੈਨ ਸਾਹਿਬ, ਇਨ੍ਹਾਂ ਨੇ ਇਕ ਹੋਰ ਦਿਲਚਸਪ ਗਲ ਕੀਤੀ ਹੈ ਕਿ ਜਿਸ ਮੈਂਬਰ ਨੇ ਕਰਜ਼ਾ ਲਿਆ ਹੋਇਆ ਹੈ ਉਹ ਚੋਣ ਵਿਚ ਵੋਟ ਨਹੀਂ ਪਾ ਸਕੇਗਾ। ਚੇਅਰਮੈਨ ਸਾਹਿਬ, ਅਸੀਂ ਕਈ ਕਿਸਮ ਦਾ ਲੋਨ ਦਿਤਾ ਹੋਇਆ ਹੈ ਸ਼ਾਰਟ ਟਰਮ ਲੋਨ, ਮਿਡ ਟਰਮ ਲੋਨ, ਲਾਂਗ ਟਰਮ ਲੋਨ ਆਦਿ। ਪਰ ਜਦੋਂ ਤਕ ਕੋਈ ਮੈਂਬਰ ਸਾਰੇ ਡਿਊਜ਼ ਕਲੀਅਰ ਨਹੀਂ ਕਰ ਲੈਂਦਾ ਉਹ ਵੋਟ ਪਾਉਣ ਦਾ ਹਕਦਾਰ ਨਹੀਂ ਹੋ ਸਕਦਾ। ਚੇਅਰਮੈਨ ਸਾਹਿਬ, ਤਕਰੀਬਨ 4–5 ਕਰੋੜ ਇਸ ਤਰ੍ਹਾਂ ਦਾ ਮੈਂਬਰਾਂ ਨੇ ਲੋਨ ਲਿਆ ਹੋਇਆ ਹੈ। ਹੁਣ ਵੋਟ ਪਾਉਣ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਉਹ ਇਸ ਨੂੰ ਕਲੀਅਰ ਕਰਨ। 5 ਕਰੋੜ ਰੁਪਿਆ ਵਾਪਸ ਕਰਨਾ – – – – (ਵਿਘਨ)

**ਸ੍ਰੀ ਚੇਅਰਮੈਨ** : ਇਥੇ ਕਰਜ਼ਾ ਲੈਣ ਵਾਲਾ ਨਹੀਂ ਸਗੋਂ ਡਿਫ਼ਾਲਟਰ ਵੋਟ ਨਹੀਂ ਪਾ ਸਕੇਗਾ। (ਵਿਘਨ) (Only a defaulter can not cast his vote; it does not apply to a loanee.)

**ਸਰਦਾਰ ਗੁਰਬੰਤਾ ਸਿੰਘ** : ਮੈਂ ਤਾਂ ਇਹ ਪੜ੍ਹ ਦਿੰਦਾ ਹਾਂ ਜੀ – – – (ਵਿਘਨ)

**ਸ੍ਰੀ ਚੇਅਰਮੈਨ** : ਇਸ ਦੀ ਇੰਟਰਪਰਟੇਸ਼ਨ ਇਹ ਹੀ ਹੈ ਕਿ ਡਿਫ਼ਾਲਟਰ ਵੋਟ ਨਹੀਂ ਦੇ ਸਕੇਗਾ। The interpretation of this rule is that only a defaulter will be debarred from his vote.)

**ਸਰਦਾਰ ਗੁਰਬੰਤਾ ਸਿੰਘ** : ਮੈਂ ਤਾਂ ਰੂਲ ਪੜ੍ਹ ਰਿਹਾ ਹਾਂ ਜੀ, ਤੁਸੀਂ ਆਪੇ ਕਿਸੇ ਕੋਰਟ ਵਿਚੋਂ ਇੰਟਰਪਰਟੇਸ਼ਨ ਲੈਂਦੇ ਰਹਿਣਾ, ਜਦੋਂ ਕਿਸੇ ਨੇ ਚੈਲੇਂਜ ਕੀਤਾ। ਸੋ ਚੇਅਰਮੈਨ ਸਾਹਿਬ, ਜੇ ਕਿਸੇ ਸੋਸਾਇਟੀ ਨੇ ਇਲੈਕਸ਼ਨ ਨਾ ਕਰਵਾਈ ਤਾਂ ਉਸ ਤੇ ਐਡਮਿਨਿਸਟ੍ਰੇਟਿਵ ਮੈਂਬਰ ਮੁਕੱਰਰ ਕਰ ਦਿਤਾ ਜਾਵੇਗਾ ਤੇ ਇਸ ਤਰ੍ਹਾਂ ਸੋਸਾਇਟੀ ਤੇ ਭਾਰ ਪਾਇਆ ਜਾਵੇਗਾ। ਇਹ ਤੁਸੀਂ ਕੁਝ ਬੰਦਿਆ ਨੂੰ ਕਢਣ ਲਈ ਕਰ ਰਹੇ ਹੋ। ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਇਹ ਬਿਲ 1960 ਵਿਚ ਤਿਆਰ ਕੀਤਾ ਸੀ ਤਾਂ ਇਹ ਪਹਿਲਾਂ ਸੀਲੈਕਟ ਕਮੇਟੀ ਵਿਚ ਭੇਜਿਆ ਗਿਆ ਸੀ। ਉਨ੍ਹਾਂ ਦੀ ਖੁਸ਼ਾਮਦ ਕਰਕੇ ਮੈਂ ਇਹ ਬਿਲ ਉਥੋਂ ਕਢਵਾਇਆ ਸੀ। ਫਿਰ ਇਹ ਬਿਲ ਰੀਜਨਲ ਕਮੇਟੀਆਂ ਵਿਚ ਗਿਆ। ਸ੍ਰੀ ਬਾਲੂ ਰਾਮ ਜੀ, ਸ੍ਰੀ ਧਰਮ ਸਿੰਘ ਜੀ ਰਾਠੀ, ਚੌਧਰੀ ਬਲਬੀਰ ਸਿੰਘ ਜੀ ਉਥੇ ਸਨ। ਇਨ੍ਹਾਂ ਨੂੰ ਪਤਾ ਹੈ ਕਿ ਇਹ ਬਿਲ ਉਥੋਂ ਕਿਸ ਤਰ੍ਹਾਂ ਪਾਸ ਕਰਵਾਇਆ ਹੈ। ਫਿਰ ਇਹ ਬਿਲ ਹਾਊਸ ਵਿਚ ਆਇਆ ਅਤੇ ਇਥੋਂ ਪਾਸ ਹੋਣ ਦੇ ਬਾਦ ਅਪਰ ਹਾਊਸ ਵਿਚ ਗਿਆ। ਚੇਅਰਮੈਨ ਸਾਹਿਬ, ਇਤਨੀਆਂ ਥਾਂਵਾਂ ਤੋਂ ਇਹ ਬਿਲ ਪਾਸ ਹੋਇਆ ਸੀ। ਮੈਨੂੰ ਪਤਾ ਨਹੀਂ ਲਗਦਾ ਕਿ ਹੁਣ ਇਸ ਵਿਚ ਅਮੈਂਡਮੈਂਟਾਂ ਕਿਉਂ ਲਿਆ ਰਹੇ ਹਨ। ਇਹ ਬਿਲ ਮੌਡਲ ਬਿਲ ਬਣਾ ਕੇ ਅਸੀਂ ਗੌਰਮਿੰਟ ਆਫ਼ ਇੰਡੀਆ ਨੂੰ ਭੇਜਿਆ ਸੀ। ਜਿਵੇਂ ਕਿ ਸਰਦਾਰ ਉਮਰਾਉ ਸਿੰਘ ਜੀ ਨੇ ਇਥੇ ਦਸਿਆ ਹੈ ਕਿ ਇਹ ਬੈਸਟ ਬਿਲ ਸੀ। ਮੈਂ ਪੁਛਦਾ ਹਾਂ ਕਿ ਇਹ ਬਿਲ ਬੈਸਟ ਤੋਂ ਮਾੜਾ ਕਿਸ ਤਰ੍ਹਾਂ ਬਣ ਗਿਆ। ਚੇਅਰਮੈਨ ਸਾਹਿਬ, ਅਸਲ ਵਿਚ ਇਨ੍ਹਾਂ ਦੀਆਂ ਨੀਅਤਾਂ ਬਦ ਹਨ। ਇਹ ਕੁਝ ਆਦਮੀਆਂ ਨੂੰ ਕਢਣਾ ਚਾਹੁੰਦੇ ਹਨ। ਫਿਰ ਇਨ੍ਹਾਂ ਦੇ ਬਾਈਲਾਜ਼ ਨੂੰ ਬਦਲਣ ਦਾ ਇਖਤਿਆਰ ਲਿਆ ਹੈ ਰਜਿਸਟਰਾਰ ਵਾਸਤੇ। ਵੈਸੇ ਤਾਂ 2/3 ਮੈਂਬਰ ਹੋਣ ਤਾਂ ਬਾਈਲਾਜ਼ ਬਦਲੇ ਜਾ ਸਕਦੇ ਹਨ। ਤੇ ਫਿਰ ਉਨ੍ਹਾਂ ਨੂੰ ਰਜਿਸਟਰਾਰ

[ਸਰਦਾਰ ਗੁਰਬੰਤਾ ਸਿੰਘ]

ਮਨਜ਼ੂਰੀ ਦੇਵੇਗਾ । ਜੇ ਕੋਈ ਉਲੰਘਣਾ ਕਰੇ ਤਾਂ ਤੇ ਕੋਈ ਗਲ ਹੈ । ਚੇਅਰਮੈਨ ਸਾਹਿਬ, 25 ਹਜ਼ਾਰ ਸੋਸਾਇਟੀਆਂ ਵਿਚੋਂ ਕੇਵਲ ਇਕ ਸੋਸਾਇਟੀ ਨੇ ਇੰਸਪੈਕਟਰ ਤੇ ਰਜਿਸਟ੍ਰਾਰ ਦੇ ਹੁਕਮ ਦੀ ਉਲੰਘਣਾ ਕੀਤੀ ਸੀ ਫਿਰ, ਚੇਅਰਮੈਨ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਜਿਹੜੀਆਂ ਕਿਸੇ ਥਾਂ ਤੇ ਦੋ ਸੋਸਾਇਟੀਆਂ ਹੁੰਦੀਆਂ ਹਨ ਉਨ੍ਹਾਂ ਨੂੰ ਇਕ ਥਾਂ ਤੇ ਕਰਨ ਦੀ ਕੋਸ਼ਸ਼ ਕੀਤੀ ਜਾ ਰਹੀ ਹੈ । ਜਿਵੇਂ ਕਿਤੇ ਇਕ ਸੋਸਾਇਟੀ ਹਰੀਜਨਾਂ ਦੀ ਹੈ ਅਤੇ ਦੂਜੀ ਵਡ ਜ਼ਿਮੀਦਾਰਾਂ ਦੀ ਤਾਂ ਇਹ ਉਨ੍ਹਾਂ ਨੂੰ ਇਕ ਕਰ ਦੇਣਗੇ । ਚੇਅਰਮੈਨ ਸਾਹਿਬ, ਅਸਲ ਵਿਚ ਇਸ ਚੀਜ਼ ਦੀ ਲੋੜ ਨਹੀਂ ਸੀ ਪਰ ਇਨ੍ਹਾਂ ਦੇ ਦਿਮਾਗ ਬਦ ਹੋ ਗਏ ਹਨ । ਇਹ ਇਨ੍ਹਾਂ ਨੂੰ ਕਰਜ਼ਾ ਨਹੀਂ ਦੇਣਾ ਚਾਹੁੰਦੇ । ਉਨ੍ਹਾਂ ਨੂੰ ਖਰਾਬ ਕਰਨਾ ਚਾਹੁੰਦੇ ਹਨ । ਇਸ ਤੋਂ ਪਤਾ ਲਗਦਾ ਹੈ ਕਿ ਇਹ ਜਿਹੜੇ ਕਮਜ਼ੋਰ ਲੋਕਾਂ ਦੀਆਂ ਸੋਸਾਇਟੀਆਂ ਹਨ ਉਨ੍ਹਾਂ ਨੂੰ ਖਤਮ ਕਰਨਾ ਚਾਹੁੰਦੇ ਹਨ । (ਵਿਘਨ) ਮੈਂ ਇਸ ਬਾਰੇ ਵਿਚ ਮੁੱਖ ਮੰਤਰੀ ਨੂੰ ਵੀ ਮਿਲਿਆ ਸੀ । ਉਨ੍ਹਾਂ ਨੂੰ ਇਸ ਬਾਰੇ ਜਦੋਂ ਪੁਛਿਆ ਤਾਂ ਉਹ ਕਹਿਣ ਲਗੇ ਕਿ ਮੇਰਾ ਇਕ ਕੁੜਮ ਹੈ ਬੂਟਾ ਸਿੰਘ ਉਸ ਨੂੰ ਕਢਣ ਵਾਸਤੇ ਇਹ ਕਰ ਰਹੇ ਹਾਂ । ਚੇਅਰਮੈਨ ਸਾਹਿਬ, ਇਹ ਤਾਂ ਇਹ ਗਲ ਹੈ ਕਿ ਗਵਾਂਡੀ ਦੀ ਮਝ ਤਾਂ ਜ਼ਰੂਰ ਚੋਰੀ ਹੋ ਜਾਵੇ ਭਾਵੇਂ ਆਪਣਾ ਰਸਾ ਵੀ ਨਾਲ ਹੀ ਚਲਾ ਜਾਵੇ । (ਹਾਸਾ)

ਫਿਰ, ਚੇਅਰਮੈਨ ਸਾਹਿਬ, ਅਸੀਂ ਕੋਅਪਰੇਟਿਵ ਫਾਰਮਿੰਗ ਦੀ ਗਲ ਕੀਤੀ ਸੀ । ਇਸ ਵਾਸਤੇ ਕੋਅਪਰੇਟਿਵ ਸੋਸਾਈਟੀਆਂ ਬਣਾਈਆਂ ਸੀ । ਪਰ ਉਨ੍ਹਾਂ ਵਿਚੋਂ ਕਾਮਯਾਬ ਕੇਵਲ ਇਕ ਹੀ ਹੋਇਆ ਸੀ ਵਾਜੇ ਖਾਨੇ ਦਾ ਰਣਜੀਤ ਸਿੰਘ ਪਰ ਉਹ ਮਰ ਗਿਆ ਹੈ ਪਤਾ ਨਹੀਂ ਉਸ ਦੇ ਮਰਨ ਤੋਂ ਪਿਛੋਂ ਕੋਅਪਰੇਟਿਵ ਫਾਰਮਿੰਗ ਕਾਮਯਾਬ ਹੈ ਜਾਂ ਨਹੀਂ । ਦੂਜਾ ਲੁਧਿਆਣੇ ਦਾ ਸੋਹਣ ਸਿੰਘ ਨੇ ਸ਼ੁਰੂ ਕੀਤੀ ਸੀ ਪਤਾ ਨਹੀਂ ਉਹ ਕਾਮਯਾਬ ਹੋਇਆ ਹੈ ਜਾਂ ਨਹੀਂ । ਫਿਰ ਲੇਬਰ ਕੰਸਟ੍ਰਕਸ਼ਨ ਦੀਆਂ ਸੋਸਾਈਟੀਆਂ ਹਨ । ਉਹ ਕਿਸ ਤਰ੍ਹਾਂ ਕਾਮਯਾਬ ਹੋਣਗੀਆਂ । ਜੇ ਇਸ ਤਰ੍ਹਾਂ ਸਾਰੇ ਚੰਗੇ ਬੰਦੇ ਕਢਦੇ ਰਹੇ ਤਾਂ ਇਹ ਵੀ ਕਾਮਯਾਬ ਨਹੀਂ ਹੋ ਸਕਣਗੀਆਂ (ਵਿਘਨ) ਫਿਰ ਇਥੇ ਸੰਤ ਸਾਧੂ ਸਿੰਘ ਚੀਕਦੇ ਰਹੇ ਕਿ ਮੈਂ ਸੈਂਟਰਲ ਕੋਅਪਰੇਟਿਵ ਸੋਸਾਈਟੀ ਦਾ ਪ੍ਰਧਾਨ ਹਾਂ, ਸੈਂਟਰਲ ਬੈਂਕ ਦਾ ਪ੍ਰਧਾਨ ਹਾਂ, ਮੈਂ ਕਹਿੰਦਾ ਹਾਂ ਕਿ ਜੇ ਵੈਸੇ ਨਹੀਂ ਤਾਂ ਉਨ੍ਹਾਂ ਦੇ ਵਾਸਤੇ ਹੀ ਇਸ ਤਰ੍ਹਾਂ ਨਾ ਕਰੋ । ਉਨ੍ਹਾਂ ਦਾ ਤਾਂ ਲਿਹਾਜ਼ ਕਰ ਦਿਓ । (ਹਾਸਾ) ਸੋ ਮੈਂ ਅਰਜ਼ ਕਰਦਾ ਹਾਂ, ਚੇਅਰਮੈਨ ਸਾਹਿਬ, ਜਿਹੜਾ ਇਨ੍ਹਾਂ ਨੇ ਬਾਈਲਾਜ਼ ਤਬਦੀਲ ਕਰਨ ਦਾ ਅਖਤਿਆਰ ਲਿਆ ਹੈ, ਉਹ ਠੀਕ ਗਲ ਨਹੀਂ ਹੈ । ਕੋਅਪਰੇਟਿਵ ਸੋਸਾਈਟੀਜ਼ ਨੂੰ ਇਕਠਾ ਕਰਨਾ ਇਹ ਪਾਵਰਜ਼ ਇਨ੍ਹਾਂ ਨੂੰ ਨਹੀਂ ਲੈਣੀ ਚਾਹੀਦੀ ਸੀ । ਤੁਸੀਂ ਡੀਬਾਰ ਨਹੀਂ ਕਰ ਸਕਦੇ ਕਿ ਉਹ ਮੈਂਬਰ ਨਹੀਂ ਬਣ ਸਕਦਾ ਅਤੇ ਛੇ ਸਾਲ ਬਾਦ ਜ਼ਰੂਰ ਰਿਟਾਇਰ ਹੋਣਾ ਪੈਣਾ ਹੈ । ਮੇਰੇ ਦੋਸਤ ਟੰਡਨ ਸਾਹਿਬ ਬੈਠੇ ਹਨ ਮੈਂ ਇਨ੍ਹਾਂ ਤੋਂ ਪੁਛਦਾ ਹਾਂ ਕਿ ਸਾਡੇ ਜਲੰਧਰ ਵਿਚ ਸਟੇਟ ਇੰਡਸਟਰੀਅਲ ਕੋਅਪਰੇਟਿਵ ਬੈਂਕ ਹੈ । ਇਨ੍ਹਾਂ ਕਿਸ ਤਰੀਕੇ ਨਾਲ ਉਥੇ ਦੇ ਪਹਿਲੇ ਡਾਇਰੈਕਟਰ ਨੂੰ ਬਦਲ ਦਿਤਾ ਹੈ ਅਤੇ ਹੁਣ ਇਹੋ ਜਿਹਾ ਆਦਮੀ ਡਾਇਰੈਕਟਰ ਲਗਾ ਦਿਤਾ ਹੈ ਜਿਸਨੂੰ ਇਸ ਸਿਲਸਿਲੇ ਵਿਚ ਕੋਈ ਵਾਕਫ਼ੀਅਤ ਹੀ ਨਹੀਂ ਹੈ । ਇਸ ਤਰ੍ਹਾਂ ਨਾਲ ਸਰਕਾਰ ਨੂੰ ਮੌਕਾ ਮਿਲ ਗਿਆ ਹੈ ਕਿ ਉਹ ਆਪਣੀ ਮਰਜ਼ੀ ਦੇ ਮੁਤਾਬਕ ਜਿਸ ਨੂੰ ਚਾਹੇ ਉਸ ਨੂੰ ਲਗਾ ਸਕਦੀ ਹੈ । ਇਹ ਇਖਤਿਆਰ ਇਨ੍ਹਾਂ ਨੇ ਡਿਪਾਰਟਮੈਂਟ ਨੂੰ ਦੇ ਦਿਤੇ ਹਨ । ਇਹ ਤਾਂ ਸਰਕਾਰੀ ਮੂਵਮੈਂਟ ਬਣ ਗਈ ਹੈ । ਇਸ ਦਾ ਨਾਮ ਬਦਲ ਦੇਣਾ ਚਾਹੀਦਾ ਹੈ । ਇਸ ਤਰ੍ਹਾਂ ਕਰਕੇ ਕਿਉਂ ਪੰਜਾਬ ਨੂੰ ਸ਼ਰਮਿੰਦਾ ਕਰਦੇ ਹੋ ? ਪਹਿਲਾਂ ਅੰਗਰੇਜ਼ਾਂ ਵੇਲੇ ਜਿਹੜਾ ਇੰਤਕਾਲ ਆਰਜ਼ੀ ਐਕਟ ਬਣਿਆ ਹੋਇਆ ਸੀ, ਉਸ

ਰਾਹੀਂ ਕਿਸਾਨਾਂ ਨੂੰ ਦਸ ਰੁਪਏ ਦਾ ਕਰਜ਼ਾ ਦੇ ਕੇ ਉਨ੍ਹਾਂ ਦੀ ਸਾਰੀ ਜ਼ਮੀਨ ਹੀ ਲਿਖਾ ਲਈ ਜਾਂਦੀ ਸੀ । ਜਿਹੜਾ ਗਰੀਬ ਮਜ਼ਦੂਰ ਕਿਸਾਨ ਸੀ, ਸ਼ਾਹੂਕਾਰ ਉਸਨੂੰ ਲੁਟ ਕੇ ਖਾ ਜਾਂਦਾ ਸੀ। ਫਿਰ ਇਸ ਮੂਵਮੈਂਟ ਨੇ ਪਿੰਡਾਂ ਦੀ ਗਰੀਬ ਲੇਬਰ ਨੂੰ, ਕਿਸਾਨ ਨੂੰ ਰਿਲੀਫ ਦਿਤੀ ਹੈ ਔਰ ਉਨ੍ਹਾਂ ਨੂੰ ਸ਼ਾਹੂਕਾਰਾਂ ਦੇ ਪੰਜੇ ਵਿਚੋਂ ਛੁੜਾਇਆ ਹੈ। ਹਿੰਦੁਸਤਾਨ ਦੇ ਹੋਰ ਹਿਸਿਆਂ ਵਿਚ ਜੇ ਹਰੀਜਨਾਂ ਨੂੰ, ਕਿਸਾਨਾਂ ਨੂੰ ਕੋਅਪਰੇਟਿਵ ਸੋਸਾਇਟੀਆਂ ਵਿਚੋਂ ਕਰਜ਼ਾ ਲੈਣਾ ਹੁੰਦਾ ਸੀ ਤਾਂ ਉਨ੍ਹਾਂ ਨੂੰ ਕਿਸੇ ਦੀ ਜ਼ਮਾਨਤ ਦੇਣੀ ਹੁੰਦੀ ਸੀ ਜਿਸਦੀ ਕਿ ਕੋਈ ਜਾਇਦਾਦ ਹੋਵੇ। ਲੇਕਿਨ ਪੰਜਾਬ ਵਿਚ ਇਹ ਕਾਨੂੰਨ ਨਹੀਂ ਸੀ । ਕਿਸੇ ਦੀ ਜ਼ਮਾਨਤ ਨਹੀਂ ਦੇਣੀ ਪੈਂਦੀ ਸੀ । ਪਰ ਹੁਣ, ਚੇਅਰਮੈਨ ਸਾਹਿਬ, ਇਹ ਸਰਕਾਰ ਨੇ ਡਿਪਾਰਟਮੈਂਟ ਨੂੰ ਅਖਤਿਆਰ ਦੇ ਦਿਤੇ ਹਨ ਇਹ ਕਹਿ ਕੇ ਕਿ ਰਿਜ਼ਰਵ ਬੈਂਕ ਕਰਜ਼ਾ ਨਹੀਂ ਦਿੰਦਾ। ਹੁਣ ਜਦ ਇਹ ਪਾਵਰ ਉਨ੍ਹਾਂ ਦੇ ਹਥਾਂ ਵਿਚ ਆ ਗਈ ਹੈ ਤਾਂ ਗ਼ਰੀਬ ਆਦਮੀ ਨੂੰ 50 ਰੁਪਏ ਕਰਜ਼ਾ ਵੀ ਨਹੀਂ ਮਿਲ ਸਕੇਗਾ। (ਵਿਘਨ)

**ਸ੍ਰੀ ਚੇਅਰਮੈਨ :** ਕਰਜ਼ਾ ਦੇਣ ਬਾਰੇ ਤਾ ਇਸ ਅਮੈਂਡਮੈਂਟ ਬਿਲ ਵਿਚ ਕੋਈ ਪਰੋਵੀਜ਼ਨ ਨਹੀਂ ਹੈ । (There is no provision in this amending bill pertaining to the granting of loans.)

**ਸਰਦਾਰ ਗੁਰਬੰਤਾ ਸਿੰਘ :** ਮੈਂ ਤਾਂ ਅਰਜ਼ ਕਰਦਾ ਹਾਂ ਕਿ ਇਸ ਦੀ ਹਦ ਮੁਕਰੱਰ ਕਰ ਦਿਉ । ਪਹਿਲਾਂ ਤਾਂ ਇਹ ਕਹਿੰਦੇ ਸੀ ਕਿ ਰਿਜ਼ਰਵ ਬੈਂਕ ਸਾਨੂੰ ਇਜਾਜ਼ਤ ਨਹੀਂ ਦਿੰਦਾ। ਪਰ ਹੁਣ ਇਹ ਇਨਸਪੈਕਟਰਾਂ ਨੇ ਗਰੀਬ ਹਰੀਜਨਾਂ ਨੂੰ ਕੁਛ ਨਹੀਂ ਦੇਣ ਦੇਣਾ ਇਨ੍ਹਾਂ ਨੇ ਤਾਂ ਕਹਿਣਾ ਹੈ ਕਿ ਜ਼ਿਮੀਦਾਰਾਂ ਨੂੰ ਹੀ ਪੈਸੇ ਦਿਉ ।

**ਸ੍ਰੀ ਚੇਅਰਮੈਨ :** ਜਿਵੇਂ ਤੁਸੀਂ ਜ਼ਿਮੀਂਦਾਰ ਬਣ ਗਏ ਉਸੇ ਤਰ੍ਹਾਂ ਲੋਕਾਂ ਨੂੰ ਵੀ ਜ਼ਿਮੀਂਦਾਰ ਬਣਾ ਦਿਉ। (The hon. Member should help others to become zamindars in the same way as he himself has become one.)

**ਸਰਦਾਰ ਗੁਰਬੰਤਾ ਸਿੰਘ :** ਚੇਅਰਮੈਨ ਸਾਹਿਬ, ਮੇਰੇ ਕੋਲ ਤਾਂ 15 ਕਨਾਲ ਜ਼ਮੀਨ ਹੈ। ਦੋ ਕਨਾਲ ਹੋਰ ਰਲਾਕੇ ਕੁਲ 17 ਕਨਾਲ ਜ਼ਮੀਨ ਮੈਂ ਕੋਈ ਵਡਾ ਲੈਂਡ ਲਾਰਡ ਨਹੀਂ ਬਣ ਸਕਦਾ।

(ਆਵਾਜ਼ਾਂ : ਟਰੈਜ਼ਰੀ ਬੈਂਚਾਂ ਵਲੋਂ—ਇਨ੍ਹਾਂ ਕੋਲ ਕਈ ਘੁਮਾਂ ਜ਼ਮੀਨ ਹੈ)

(ਅਵਾਜ਼ : ਇਨ੍ਹਾਂ ਦੇ ਲੜਕੇ ਦੇ ਨਾਂ ਤੇ ਜ਼ਮੀਨ ਹੈ ਜੀ)

ਚੇਅਰਮੈਨ ਸਾਹਿਬ, ਮੇਰੇ ਲੜਕਿਆਂ ਦੇ ਨਾਂ ਤੇ ਜ਼ਮੀਨ ਨਹੀਂ ਹੈ । ਤਾਂ ਮੈਂ ਅਰਜ਼ ਕਰ ਰਿਹਾ ਸੀ, ਚੇਅਰਮੈਨ ਸਾਹਿਬ, ਕਿ ਮੇਰੀ ਮੋਸ਼ਨ ਇਹ ਹੈ ਕਿ ਇਸ ਬਿਲ ਨੂੰ ਸਿਲੈਕਟ ਕਮੇਟੀ ਦੇ ਸਪੁਰਦ ਕਰ ਦੇਣਾ ਚਾਹੀਦਾ ਹੈ ਤਾਂ ਕਿ ਸਾਡੇ ਵਿਚਾਰ ਵੀ ਆਉਣ ਤੇ ਹੋਰ ਸਾਰਿਆਂ ਦੇ ਵਿਚਾਰ ਵੀ ਇਸ ਤੇ ਆਉਣ ।

ਮੈਨੂੰ ਬੜਾ ਦੁੱਖ ਹੁੰਦਾ ਹੈ ਇਹ ਦੇਖ ਕੇ ਕਿ ਵੀਕਰ ਸੈਕਸ਼ਨ ਵਾਸਤੇ ਜੋ ਅਖਤਿਆਰ ਦਿਤੇ ਹਨ ਉਹ ਕਾਫੀ ਨਹੀਂ ਹਨ। ਵੀਕਰ ਸੈਕਸ਼ਨ ਹਰੀਜਨਾਂ ਵਾਸਤੇ ਸੀਟਾਂ ਰਿਜ਼ਰਵ ਚਾਹੀਦੀਆਂ

[ਸਰਦਾਰ ਗੁਰਬੰਤਾ ਸਿੰਘ]

ਸਨ । ਇਨ੍ਹਾਂ ਨੇ ਕਿਹਾ ਹੈ ਕਿ ਵੀਕਰ ਸੈਕਸ਼ਨ ਦੀ ਮਦਦ ਕਰਾਂਗੇ । ਸ਼ਿਡਿਊਲਡ ਕਾਸਟ ਲਿਖ ਕੇ ਅਗੇ ਨਾਉਂ ਹੋਰ ਕਿਸੇ ਦੇ ਲਿਖ ਦਿੰਦੇ ਹਨ । ਜੇ ਇਥੇ ਹਰੀਜਨਾਂ ਦੇ ਨਾਂ ਲਿਖੇ ਜਾਣ ਤਾਂ ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦੇਵਾਂਗਾ ।

ਚੇਅਰਮੈਨ ਸਾਹਿਬ, ਮੈਂ ਤੁਹਾਡੀ ਮਾਰਫਤ ਚੀਫ਼ ਮਨਿਸਟਰ ਸਾਹਿਬ ਅਤੇ ਇਨ੍ਹਾਂ ਦੇ ਸਾਥੀਆਂ ਨੂੰ ਦਸਣਾ ਚਾਹੁੰਦਾ ਹਾਂ ਕਿ ਭਾਵੇਂ ਕਿੰਨੇ ਕਾਨੂੰਨ ਬਣਾ ਲਵੋ, ਕਿੰਨੇ ਆਰਡੀਨੈਂਸ ਬਣਾ ਲਵੋ, ਅਤੇ ਜਿਹੜੇ ਆਦਮੀ ਕੋਅਪਰੇਟਿਵ ਮੂਵਮੈਂਟ ਦੇ ਅਗੇਂਸਟ ਹੋਣ ਅਗਰ ਉਨ੍ਹਾਂ ਨੂੰ ਕਿਸੇ ਢੰਗ ਨਾਲ ਇਨ੍ਹਾਂ ਸੋਸਾਈਟੀਆਂ ਵਿਚ ਲਿਆਂਦਾ ਜਾਏਗਾ ਤਾਂ ਕਿਸ ਤਰ੍ਹਾਂ ਇਥੇ ਚੰਗਾ ਕੰਮ ਚਲ ਸਕਦਾ ਹੈ। ਰਜਿਸਟਰਾਰ ਨੂੰ ਜਿਹੜੀ ਤਾਕਤ ਦਿਤੀ ਹੈ ਉਸ ਦੇ ਨਾਲ ਨਾਲ ਮੈਂ ਕਹਿੰਦਾ ਹਾਂ ਗੌਰਮਿੰਟ ਕੋਲ ਵੀ ਤਾਕਤ ਹੋਣੀ ਚਾਹੀਦੀ ਹੈ। ਐਸਾ ਨਾਂ ਹੋਵੇ ਕਿ ਜੇ ਕੋਈ ਮਾੜਾ ਰਜਿਸਟਰਾਰ ਆ ਜਾਵੇ ਤਾਂ ਸਾਰਾ ਕੰਮ ਹੀ ਖਰਾਬ ਹੋ ਜਾਵੇ । ਇਹ ਇਕ ਮਾੜੀ ਗਲ ਹੈ ।(ਸ਼ੋਰ)

ਬਾਕੀ ਇਹ ਗਲ ਜਿਹੜਾ ਇਨ੍ਹਾਂ ਨੇ ਬਾਰ ਲਾਇਆ ਹੈ ਲੋਕਾਂ ਤੇ ਜਿਹੜੇ ਕਿ ਕੋਅਪਰੇਟਿਵ ਸੋਸਾਈਟੀਆਂ, ਲੇਬਰ ਕਨਸਟ੍ਰਕਸ਼ਨ ਸੋਸਾਈਟੀਜ਼ ਤੇ ਹੋਰ ਅਜਿਹੀਆਂ ਸੋਸਾਈਟੀਜ਼ ਵਿਚ ਕੰਮ ਨਹੀਂ ਕਰ ਸਕਦੇ, ਇਹ ਵੀ ਮਾੜਾ ਕੰਮ ਹੈ । ਲੇਬਰ ਕੋਅਪਰੇਟਿਵ ਸੈਂਟਰਲ ਬੈਂਕ ਹੈ । ਹੋਰ ਅਜਿਹੀਆਂ ਕਈ ਸੰਸਥਾਵਾਂ ਹਨ ਜਿਥੇ ਕਿ ਚੰਗੇ ਚੰਗੇ ਬੜੇ ਇਮਾਨਦਾਰ ਆਦਮੀ ਬੈਠੇ ਹਨ । ਕੀ ਇਹ ਚੰਗਾ ਕੰਮ ਨਹੀਂ ਕਰ ਸਕਦੇ ? ਇਸੇ ਤਰ੍ਹਾਂ ਕਈ ਪਿੰਡਾਂ ਦੀਆਂ ਚੰਗੀਆਂ ਸੋਸਾਈਟੀਆਂ ਵਿਚ ਚੰਗੇ ਆਦਮੀ ਬੈਠੇ ਹਨ, ਉਹ ਕੰਮ ਨਹੀਂ ਕਰ ਸਕਦੇ । ਉਨ੍ਹਾਂ ਲੋਕਾਂ ਨੂੰ ਡੀਬਾਰ ਕੀਤਾ ਗਿਆ ਹੈ । ਇਹ ਚੰਗਾ ਕੰਮ ਨਹੀਂ ਹੈ ।

ਇਕ ਥਾਂ 50/- ਰੋਜ਼ ਜੁਰਮਾਨਾ ਪਾ ਦਿਤਾ ਹੈ । ਮੈਂ ਕਿਹਾ 25/- ਕਰ ਦਿਉ । ਸਰਕਾਰ ਵਲੋਂ ਕੋਈ-ਨਾਂ-ਕੋਈ ਅਮੈਂਡਮੈਂਟ ਆ ਜਾਵੇਗੀ ਅਤੇ 25/- ਹੋ ਜਾਣਗੇ । ਚੰਗੇ ਅਫਸਰਾਂ ਨੂੰ ਲੈਣਾ ਚਾਹੀਦਾ ਹੈ । ਮਾੜੇ ਅਫਸਰਾਂ ਨੂੰ ਨਹੀਂ ਲੈਣਾ ਚਾਹੀਦਾ ।

ਚੇਅਰਮੈਨ ਸਾਹਿਬ, ਇਕ ਹੋਰ ਅਰਜ਼ ਮੈਂ ਕਰਨੀ ਚਾਹੁੰਦਾ ਹਾਂ ਕਿ ਜਿੱਥੇ 25 ਲੱਖ ਰੁਪਿਆ ਸਰਕਾਰ ਦਾ ਲੱਗਾ ਹੋਵੇਗਾ ਤਾਂ ਸਰਕਾਰ ਉਥੇ ਮੈਨੇਜਰ ਤੇ ਮੈਨੇਜਿੰਗ ਡਾਇਰੈਕਟਰ ਆਦਿ ਵੀ ਲਗਾ ਸਕਦੀ ਹੈ । ਸੋ ਮੈਂ ਪੁਛਣਾ ਚਾਹੁੰਦਾ ਹਾਂ ਕਿ ਜਦ ਸਰਕਾਰ ਦਾ 25 ਲੱਖ ਰੁਪਿਆ ਹੋਵੇ ਅਤੇ ਲੋਕਾਂ ਗਰੀਬ ਜਨਤਾ ਅਤੇ ਕਿਸਾਨਾਂ ਦਾ ਉਸ ਵਿਚ 80 ਲੱਖ ਰੁਪਿਆ ਹੋਵੇਗਾ ਤਾਂ ਫਿਰ ਤੁਸੀਂ ਦੱਸੋ ਕਿ ਉਸ ਦੇ ਜ਼ਿਆਦਾ ਹਿੱਸਾ ਜਾਂ ਹੱਕ ਲੋਕਾਂ ਦਾ ਹੋਵੇਗਾ ਜਾਂ ਸਰਕਾਰ ਦਾ ਹੋਵੇਗਾ ? ਸੋ, ਚੇਅਰਮੈਨ ਸਾਹਿਬ, ਮੈਂ ਪੁੱਛਦਾ ਹਾਂ ਕਿ ਇਸ ਹਿਸਾਬ ਨਾਲ ਜਿਸ ਦਾ ਜ਼ਿਆਦਾ ਰੁਪਿਆ ਹੈ ਉਸ ਨੂੰ ਜ਼ਿਆਦਾ ਅਖਤਿਆਰ ਹੈ ਜਾਂ ਕਿ ਦੂਸਰੇ ਨੂੰ ? ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਵਿਚ ਬਹੁਤ ਸਾਰੀਆਂ ਖਾਮੀਆਂ ਹਨ । ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਖਾਮੀਆਂ ਨੂੰ ਦੂਰ ਕਰਨ ਲਈ ਚੀਫ਼ ਮਨਿਸਟਰ ਸਾਹਿਬ ਅਤੇ ਇਨ੍ਹਾਂ ਨੂੰ ਮੰਨਵਾਓ । ਮੈਂ ਕਹਾਂਗਾ ਇਸ ਵਾਸਤੇ ਇਕ ਸਿਲੈਕਟ ਕਮੇਟੀ ਬਣਾਓ । ਉਹ ਸਿਲੈਕਟ ਕਮੇਟੀ ਅਪਣੀ ਰਿਪੋਰਟ ਭੇਜੇ ਤਾਂ ਕਿ ਇਸ ਦੇ ਵਿਚ ਜਿੰਨੀਆਂ ਵੀ ਖਾਮੀਆਂ ਅਤੇ ਨਿਕੰਮੀਆਂ ਚੀਜ਼ਾਂ ਹਨ, ਉਹ ਸਭ ਦੂਰ ਹੋ ਜਾਣ ਅਤੇ ਇਕ ਅੱਛਾ ਐਕਟ ਬਣੇ ।

**Mr. Chairman** (Sardar Jasdev Singh Sandhu) : Motion moved-

That this House disapproves the Punjab Co-operative Societies (Amendment) Ordinance, 1969 (Punjab Ordinance No. 10 of 1969).

**Mr. Chairman** (Sardar Jasdev Singh Sandhu) : Motion moved-

That the Punjab Co-operative Societies (Amendment) Bill be taken into consideration at once.

**Mr. Chairman** (Sardar Jasdev Singh Sandhu) : Motion moved-

That the Punjab Co-operative Societies (Amendment) Bill, 1969, be referred to a Joint Select Committee consisting of-

1. Sardar Gurnam Singh, Chief Minister (Minister-in charge).
2. Sarder Gurbanta Singh, MLA.
3. Sardar Umrao Singh, MLA.
4. Sardar Santokh Singh Randhawa, MLA.
5. Sirdar Kapur Singh, MLA.
6. Sardar Basant Singh, MLA.
7. Sardar Davinder Singh Bajwa, MLA.
8. Sardar Jasdev Singh, MLA.

and

four members of the Punjab Vidhan Parishad with a direction to make a report on or before the fifteenth of December, 1969.

**ਸਰਦਾਰ ਬਲਵੰਤ ਸਿੰਘ** (ਖੁਰਾਕ ਤੇ ਸਪਲਾਈ ਮੰਤਰੀ) : ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਰੂਲ 90 ਦੇ ਥੱਲੇ ਟਾਇਮ ਦੀ ਲਿਮਿਟ ਮੁਕੱਰਰ ਕਰ ਦਿਤੀ ਜਾਵੇ ੱਹੋਰ ਵੀ 3–4 ਬਿੱਲਜ਼ ਹਨ ਅਤੇ ਜੇ ਇਸੇ ਤਰ੍ਹਾਂ ਹੀ ਚਲਦਾ ਰਿਹਾ ਤਾਂ ਫਸਟ ਰੀਡਿੰਗ ਵੀ ਇਸ ਦੀ ਖਤਮ ਨਹੀਂ ਹੋਵੇਗੀ। ਇਸ ਲਈ ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਟਾਈਮ ਦੀ ਲਿਮਿਟ ਮੁਕੱਰਰ। ਕਰ ਦਿਤੀ ਜਾਵੇ।

**ਕੈਪਟਨ ਰਤਨ ਸਿੰਘ** ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਅੰਡਰ ਰੂਲ ਜਿਹੜਾ ਲੈਜਿਸਲੇਟਿਵ ਮਈਅਰਜ਼ ਹੈ, ਇਸ ਤੇ ਟਾਇਮ ਮੁਕਰਰ ਨਹੀਂ ਹੋ ਸਕਦਾ। ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਇਹ ਫੈਸਲਾ ਕੀਤਾ ਗਿਆ ਸੀ। ਇਹ ਇਸ ਕਰਕੇ ਨਹੀਂ ਰੱਖਿਆ ਗਿਆ ਕਿ ਸਾਰੇ ਬਿਲ ਅੱਜ ਹੀ ਖਤਮ ਕਰਨੇ ਹਨ। ਇਸ ਲਈ ਟਾਈਮ ਖੁਲ੍ਹਾ ਮਿਲਣਾ ਚਾਹੀਦਾ ਹੈ। ਜੇ ਇਹ ਖਤਮ ਹੋ ਜਾਵੇ ਤਾਂ ਦੂਸਰੀ ਆਈਟਮ ਏਜੰਡੇ ਤੇ ਹੋਣ ਦਾ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਫੈਸਲਾ ਹੋ ਚੁਕਾ ਹੈ। ਇਸ ਵਾਸਤੇ ਇਹ ਇਸ ਨੂੰ ਗਲਤ ਪਾਸੇ ਨਾ ਲੈ ਜਾਣ। ਇਸ ਲਈ ਅਸੀਂ ਜਿਹੜਾ ਬੋਲਣ ਦਾ ਫੈਸਲਾ ਕੀਤਾ ਹੈ ਉਹ ਅਸੀਂ ਜ਼ਰੂਰ ਨਿਭਾਵਾਂਗੇ। ਇਸ ਲਈ ਬੋਲਣ ਵਾਸਤੇ ਖੁੱਲ੍ਹਾ ਟਾਈਮ ਮਿਲਣਾ ਚਾਹੀਦਾ ਹੈ।

**चौधरी बलबीर सिंह :** ग्रान ए प्वांयट ग्राफ ग्रार्डर, सर। चेयरमैन साहिब, मैं टाईम के मुतालिक कहना चाहता हूं कि मैंबरज़ को टाईम खुले तौर पर मिलना चाहिए ताकि वे पूरी तरह बोल सकें। इसलिए टाईम मुकर्रर करने की कोई बात नहीं है।

ਸ੍ਰੀ ਚੇਅਰਮੈਨ : ਕੀ ਤੁਸੀਂ ਬੋਲਣਾ ਚਾਹੁੰਦੇ ਹੋ ? (Does the hon. Member want to speak ?)

**चौधरी बलबीर सिंह :** हां जी।

**ਸ੍ਰੀ ਚੇਅਰਮੈਨ :** ਜਿਹੜੇ ਪੁਆਇੰਟਸ ਆਲਰੈਡੀ ਹੋਰ ਸਪੀਕਰਜ਼ ਸਾਹਿਬਾਨ ਨੇ ਬੋਲੇ ਹਨ ਉਨ੍ਹਾਂ ਨੂੰ ਤੁਸੀਂ ਰੀਪੀਟ ਨਾ ਕਰਨਾ। ਕੋਈ ਨਵੇਂ ਪੁਆਇੰਟਸ ਹੀ ਦੱਸਣਾ। (The hon. Member may not repeat the points already referred to by other hon. Members. He may refer to only new points.)

**चौधरी बलबीर सिंह** (हुश्यारपुर): यह जो ग्रार्डीनैंस है, यह 10 सितम्बर को जारी किया गया ग्रौर ग्रार्डीनैंस के बारे में गवर्नर साहिब को जो पावरज़ मिली हैं, वह ग्रार्टीकल 213 के मुताबिक हैं। यह मैं ग्राप को पढ़ कर सुनाता हूं :

> If at any time, except when the Legislative Assembly of a State is in session, or where there is a Legislative Council in a State, except when both Houses of the Legislature are in session, the Governor is satisfied that circumstances exist which render it necessary for him to take immediate action, he may promulgate such Ordinances as the circumstances appear to him to require.

ग्रार्डीनैंस बनाने के लिए गवर्नर साहिब को कांस्टीच्यूशन ने इख्तयारात दिये हैं जो मैं ने पढ़े हैं। जब कोई ऐमरजेंसी ऐराइज़ हो तो इन ग्रधिकारों की ज़रूरत पड़ती है या जब यह समझें कि स्टेट का ला ऐन्ड ग्रार्डर खराब हो रहा है, किसी Department में कोई गडबड़ होने वाली हो जिस से लाखों रुपया का नुकसान होने वाला हो, तब कोई कानून शीघ्र बनाने की ज़रूरत पड़ती है; या बार्डर पर कोई समगलिंग हो रही हो ग्रौर उस को रोकने के लिए ज़रूरत महसूस हो तब एकदम कानून बनाने का ग्रधिकार है ग्रौर वह भी बिल्कुल ऐमरजैंसी पावरज़ के लिए कांस्टीच्यूशन ने गवर्नर साहिब को ग्रधिकार दिया है। तो ग्रब मैं पूछना चाहता हूं कि ग्राप बताएं कि ग्रार्डीनैंस सितम्बर में जारी हुग्रा जब कि विधान सभा का सैशन ग्रक्तूबर में शुरु हुग्रा तो यह ग्रार्डीनैंस इतना थोड़ा पहले जारी क्यों किया गया ? इस में इतनी ऐमरजैंसी क्या थी जो एक दम ही ग्रार्डीनैंस जारी कर दिया ? (विघ्न)

सी. एम. साहिब इस हाऊस के लीडर ग्राफ दी ग्रापोज़ीशन भी रहे हैं।

श्री टंडन जी जो कि अब मिनिस्टर बने हुए हैं यह भी आपोज़ीशन के मैंबर रहे हैं। तो जब वे सारे आपोज़ीशन में थे और जब भी पहली सरकार ने इस तरह से कानून बनाने की कोशिश की तो उस वक्त ही इन्हों ने उस की मुखालिफत की। लेकिन यह खुद ही ऐसे ही ढंग से कानून बना रहे हैं जिस की यह पहले मुखालिफत करते थे। आप इन की पिछली स्पीचें निकलवा कर देख लें, यह उस की मुखालिफत करते रहे हैं। लेकिन आज यह खुद ही आर्डीनेंस ला रहे हैं। उस वक्त, यह सी. एम., डाक्टर बलदेव प्रकाश और श्री टंडन जो कि आपोज़ीशन में बैठते थे सब इस की मुखालिफत करते थे। यह कहते थे कि इस तरह सहकारी सभाएं मिलजुल कर काम करना बन्द कर देंगी। लेकिन आज वे आप ही उस के खिलाफ आर्डीनेंस ला रहे हैं और वह भी बड़ी सख्त किस्म का। आप देखें इस में इतने सख्त इख्तयारात दिये जा रहे हैं......

**ਮੁੱਖ ਮੰਤਰੀ :** ਚੌਧਰੀ ਸਾਹਿਬ, ਅੱਜ ਤੁਸੀਂ ਹੁਸ਼ਿਆਰਪੁਰ ਨਹੀਂ ਜਾਣਾ ? (ਹਾਸਾ)

**चौधरी बलबीर सिंह :** चेयरमैन साहिब, यह इस लिए आज Ordinance लाये हैं क्योंकि इन्होंने सोचा होगा कि मैंबरज़ ने अपने २ घर जाना है और इस लिये हम जल्दी में पास कर लेंगे।

**ਸ਼੍ਰੀ ਚੇਅਰਮੈਨ :** ਤੁਸੀਂ ਆਪਣੀ ਸਪੀਚ ਜਾਰੀ ਰਖੋ। (The hon. Member may please continue his speech.)

**चौधरी बलबीर सिंह :** लीडर आफ़ दी हाऊस ने कुछ कहा है उस का जवाब तो देना ही होगा न।

**ਸ਼੍ਰੀ ਚੇਅਰਮੈਨ :** ਟਾਇਮ ਬਹੁਤ ਸ਼ਾਰਟ ਹੈ। (The time is very short.)

**चौधरी बलबीर सिंह:** टाइम की शार्टेज नहीं है। बोलने का टाइम मिलना चाहिए, टाइम का सवाल नहीं है। मैं समझता हूं कि इस कानून का असर बहुत लोगों पर होगा।

यह जो 'Facts about Punjab' की किताब सरकार ने दी है इस में लिखा है कि 22005 तमाम किस्म की सोसाइटीज़ हैं और 20 लाख 8 हज़ार उन के मैंबरज़ हैं और Working Capital 2 अरब 13 करोड़ 27 लाख का है। नम्बर आफ़ सैन्ट्रल कोआप्रेटिव बैंकस 18 हैं और 21 हज़ार इन की मैंम्बरशिप है और Working Capital इन की 44 करोड़ 60 लाख रुपया है। Primary Land Mortgage Banks 29 हैं इन की मैंम्बरशिप 40 हज़ार है और Working Capital 9 करोड़ 25 लाख रुपया है। Agricultural Credit Service Societies 10,954 हैं। इन की मैंम्बरशिप 13 लाख 49 हज़ार है और Working Capital 47 करोड़ 61 लाख रुपया है। इस लिए आप

[चौधरी बलबीर सिंह]

अंदाज़ा लगाएं कि कितने लाखों लोगों के ऊपर यह कानून असर अंदाज़ होगा। और फार्मिंग सोसाइटीज़ 959 हैं। 15 हज़ार इन के मैंबर हैं। अदर सोसाइटीज़ में शूगर मिल्ज़ 5 हैं और 53 हज़ार इन के मैंबर हैं। डिस्ट्रिक्ट होल सेल सोसाइटीज़ 12 हैं और 5 हज़ार इन के मैंबर है। सैंटरल कंज़्यूमर स्टोरज़ 14 हैं और 95 हज़ार इन के मैंबर हैं। लेबर ऐन्ड कंस्ट्रक्शन सोसाइटीज़ 682 हैं और 56 हज़ार इन के मैंबर हैं। इन्डस्ट्रीयल कोग्रपरेटिव सोसाइटीज़ 3513 हैं और 63560 इन के मैंबर हैं। इस के बाद 18 सैंट्रल कोग्रापरेटिव बैंकस और पंजाब स्टेट कोग्रापरेटिव बैंक 9 हैं। इन सब पर यह कानून असर अंदाज़ होगा। आप अंदाज़ा लगाएं कि लाख के करीब सोसाइटीज़ अफैक्ट होंगी इस कानून के साथ। मेरी अर्ज़ है कि यह सोसाइटियां तब बनी थीं जब यह कानून नहीं बने थे। उस वक्त इन सोसाइटियों के मैंबर बनना इन लोगों ने तब स्वीकार किया जब कानून उस वक्त के थे। उन को देख कर यह सब मैंबर बने थे। जो एक मैंबर बन गया उस को आज काफी साल के बाद यह कहा जाये कि आप मैंबर नहीं बन सकते यह ठीक नहीं। एक कोग्रापरेटिव सोसाइटी है। कोई आदमी जिस ने उस की बुनियाद रखी हो और वह सोसाइटी ठीक ढंग से चल रही हो, और सरकार की रिपोर्ट भी इस के बारे में है कि यह सोसाइटी ठीक ढंग से चल रही है आज उस बुनियाद रखने वाले को सोसाइटी से अलग करना कि वह और सोसाइटी का ओहदेदार है, यह किस ढंग का कानून है? यह कोग्रपरेटिव मूवमैंट जितनी भी चल रही है उस में आप देखेंगे कि हर जगह कोग्रापरेटिव सोसाइटी का कोई आदमी जो उस को चलाने वाला है, कल को वही उस का चेयरमैन नहीं बन सकेगा क्योंकि उस को 6 साल हो गये हैं। (विघ्न) चीफ़ मिनिस्टर साहिब सारी उमर हाई कोर्ट में रहे हैं और जज भी रहे हैं और जजी से रिटायर हो कर अथवा 58 साल नौकरी करने के बाद यह फिर असैंबली के मैंबर बन गये। और मैंबर रहे और इस के बाद यह अब चीफ़ मिनिस्टर बन गये। इन के ऊपर कोई पाबन्दी नहीं कि 58 साल नौकरी के बाद रिटायर होकर फिर चीफ़ मिनिस्टर बन गये हैं फिर उन के ऊपर क्यों पाबन्दी हो। (विघ्न) इस लिए मेरी अर्ज़ है कि एक आदमी को यह अधिकार हो कि वह जितनी देर मर्ज़ी उस में काम करे। हर सोसाइटी के अपने असूल हैं उस के मुताबिक वह चलता रहे। यह कहना कि एक सोसाइटी का चेयरमैन 6 साल से ज़्यादा नहीं रह सकता यह कहां का इन्साफ है? जिस वक्त यह सोसाइटी बनी थी उस वक्त कोई पाबन्दी उस पर नहीं थी। अगर यह कानून बनाना चाहते हैं तो यह कर सकते हैं कि पिछली जो सोसाइटियां बनी हुई हैं उन के ऊपर यह कानून असर अंदाज़ नहीं होगा और यह सिर्फ नई सोसाइटियों

पर लागू होगा। फिर कोई नई सोसाइटी का मैंबर बने या न बने उस की मर्ज़ी होगी। मैं यह भी कहूंगा कि पहले पहले गवर्नमैंट ने सोसाइटियों को बनाने के लिये बहुत कोशिश की थी और इन के बनाने के लिये काफी इनाम वगैरह भी दिये जाते रहे हैं। अंग्रेज़ों के ज़माने में तो यह भी था कि इस बारे में खिताब आदि भी दिये जाते थे।

चेयरमैन साहिब, मैं यह अर्ज़ करना चाहता हूं कि अगर कोई सोसाइटी ठीक ढंग से चल रही है तो उस के साथ ऐसा नहीं करना चाहिए। अगर कोई सोसाइटी ठीक ढंग से नहीं चल रही है और वह कोई गबन वगैरह करती है तो उस के बारे में रजिस्ट्रार को अधिकार है और कानून मौजूद हैं और उस की इन्क्वायरी की जा सकती है। इनकी अपनी विजीलेंस है। अगर कोई सोसाइटी ऐसा करती है तो उस के खिलाफ कार्रवाई की जाये। अगर यह सरकार इस ढंग से ही करना चाहती है तो फिर मैं तो यह कहूंगा कि कोआपरेटिव सोसाइटियों को खत्म कर दें। बैंक मौजूद हैं और वह चल हो रहे हैं। डाइरैक्टरज़ का वहां अधिकार है वह अपने ढंग से चलते हैं। (घंटी) (विघ्न)

चेयरमैन साहिब, मैं यह कहूंगा कि हर चीज़ को कहने का हर एक का अपना ढंग है। (विघ्न)

तो, चेयरमैन साहिब, मैं बैंक का ज़िक्र कर रहा था। बैंक भी जो आम कम्पनियां बनाता हैं उस में और कोआपरेटिव सोसाइटी में क्या फर्क है? अगर बैंक में किसी आदमी का 5 हज़ार रुपए का हिस्सा है और दूसरे आदमी के 5-5 हज़ार रुपए के 100 हिस्से हैं अथवा 50 हज़ार रुपए के हैं तो पांच हज़ार रुपए वाले की एक वोट है और 50 हज़ार रुपए वाले की जिस के 100 हिस्से उस में हैं उस की सौ वोट होगी मगर कोआपरेटिव सोसाइटी में ऐसा नहीं है। इस में 10, 20, 50, 100 रुपए जो भी हैं, एक हिस्से वालों की भी एक वोट है और 50 हिस्से वालों की भी एक वोट है, कोआपरेटिव मूवमैंट अगर बनाई गई थी तो सिर्फ इस लिये कि जो पैसे वाले हैं वह अपने पैसे के ज़ोर से कोआपरेटिव सोसाइटी पर कब्ज़ा न कर सकें। कोआपरेटिव मूवमैंट का यह मकसद था कि पैसे वालों और कम पैसे वालों की कीमत एक हो हो और उन की एक ही वोट हो। यह मकसद था जिस के लिये यह कोआपरेटिव सोसाइटीज़ शुरू की गई थीं। आप अब अंदाज़ा लगाएं कि इस में क्या प्रबन्ध किया जा रहा है? (विघ्न) इस में लिखा है :-

> If in the opinion of the Registrar, an amendment of the bye-laws of a Co-operative Society is necessary or desirable...

चेयरमैन साहिब, यहां भी पहली अपीनियन है और फिर डिज़ायरेबिलटी

[चौधरी बलबीर सिंह]

है। एक आदमी की डिज़ायरेबिलटी पर ही सब कुछ निर्भर करना है। यह कैसा कानून है? इस कानून को जिस ढंग से बनाना शुरु किया है और जिस तरह से रजिस्ट्रार को पावर्ज़ देनी शुरु की हैं यह ठीक नहीं है। फिर क्लाज़ 4 और 6 हैं—

'Where the Registrar is satisfied that it is essential in the public interest or in the interest of the Co-operative movement.........'

अब यह देखना है कि यह जो है 'in the interest of public' है या 'in the interest of Co-operative Movement' है यह क्या है? पब्लिक के इन्टरैस्ट का तो सवाल ही पैदा नहीं होता। मैं तो यह समझता हूं कि इस का मतलब यह है कि यह जिस सोसाइटी को समझेंगे कि खत्म करना है, केवल एक शब्द, 'पब्लिक का इन्टरैस्ट' कह कर खत्म कर देंगे। अगर इस में शब्द 'इन्टरैस्ट आफ़ सोसाइटी' हो तो किसी भी सोसाइटी को खत्म करने से इन्हें उस सोसाइटी के खत्म करने के रीज़न देने पड़ते। यह ऐसा इस लिए करना चाहते हैं ताकि जितने भी अधिकार हैं वे सब इन्हीं के हाथ में रहें।

मैं यह बात सरकार के नोटिस में लाना चाहता हूं कि इन्डियन रूल्ज़ सोसाइटी की कानफरेंस हुई थी, जिस ने अपनी रिपोर्ट में बताया था कि कोअपरेटिव मूवमैंट में सरकार को ज़्यादा से ज़्यादा यह कोशिश करनी चाहिए कि वह उस में कम से कम दखल दे। वे अपने ढंग से अपने पांव पर खड़ी हों और काम करती जायें। उस वक्त इस बारे में जो कानून बने हुए थे, उस कानफरेंस में उन पर भी टीका टिप्पणी की गई थी कि सरकार ने बहुत ज़्यादा अधिकार अपने हाथ में ले लिये हैं। सरकार नौकरशाही का दबाव डालना चाहती है। यह बात अच्छी नहीं है। यहां पर आप देखें, इस में दर्ज है:

Provided further that no person shall be appointed to act as Managing Director unless he is a member of the Indian Administrative Services, Punjab Civil Service (Executive Branch) or a Deputy Registrar or a Joint Registrar or an Additional Registrar of Co-operative Societies.

अब एक और बात देख लें कि अगर मैनेजिंग डाइरैक्टर ऐप्वायंट करना है तो वह आई. ए. ऐस. या पी. सी. ऐस. का हो या डिप्टी रजिस्ट्रार, ज्वायंट रजिस्ट्रार या ऐडीशनल रजिस्ट्रार हो। अब आप इस से अंदाज़ा लगा लें कि किस किस की ऐप्वायंटमैंट करनी है। यह समझ में नहीं आता कि यह कोअपरेटिव मूवमैंट किस शक्ल में चलाना चाहते हैं। सारी की सारी

कोग्रपरेटिव मूवमैंट की बजाये, गवर्नमैंट कन्ट्रोल्ड मूवमैंट बना दी है। यह तो ठीक ढंग से सोसाइटियां चलाने वाली बात नहीं, एक बात और देखें :

> No individual shall be a member of more than two primary Societies.

अब इस के मुताबिक एक मैंबर दो सोसाइटियों से ज्यादा सोसाइटियों का मैंबर नहीं बन सकेगा। अभी सरदार बलवन्त सिंह ने कहा था कि वे पांच सोसाइटियों के मैंबर हैं। अब पांच में से तीन सोसाइटियों में से उन को कम्पल्सरी निकालना पड़ेगा। (विघ्न)

ਸ੍ਰੀ ਚੇਅਰਮੈਨ : ਚੌਧਰੀ ਸਾਹਿਬ, ਬਿਲ ਤੇ ਬੋਲੋ। (ਵਿਘਨ) (*Addressing Chaudhri Balbir Singh*: Please confine your remarks to the Bill.) (Interruption.)

**चौधरी बलबीर सिंह** : सभापति महोदय, यह मैंने बिल पर ही बात कही है। वे पांच सोसाइटियों के मैंबर हैं लेकिन बिल के मुताबिक उन्हें तीन में से निकलना पड़ेगा। जब वे उन सोसाइटियों के मैंबर बने थे, उस वक्त यह पाबन्दी नहीं थी। यह तो मैंने एक मिसाल दी थी। कई आदमी होंगे जिन्हों ने कई कई सोसाइटियां बनाई होंगी। अब वही लोग उन सोसाइटियों में से निकाल दिये जाएंगे और उनके स्थान पर नये आदमी रखेंगे।

मैं अर्ज़ करना चाहता हूं कि अगर आप कोग्रपरेटिव मूवमैंट की सारी स्टडी करें तो आप को पता चलेगा कि जिन सोसाइटियों में पहले मैंबर चले आ रहे हैं, वे सोसाइटियां ठीक ढंग से चलती जा रही है और अगर वे लोग उन सोसाइटियों के मैंबर नहीं रहे; उन्होंने काम करना छोड़ दिया या डैड होने की सूरत में और जब से उन सोसाइटियों में नये मैंबर आये, उन में नुक्स पड़ने शुरु हो गये, गड़बड़ शुरु हो गई। मैं कहना चाहता हूं कि जिस आदमी ने किसी काज के लिये अपना खून दिया होता है, वह आदमी यह चाहता है कि वह पौदा कायम रहे और वह उसके लिये कुर्बानी देने के लिये तैयार रहता है। दूसरी तरफ नये आदमी को अपने स्वार्थ के इलावा कोई इन्टरैस्ट उस में नहीं होता। यह मैं अपने तजरुबे की बात कर रहा हूं कि जब भी किसी सोसाइटी में ऐसा हुआ वह सोसाइटी ही खत्म हो गई। इस में जो भी सरकार ने बात की है वह लोगों के अधिकारों पर कब्जा जमाने की कोशिश की है।

मैं एक बात सरदार गुरनाम सिंह जी से कहूंगा कि यह ताकत तो आनी जानी चीज़ है। यह ठीक है कि जब ताकत का नशा होता है तो उस ताकत वाले को इन्सान, इन्सान नजर नहीं आते हैं, कीड़े नज़र आते हैं। कल उन्होंने

[चौधरी बलबीर सिंह]
कहा था कि यह जो पार्टियों के एक एक दो दो मैंबर हैं उन का मलियामेट करके रख दूंगा। (विघ्न) मैं सरदार गुरनाम सिंह जी आप को यह लफ्ज़ डिबेट में से निकलवा कर दिखा दूंगा आप ने यह अल्फाज़ कहे थे। ऐसी बातें पहले भी कईयों ने की थीं। सर सिकन्दर था, जिस के कदम ज़मीन पर नहीं टिकते थे, वह अब कहां है ? वह अब नज़र नहीं आता। इसी तरह एक आदमी इस पंजाब में भी था, जिसे लोह पुरुष या शेरे-पंजाब के इलावा न जाने क्या क्या कहा करते थे। वह सरदार प्रताप सिंह कैरों अब कहां है ? वह इस कुर्सी पर बैठ कर सरदार गुरनाम सिंह जी को, जब वह उधर बैठते थे मखौल किया करते थे। मैं उन से अर्ज़ करुंगा कि जैसे ज़फ़र ने कहा था :

ज़फ़र आदमी उसे न जानिये,
चाहे कितना भी हो साहिब फहमो ज़का,
जिसे ऐश में यादे-खुदा न रही,
जिसे तैश में खौफे खुदा न रहा।

(विघ्न) तो मैं उन से यह कहना चाहता हूं कि यह सरकार, यह इख्तयार आज अगर उनके हाथ में है तो कल न जाने किस के हाथ में होंगे ? यह तो आनी जानी चीज़ है। यह ताकत हमेशा के लिये किसी के हाथ में नहीं रहती। कल जब यह ताकत किसी और के हाथ में चली जायेगी तो उस वक्त आप को तकलीफ़ होगी। आप के बनाये हुए जो कानून होंगे वह आप के गले में फंदा बन सकते हैं।

तो आखिर में मैं अर्ज़ करुंगा कि यह जो आर्डीनैंस जारी किया गया था इस सिलसिले में यह बिल्कुल गैर ज़रुरी था। यह हाऊस की हत्तक है। इसके एक महीना बाद जब कि हाऊस का सैशन बुलाना था जिस में यह कानून की शकल में पास किया जा सकता था। सैशन से एक महीने पहले गवर्नर साहिब ऐसे आर्डीनैंस जारी करें, इस से और ज्यादा हत्तक हाऊस की क्या हो सकती है ? यह बहुत बुरी बात है। क्या ऐमरजैंसी इन को महसूस हुई थी ? क्या एक भी ऐसा केस है कि अगर यह आर्डीनैंस न बनाया जाता तो ढांचा टूट जाता ? यह आर्डीनैंस राज ठीक नहीं है। जब कांग्रेस की हकूमत थी तो यह इल्ज़ाम लगाया करते थे कि आर्डीनैंस राज है मगर आज वही बातें यह आप कर रहे हैं। पहले गवर्नर से आर्डीनैंस करवा ली अब हमारे सामने लाये हैं कि इस को पास कर दो। जो इन के साथ हाथ खड़ा करने वाले हैं उन को तो वोट देना ही पड़ेगा। अभी एक दोस्त कहने लगे कि यह कानून तो बहुत निकम्मा है पर क्या करें पार्टी का फैसला है। मैं अब भी सरदार गुरनाम

सिंह जी से कहूंगा कि यह बिल ठीक नहीं है इस को वापिस ले लें और फिर एक बाकायदा कमेटी बना कर इस पर गौर हो और तब बिल की शक्ल में पेश करें। धन्यवाद ।

**ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ** (ਫਿਰੋਜ਼ਪੁਰ ਕੈਂਟ) : ਚੇਅਰਮੈਨ ਸਾਹਿਬ, ਮੈਂ ਇਸ ਬਿਲ ਦੇ ਹਕ ਵਿਚ ਬੋਲਣ ਲਈ ਖੜਾ ਹੋਇਆ ਹਾਂ। ਮੈਂ ਮਿਸਾਲਾਂ ਦੇ ਕੇ ਦਸਾਂਗਾ ਕਿ ਇਹ ਬਿਲ ਇਤਫਾਕੀਆ ਪੇਸ਼ ਨਹੀਂ ਕੀਤਾ ਗਿਆ ਸਗੋਂ ਇਸ ਦੇ ਜ਼ਰੀਏ ਅਵਾਮ ਦੇ ਹਕ ਵਿਚ ਇਨਕਲਾਬ ਲਿਆਂਦਾ ਜਾ ਰਿਹਾ ਹੈ। ਇਸ ਵਿਚ ਜੋ ਹਕੂਕ ਦਿਤੇ ਜਾ ਰਹੇ ਹਨ ਅਵਾਮ ਨੂੰ ਉਹ ਡਾਂਗ ਸਾਹਿਬ ਅਤੇ ਇਨ੍ਹਾਂ ਦੇ ਸਾਥੀ ਮੁਜ਼ਾਹਰੇ ਕਰਕੇ ਅਤੇ ਗ੍ਰਿਫਤਾਰੀਆਂ ਦੇ ਕੇ ਨਹੀਂ ਹਾਸਿਲ ਕਰ ਸਕੇ। ਸਰਦਾਰ ਉਮਰਾਓ ਸਿੰਘ ਜੀ ਨੇ ਕਿਹਾ ਕਿ ਇਹ ਬਿਲ ਕਾਂਗਰਸੀਆਂ ਨੂੰ ਮੂਵਮੈਂਟ ਵਿਚੋਂ ਕਢਣ ਲਈ ਪਾਸ ਕੀਤਾ ਜਾ ਰਿਹਾ ਹੈ ।

**ਸਰਦਾਰ ਉਮਰਾਓ ਸਿੰਘ** : ਮੈਂ ਇਹ ਨਹੀਂ ਸੀ ਕਿਹਾ । ਮੈਂ ਤਾਂ ਡੰਡੇ ਦੇ ਰਾਜ ਦੀ ਮੁਖਾਲਫਤ ਕੀਤੀ ਸੀ ।

**ਸਰਦਾਰ ਮਹਿੰਦਰ ਸਿੰਘ** : ਇਹ ਲਫਜ਼ ਕਹੇ ਗਏ ਹਨ ਕਿ ਇਹ ਗਲ ਕਾਂਗਰਸੀਆਂ ਨੂੰ ਕਢਣ ਲਈ ਕੀਤੀ ਜਾ ਰਹੀ ਹੈ। ਮੈਂ ਇਸ ਬਾਰੇ ਡਾਕੂਮੈਂਟਸ ਦਿਖਾ ਸਕਦਾ ਹਾਂ ਕਿ ਕਿਵੇਂ ਇਨ੍ਹਾਂ ਅਦਾਰਿਆਂ ਵਿਚ ਅੰਧੇਰਗਰਦੀ ਮਚਾਈ ਜਾਂਦੀ ਰਹੀ ਹੈ। ਜਿਹੜੇ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਰਹੇ ਹਨ ਉਨ੍ਹਾਂ ਦਾ ਇਨ੍ਹਾਂ ਅਦਾਰਿਆਂ ਤੇ 40, 40 ਸਾਲ ਦਾ ਕਬਜ਼ਾ ਚਲਿਆ ਆ ਰਿਹਾ ਹੈ। ਮੈਂ ਦਸ ਸਕਦਾ ਹਾਂ ਕਿ ਇਹ ਗਲਾਂ ਕਿਵੇਂ ਹੁੰਦੀਆਂ ਰਹੀਆਂ ਹਨ। (ਤਾੜੀਆਂ) ਡਾਂਗ ਸਾਹਿਬ ਨੇ ਇਸ ਆਰਡੀਨੈਂਸ ਦੇ ਮੁਤਾਲਿੱਕ ਇਹ ਗਲ ਕਹਿਣ ਦੀ ਕੋਸ਼ਿਸ਼ ਕੀਤੀ ਕਿ ਨਾਜਾਇਜ਼ ਟੀ. ਏ. ਮਨਿਸਟਰਾਂ ਨੇ ਲਿਆ ।

ਆਪ ਪੜਤਾਲ ਕਰਕੇ ਦੇਖ ਲਉ ਕਿ ਜਿਨ੍ਹਾਂ ਲੋਕਾਂ ਨੇ ਇਨ੍ਹਾਂ ਅਦਾਰਿਆਂ ਤੇ ਅਪਣੀ ਮਨਾਪਲੀ ਬਣਾਈ ਹੋਈ ਹੈ ਉਹ ਇਕ ਇਕ ਮਹੀਨੇ ਵਿਚ 4:4 ਹਜ਼ਾਰ ਰੁ. ਟੀ. ਏ. ਦਾ ਲੈਂਦੇ ਰਹੇ ਹਨ । (ਵਿਘਨ) ਆਪ ਨੇ ਇਹ ਕੰਮ ਅਮਲੀ ਤੌਰ ਤੇ ਨਹੀਂ ਕੀਤਾ। ਤੁਸੀਂ ਕਹਿੰਦੇ ਹੋ ਕਿ ਸਰਕਾਰ ਨੇ ਇਸ ਵਿਚ ਹਥ ਰਖਿਆ ਹੈ, ਪਰ ਤੁਸੀਂ ਦਸੋ ਆਪ ਦੇ ਸਮੇਂ ਵਿਚ ਕੀ ਹੁੰਦਾ ਰਿਹਾ ਹੈ । ਪੰਚਾਇਤ ਐਕਟ ਵਿਚ ਇਸ ਤਰ੍ਹਾਂ ਦੇ ਪ੍ਰੋਵਿਯਨ ਹਨ। ਪੰਚਾਇਤ ਦਾ ਫੈਸਲਾ ਡਿਪਟੀ ਕਮਿਸ਼ਨਰ ਰਦ ਕਰ ਸਕਦਾ ਹੈ। ਉਹ ਦਖਲ ਨਹੀਂ ? ਮਯੂਨਿਸਪਲ ਐਕਟ ਵਿਚ ਦਖਲ ਦਾ ਪ੍ਰੋਵਿਯਨ ਨਹੀਂ ? ਪੰਚਾਇਤ ਸਮਿਤੀਆਂ ਵਿਚ ਕਾਂਗਰਸ ਸਰਕਾਰ ਦਖਲ ਨਹੀਂ ਦਿੰਦੀ ਰਹੀ ? ਇਹ ਆਪ ਚੇਅਰਮੈਨਾਂ ਅਤੇ ਪੰਚਾਂ ਨੂੰ ਡਿਸਮਿਸ ਕਰਦੇ ਰਹੇ ਹਨ। ਇਹ ਸਰਕਾਰ ਨੇਕ ਨੀਅਤੀ ਨਾਲ ਬਿਲ ਲਿਆਈ ਹੈ ਅਤੇ ਜੋ ਸਰਮਾਏਦਾਰਾਂ ਦਾ ਕਬਜ਼ਾ ਹੈ ਇਨ੍ਹਾਂ ਕੋਅਪਰੇਟਿਵ ਅਦਾਰਿਆਂ ਤੇ ਉਸ ਨੂੰ ਖਤਮ ਕਰਨ ਲਈ ਲਿਆਈ ਹੈ। ਇਹ ਇਕ ਇਨਕਲਾਬ ਲਿਆਂਦਾ ਜਾ ਰਿਹਾ ਹੈ ਅਤੇ ਇਸ ਦਾ ਵਿਰੋਧ ਕਰਨਾ ਬੜੇ ਅਫਸੋਸ ਦੀ ਗਲ ਹੈ। ਇਥੇ ਜ਼ਿਕਰ ਆਇਆ ਕਿ ਕਈ ਆਦਮੀ ਬਹੁਤ ਸਾਰੀਆਂ ਸੋਸਾਈਟੀਆਂ ਦੇ ਮੈਂਬਰ ਬਣ ਜਾਂਦੇ ਹਨ । ਇਕ ਇਕ ਆਦਮੀ 10–12 ਸੋਸਾਈਟੀਆਂ ਦਾ ਡਾਇਰੈਕਟਰ ਬਣ ਕੇ ਅਤੇ ਉਨ੍ਹਾਂ ਤੇ ਮੱਲ ਮਾਰ ਕੇ ਬੈਠਾ ਰਹਿੰਦਾ ਸੀ, ਹੋਰ ਕਿਸੇ ਨੂੰ ਅਗੇ ਆਉਣ ਦਾ ਮੌਕਾ ਨਹੀਂ ਸੀ ਮਿਲਦਾ। ਇਸ ਗਲ ਨੂੰ ਸਮਾਪਤ ਕੀਤਾ ਗਿਆ ਹੈ ਅਤੇ ਅਵਾਮ ਨੂੰ ਮੌਕਾ

[ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ]

ਦਿਤਾ ਗਿਆ ਹੈ ਕਿ ਉਹ ਅਗੇ ਆ ਸਕਣ ਗੁਰਦੁਆਰਾ ਹੋਲਸੇਲ ਸੋਸਾਇਟੀ ਦੀ ਮਿਸਾਲ ਸਾਡੇ ਸਾਹਮਣੇ ਹੈ.....(ਵਿਘਨ) ਸਾਰੇ ਪੰਜਾਬ ਵਿਚ ਇਸ ਤਰ੍ਹਾਂ ਦੀਆਂ ਮਿਸਾਲਾਂ ਹਨ ਕਿ ਅਵਾਮ ਨੂੰ ਅਗੇ ਨਹੀਂ ਸੀ ਆਉਣ ਦਿਤਾ ਜਾਂਦਾ। ਹੁਣ ਜ਼ਿਆਦਾ ਲੋਕਾਂ ਨੂੰ ਅਗੇ ਆਉਣ ਦਾ ਮੌਕਾ ਮਿਲੇਗਾ ਅਤੇ ਇਸ ਨਾਲ ਉਨ੍ਹਾਂ ਨੂੰ ਵਧ ਇਨਸਾਫ਼ ਵੀ ਮਿਲੇਗਾ। ਸਰਮਾਏਦਾਰ ਬਹੁਤੀਆਂ ਸੋਸਾਈਟੀਆਂ ਤੇ ਕਬਜ਼ਾ ਨਹੀਂ ਰਖ ਸਕਣਗੇ। ਗਰੀਬ ਵੀ ਅਗੇ ਆ ਸਕਣਗੇ। ਮਾਸਟਰ ਜੀ ਨੇ ਕਿਹਾ ਕਿ ਹਰੀਜਨਾਂ ਦੇ ਰਸਤੇ ਵਿਚ ਰੁਕਾਵਟ ਪਏਗੀ। ਮਗਰ ਇਹ ਅਸਲੀਅਤ ਨਹੀਂ ਹੈ। ਸ਼ਕ ਉਨ੍ਹਾਂ ਚਿਰ ਹੀ ਰਹਿੰਦੇ ਹਨ ਜਿੰਨਾ ਚਿਰ ਰਹਿਮਤ ਦੇ ਬਦਲ ਆ ਕੇ ਵਸ ਨਹੀਂ ਜਾਂਦੇ। ਜਦੋਂ ਬਾਰਿਸ਼ ਹੋ ਜਾਂਦੀ ਹੈ ਤਾਂ ਸਾਰੇ ਖੁਸ਼ ਹੋ ਜਾਂਦੇ ਹਨ ਕਿ ਫਸਲ ਚੰਗੀ ਹੋਵੇਗੀ। ਇਸ ਬਿਲ ਵਿਚੋਂ ਵੀ ਚੰਗੇ ਸਿਟੇ ਨਿਕਲਣਗੇ, ਚੰਗਾ ਤਜਰਬਾ ਹੋਵੇਗਾ। ਅਜ ਤਾਂ ਕਈ ਜਗ੍ਹਾ ਇਸ ਤਰ੍ਹਾਂ ਦੇ ਬਾਈ-ਲਾਜ਼ ਬਣੇ ਹੋਏ ਹਨ ਕਿ ਉਥੇ ਹੋਰ ਕੋਈ ਨਜ਼ਦੀਕ ਨਹੀਂ ਆ ਸਕਦਾ। ਲੈਂਡ ਮਾਰਟਗੇਜ ਬੈਂਕ ਦੀ ਮਿਸਾਲ ਆਪ ਦੇ ਸਾਹਮਣੇ ਹੈ, ਹੋਰ ਵੀ ਮਿਸਾਲਾਂ ਹਨ ਅਗਰ ਡਿਟੇਲ ਵਿਚ ਦਸਾਂ ਤਾਂ ਵਕਤ ਬਹੁਤ ਲਗੇਗਾ। ਆਪ ਨੂੰ ਵੀ ਇਸ ਤਰ੍ਹਾਂ ਦੀਆਂ ਮਿਸਾਲਾਂ ਦਾ ਪਤਾ ਹੋਵੇਗਾ ਕਿ 100 ਵਿਚੋਂ ਅਗਰ 95 ਮੈਂਬਰ ਖਿਲਾਫ਼ ਦਖਣੇ ਤਾਂ ਨਾਜਾਇਜ਼ ਤੌਰ ਤੇ ਮੀਟਿੰਗ ਅਤੇ ਚੋਣ ਪੋਸਟਪੋਨ ਕਰ ਦੇਣੀ। ਫਿਰ ਜ਼ੋਨ ਬਣੇ ਹੋਏ ਹੋਣ ਤਾਂ ਬਿਨਾ ਕਿਸੇ ਜਾਇਜ਼ ਵਜ੍ਹਾ ਦੇ ਪਿੰਡ ਨੂੰ ਦੂਜੇ ਜ਼ੋਨ ਵਿਚ ਲਾ ਦੇਣਾ। (ਵਿਘਨ) ਇਨ੍ਹਾਂ ਗਲਾਂ ਦਾ ਸਭ ਨੂੰ ਪਤਾ ਹੈ ਕਿ ਕਿਸ ਤਰ੍ਹਾਂ 40 ਸਾਲ ਤੋਂ ਇਨ੍ਹਾਂ ਅਦਾਰਿਆਂ ਵਿਚ ਬਦਦਿਆਨਤੀ ਚਲ ਰਹੀ ਹੈ। 8-10 ਆਦਮੀਆਂ ਦਾ ਇਨ੍ਹਾਂ ਤੇ ਕਬਜ਼ਾ ਬਣਿਆ ਹੋਇਆ ਹੈ। (ਵਿਘਨ) ਮੈਂ ਕੋਈ ਜ਼ਾਤੀ ਮਿਸਾਲਾਂ ਨਹੀਂ ਦਿੰਦਾ। ਹਰ ਕੋਈ ਜਾਣਦਾ ਹੈ ਕਿ ਕਿਸ ਤਰ੍ਹਾਂ ਉਸ ਦੇ ਇਲਾਕੇ ਵਿਚ ਕੁਝ ਆਦਮੀ ਰਲ ਕੇ ਸਭ ਕੁਝ ਆਪਣੇ ਘਰ ਹੀ ਪਾ ਰਹੇ ਹਨ, 2-2 ਹਜ਼ਾਰ ਟੀ. ਏ. ਲੈ ਰਹੇ ਹਨ। ਉਹ ਇਸ ਤਰ੍ਹਾਂ ਕਰਦੇ ਰਹੇ ਹਨ ਕਿਉਂ ਕਿ ਪੜਤਾਲ ਕਰਨ ਵਾਲਾ ਕੋਈ ਨਹੀਂ ਸੀ। ਅਗਰ ਇਸ ਤਰਾਂ ਦੀ ਅਜਾਰਾਦਾਰੀ ਨਾ ਹੁੰਦੀ ਤਾਂ ਲੋਕਾਂ ਨੂੰ ਇਨਸਾਫ ਮਿਲਦਾ। ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਇਕ ਆਦਮੀ ਤੋਂ ਸਿਵਾ ਸਾਰੇ ਜ਼ਿਲ੍ਹੇ ਵਿਚ ਕੋਈ ਦੂਜਾ ਲਾਇਕ ਆਦਮੀ ਹੀ ਨਾ ਹੋਵੇ ? ਕੀ ਹੋਰ ਕੋਈ ਅਗੇ ਆਉਣ ਦੇ ਕਾਬਲ ਨਹੀਂ ਸੀ। ਮੈਂ ਇਨ੍ਹਾਂ ਦੋਸਤਾਂ ਨੂੰ ਕਹਾਂਗਾ ਕਿ ਇਸ ਨੂੰ ਚੰਗੀ ਤਰ੍ਹਾਂ ਦੇਖਣ, ਇਸ ਤੇ ਹੋ ਰਹੇ ਅਮਲ ਨੂੰ ਦੇਖਣ, ਇਸ ਨਾਲ ਅਜਾਰੇਦਾਰੀ ਖਤਮ ਹੋ ਰਹੀ ਹੈ। ਇਸ ਵਿਚ ਜੋ ਨਵੇਂ ਪ੍ਰੋਵੀਯਨ ਰਖੇ ਗਏ ਹਨ ਇਨ੍ਹਾਂ ਨਾਲ ਆਮ ਲੋਕਾਂ ਨੂੰ ਅਗੇ ਆਉਣ ਦਾ ਮੌਕਾ ਮਿਲੇਗਾ, ਸਰਮਾਏਦਾਰਾਂ ਦੀ ਅਜਾਰੇਦਾਰੀ ਖਤਮ ਹੋਵੇਗੀ। (ਵਿਘਨ) ਫਿਰ ਇਸ ਵਿਚ ਜੋ ਕਾਮਨ ਕੇਡਰ ਦੀ ਗੱਲ ਰਖੀ ਗਈ ਹੈ ਇਸ ਦਾ ਬੜਾ ਲਾਭ ਹੋਵੇਗਾ। ਮੈਨੇਜਰ ਅਤੇ ਦੂਜੇ ਕਰਮਚਾਰੀ ਚੰਗੇ ਮਿਲ ਸਕਿਆ ਕਰਨਗੇ, ਮਨਾਪਲੀ ਟੁਟੇਗੀ ਅਤੇ ਆਮ ਆਦਮੀ ਨੂੰ ਹਿਸਾ ਮਿਲੇਗਾ, ਨੁਮਾਇੰਦਗੀ ਮਿਲੇਗੀ। ਪੰਜਾਬ ਤੇ ਇਸ ਦਾ ਚੰਗਾ ਅਸਰ ਹੋਵੇਗਾ, ਬਦਦਿਆਨਤ ਆਦਮੀਆਂ ਤੇ ਚੈਕ ਹੋਵੇਗਾ। ਮਾਸਟਰ ਜੀ ਨੇ ਕਿਹਾ ਕਿ ਹਰੀਜਨਾਂ ਨੂੰ ਕਰਜ਼ ਨਹੀਂ ਮਿਲੇਗਾ ਅਤੇ ਇਸ ਆਰਡੀਨੈਂਸ ਦੇ ਤਹਿਤ ਉਨ੍ਹਾਂ ਨੂੰ ਕਰਜ਼ ਨਹੀਂ ਮਿਲਿਆ। ਮੈਂ ਹੈਰਾਨ ਹਾਂ ਕਿ ਇਸ ਤਰ੍ਹਾਂ ਦੀਆਂ ਗੱਲਾਂ ਕਿਉਂ ਕਰਦੇ ਹਨ। ਕਰਜ਼ਾ ਅਤੇ ਦੂਜੇ ਕਾਨੂੰਨ ਇਨ੍ਹਾਂ ਦੇ ਬਣਾਏ ਹੋਏ ਹੀ ਤਾਂ ਅਜ ਤਾਈਂ ਚਲੇ ਆਏ ਹਨ, ਯੂਨਾਈਟਿਡ ਫ੍ਰੰਟ ਸਰਕਾਰ ਵੱਲੋਂ ਵੀ ਇਹੀ ਐਕਟ ਸੀ ਅਤੇ ਕਾਫੀ ਦੇਰ ਤੋਂ ਚਲਿਆ ਆ ਰਿਹਾ ਹੈ ਫਿਰ ਇਸ ਆਰਡੀਨੈਂਸ ਵਿਚ ਕਿਥੇ ਲਿਖਿਆ ਹੈ

ਕਿ ਹਰੀਜਨਾਂ ਨੂੰ ਕਰਜ਼ ਨਹੀਂ ਦਿਤਾ ਜਾਵੇਗਾ।

ਮੈਂ ਤਾਂ ਕਹਿੰਦਾ ਹਾਂ ਕਿ ਮਾਸਟਰ ਗੁਰਬੰਤਾ ਸਿੰਘ ਜੀ ਤਾਂ ਸਰਮਾਏਦਾਰ ਬਣ ਗਏ ਹਨ ਇਸ ਲਈ ਅਜਿਹੇ ਹਰੀਜਨਾਂ ਨੂੰ ਹਰੀਜਨਾਂ ਦੀ ਲਿਸਟ ਵਿਚੋਂ ਕਢ ਦੇਣਾ ਚਾਹੀਦਾ ਹੈ ਇਹ ਤਾਂ ਹੁਣ ਹਰੀਜਨਾਂ ਦੀ ਡੈਫੀਨੇਸ਼ਨ ਹੀ ਭੁਲ ਗਏ ਹਨ। ਸੁਸਾਇਟੀਆਂ ਦਾ ਰੁਪਿਆ ਖਾ ਖਾ ਕੇ ਅਮੀਰ ਬਣ ਗਏ ਹਨ ਇਸ ਲਈ ਇਨ੍ਹਾਂ ਨੂੰ ਜਿਹੜੀਆਂ ਰਿਆਇਤਾਂ ਦਿਤੀਆਂ ਜਾ ਰਹੀਆਂ ਹਨ ਉਹ ਵਾਪਸ ਲੈਣੀਆਂ ਚਾਹੀਦੀਆਂ ਹਨ ਅਤੇ ਆਮ ਹਰੀਜਨਾਂ ਨੂੰ ਦੇਣੀਆਂ ਚਾਹੀਦੀਆਂ ਹਨ। ਅਜ ਹਰੀਜਨਾਂ ਦੀ ਇਨ੍ਹਾਂ ਸੋਸਾਇਟੀਆਂ ਵਿਚ ਕੀ ਹਾਲਤ ਹੈ ਆਪ ਸਭ ਦੇ ਸਾਹਮਣੇ ਹੈ। ਕੀ ਕੋਈ ਇਕ ਵੀ ਅਜਿਹੀ ਸੋਸਾਇਟੀ ਹੈ ਜਿਸ ਵਿਚ ਹਰੀਜਨ ਨੂੰ ਡਾਇਰੈਕਟਰ ਬਣਾਇਆ ਗਿਆ ਹੋਵੇ। ਜਾਂ ਕਿਸੇ ਸੋਸਾਇਟੀ ਵਿਚ ਡਾਇਰੈਕਟਰਾਂ ਵਿਚ ਹਰੀਜਨਾਂ ਦੀ ਨੁਮਾਇੰਦਗੀ ਹੋਵੇ। ਸਾਫ਼ ਪਾਣੀ ਨੂੰ ਤਾਂ ਕਦੇ ਕੋਈ ਖਤਰਾ ਨਹੀਂ ਹੋਇਆ ਤੇ ਜਿਥੇ ਪਾਣੀ ਗੰਦਾ ਹੋ ਜਾਵੇ ਤੇ ਉਸ ਨੂੰ ਕੋਈ ਆ ਕੇ ਸਾਫ਼ ਕਰਨਾ ਚਾਹੇ ਤਾਂ ਇਹ ਇਤਰਾਜ਼ ਕਰਦੇ ਹਨ। ਜਿਥੇ ਬੇਈਮਾਨੀਆਂ ਕੀਤੀਆਂ ਗਈਆਂ ਹਨ ਸੁਸਾਇਟੀਆਂ ਵਿਚ ਅਤੇ ਜਿਹੜੀਆਂ ਚੰਗੀਆਂ ਨਹੀਂ ਚਲ ਰਹੀਆਂ ਜੇਕਰ ਉਸ ਦੇ ਹਿਸਾਬ ਕਿਤਾਬ ਵਿਚ ਦਖਲ ਦੇ ਕੇ ਉਸ ਨੂੰ ਠੀਕ ਕਰ ਦਿਤਾ ਜਾਵੇ ਤਾਂ ਇਸ ਵਿਚ ਕਿਸੇ ਨੂੰ ਕੀ ਇਤਰਾਜ਼ ਹੋ ਸਕਦਾ ਹੈ। ਇਤਰਾਜ਼ ਤਾਂ ਹੀ ਹੋ ਸਕਦਾ ਹੈ ਜੇਕਰ ਹਿਸਾਬ ਕਿਤਾਬ ਠੀਕ ਨਾ ਰਖਿਆ ਗਿਆ ਹੋਵੇ। ਇਸ ਬਿਲ ਦੇ ਪਾਸ ਹੋ ਜਾਣ ਨਾਲ ਪੰਜਾਬ ਵਿਚ ਜਿਹੜੀ ਅਜਾਰੇਦਾਰੀ ਬਣਾਈ ਹੋਈ ਸੀ ਉਸ ਨੂੰ ਖਤਮ ਕੀਤਾ ਜਾਵੇਗਾ। ਅਤੇ ਆਮ ਆਦਮੀ ਨੂੰ ਸੁਖ ਦਾ ਸਾਹ ਆਵੇਗਾ। (ਪ੍ਰਸ਼ੰਸਾ) ਜਦ ਇਹ ਆਰਡੀਨੈਂਸ ਜਾਰੀ ਕੀਤਾ ਗਿਆ ਤਾਂ ਗੁਰਦਾਸਪੁਰ ਵਿਚ ਕੋਈ 150 ਲੇਬਰ ਕੁਆਪਰੇਟਿਵ ਸੁਸਾਇਟੀਆਂ ਸਨ ਜਿਨ੍ਹਾਂ ਨੇ ਇਸ ਆਰਡੀਨੈਂਸ ਦਾ ਸੁਆਗਤ ਕੀਤਾ ਅਤੇ ਕਿਹਾ ਕਿ ਸ਼ੁਕਰ ਹੋਇਆਂ ਹੈ ਕਿ ਇਹ ਲਿਆਂਦਾ ਗਿਆ ਹੈ ਪਰ ਜਿਥੇ ਬੇਇਨਸਾਫੀਆਂ ਕੀਤੀਆਂ ਗਈਆਂ ਸਨ ਉਥੇ ਉਨ੍ਹਾਂ ਨੂੰ ਇਸ ਦੇ ਲਿਆਣ ਨਾਲ ਸਪ ਸੁੰਘ ਗਿਆ ਸੀ। ਅਸੀਂ ਤਾਂ ਇਸ ਸਰਕਾਰ ਦਾ ਧੰਨਵਾਦ ਕਰਦੇ ਹਾਂ ਕਿ ਇਸ ਬਿਲ ਨੂੰ ਲਿਆਂਦਾ ਗਿਆ ਹੈ। ਇਨ੍ਹਾਂ ਲੇਬਰ ਸੁਸਾਇਟੀਆਂ ਨੇ ਇਸ ਲਈ ਸਰਕਾਰ ਦਾ ਧੰਨਵਾਦ ਕੀਤਾ ਹਾਲਾਂਕਿ ਇਨ੍ਹਾਂ ਦੇ ਆਪਣੇ ਕਈ ਡਾਇਰੈਕਟਰਾਂ ਨੇ ਇਸ ਦੇ ਲਾਗੂ ਹੋਣ ਨਾਲ ਚਲੇ ਜਾਣਾ ਹੈ ਪਰ ਉਨ੍ਹਾਂ ਨੇ ਇਸ ਨੂੰ ਚੰਗਾ ਜਾਣ ਕੇ ਇਸ ਦਾ ਸੁਆਗਤ ਕੀਤਾ ਸੀ। (ਵਿਘਨ) ਮੈਂ ਮੁਖਤਸਿਰ ਲਫਜ਼ਾਂ ਵਿਚ ਇਸ ਆਰਡੀਨੈਂਸ ਦੀ ਅਤੇ ਇਸ ਬਿਲ ਦੀ ਹਮਾਇਤ ਕਰਦਾ ਹਾਂ। ਜਿਹੜੇ ਸ਼ਖਸ ਇਸ ਹਾਊਸ ਵਿਚ ਇਹ ਰਾਏ ਪਰਗਟ ਕਰਦੇ ਨੇ ਕਿ ਉਨ੍ਹਾਂ ਨੂੰ ਇਸ ਬਿਲ ਦੇ ਪਾਸ ਹੋ ਜਾਣ ਨਾਲ ਤਕਲੀਫ ਹੈ ਉਨ੍ਹਾਂ ਦੇ ਬਾਰੇ ਸਰਕਾਰ ਕਿਸੇ ਭੁਲੇਖੇ ਵਿਚ ਨਹੀਂ। ਆਦਮੀ ਦਵਾਈ ਖੁਦ ਖਾਂਦਾ ਹੈ ਪਰ ਡੰਗਰ ਨੂੰ ਢਾਹ ਕੇ ਖਵਾਈ ਜਾਂਦੀ ਹੈ। ਜੇਕਰ ਡੰਗਰ ਵੀ ਇਹ ਸਮਝ ਲਵੇ ਕਿ ਇਹ ਦਵਾਈ ਉਸ ਦੇ ਆਪਣੇ ਫਾਇਦੇ ਲਈ ਹੈ ਤਾਂ ਉਸ ਨੂੰ ਢਾਹ ਕੇ ਖੁਵਾਣ ਦੀ ਲੋੜ ਨਹੀਂ ਰਹਿ ਜਾਂਦੀ। ਫਿਰ ਭੁਲੇਖਾ ਮਾਨਯੋਗ ਮੈਂਬਰਾਂ ਨੂੰ ਦੂਰ ਕਰ ਦੇਣਾ ਚਾਹੀਦਾ ਹੈ ਅਤੇ ਇਸ ਬਿਲ ਦੇ ਲਿਆਉਣ ਲਈ ਸਰਕਾਰ ਨੂੰ ਧੰਨਵਾਦ ਦੇਣਾ ਚਾਹੀਦਾ ਹੈ। ਅਤੇ ਮੈਂ ਅੰਤ ਵਿਚ ਇਹ ਬੇਨਤੀ ਕਰਦਾ ਹਾਂ ਕਿ ਇਸ ਬਿਲ ਨੂੰ ਛੇਤੀ ਹੀ ਪਾਸ ਕਰ ਦੇਣਾ ਚਾਹੀਦਾ ਹੈ ਤਾਂ ਕਿ ਪੰਜਾਬ ਦੀ ਜਨਤਾ ਦਾ ਭਲਾ ਹੋ ਸਕੇ ਅਤੇ ਉਨ੍ਹਾਂ ਨੂੰ ਹੋਰ ਐਕਸਪਲਾਇਟ ਨਾ ਕੀਤਾ ਜਾ ਸਕੇ। ਆਪ ਦਾ ਸ਼ੁਕਰੀਆ।

**ਸਰਦਾਰ ਉਮਰਾਓ ਸਿੰਘ :** ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ, ਸਰ। (ਵਿਘਨ)

**ਸ੍ਰੀ ਸਭਾਪਤੀ :** ਤੁਹਾਨੂੰ ਕਿਸੇ ਨੇ ਇੰਟਰਪਟ ਨਹੀਂ ਕੀਤਾ ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਇੰਟਰਪਟ ਨਾ ਕਰੋ। (ਵਿਘਨ) (The hon. Member was not interrupted by any other hon. Member. I would, therefore, request him not to interrupt the proceedings of the House.)

**ਸਰਦਾਰ ਉਮਰਾਓ ਸਿੰਘ :** ਮੇਰਾ ਪਰਸਨਲ ਐਕਸਪਲੇਨੇਸ਼ਨ ਦੇਣ ਦਾ ਹਕ ਹੈ ਜਿਹੜਾ ਮੈਨੂੰ ਮਿਲਣਾ ਚਾਹੀਦਾ ਹੈ।

**ਸ੍ਰੀ ਸਭਾਪਤੀ :** ਪਰ ਅਜੇਹੀ ਕੋਈ ਗਲ ਤਾਂ ਕਹੀ ਨਹੀਂ ਗਈ। (But there is no occasion for that.)

**ਸਰਦਾਰ ਉਮਰਾਓ ਸਿੰਘ :** ਜੇਕਰ ਇਜਾਜ਼ਤ ਦਿਉਗੇ ਤਾਂ ਹੀ ਦਸ ਸਕਾਂਗੇ ਕਿ ਕੀ ਇਨ੍ਹਾਂ ਨੇ ਕਿਹਾ ਹੈ (ਵਿਘਨ, ਸ਼ੋਰ)

**Mr. Chairman :** Please take your seat.

**Sardar Umrao Singh :** I have a right to speak.

**ਸ੍ਰੀ ਸਭਾਪਤੀ :** ਐਵੇਂ ਇਸ ਤਰ੍ਹਾਂ ਖੜੇ ਹੋ ਕੇ ਬੋਲਣ ਲਗ ਪਏ ਹੋ। (It is not proper to rise and speak without the permission of the Chair).

**ਸਰਦਾਰ ਉਮਰਾਓ ਸਿੰਘ :** ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਕਾਂਗਰਸੀਆਂ ਨੂੰ ਕਢਣ ਵਾਸਤੇ ਇਹ ਬਿਲ ਲਿਆਂਦਾ ਹੈ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਲਫ਼ਜ਼ ਮੈਂ ਨਹੀਂ ਕਹੇ ਮੈਂ ਤਾਂ ਇਕ ਅਕਾਲੀ ਐਮ. ਐਲ, ਏ. ਵਲੋਂ ਜਿਹੜੀ ਰਿਟ ਪੈਟੀਸ਼ਨ ਦਿਤੀ ਹੋਈ ਹੈ ਉਸ ਦੇ ਦੋ ਪੈਰੇ ਪੜ੍ਹ ਕੇ ਦਸੇ ਸਨ, ਜਿਨ੍ਹਾਂ ਵਿਚ ਉਸ ਨੇ ਇਸ ਤਰ੍ਹਾਂ ਕਿਹਾ ਸੀ। ਇਹ ਉਸ ਦਾ ਐਫੀਡੇਵਿਟ ਸੀ। (ਵਿਘਨ)

**ਸ੍ਰੀ ਸਭਾਪਤੀ :** ਤੁਹਾਨੂੰ ਫੇਅਰਲੀ ਕਾਫੀ ਟਾਈਮ ਦਿਤਾ ਗਿਆ ਹੈ ਇਸ ਤਰ੍ਹਾਂ ਇਨਟਰਪਟ ਨਹੀਂ ਕਰਨਾ ਚਾਹੀਦਾ। (The hon. Member had been given fairly adequate time to speak. He should not interrupt in this manner).

**ਸਰਦਾਰ ਉਮਰਾਓ ਸਿੰਘ :** ਇਹ ਤਾਂ ਮੇਰਾ ਹਕ ਹੈ ਕਿ ਮੈਂ ਪਰਸਨਲ ਐਕਸਪਲੇਨੇਸ਼ਨ ਤੇ ਖੜਾ ਹੋ ਕੇ ਆਪਣੀ ਪੋਜ਼ੀਸ਼ਨ ਵਾਜ਼ੇ ਕਰ ਸਕਾਂ।

**ਕਾਮਰੇਡ ਕੁਲਵੰਤ ਸਿੰਘ (ਆਦਮਪੁਰ) :** ਚੇਅਰਮੈਨ ਸਾਹਿਬ ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਆਪ ਨੇ ਬੋਲਣ ਲਈ ਵਕਤ ਦਿਤਾ ਹੈ। ਮੈਂ ਇਸ ਸਬੰਧ ਵਿਚ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਬਿਲ ਨੂੰ ਅਮੈਂਡ ਕਰਨ ਦੀ ਲੋੜ ਕਿਉਂ ਪਈ। ਕੋਅਪਰੇਟਿਵ ਸੁਸਾਇਟੀਆਂ ਦੀ ਕਈ ਥਾਈਂ ਇਲੈਕਸ਼ਨ ਫਸੀ ਪਈ ਸੀ ਇਸ ਲਈ ਹੁਣ ਆੜ ਇਸ ਦੀ ਲਈ ਜਾ ਰਹੀ ਹੈ।

ਮੈਂ ਇਸ ਸਬੰਧ ਵਿਚ ਲੀਡਰ ਆਫ਼ ਦੀ ਹਾਊਸ ਨਾਲ ਮੁਤਫ਼ਿਕ ਨਹੀਂ ਕਿ ਜਦ ਉਨ੍ਹਾਂ ਇਹ ਕਿਹਾ ਕਿ ਬਿਲ ਦਾ ਮਨੋਰਥ ਮੈਨੇਜਿੰਗ ਕਮੇਟੀਆਂ ਤੇ ਚੋਣ ਦੇ ਐਲੀਮੈਂਟ ਨੂੰ ਲਿਆਉਣਾ ਹੈ । ਅਤੇ ਇਹ ਕਿ ਮੂਲ ਐਕਟ ਦੀ ਧਾਰਾ 24-ਬੀ ਨੂੰ ਕਢ ਦਿਤਾ ਜਾਵੇ । ਇਸ ਬਿਲ ਨਾਲ ਗੌਰਮਿੰਟ ਨੂੰ ਅਧਿਕਾਰ ਇਹ ਦਿਤਾ ਗਿਆ ਹੈ ਕਿ ਕਮੇਟੀ ਤਿੰਨ ਮਹੀਨਿਆਂ ਵਿਚ ਇਲੈਕਸ਼ਨ ਕਰਵਾਏ ਅਤੇ ਨਵੀਂ ਕਮੇਟੀ ਬਣਵਾਏ ਤੇ ਜੇਕਰ ਇਹ ਨਾ ਕਰ ਸਕੇ ਤਾਂ ਇਕ ਸਰਕਾਰ ਵਲੋਂ ਐਡਮਨਿਸਟ੍ਰੇਟਰ ਲਗਾਇਆ ਜਾਵੇਗਾ ਜੋ 6 ਮਹੀਨੇ ਤਕ ਰਹੇਗਾ ਅਤੇ ਉਹ ਨਵੀਂ ਕਮੇਟੀ ਦੀ ਚੋਣ ਕਰਵਾ ਕੇ 6 ਮਹੀਨਿਆਂ ਵਿਚ ਬਣਵਾ ਦੇਵੇ । ਇਸ ਬਿਲ ਵਿਚ ਇਸ ਕਲਾਜ਼ ਨੂੰ ਠੀਕ ਨਹੀਂ ਕੀਤਾ ਗਿਆ ਇਕ ਪਾਸੇ ਤਾਂ ਕਮੇਟੀ ਤਿੰਨ ਮਹੀਨਿਆਂ ਵਿਚ ਚੋਣ ਕਰਵਾਏ ਅਤੇ ਨਵੀਂ ਕਮੇਟੀ ਬਣਵਾਏ ਤੇ ਦੂਜੇ ਪਾਸੇ ਜੇਕਰ ਐਡਮਨਿਸਟ੍ਰੇਟਰ ਮੁਕਰੱਰ ਕੀਤਾ ਜਾਵੇ ਤਾਂ ਉਸ ਨੂੰ 6 ਮਹੀਨੇ ਦਿਤੇ ਗਏ ਹਨ ਕਿਉਂ ਨਾ ਉਹ ਵੀ ਤਿੰਨਾਂ ਮਹੀਨਿਆਂ ਵਿਚ ਹੀ ਨਵੀਂ ਕਮੇਟੀ ਚੋਣ ਕਰਵਾ ਕੇ ਬਣਵਾ ਦੇਵੇ ਜਿਹੜੇ ਸਜਨ ਇਹ ਕਹਿੰਦੇ ਹਨ ਕਿ ਇਹ ਐਕਟ ਚੰਗਾ ਹੈ ਅਤੇ ਕੋਅਪਰੇਟਿਵਾਂ ਨੂੰ ਫ਼ਾਇਦਾ ਹੋਵੇਗਾ ਉਨ੍ਹਾਂ ਨੂੰ ਕੋਅਪਰੇਟਿਵ ਮੂਵਮੈਂਟ ਵਿਚ ਜਾਣ ਦੀ ਲੋੜ ਹੈ ਕਿ ਇਹ ਕਿਸ ਮੰਤਵ ਦੇ ਨਾਲ ਸ਼ੁਰੂ ਕੀਤਾ ਗਿਆ । ਇਸ ਨੂੰ ਇੰਗਲੈਂਡ ਵਿਚ ਰੋਸਟੀਅਰ ਅਤੇ ਪੌਨੀਅਰ ਨੇ ਸ਼ੁਰੂ ਕੀਤਾ ਸੀ । ਉਹ ਇਸ ਮੂਵਮੈਂਟ ਦੇ ਬਾਨੀ ਮੰਨੇ ਜਾਂਦੇ ਹਨ ਉਹ ਆਪ ਜੁਲਾਹੇ ਸਨ ਅਤੇ ਇਸ ਤਰ੍ਹਾਂ ਉਨ੍ਹਾਂ ਇਸ ਮੂਵਮੈਂਟ ਨੂੰ ਕਾਮਯਾਬ ਕੀਤਾ ਸੀ । ਅਸਾਨੂੰ ਇਸ ਲਹਿਰ ਦੀ ਤਹਿ ਵਿਚ ਜਾ ਕੇ ਵੇਖਣਾ ਚਾਹੀਦਾ ਹੈ ਕਿ ਕਿਸ ਤਰ੍ਹਾਂ ਇਸ ਮੂਵਮੈਂਟ ਨੂੰ ਕਾਮਯਾਬ ਕੀਤਾ ਜਾ ਸਕਦਾ ਹੈ । ਜਦ ਇੰਗਲੈਂਡ ਵਿਚ ਮੰਦਵਾੜਾ ਆਇਆ ਤਾਂ ਸਾਰੇ ਜੁਲਾਹੇ ਤਬਾਹ ਹੋ ਗਏ ਪਰ ਇਹ ਇੱਕਲੇ ਇਸ ਮੂਵਮੈਂਟ ਵਾਲੇ ਹੀ ਸਨ ਜਿਹੜੇ ਬਚ ਗਏ ਸਨ । ਇਸ ਲਈ ਉਨ੍ਹਾਂ ਦੀ ਕਾਮਯਾਬੀ ਦਾ ਰਾਜ਼ ਵੇਖਣਾ ਚਾਹੀਦਾ ਹੈ ਅਤੇ ਇਸ ਮੂਵਮੈਂਟ ਦੇ ਜਿਹੜੇ ਤਿੰਨ ਅਸੂਲ ਹਨ, ਉਹ ਕੀ ਹਨ ? ਉਨ੍ਹਾਂ ਵਲ ਧਿਆਨ ਦੇਣ ਦੀ ਲੋੜ ਹੈ । ਇਕ ਬਰਾਬਰੀ ਭਾਵ, ਹਰ ਮੈਂਬਰ ਦੀ ਬਰਾਬਰੀ ਕਿਸੇ ਨੂੰ ਵਧ ਘਟ ਨਹੀਂ ਦੂਜਾ ਜਮਹੂਰੀਅਤ ਭਾਵ ਡੈਮੋਕਰੇਟਿਕ ਢੰਗ ਨਾਲ ਕੰਮ ਕਰਨਾ ਅਤੇ ਤੀਜੇ ਸਿਆਸਤ ਨੂੰ ਵਿਚ ਨਾ ਲਿਆਉਣਾ । ਇਨ੍ਹਾਂ ਤਿੰਨ ਖਿਲਰਾਂ ਦੀ ਬਿਨਾ ਤੇ ਇਹ ਮੂਵਮੈਂਟ ਕਾਮਯਾਬ ਹੋਈ ਸੀ । ਪਰ ਇਸ ਬਿਲ ਨੂੰ ਸਾਹਮਣੇ ਰਖ ਕੇ ਵੇਖੀਏ ਤਾਂ ਇਕ ਵੀ ਅਸੂਲ ਇਸ ਦੀ ਤਹਿ ਵਿਚ ਕੰਮ ਕਰਦਾ ਦਿਖਾਈ ਨਹੀਂ ਦਿੰਦਾ । ਰੀਜ਼ਰਵ ਬੈਂਕ ਦੀ ਰਿਪੋਰਟ ਨੂੰ ਵੇਖੋ ਤਾਂ ਪਤਾ ਲਗਦਾ ਹੈ ਕਿ ਸਰਕਾਰ ਦਾਂ ਜਿਸ ਕੋਆਪਰੇਟਿਵ ਸੋਸਾਇਟੀ ਵਿਚ ਘਟ ਤੋਂ ਘਟ ਦਖਲ ਹੈ ਉਸ ਨੂੰ ਵਧ ਤੋਂ ਫ਼ਾਇਦਾ ਹੁੰਦਾ ਹੈ ਅਤੇ ਮੱਦਦ ਜਾਂਦੀ ਹੈ । ਫਿਰ ਇਹ ਮੰਨੀ ਹੋਈ ਗੱਲ ਹੈ ਕਿ ਰਜਿਸਟਰਾਰ ਦਾ ਰੋਲ ਇਕ ਫਿਲਾਸਫਰ ਇਕ ਗਾਈਡ ਅਤੇ ਇਕ ਫਰੈਂਡ ਵਾਲਾ ਹੁੰਦਾ ਜੇਕਰ ਇਹ ਹੋਵੇ ਤਾਂ ਇਹ ਮੂਵਮੈਂਟ ਕਾਮਯਾਬ ਹੋ ਸਕਦੀ ਹੈ ਨਹੀਂ ਇਸ਼ ਦਾ ਕਾਮਯਾਬ ਹੋਣਾ ਯਕੀਨੀ ਨਹੀਂ । ਇਥੇ ਇਸ ਬਿਲ ਰਾਹੀਂ ਉਸ ਨੂੰ ਇਨ੍ਹਾਂ ਤਿੰਨਾਂ ਵਿਚੋਂ ਕੁਝ ਵੀ ਨਹੀਂ ਰਹਿਣ ਦਿਤਾ ਗਿਆ ਅਤੇ ਵਰਚੂਲੀ ਇਕ ਡਿਕਟੇਟਰ ਬਣਾ ਦਿਤਾ ਗਿਆ ਹੈ । ਉਸ ਦਾ ਰੋਲ ਇਕ ਕੋਆਪਰੇਟਿਵ ਦਾ ਰੋਲ ਨਹੀਂ ।

ਮੈਂ ਏਥੇ ਇਹ ਕਹਿਣਾ ਚਾਹੁੰਦਾ ਹਾਂ ਕਿ ਚੇਅਰਮੈਨ ਸਰਕਾਰ ਦਾ ਨੁਮਾਇੰਦਾ ਹੋਣਾ ਚਾਹੀਦਾ ਹੈ । ਦੁਨੀਆਂ ਵਿਚ ਕਿਸੇ ਵੀ ਮਹਿਕਮੇ ਨੂੰ ਵੇਖ ਲਓ ਤਰਕੀ ਉਥੇ ਤਾਂ ਹੋ ਸਕਦੀ ਹੈ ਜੇ ਮਾੜੀਆਂ ਗੱਲਾਂ ਨੂੰ ਛਡ ਦਿਤਾ ਜਾਵੇ ਅਤੇ ਚੰਗੀਆਂ ਨੂੰ ਲੈ ਲਿਆ ਜਾਵੇ । ਬਾਈਲਾਜ਼ ਦੇ ਵਿਚ ਚੇਅਰਮੈਨ ਜਿਹੜਾ ਕਿ ਰਜਿਸਟਰਾਰ ਹੁੰਦਾ ਹੈ ਇਕ ਸਰਕਾਰੀ ਨੁਮਾਇੰਦਾ ਹੁੰਦਾ ਹ । ਅੱਜ

[ਕਾਮਰੇਡ ਕੁਲਵੰਤ ਸਿੰਘ]

ਕੀ ਕਾਰਨ ਹੈ ਕਿ ਕੋਅਪਰੇਟਿਵਜ਼ ਦਾ ਚਾਰੇ ਪਾਸੇ ਰੌਲਾ ਪੈ ਰਿਹਾ ਹੈ। ਲੋਕਾਂ ਨੂੰ ਇਕ ਫੇਥ ਸੀ ਜਿਹੜਾ ਜਾਂਦਾ ਰਿਹਾ। ਜਲੰਧਰ ਜਿਥੇ ਚੇਅਰਮੈਨ ਡੀ. ਸੀ. ਅਤੇ ਮੈਨੇਜਰ ਏ. ਆਰ. ਪੀ. ਹੈ 6 ਲੱਖ ਰੁਪਏ ਦਾ ਘਾਟਾ ਪਿਆ ਹੈ। ਇਸ ਐਕਟ ਦੇ ਵਿਚ ਇਹ ਵੀ ਧਿਆਨ ਰੱਖਿਆ ਗਿਆ ਹੈ ਕਿ ਨਾਮਜ਼ਦ ਮੈਂਬਰ ਦੀ ਕੋਈ ਰਿਸਪਾਂਸੀਬਿਲਟੀ ਨਹੀਂ ਹੋਵੇਗੀ। ਇਨ੍ਹਾਂ ਬਾਰੇ ਇਕ ਲਫਜ਼ ਵੀ ਨਹੀਂ ਹੈ ਇਸ ਐਕਟ ਦੇ ਵਿਚ ਇਸ ਤਰ੍ਹਾਂ ਤਾਂ ਮੈਨੇਜਿੰਗ ਕਮੇਟੀ ਜੋ ਮਰਜ਼ੀ ਹੋਵੇ ਕਰਨਗੀਆਂ ਰਜਿਸਟਰਾਰ ਦੇ ਕਹਿਣ ਤੇ ਉਸ ਦੇ ਕੋਲੋਂ ਸਰਚਾਰਜ ਲਿਆ ਜਾ ਸਕਦਾ ਹੈ। ਇਸ ਤਰ੍ਹਾਂ ਦਾ ਸਾਡੇ ਕੋਲ ਅੱਗੇ ਵੀ ਸਾਨੂੰ ਤਜਰਬਾ ਹੋ ਚੁਕਾ ਹੈ। ਇਸ ਲਈ ਮੈਂ ਇਥੇ ਇਕ ਅਮੈਂਡਮੈਂਟ ਲਿਆਂਦੀ ਹੈ ਜਿਹੜੀ ਜੇ ਪ੍ਰਵਾਨ ਕਰ ਲਈ ਜਾਵੇ ਤਾਂ ਰਿਸਪਾਂਸੀਬਲ ਆਦਮੀ ਅਗੇ ਆਉਣਗੇ। ਭਾਵੇਂ ਕੋਈ ਵੀ ਸੋਸਾਈਟੀ ਹੋਵੇ ਉਸ ਵਿੱਚ ਚੇਅਰਮੈਨ ਸਰਕਾਰੀ ਹੋਣਾ ਚੀਹੀਦਾ ਹੈ। ਇਕ ਪਾਸੇ ਜਿਥੇ ਡਾਕੂਮੈਂਟਰੀ ਪਰੂਫ ਦੀ ਸ਼ਰਤ ਹੋ ਦੂਸਰੇ ਪਾਸੇ ਨਵਾਂ ਸ਼ਹਿਰ ਸ਼ੂਗਰ ਮਿਲ ਕੋਆਪਰੇਟਿਵ ਸੋਸਾਈਟੀ ਦਾ ਕੋਈ ਡਾਕੂਮੈਂਟਰੀ ਪਰੂਫ ਨਹੀਂ, ਰਜਿਸਟਰਾਰ ਉਥੋਂ ਦਾ ਚੇਅਰਮੈਨ ਹੈ, ਪਰ ਉਥੇ ਦਾ ਦਾ ਸਪੈਸੀਫੀਕੇਸ਼ਨ ਪੂਰਾ ਨਹੀਂ ਹੋ ਰਿਹਾ। ਇਸੇ ਤਰ੍ਹਾਂ ਭੋਗਪੁਰ ਦਾ ਕੇਸ ਹੈ, ਉਦੋਂ ਮਾਸਟਰ ਗੁਰਬੰਤਾ ਸਿੰਘ ਕੋਅਪਰੇਟਿਵ ਦੇ ਮਨਿਸਟਰ ਹੁੰਦੇ ਸਨ ਅੱਜ ਉਨ੍ਹਾਂ ਨੂੰ ਪਤਾ ਲਗਾ ਹੈ ਕਿ ਉਥੇ ਵੀ ਕੋਈ ਡਾਕੂਮੈਂਟਰੀ ਪਰੂਫ ਨਹੀਂ ਹੈ। ਇਸੇ ਤਰ੍ਹਾਂ ਇਕ ਹਜ਼ਾਰ ਮਣ ਲੋਹੇ ਦੀ ਘਟ ਮਸ਼ੀਨਰੀ ਪਾਈ ਗਈ। ਇਕ ਪੁਰਜ਼ਾ ਜਿਸ ਦੀ ਕੀਮਤ 17,000/– ਰੁ. ਸੀ ਉਹ 58,000/- ਰੁ. ਦਾ ਨਵਾਂ ਸ਼ਹਿਰ, ਸ਼ੂਗਰ ਮਿਲ ਤੋਂ ਲਿਆਂਦਾ ਗਿਆ। ਇਸ ਗੱਲ ਦੇ ਝਗੜੇ ਦਾ ਰਿਜ਼ਲਟ ਇਹ ਨਿਕਲਿਆ ਕਿ 40 ਹਜ਼ਾਰ ਦਾ ਸਸਪੈਂਸ ਅਕਾਊਂਟ ਹੁਣ ਤਕ ਅਨ ਐਡਜਸਟਿਡ ਪਿਆ ਹੈ। ਫੇਰ ਇਹ ਫਰਮ ਬਰਕਤ ਰਾਮ ਪੂਰਨ ਨਾਥ ਦੇ ਨਾਉਂ 1,40,0 0/– ਰੁ. ਸੀ ਜਿਸ ਦਾ ਅੱਜ ਤਕ ਪਤਾ ਨਹੀਂ ਕਿ ਕੌਣ ਮਨਿਸਟਰ ਖਾ ਗਿਆ। ਰਜਿਸਟਰਾਰ ਖਾ ਗਿਆ ਜਾਂ ਕੋਈ ਹੋਰ ਖਾ ਗਿਆ। ਅੱਜ ਇਨ੍ਹਾਂ ਗਲਤੀਆਂ ਤੋਂ ਜੋ ਤਜਰਬਾ ਹਾਸਲ ਹੋਇਆ ਹੈ ਇਨ੍ਹਾਂ ਨੂੰ ਦਰੁਸਤ ਕਰਨ ਵਲ ਸਾਨੂੰ ਧਿਆਨ ਦੇਣਾ ਚਾਹੀਦਾ ਹੈ। ਕਿਤਨੀ ਜ਼ਿਆਦਤੀ ਦੀਆਂ ਗੱਲਾਂ ਹੁੰਦੀਆਂ ਹਨ ਕਿ ਇਕ ਇਕ ਲੱਖ ਰੁਪਿਆ ਮਿਲਾਂ ਵਾਲੇ ਖਾ ਜਾਂਦੇ ਹਨ, ਇਸ ਲਈ ਮੇਰੀ ਬੇਨਤੀ ਹੈ ਕਿ ਇਹ ਜਿਹੜੀ ਕਲਾਜ਼ ਹੈ ਇਹ ਸਰਾ ਸਰ ਜ਼ਿਆਦਤੀ ਹੈ, ਕੋਅਪਰੇਟਿਵ ਮਹਿਕਮੇ ਦੇ ਜਿਹੜੇ ਬੇਸਿਕ ਹਕ ਹਨ, ਇਹ ਉਨ੍ਹਾਂ ਨੂੰ ਖੋਹਣਾ ਹੈ। ਇਹ ਅਮੈਂਡਮੈਂਟ ਇਸ ਵਿਚ ਆਉਣੀ ਚਾਹੀਦੀ ਹੈ ਤਾਂ ਜੋ ਇਸ ਐਕਟ ਵਿਚ ਜਿਹੜੀ ਕਮੀ ਹੈ ਇਹ ਦੂਰ ਹੋਵੇ। ਅਗੇ ਇਹ ਹੁੰਦਾ ਸੀ ਕਿ ਜੇ ਕਿਸੇ ਮੈਂਬਰ ਨੂੰ ਰਜਿਸਟਰਾਰ ਕੱਢ ਵੀ ਦੇਵੇ ਤਾਂ ਉਹ ਆਪਣੀ ਬਹਾਲੀ ਦੇ ਹੁਕਮ ਦੂਸਰੇ ਦਿਨ ਚੰਡੀਗੜ੍ਹੋਂ ਕਿਸੇ ਵਡੇ ਅਫਸਰ ਦੇ ਲੈ ਜਾਂਦਾ ਸੀ, ਪਰ ਹੁਣ ਰਜਿਸਟਰਾਰ ਨੂੰ ਕਿਸੇ ਵੀ ਮੈਂਬਰ ਨੂੰ 6 ਸਾਲ ਲਈ ਕਢ ਦੇਣ ਦੀ ਪਾਵਰ ਹੈ।......

**ਮੁੱਖ ਮੰਤਰੀ :** ਚੇਅਰਮੈਨ ਸਾਹਿਬ, ਜਾਂ ਤਾਂ ਟਾਈਮ ਹੋਰ ਐਕਸਟੈਂਡ ਕਰ ਲਵੋ ਨਹੀਂ ਫੇਰ ਬੋਲਣ ਵਾਲਿਆਂ ਲਈ ਟਾਈਮ ਫਿਕਸ ਕਰੋ ਤਦ ਹੀ ਅੱਜ ਦਾ ਇਹ ਬਿਜ਼ਨੈਸ ਵਕਤ ਸਿਰ ਮੁੱਕ ਸਕਦਾ ਹੈ।

**Mr. Chairman :** Please wind up now.

**ਕਾਮਰੇਡ ਕੁਲਵੰਤ ਸਿੰਘ :** ਬਹੁਤ ਅੱਛਾ ਜੀ ਮੈਂ ਵਾਈਂਡ ਆਪ ਹੀ ਕਰਦਾ ਹਾਂ। ਮੈਂ ਅਰਜ਼ ਕਰ ਰਿਹਾ ਸੀ ਕਿ ਜੇ ਇਸ ਤਰ੍ਹਾਂ ਦੀਆਂ ਗੱਲਾਂ ਇਸ ਅਮੈਂਡਮੈਂਟ ਦੇ ਵਿਚ ਆ ਜਾਣ ਤਾਂ ਇਹ ਰੋਜ਼ ਰੋਜ਼ ਦੇ ਝਗੜੇ ਨਿਪਟ ਜਾਣਗੇ। ਪਰ ਏਥ ਬੇਸਿਕ ਪ੍ਰਿੰਸੀਪਲ ਕੁਝ ਹੋਰ ਹੀ ਹੈ, ਬਾਈ ਲਾਜ਼ ਦਾ 2/3 ਹਿਸਾ ਪਾਸ ਕਰਨ ਤੋਂ ਬਾਅਦ ਜੇ ਅੱਜ ਵੀ ਐਸੀ ਖਾਮੀ ਰਹਿ ਜਾਂਦੀ ਹੈ ਤਾਂ ਇਸ ਦਾ ਕੋਈ ਫਾਇਦਾ ਨਹੀਂ ਹੋਵੇਗਾ। ਜੇ ਕੋਅਪਰੇਟਿਵ ਦੇ ਇਖਤਿਆਰ ਏਧਰੋਂ ਜਥੇਦਾਰਾਂ ਨੂੰ ਹੀ ਦੇਣੇ ਹਨ ਤਾਂ ਇਤਨੀਆਂ ਤਰਮੀਮਾਂ ਦਾ ਕੋਈ ਫਾਇਦਾ ਨਹੀਂ, ਇਸ ਤਰ੍ਹਾਂ ਤਾਂ ਜੋ ਵੀ ਕੰਮ ਕਰਦਾ ਹੈ ਉਸ ਨੂੰ ਵੀ ਰੁਕਾਵਟ ਪੈਦਾ ਹੁੰਦੀ ਹੈ। ਇਹ ਵੀ ਹੋਵੇਗਾ ਕਿ ਰਜਿਸਟਰਾਰ ਦੇ ਹੁਕਮ ਵਿਚ ਕੋਈ ਵੀ ਮੈਂਬਰ ਨਹੀਂ ਰਹੇਗਾ ਅਤੇ ਇਸ ਤਰ੍ਹਾਂ ਉਨ੍ਹਾਂ ਨੂੰ ਇਕਠੇ ਕਰਨ ਦਾ ਇਕ ਮੁਸ਼ਕਲ ਸਵਾਲ ਹੋਵੇਗਾ।

ਇਸ ਤੋਂ ਬਾਦ ਇਨ੍ਹਾਂ ਨੇ ਕੀ ਕੀਤਾ ਹੈ, ਚੇਅਰਮੈਨ ਸਾਹਿਬ ਕਿ ਕਿਧਰੇ ਤਾਂ ਤਿੰਨਾਂ ਸੁਸਾਈਟੀਆਂ ਨੂੰ ਇਕ ਕਰਨ ਦਾ ਅਧਿਕਾਰ ਰਜਿਸਟਰਾਰ ਨੂੰ ਦੇ ਦਿਤਾ ਹੈ ਅਤੇ ਕਿਧਰੇ ਇਕ ਦੀਆਂ ਤਿੰਨ ਕਰਨ ਦਾ। ਮੈਂ ਸਮਝਦਾ ਹਾਂ ਕਿ ਰਜਿਸਟਰਾਰ ਨੂੰ ਇਹ ਅਧਿਕਾਰ ਦੇ ਕੇ ਕੋਅਪਰੇਟਿਵ ਸੁਸਾਈਟੀਆਂ ਦੇ ਹਕਾਂ ਤੇ ਛਾਪਾ ਮਾਰਿਆ ਗਿਆ ਹੈ। ਇਸ ਲਈ ਇਸ ਸਬੰਧ ਵਿਚ ਆਪੋਜ਼ੀਸ਼ਨ ਵਲੋਂ ਜੋ ਅਮੈਂਡਮੈਂਟਾਂ ਆਈਆਂ ਹਨ, ਉਨ੍ਹਾਂ ਨੂੰ ਐਡਜਸਟ ਕਰ ਲੈਣਾ ਚਾਹੀਦਾ ਹੈ, ਨਹੀਂ ਤਾਂ ਜਿਸ ਤਰ੍ਹਾਂ ਮੇਰੇ ਮਿਤਰਾਂ ਨੇ ਇਥੇ ਕਿਹਾ ਹੈ ਕਿ ਇਹ ਬਿਲ ਕੋਅਪਰੇਟਿਵ ਲਹਿਰ ਨੂੰ ਅਗੇ ਲੈ ਜਾਣ ਦੀ ਬਜਾਏ ਪਿਛੇ ਲੈ ਜਾਵੇਗਾ (ਘੰਟੀ) ਚੇਅਰਮੈਨ ਸਾਹਿਬ ਮੈ ਇਕ ਮਿਸਾਲ ਦੇ ਕੇ ਖਤਮ ਕਰਦਾ ਹਾਂ ਕਿ ਇਕ ਵਾਰ ਇਕ ਜਟ ਇਕ ਘਿਉ ਦਾ ਪੀਪਾ ਲੈ ਕੇ ਗਡੀ ਤੇ ਸਫ਼ਰ ਕਰਨ ਲਗਾ। ਪਹਿਲਾਂ ਤਾਂ ਉਸ ਨੇ ਉਹ ਘਿਓ ਦਾ ਪੀਪਾ ਥਲੇ ਰਖ ਦਿਤਾ ਪਰ ਫਿਰ ਕਹਿਣ ਲਗਾ ਕਿ ਘਿਓ ਤਾਂ ਪਵਿਤਰ ਚੀਜ਼ ਹੁੰਦੀ ਹੈ, ਇਸ ਲਈ ਉਸ ਨੂੰ ਚੁਕ ਕੇ ਗਡੀ ਰੋਕਣ ਵਾਲੀ ਚੇਨ ਦੇ ਨਾਲ ਬੰਨ੍ਹ ਦਿਤਾ। ਉਸ ਦੇ ਬੰਨ੍ਹਣ ਦੇ ਨਾਲ ਗਡੀ ਖੜੀ ਹੋ ਗਈ। ਜਦ ਗਾਰਡ ਆਦਿ ਆਕੇ ਉਸ ਨੂੰ ਪੁਛਣ ਲਗੇ ਤਾਂ ਉਹ ਕਹਿਣ ਲਗਾ "ਦੇਖਿਆ, ਦੇਸੀ ਘਿਓ ਦੀਆਂ ਤਾਕਤਾਂ, ਗਡੀ ਖੜੀ ਕਰ ਦਿਤੀ ਸੂ।" (ਹਾਸਾ) ਮੈਂ ਇਨ੍ਹਾਂ ਨੂੰ ਅਰਜ਼ ਕਰਦਾ ਹਾਂ ਕਿ ਇਹ ਦੇਸੀ ਘਿਓ ਦੀਆਂ ਤਾਕਤਾਂ ਹੀ ਨਾ ਦਜਣ ਅਤੇ ਕੋਅਪਰੇਟਿਵ ਦੀ ਚਲਦੀ ਹੋਈ ਗਡੀ ਖੜੀ ਨਾ ਕਰਨ ਸੋ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਬੇਸਿਕ ਹਕਾਂ ਤੇ ਛਾਪੇ ਨਾ ਮਾਰੇ ਜਾਣ ਅਤੇ ਇਸ ਲਈ ਅਮੈਂਡਮੈਂਟਾਂ ਮੰਨ ਲੈਣੀਆਂ ਚਾਹੀਦੀਆਂ ਹਨ। ਸ਼ੁਕਰੀਆ।

**ਸ੍ਰੀ ਚੇਅਰਮੈਨ :** ਇਸ ਤੋਂ ਪਹਿਲਾਂ ਕਿ ਖੁਰਾਕ ਮੰਤਰੀ ਬੋਲਣ ਮੈਂ ਇਹ ਅਰਜ਼ ਕਰਦਾ ਹਾਂ ਕਿ ਬਾਕੀ 15 ਮਿੰਟਾਂ ਵਿਚ ਬਿਲ ਪਾਸ ਨਹੀਂ ਹੋ ਸਕਣਾ ਇਸ ਲਈ ਹਾਊਸ ਦਾ ਟਾਈਮ 15 ਮਿੰਟ ਵਧਾ ਦਿਤਾ ਜਾਂਦਾ ਹੈ (Before the Food Minister starts his speech, I would like to point out that this Bill can not be passed within 15 minutes. Therefore, the sitting of the House is extended by 15 minutes.)

**ਖੁਰਾਕ ਤੇ ਸਪਲਾਈ ਮੰਤਰੀ (ਸਰਦਾਰ ਬਲਵੰਤ ਸਿੰਘ)** ਚੇਅਰਮੈਨ ਸਾਹਿਬ, ਮੈਂ ਮੈਂਬਰ ਸਾਹਿਬਾਨ ਨੂੰ ਬੜੇ ਧਿਆਨ ਨਾਲ ਸੁਣਿਆ ਹੈ। ਸਿਰਫ ਕੁਝ ਸਜਣਾਂ ਨੇ 4, 5 ਪੁਆਇੰਟ ਮੇਕ ਆਊਟ ਕੀਤੇ ਹਨ। ਪਹਿਲੀ ਗਲ ਇਹ ਕੀਤੀ ਗਈ ਹੈ ਕਿ ਇਸ ਬਿਲ ਦੀਆਂ ਕੁਝ

[ਖੁਰਾਕ ਤੇ ਸਪਲਾਈ ਮੰਤਰੀ]

ਧਰਾਵਾਂ ਗੈਰਵਿਧਾਨਕ ਹਨ । ਦੂਸਰੀ ਇਹ ਗਲ ਕੀਤੀ ਗਈ ਹੈ ਕਿ ਇਸ ਬਿਲ ਦੇ ਰਾਹੀ ਡਿਸਕ੍ਰੀਮੀਨੇਸ਼ਨ ਕ੍ਰੀਏਟ ਕੀਤੀ ਗਈ ਹੈ । ਤੀਸਰੀ ਗਲ ਇਹ ਕਹੀ ਗਈ ਹੈ ਕਿ ਇਸ ਬਿਲ ਰਾਹੀਂ ਅਫ਼ਸਰਾਂ ਦੇ ਅਧਿਕਾਰ ਵਧਾ ਦਿਤੇ ਹਨ । ਇਸ ਤੋਂ ਬਿਨਾਂ ਸਰਦਾਰ ਉਮਰਾਓ ਸਿੰਘ ਜੀ ਅਤੇ ਮਾਸਟਰ ਗੁਰਬੰਤਾ ਸਿੰਘ ਜੀ ਨੇ ਕਿਹਾ ਕਿ ਇਹ ਬਿਲ ਪੁਲੀਟੀਕਲ ਮੋਟੀਵੇਟਿਡ ਹੈ । ਚੇਅਰਮੈਨ ਸਾਹਿਬ ਫਿਰ ਇਹ ਕਿਹਾ ਗਿਆ ਹੈ ਕਿ ਇਕ ਆਦਮੀ ਦੋ ਤੋਂ ਵਧ ਸੋਸਾਇਟੀਆਂ ਦਾ ਮੈਂਬਰ ਬਣਨ ਦਾ ਹਕ ਨਹੀਂ ਰਖਦਾ । ਚੇਅਰਮੈਨ ਸਾਹਿਬ ਮੈਂ ਸਮਝਦਾ ਹਾਂ ਕਿ ਇਹ ਸਾਰੀਆਂ ਗਲਾਂ ਠੀਕ ਨਹੀਂ ਮੈਂ ਇਕ ਇਕ ਪੁਆਇੰਟ ਨੂੰ ਰੀਫ਼ਿਊਟ ਕਰਦਾ ਹਾਂ ।

ਜਿਹੜਾ ਇਹ ਕਿਹਾ ਗਿਆ ਹੈ ਕਿ ਇਕ ਆਦਮੀ ਦੋ ਤੋਂ ਵਧ ਸੋਸਾਇਟੀਆਂ ਦਾ ਮੈਂਬਰ ਨਹੀਂ ਬਣ ਸਕਦਾ, ਇਹ ਗਲਤ ਗਲ ਹੈ । ਇਕ ਆਦਮੀ ਭਾਵੇਂ 15 ਸੋਸਾਇਟੀਆਂ ਦਾ ਮੈਂਬਰ ਬਣ ਜਾਵੇ ਉਸ ਤੇ ਕੋਈ ਪਾਬੰਦੀ ਨਹੀਂ ਹੈ । ਸਿਰਫ਼ ਉਹ ਦੋ ਤੋਂ ਵਧ ਦਾ ਮੈਨੇਜਿੰਗ ਡਾਰੈਕਟਰ ਬੋਰਡ ਦਾ ਮੈਂਬਰ ਨਹੀਂ ਬਣ ਸਕਦਾ । ਸਾਡੇ ਨੋਟਿਸ ਵਿਚ ਇਹ ਗਲ ਆਈ ਹੈ ਕਿ ਕਈ ਸਜਣ ਬਹੁਤ ਸਾਰੀਆਂ ਸੋਸਾਇਟੀਆਂ ਦੇ ਉਤੇ ਕਾਬਜ਼ ਹੋ ਜਾਂਦੇ ਹਨ ਅਤੇ ਕਿਸੇ ਨੂੰ ਅਗੇ ਨਹੀਂ ਆਉਣ ਦਿੰਦੇ । ਕਈ ਸਜਣ 20, 20 ਸਾਲਾਂ ਤੋਂ ਇਨ੍ਹਾਂ ਕਮੇਟੀਆਂ ਤੇ ਕਾਬਜ਼ ਹਨ, ਇਸ ਗਲ ਨੂੰ ਧਿਆਨ ਵਿਚ ਰਖਦੇ ਹੋਏ ਇਹ ਗਲ ਕੀਤੀ ਗਈ ਹੈ ।

ਇਸ ਤੋਂ ਬਾਦ ਮੈਂ ਤੁਹਾਡੀ ਇਜਾਜ਼ਤ ਨਾਲ ਚੇਅਰਮੈਨ ਸਾਹਿਬ ਹੋਰ ਪੁਆਇੰਟਾਂ ਨੂੰ ਰਫਿਊਟ ਕਰਦਾ ਹਾਂ । ਇਥੇ ਕਿਹਾ ਗਿਆ ਹੈ ਕਿ ਇਹ ਬਿਲ ਗੈਰਵਿਧਾਨਕ ਹੈ । ਚੇਅਰਮੈਨ ਸਾਹਿਬ, ਇਹ ਗਲ ਬਿਲਕੁਲ ਗਲਤ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਹ ਬਿਲ ਇਥੇ ਲਿਆਉਣ ਤੋਂ ਪਹਿਲਾਂ ਪੰਜਾਬ ਸਰਕਾਰ ਦੇ ਲਾਅ ਡਿਪਾਰਟਮੈਂਟ ਅਤੇ ਗੌਰਮਿੰਟ ਆਫ਼ ਇੰਡੀਆ ਦੀ ਲਾਅ ਮਨਿਸਟਰੀ ਤੋਂ ਸਲਾਹ ਲੈ ਲਈ ਗਈ ਸੀ । ਕੰਸਟੀਚੂਸ਼ਨ ਦੀ ਧਾਰਾ 31-ਏ ਇਸ ਨੂੰ ਕਵਰ ਕਰਦੀ ਹੈ । ਉਹ ਮੈਂ ਇਥੇ ਪੜ੍ਹ ਦਿੰਦਾ ਹਾਂ :

**Article 31-A of the Constitution.**

(I) Not-with-standing anything contained in Article 13, no law providing for :

(a) the acquisition by the State of any estate or of any rights therein or the extinguishment or modification of any such rights, or

(b) the taking over of the management of any property by the State for a limited period either in the public interest or in order to secure the proper management of the property, or

(c) the amalgamation of two or more corporations either in the public interest or in order to secure the proper management of any of the Corporations, or

(d) the extinguishment or modification of any rights of managing agents, secretaries and treasurers, managing direc-

tors, directors or managers of corporations, or of any voting rights of shareholders thereof, or

(e) the extinguishment or modification of any rights accruing by virtue of any agreement, of any lease or licence for the purpose of searching for, or winning, any mineral or mineral oil or the premature termination or cancellation of any such agreement, lease or licence,

shall be deemed to void on the ground that it is inconsistent with or takes away or abridges any of the rights conferred by article 14, article 19 or article 31.

ਫਿਰ ਇਥੇ ਸਰਦਾਰ ਉਮਰਾਉ ਸਿੰਘ ਜੀ ਨੇ ਕਿਹਾ ਹੈ ਕਿ ਕੋਆਪਰੇਟਿਵ ਸੋਸਾਇਟੀਆਂ ਇਨਕਲੂਡਡ ਨਹੀਂ ਹਨ । ਮੈਂ ਅਰਜ਼ ਕਰਦਾ ਹਾਂ ਕਿ 7ਵੀਂ ਸ਼ਿਡਿਊਲਡ ਦੀ ਸਟੇਟ ਲਿਸਟ ਵਿਚ ਕੋਆਪ੍ਰੇਸ਼ਨਜ਼ ਇਨਕਲੂਡਜ਼ ਕੋਆਪਰੇਟਿਵ ਸੋਸਾਈਟੀਜ਼ ਹੈ । ਇਕ ਹੋਰ ਚੀਜ਼ ਮਾਸਟਰ ਗੁਰਬੰਤਾ ਸਿੰਘ ਜੀ ਨੇ ਕਹੀ ਹੈ ਕਿ ਪਹਿਲਾਂ ਜਿਹੜਾ ਬਿਲ ਪਾਸ ਹੋਇਆ ਸੀ, ਉਹ ਬੈਸਟ ਬਿਲ ਸੀ । ਮੈਂ ਅਰਜ਼ ਕਰਦਾ ਹਾਂ ਕਿ ਉਸ ਦੀ ਸੈਕਸ਼ਨ 30 (6) ਵਿਚ ਕਲੀਅਰ ਲਿਖਿਆ ਹੋਇਆ ਹੈ ਕਿ "ਬਾਡੀ ਕਾਰਪੋਰੇਟ ਵਿਚ ਕੋਆਪਰੇਟਿਵ ਸੋਸਾਇਟੀਜ਼" ਕੰਸਟੀਚੂਸ਼ਨ ਦੀ ਧਾਰਾ 32 ਵਿਚ ਵੀ ਦਿਤਾ ਹੋਇਆ ਹੈ ਕਿ :

Entry 32, State List, Seventh Schedule :

'32. Incorporation, regulation and winding up of corporations other than those specified in list I and universities; unincorporated trading, literary, scientific, religious and other societies and associations; co-operative societies.'

ਮੈਂ ਅਰਜ਼ ਕਰਦਾ ਹਾਂ ਚੇਅਰਮੈਨ ਸਾਹਿਬ, ਇਹ ਜੋ ਅਸੀਂ 2 ਟਰਮਾਂ ਤੋਂ ਬਾਦ ਮੈਂਬਰ ਹਟਾਉਣ ਦੀ ਗਲ ਕੀਤੀ ਹੈ, ਇਹ ਕਿਸੇ ਦੇ ਹਕਾਂ ਦੀ ਵਾਇਲੇਸ਼ਨ ਨਹੀਂ । ਇਹ ਕਾਨੂੰਨ ਦੇ ਮੁਤਾਬਕ ਹੈ, ਵਿਧਾਨ ਦੇ ਮੁਤਾਬਕ ਹੈ ਅਤੇ ਕੰਸਟੀਚੂਸ਼ਨਲ ਹੈ ਇਸ ਦੀ ਇਸ ਕਰਕੇ ਜ਼ਰੂਰਤ ਪਈ ਹੈ ਕਿ ਕਈ ਕਈ ਮੈਂਬਰ 20, 20 ਸਾਲਾਂ ਤੋਂ ਸੋਸਾਇਟੀਆਂ ਤੇ ਕਾਬਜ਼ ਹਨ ਅਤੇ ਉਹ ਕੁਰਪਸ਼ਨ ਕਰ ਰਹੇ ਹਨ । ਕਈ ਮੈਂਬਰਾਂ ਦੀਆਂ ਸ਼ਿਕਾਇਤਾ ਹਨ ਕਿ ਕੋਆਪਰੇਟਿਵ ਸੋਸਾਇਟੀਆਂ ਵਿਚ ਕੁਰਪਸ਼ਨ ਹੁੰਦੀ ਹੈ । ਮਾਨਯੋਗ ਮੈਂਬਰ ਬਲਬੀਰ ਸਿੰਘ, ਹੁਸ਼ਿਆਰਪੁਰ ਵਾਲੇ, ਨੇ ਇਥੇ ਕਈ ਵਾਰ ਕਿਹਾ ਹੈ ਕਿ ਸੋਸਾਇਟੀਆਂ ਵਿਚ ਕੁਰਪਸ਼ਨ ਹੁੰਦੀ ਹੈ । ਅਸੀਂ ਇਹ ਅਮੈਂਡਮੈਂਟ ਵੈਸਟਡ ਇੰਟਰੈਸਟ ਨੂੰ ਖਤਮ ਕਰਨ ਲਈ ਲਿਆਏ ਹਾਂ । ਇਹ ਵੈਸਟਡ ਇੰਟਰੈਸਟ ਹੀ ਹੈ ਜਿਹੜਾ ਕਿ ਕੁਰਪਸ਼ਨ ਨੂੰ ਵਧਾਉਂਦਾ ਹੈ । ਹੁਣ ਹੁੰਦਾ ਕੀ ਹੈ ? ਇਕ ਆਦਮੀ ਪਹਿਲਾਂ ਇਕ ਸੋਸਾਇਟੀ ਤੇ ਕਾਬਜ਼ ਹੈ, ਫਿਰ ਉਸ ਤੋਂ ਬਾਦ ਉਸ ਦਾ ਪੁਤਰ ਹੋ ਜਾਵੇਗਾ । ਇਸ ਤਰ੍ਹਾਂ ਜਿਹੜੀ ਵੈਸਟ ਇੰਟਰੈਸਟ ਦੀ ਗਰੋਥ ਹੈ ਅਸੀਂ ਉਸ ਨੂੰ ਇਸ ਬਿਲ ਦੇ ਰਾਹੀਂ ਸਲੈਸ ਕਰ ਦਿਆਂਗੇ । ਸਾਰਿਆਂ ਨੂੰ ਇਕੂਅਲ ਅਪਰਚੂਨਿਟੀਜ਼ ਦਿਆਂਗੇ । ਇਥੇ ਕਿਹਾ ਗਿਆ ਹੈ, ਚੇਅਰਮੈਨ ਸਾਹਿਬ, ਕਿ ਇਹ ਬਿਲ ਪੁਲੀਟੀਕਲ ਮੋਟੀਵੇਟਿਡ ਹੈ । ਪਰ ਮੈਂ ਅਰਜ਼ ਕਰਦਾ ਹਾਂ ਕਿ ਇਹ ਗਲ ਗਲਤ ਹੈ । ਇਸ ਗਲ ਦਾ ਖਿਆਲ ਨਹੀਂ ਰਖਿਆ ਜਾਵੇਗਾ ਕਿ ਕਿਹੜੀ ਪਾਰਟੀ ਕਾਬਜ਼ ਹੈ ਤੇ ਉਸ ਦਾ ਸਬੰਧ ਕਿਹੜੀ ਸਿਆਸੀ ਪਾਰਟੀ ਨਾਲ ਹੈ । ਜਿਹੜਾ ਵੀ ਆਪਣੀ ਟਰਮ ਖਤਮ ਕਰ ਲਵੇਗਾ ਉਸ ਨੂੰ ਜਾਣਾ ਹੀ ਪਏਗਾ । ਫਿਰ ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਅਰਜ਼ ਕਰਦਾ

[ਖੁਰਾਕ ਤੇ ਸਪਲਾਈ ਮੰਤਰੀ]
ਹਾਂ ਕਿ ਜੇ ਇਹ ਆਫ਼ਿਸ ਵੀਕੇਟ ਕਰਵਾਏ ਗਏ ਤਾਂ ਜਿਸ ਪਾਰਟੀ ਨੂੰ ਸਭ ਤੋਂ ਵਧੇਰੇ ਨੁਕਸਾਨ ਹੋਵੇਗਾ, ਉਹ ਅਕਾਲੀ ਪਾਰਟੀ ਹੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਲੈਂਡ ਮਾਰਟਗੇਜ ਬੈਂਕ ਜੋ ਕਿ ਪੰਜਾਬ ਵਿਚ ਸਭ ਤੋਂ ਵਧ ਕਰਜ਼ੇ ਦਿੰਦਾ ਹੈ, ਉਸ ਦਾ ਚੇਅਰਮੈਨ ਸਰਦਾਰ ਅਮਰ ਸਿੰਘ ਦੁਸਾਂਝ ਹੈ ਜੋ ਕਿ ਅਕਾਲੀ ਦਲ ਦੀ ਵਰਕਿੰਗ ਕਮੇਟੀ ਦਾ ਮੈਂਬਰ ਹੈ। ਫਿਰ ਸੈਂਟਰਲ ਬੈਂਕ ਹੈ ਜੋ ਕਿ ਕਰੋੜਾਂ ਰੁਪਏ ਦੇ ਕਰਜ਼ੇ ਦਿੰਦਾ ਹੈ, ਉਸ ਦਾ ਚੇਅਰਮੈਨ ਇਕ ਉਘਾ ਅਕਾਲੀ ਸਰਦਾਰ ਗੁਰਬਚਨ ਸਿੰਘ ਹੈ। ਕਪੂਰਥਲੇ ਜ਼ਿਲੇ ਦੇ ਜਿੰਨੇ ਵੀ ਕੁਆਪਰੇਟਿਵ ਅਦਾਰੇ ਹਨ, ਭਾਵੇਂ ਉਹ ਕੋਆਪਰੇਟਿਵ ਸੁਸਾਇਟੀ ਹੈ ਜਾਂ ਹੋਲਸੇਲ ਡਿਪੂ ਸਾਰਿਆਂ ਦੇ ਔਹਦੇਦਾਰ ਅਕਾਲੀ ਪਾਰਟੀ ਦੇ ਹਨ ਜ਼ਿਲਾ ਅੰਮ੍ਰਿਤਸਰ ਵਿਚ, ਜਲੰਧਰ ਵਿਚ, ਗੁਰਦਾਸਪੁਰ ਵਿਚ ਹਰ ਥਾਂ ਤੇ ਇਨਾਂ ਸੋਸਾਇਟੀਆਂ ਤੇ ਅਕਾਲੀ ਪਾਰਟੀ ਨੂੰ ਬਿਲੌਂਗ ਕਰਦੇ ਬੰਦਿਆਂ ਦਾ ਕਬਜ਼ਾ ਹੈ (ਵਿਘਨ) ਇਥੇ ਸਰਦਾਰ ਉਮਰਾਓ ਸਿੰਘ ਜੀ ਨੇ ਲੁਧਿਆਣੇ ਦੀ ਗਲ ਕੀਤੀ ਹੈ। ਇਨ੍ਹਾਂ ਨੂੰ ਸਾਰੇ ਪੰਜਾਬ ਵਿਚੋਂ ਲੁਧਿਆਣਾ ਹੀ ਨਜ਼ਰ ਆਇਆ ਹੈ। ਇਕ ਲੁਧਿਆਣੇ ਨੂੰ ਛਡ ਕੇ ਬਾਕੀ ਸਾਰੇ ਪੰਜਾਬ ਵਿਚ ਅਕਾਲੀ ਵਰਕਰ ਹੀ ਮੈਨੇਜਿੰਗ ਕਮੇਟੀਆਂ ਦੇ ਪ੍ਰੈਜ਼ੀਡੈਂਟ ਅਤੇ ਸੈਕਟਰੀ ਆਦਿ ਹਨ। ਪਰ ਸਾਡੇ ਸਾਹਮਣੇ ਪਾਰਟੀ ਦਾ ਸਵਾਲ ਨਹੀਂ। ਇਹ ਬਿਲ ਪੁਲੀਟੀਕਲ ਮੋਟੀਵੇਟਿਡ ਨਹੀਂ ਹੈ। ਭਾਵੇਂ ਕੋਈ ਅਕਾਲੀ ਹੋਵੇ ਜਾਂ ਜਨਸੰਘੀ, ਕਾਂਗਰਸੀ ਹੋਵੇ ਜਾਂ ਕੋਈ ਹੋਰ, 2 ਟਰਮਾਂ ਤੋਂ ਬਾਦ ਉਸ ਨੂੰ ਜਾਣਾ ਪਏਗਾ। ਤਾਂਕਿ ਦੂਸਰਿਆਂ ਨੂੰ ਚਾਂਸ ਦਿਤਾ ਜਾ ਸਕੇ।

ਫਿਰ ਸਰਦਾਰ ਉਮਰਾਉ ਸਿੰਘ ਜੀ ਨੇ ਕੋਲਡ ਸਟੋਰੇਜ ਦੀ ਗਲ ਕੀਤੀ ਹੈ ਕਿ ਕਈ ਬੰਦਿਆਂ ਨੇ ਬੜੀ ਮਿਹਨਤ ਕੀਤੀ ਹੈ। ਉਨ੍ਹਾਂ ਨੇ ਰੁਪਏ ਇਕਠੇ ਕਰਕੇ ਉਹ ਕੋਲਡ ਸਟੋਰੇਜ ਖੋਲ੍ਹੇ ਹਨ। ਉਹ ਆਪ ਉਨ੍ਹਾਂ ਸਟੋਰਾਂ ਦੇ ਪ੍ਰਧਾਨ ਸਨ, ਹੁਣ ਉਨ੍ਹਾਂ ਦਾ ਕੀ ਬਣੇਗਾ ?

ਮੈਂ ਤਾਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਵੈਸਟਿਡ ਇੰਟਰੈਸਟਸ ਹਨ ਇਨ੍ਹਾਂ ਨੂੰ ਅਸੀਂ ਕਰਬ ਕਰਨਾ ਹੈ। ਕੋਲਡ ਸਟੋਰੇਜ ਆਦਿ, ਇਹ ਜਿਹੜੀਆਂ ਮਨੋਪਲੀਜ਼ ਗਰੋਥ ਹੈ ਇਸ ਨੂੰ ਤੋੜਨਾ ਹੈ। ਪੰਜਾਬ ਸਟੇਟ ਬੜੀ ਪਰੋਗਰੈਸਿਵ ਹੈ ਅਤੇ ਇਹੋ ਜਿਹੀਆਂ ਚੀਜ਼ਾਂ ਬਰਦਾਸ਼ਤ ਨਹੀਂ ਕਰ ਸਕਦੀ। ਇਸ ਬਿਲ ਦਾ ਇਹ ਮਕਸਦ ਹੈ ਕਿ ਕੋਆਪਰੇਟਿਵ ਸੋਸਾਇਟੀਜ਼ ਦੇ ਸਾਰੇ ਮੈਂਬਰਾਂ ਨੂੰ ਮਨੇਜਿੰਗ ਕਮੇਟੀਆਂ ਵਿਚ ਠੀਕ ਢੰਗ ਨਾਲ ਨੁਮਾਇੰਦਗੀ ਮਿਲੇ। ਇਹ ਉਨ੍ਹਾਂ ਦਾ ਡੈਮੋ-ਕਰੇਟਿਕ ਰਾਈਟ ਹੈ।

ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਅਮੈਂਡਮੈਂਟ ਰਾਹੀਂ ਇਕ ਹੋਰ ਚੀਜ਼ ਦੀ ਬੜੀ ਕੋਸ਼ਿਸ਼ ਕੀਤੀ ਗਈ ਹੈ ਕਿ ਮੁਲਾਜ਼ਮਾਂ ਦਾ ਕਾਮਨ ਕਾਡਰ ਕਰੀਏਟ ਕੀਤਾ ਜਾਏ। ਇਸ ਨਾਲ ਦਫਤਰਾਂ ਵਿਚ ਇਨਐਫੀਸੈਂਸੀ ਖਤਮ ਹੋਵੇਗੀ। ਇਕ ਇਕ ਥਾਂ ਤੇ ਵੀਹ ਵੀਹ ਸਾਲ ਦੇ ਮੁਲਾਜ਼ਮ ਬੈਠੇ ਹੋਏ ਹਨ ਅਤੇ ਉਥੇ ਉਹ ਬੈਠੇ ਖਰਾਬੀਆਂ ਪੈਦਾ ਕਰਦੇ ਰਹਿੰਦੇ ਹਨ, ਜਿਸ ਨਾਲ ਦਫਤਰ ਦੇ ਕੰਮ ਵਿਚ ਰੁਕਾਵਟ ਪੇਸ਼ ਆਉਂਦੀ ਹੈ। ਇਸ ਅਮੈਂਡਮੈਂਟ ਨਾਲ ਹੁਣ ਮੁਲਾਜਮਾਂ ਦੀਆਂ ਬਦਲੀਆਂ ਹੋ ਸਕਿਆਂ ਕਰਨਗੀਆਂ ਅਤੇ ਮਾੜੇ ਆਦਮੀਆਂ ਦੀਆਂ ਬਦਲੀਆਂ ਕੀਤੀਆਂ ਜਾਇਆ ਕਰ ਸਕਣਗੀਆਂ। ਸੋਸਾਇਟੀਆਂ ਦੇ ਕੰਮ ਵਿਚ ਢਿਲ ਨਹੀਂ ਆਵੇਗੀ ਅਤੇ ਉਥੇ ਕੰਮ ਐਫੀਸ਼ੈਂਟਲੀ ਚਲਿਆ ਕਰੇਗਾ।

ਬੜਾ ਕਿਹਾ ਗਿਆ ਹੈ ਕਿ ਸਰਕਾਰ ਦੀ ਤਾਕਤ ਵਧਾਈ ਗਈ ਹੈ। ਮੈਂ ਤਾਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਆਪਣੀ ਤਾਕਤ ਘਟਾ ਕੇ ਸਰਕਾਰੀ ਅਫਸਰਾਂ ਨੂੰ ਇਹ ਪਾਵਰਜ਼ ਦੇਣ ਦਾ ਯਤਨ ਕੀਤਾ ਹੈ। ਅਸਿਸਟੈਂਟ ਰਜਿਸਟਰਾਰ ਨੂੰ ਅਖਤਿਆਰ ਹੋਵੇਗਾ ਕਿ ਉਹ ਜਿਥੇ ਚਾਹੁਣ ਉਥੇ ਸੋਸਾਇਟੀਆਂ ਦੇ ਬਾਈ ਲਾਜ਼ ਨੂੰ ਬਦਲ ਸਕਣ। ਇਸ ਤੇ ਮੇਰੇ ਦੋਸਤਾਂ ਨੇ ਬੜਾ ਭਾਰੀ ਅਟੈਕ ਕੀਤਾ ਹੈ। ਮੈਂ ਅਰਜ਼ ਕਰਾਂ ਕਿ ਮੇਰੀ ਆਪਣੀ ਕਾਂਸਟੀਚੂਐਂਸੀ ਵਿਚ ਇਕ ਰੂਰਲ ਬੈਂਕ ਹੈ। ਉਹਦੀ ਹਾਲਤ ਇਹ ਹੈ ਕਿ ਜਿਨੇ ਵੀ ਕੰਮ ਉਹ ਕਰ ਰਿਹਾ ਹੈ ਉਹ ਗੌਰਮੈਂਟ ਆਫ ਇੰਡੀਆ ਦੀਆਂ ਇਨਸਟਰਕਸ਼ੰਜ਼ ਦੇ ਅਗੇਂਸਟ ਕਰ ਰਿਹਾ ਹੈ। ਉਸ ਨੂੰ ਕਈ ਦਫਾ ਕਹਿਣ ਦੇ ਬਾਵਜੂਦ ਕਿ ਇਸ ਤਰ੍ਹਾਂ ਉਹ ਨਾਂ ਕਰਨ, ਉਹ ਨਹੀਂ ਹਟਿਆ ਅਤੇ ਬੇਕਾਇਦਗੀਆਂ ਕਰ ਰਿਹਾ ਹੈ। ਇਸ ਤਰ੍ਹਾਂ ਸਟੇਟ ਗੌਰਮੈਂਟ ਦੇ ਫਾਈਨੈਂਸ ਤੇ ਮਾੜਾ ਅਸਰ ਪੈਂਦਾ ਹੈ। ਇਸੇ ਤਰ੍ਹਾਂ ਹੀ ਇਕ ਜਗ੍ਹਾ ਤੇ ਪੰਜਾਬ ਗੌਰਮੈਂਟ ਦੀ ਸੋਸਾਇਟੀ ਦਾ ਸ਼ੈਲਰ ਸੀ। ਇਸ ਥਾਂ ਦਾ ਨਾਂ ਮੈਂ ਨਹੀਂ ਲੈਣਾ ਚਾਹੁੰਦਾ। ਇਹ ਸੋਸਾਇਟੀ ਵਾਲੇ ਉਥੇ ਪਰਾਈਵੇਟ ਸ਼ੈਲਰਜ਼ ਨਾਲ ਮਿਲ ਗਏ। ਇਨ੍ਹਾਂ ਨੇ ਅਪਣਾ ਸ਼ੈਲਰ ਚਲਾਉਣਾ ਬੰਦ ਕਰ ਦਿਤਾ ਜਿਸ ਨਾਲ ਕਿ ਸਰਕਾਰ ਨੂੰ ਘਾਟਾ ਪਿਆ। ਅਤੇ ਸੋਸਾਇਟੀ ਦੇ ਬੰਦਿਆਂ ਨੂੰ ਜਿਹੜੇ ਕਿ ਹੋਰ ਪਰਾਈਵੇਟ ਆਦਮੀਆਂ ਨਾਲ ਮਿਲ ਗਏ ਸੀ ਉਨ੍ਹਾਂ ਨੂੰ ਫਾਇਦਾ ਹੋਇਆ। ਇਸ ਤਰ੍ਹਾਂ ਨਾਲ ਜੋ ਮਨੇਜਿੰਗ ਕਮੇਟੀ ਹੈ ਉਹ ਆਪਣੇ ਸੈਲਫ ਇੰਟਰੈਸਟ ਵਾਸਤੇ ਉਨ੍ਹਾਂ ਪਰਾਈਵੇਟ ਬੰਦਿਆਂ ਨਾਲ ਮਿਲ ਜਾਂਦੇ ਹਨ। ਇਸੇ ਲਈ ਇਹ ਜ਼ਰੂਰੀ ਸਮਝਿਆ ਗਿਆ ਹੈ ਕਿ ਇਹ ਸੈਕਸ਼ਨ ਕਰੀਏਟ ਕੀਤਾ ਜਾਵੇ ਤਾਂ ਜੋ ਸੋਸਾਇਟੀਆਂ ਨੂੰ ਸਹੀ ਰਸਤੇ ਤੇ ਲਿਆਂਦਾ ਜਾਵੇ।

1961 ਤੋਂ ਬਾਦ ਕੋਆਪਰੇਟਿਵ ਮੂਵਮੈਂਟ ਵਿਚ ਬੜੀਆਂ ਭਾਰੀਆਂ ਖਾਮੀਆਂ ਆ ਗਈਆਂ ਹਨ। ਵਿਸ ਵੇਲੇ 65 ਕਰੋੜ ਰੁਪਏ ਦਾ ਲੋਨ ਚਲ ਰਿਹਾ ਹੈ। (ਸ਼ੋਰ) ਇਸੇ ਕਾਰਨ ਮਾਰਟਗੇਜ ਬੈਂਕ ਤੇ ਹੋਰ ਕਈ ਅਦਾਇਰੇ ਹਨ, ਸ਼ੂਗਰ ਮਿਲਜ਼ ਹਨ, ਜਿਨ੍ਹਾਂ ਤੇ ਐਨੀਆਂ ਭਾਰੀਆਂ ਜ਼ਿਮੇਂਵਾਰੀਆਂ ਆ ਗਈਆਂ ਹਨ ਕਿ ਇਸ ਬਿਲ ਨੂੰ ਲਿਆਉਣਾ ਬਹੁਤ ਜ਼ਰੂਰੀ ਹੋ ਗਿਆ ਸੀ।

ਚੰਗੀਆਂ ਸੋਧਾਂ ਕਰਕੇ ਸੋਸਾਇਟੀਆਂ ਨੂੰ ਪਰੋਗਰੇਸਿਵ ਬਣਾਇਆ ਜਾ ਸਕੇ। ਸੋਸਾਇਟੀਆਂ ਤੋਂ ਚੰਗਾ ਕੰਮ ਲਿੱਤਾ ਜਾ ਸਕੇ। ਸੂਬੇ ਦੀ ਮਾਲੀ ਹਾਲਤ ਚੰਗੀ ਹੋ ਸਕੇ। ਇਨ੍ਹਾਂ ਚੀਜ਼ਾਂ ਨੂੰ ਮੁਖ ਰਖਦੇ ਹੋਏ ਇਹ ਬਿਲ ਲਿਆਂਦਾ ਗਿਆ ਹੈ। ਮੈਨੂੰ ਆਸ ਹੈ ਕਿ ਮੈਂਬਰਜ਼ ਸਾਹਿਬਾਨ ਇਸ ਬਿਲ ਦੀ ਪਰੋੜਤਾ ਕਰਨਗੇ। ਹੁਣ, ਚੇਅਰਮੈਨ ਸਾਹਿਬ, ਤੁਹਾਡੀ ਇਜਾਜ਼ਤ ਨਾਲ ਮੈਂ ਇਹ ਮੂਵ ਕਰਦਾ ਹਾਂ :

Sir, I beg to move :

That the Punjab Cooperative Societies (Amendment) Bill be passed.

**Chaudhri Balbir Singh** : On a point of order, Sir.

**Mr. Chairman** (Sardar Jasdev Singh Sandhu) : What is your point of order ?

**Chaudhri Balbir Singh :** Sir, Rule 131 of the Rules of Procedure and Conduct of Business in the Punjab Legislative Assembly reads as under :

"A motion that the Bill be taken into consideration or that the Bill be passed shall be made by the member-in-charge of the Bill..........."

**Mr. Chairman :** The motion moved by Sardar Balwant Singh is not in order. ਜੋ ਇਨ੍ਹਾਂ ਨੇ ਕਹਿ ਦਿਤਾ ਹੈ ਕਿ ਮੋਸ਼ਨ ਪਾਸ ਕਰ ਦਿਤੀ ਜਾਵੇ ਤਾਂ ਇਹ ਕੋਈ ਗਲ ਨਹੀਂ । (His moving the motion that the Bill be passed makes no difference.)

**ਚੌਧਰੀ ਬਲਬੀਰ ਸਿੰਘ :** ਇਸ ਨੂੰ ਤਾਂ ਮਨਿਸਟਰ ਇਨਚਾਰਜ ਨੂੰ ਮੂਵ ਕਰਨਾ ਚਾਹੀਦਾ ਸੀ ।

**ਮੁੱਖ ਮੰਤਰੀ :** ਇਸ ਚੀਜ਼ ਦੀ ਤਾਂ ਹਾਲੇ ਸਟੇਜ ਨਹੀਂ ਆਈ ।

**Mr. Chairman** (Sardar Jasdev Singh Sandhu) : Question is –

That this House disapproves the Punjab Co-operative Societies (Amendment) Ordinance, 1969 (Punjab Ordinance No. 10 of 1969.)

*The Motion was lost.*

**Mr. Chairman :** Question is—

That the Punjab Co-operative Societies (Amendment) Bill, 1969 be referred to a Joint Select Committee consisting of—

1. Sardar Gurnam Singh, Chief Minister, Minister-in-charge.
2. Master Gurbanta Singh, MLA.
3. Sardar Umrao Singh, MLA.
4. Sardar Santokh Singh Randhawa, MLA.
5. Sirdar Kapur Singh, MLA.
6. Sardar Basant Singh, MLA.
7. Sardar Devinder Singh Bajwa, MLA.
8. Sardar Jasdev Singh, MLA.

and

four members of the Punjab Vidhan Parishad with a direction to make a report on or before the fifteenth of December, 1969.

*The Motion was lost.*

**Mr. Chairman :** Question is—

That the Punjab Co-operative Societies (Amendment) Bill be taken into consideration at once.

*The Motion was carried.*

**Mr. Chairman** : Now the House will proceed to consider the Bill clause by clause.

*Sub-clause* (2) *of clause* 1.

**Mr. Chairman** : Question is—

That Sub-clause (2) of Clause 1 stand part of the Bill.

*The Motion was carried.*

*Clause* 2

**Mr. Chairman** : Question is—

That Clause 2 stand part of the Bill.

*The Motion was carried.*

*Clause* 3

**Mr. Chairman** : Amendments in regard to clause 3 are out of order.

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਤੁਸੀਂ ਕਿਹੜੀ ਗਲ ਤੇ ਇਸ ਨੂੰ ਆਊਟ ਆਫ਼ ਆਰਡਰ ਡੀਕਲੇਅਰ ਕੀਤਾ ਹੈ ? ਮੇਰੀ ਅਮੈਂਡਮੈਂਟ ਇਹ ਹੈ :

In the proposed section 3(2), lines 2-4, delete "Joint Registrars, Deputy Registrars, Assistant Registrars and other persons with such designations."

ਸੋ ਤੁਸੀਂ ਕਿਸ ਤਰ੍ਹਾਂ ਇਸ ਨੂੰ ਆਊਟ ਆਫ਼ ਆਰਡਰ ਕਹਿ ਰਹੇ ਹੋ ? ਉਰਿਜਿਨਲ ਕਲਾਜ਼ ਇਹ ਸੀ।

To assist the Registrar in his functions under this Act, the Government may appoint such number of Additional Registrars, Joint Registrars, Deputy Registrars, Assistant Registrars and other persons with such designations as it may think fit.

ਜਿਹੜਾ ਇਨ੍ਹਾਂ ਨੇ ਇੰਟਰੋਡੂਸ ਕੀਤਾ ਹੈ ਉਰਿਜਿਨਲ ਦੀ ਥਾਂ ਤੇ ਉਹ ਹੈ:

To assist the Registrar in his functions under this Act, the Government may appoint such a number of Additional Registrars, etc., as it may think fit.

ਸੋ ਮੇਰੀ ਬੇਨਤੀ ਇਹ ਹੈ ਕਿ ਇਹ ਜਿਹੜੇ ਇਤਨੇ ਦਰਜੇ ਦੇਣੇ, ਇਤਨੇ ਬੰਦਿਆਂ ਨੂੰ ਪਰਮੋਸ਼ਨਜ਼ ਦੇਣ ਲਈ ਅਫ਼ਸਰਾਂ ਦੀ ਇਤਨੀ ਆਰਮੀ ਪੈਦਾ ਕਰਨ ਲਈ ਇਹ ਜੋ ਕੀਤਾ ਗਿਆ ਹੈ, ਇਸ ਦੇ ਬਾਰੇ ਵਿਚ ਮੇਰੀ ਅਮੈਂਡਮੈਂਟ ਹੈ :

**Mr. Chairman** : Motion moved—

In the proposed section 3(2), lines 2-4, delete "Joint Registrars,

[चौधरी बलबीर सिंह]
है इस लिये टरांसपोर्ट की नैशनलाईज़ेशन मुकमल नहीं हो सकती और जब यह समझौता टूट गया तो उस वक्त यह को जाएगी। एक तरफ तो यह नाहरा देते हैं कि ट्रांसपार्ट नैशनलाईज़ करेंगे और दूसरी तरफ 40:60 की रेशो से लोगों की आंखों में धूल डालने की बात की गई है। (विघ्न) (घंटी) डिप्टी स्पीकर साहिब, मैं यह अर्ज़ करना चाहता हूं कि जितने भी लम्बे रूट हैं वह सारे के सारे स्टेट ट्रांसपोर्ट के पास होने चाहियें। और लोकल रूट जो डिस्ट्रिक्ट में हैं वह प्राईवेट आपरेटर्ज़ को दिये जाएं। और यह जो ट्रांसपोर्ट सिस्टम है इस को इम्परुव करने की ज़रुरत है। मगर मुसीबत यह है कि इन से यह फैसला नहीं होता कि किस मिनिस्टर को कौन सा महकमा दिया जाए और यह जो सारा इम्पॉर्टेंट काम है, चीफ मिनिस्टर साहिब ने अपने पास रखा हुआ है, जिन के पास कोई फुरसत नहीं है कि अच्छी तरह से देख भाल कर सकें। (विघ्न)

**Mr. Deputy Speaker :** Please wind up now.

**चौधरी बलबीर सिंह :** जनाब, दो मिन्ट में मैं खत्म कर दूंगा। तो डिप्टी स्पीकर साहिब, मैं यह कह रहा था कि चीफ मिनिस्टर साहिब के पास फुरसत नहीं है और उन के लिए यह नामुमकिन सी बात है कि अच्छी तरह देख भाल कर सकें। फिर आप देखें कि सूबे का ला ऐन्ड आर्डर इन के पास है जो सब से बड़ा महकमा है। आज ही आप ने अखबार में देखा होगा वहाँ खबर था कि एक आदमी को गोली मार के उड़ा दिया गया है। कोई दिन ऐसा खाली नहीं जाता जिस दिन कोई ऐसा केस न हुआ हो। अभी कुछ दिन पहले की बात है कि खन्ना में पुलिस वालों ने एक ट्रक को रोक लिया और उस आदमी ने पुलिस वालों से झगड़ा किया। जब वह उस आदमी को गिरफतार करके हस्पताल उस का मैडीकल करवाने के लिये ले जा रहे थे कि इस आदमी ने शराब पी हुई है तब उस की पार्टी के लोगों ने जबरदस्ती उस आदमी को पुलिस से छीन लिया और पुलिस की हथकड़ी और उस सिपाही की पेटी अम्बाला में पकड़ी गई। उस बेचारे मुलाज़म के खिलाफ परचा दर्ज है और दूसरे जिन के खिलाफ परचा हुला वे ज़मानत पर बाहर आ गए और उस सिपाही बेचारे को ससपैंड कर दिया गया लेकिन बतलाया यह गया कि वह एक महीने पहले ससपैंड है। (विघ्न) (घंटी) इस लिये डिप्टी स्पीकर साहिब, मैं अर्ज़ करुंगा कि चीफ मिनिस्टर साहिब को महकमों की बांट कर देनी चाहिये ताकि काम ठीक तरह से हो सके।

डिप्टी स्पीकर साहिब, ट्रांस्पोर्ट के बारे में तो आप को भी तजरुबा होगा, अगर आप कार में जाते हैं तो फिर इतना तजरुबा नहीं होगा। अगर बस में आप जाएं तो पता चलेगा कि स्टेट ट्राँस्पोर्ट की बसें हर जगह खराब ही मिलती

ਨਹੀਂ ਕਰਦੇ ਜਿਸਦੇ ਨਤੀਜੇ ਦੇ ਤੌਰ ਤੇ ਬਾਦ ਵਿਚ ਬੜੀਆਂ ਭਾਰੀ ਰਕਮਾਂ ਦੇਣੀਆਂ ਪੈ ਜਾਂਦੀਆਂ ਹਨ। ਇਸ ਕਰਕੇ ਮੈਂ ਅਰਜ਼ ਕਰਾਂਗਾ ਕਿ ਜਿਹੜਾ ਜਸਟਿਸ ਡਿਪਾਰਟਮੈਂਟ ਹੈ ਸਰਕਾਰ ਉਸਨੂੰ ਕਸ ਕੇ ਰੱਖੇ। ਖ਼ਾਹ ਮਖ਼ਾਹ ਉਹ ਗਰੀਬ ਲੋਕਾਂ ਨੂੰ ਤੰਗ ਕਰਦੇ ਹਨ ਅਤੇ ਉਨ੍ਹਾਂ ਨਾਲ ਧਕੇਸ਼ਾਹੀ ਕਰਦੇ ਹਨ ਹਾਰ ਕੇ ਉਨ੍ਹਾਂ ਗਰੀਬ ਲੋਕਾਂ ਨੂੰ ਕੋਰਟ ਦਾ ਦਰਵਾਜ਼ਾ ਖੜਕਾਉਣਾ ਪੈਂਦਾ ਹੈ ਅਤੇ ਉਸਦੇ ਨਤੀਜੇ ਦੇ ਤੌਰ ਤੇ ਬਾਅਦ ਵਿਚ ਗੌਰਮਿੰਟ ਦਾ ਹਜ਼ਾਰਾਂ ਰੁਪਈਆ ਜ਼ਾਇਆ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਇਸ ਦੀ ਜ਼ਿਮੇਵਾਰੀ ਅੰਗਰੇਜ਼ਾਂ ਦੇ ਸਮੇ ਦੇ ਬੈਠੇ ਆਈ. ਏ. ਐਸ. ਅਫ਼ਸਰਾ ਤੇ ਹੈ ਕਿਉਂਕਿ ਉਨ੍ਹਾਂ ਵਿਚ ਹਾਲੇ ਵੀ ਬਿਉਰੋਕਰੇਸੀ ਭਰੀ ਹੋਈ ਹੈ, ਇਸ ਲਈ ਉਨ੍ਹਾਂ ਨੂੰ ਖ਼ਤਮ ਕਰਨ ਦੀ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਮੈਨੂੰ ਖੁਸ਼ੀ ਹੁੰਦੀ ਜੇ ਪੰਜਾਬ ਸਰਕਾਰ 55 ਸਾਲਾ ਰੀਟਾਇਰਮੈਂਟ ਦਾ ਕਾਨੂੰਨ ਪਾਸ ਕਰ ਦਿੰਦੀ ਤਾਕਿ ਜਨਤਾ ਨੂੰ ਉਨ੍ਹਾਂ ਤੋਂ ਛੁਟਕਾਰਾ ਮਿਲ ਸਕਦਾ ਹੈ। ਇਸਦੇ ਨਾਲ ਹੀ ਸਾਡੇ ਆਪਣੇ ਪੰਜਾਬ ਦੇ ਨੌਜਵਾਨਾ ਨੂੰ ਉਨ੍ਹਾਂ ਆਸਾਮੀਆਂ ਤੇ ਲਾਉਣ ਦਾ ਪਰਬੰਧ ਕਰਦੀ ਤਾਂ ਕਿ ਉਹ ਆਪਣੇ ਪੰਜਾਬ ਨੂੰ ਸੁਧਾਰਦੇ। ਅਸੀਂ ਇਹ ਨਾਹਰਾ ਵੀ ਦਿਤਾ ਹੈ ਕਿ ਸਾਫ਼ ਤੇ ਸੁਥਰੀ ਅਤੇ ਕਲੀਨ ਐਡਮਨਿਸਟਰੇਸ਼ਨ ਦੇਣੀ ਹੈ। ਇਹ ਗੱਲ ਤਦ ਹੀ ਸੰਭਵ ਹੋ ਸਕਦੀ ਹੈ ਜੇਕਰ ਸਾਡੇ ਪੰਜਾਬ ਦੇ ਆਈ. ਏ. ਐਸ. ਜਾਂ ਹੋਰ ਪੀ. ਸੀ. ਐਸ. ਨੌਜਾਵਨ ਅਫਸਰਾਂ ਨੂੰ ਮੌਕਾ ਦਿਤਾ ਜਾਏ।

ਇਸ ਬਜਟ ਅਤੇ ਸਪਲੀਮੈਂਟਰੀ ਐਸਟੀਮੇਟਸ ਵਿਚ ਕਾਫ਼ੀ ਗੱਲਾਂ ਵਿਚ ਤੁਸੀਂ ਲਾਅ ਡਿਪਾਰਟਮੈਂਟ ਦੀਆਂ ਗਲਤੀਆਂ ਵੇਖੋਗੇ। ਤੁਸੀਂ ਵੇਖੋਗੇ ਕਿ ਜਸਟਿਸ ਡਿਪਾਰਟਮੈਂਟ ਵਿਚ ਕਈ ਐਸੇ ਕੇਸ ਪਏ ਹਨ ਜਿਨ੍ਹਾਂ ਦਾ ਸਾਲ 1964–65 ਤੋਂ ਕੋਈ ਡੀਸੀਯਨ ਨਹੀਂ ਹੋ ਸਕਿਆ।

ਮੈਨੂੰ ਪਤਾ ਲਗਿਆ ਹੈ ਕਿ ਉਹ ਕਹਿੰਦੇ ਹਨ ਕਿ ਅਗਰ ਇਮਾਨਦਾਰੀ ਨਾਲ ਦੇਖੀਏ ਤਾ ਇਹ ਪਤਾ ਲਗਦਾ ਹੈ ਕਿ ਅਸੀਂ ਇਨ੍ਹਾਂ ਮੁਕਦਮਿਆਂ ਵਿਚ ਹਾਰ ਜਾਣਾ ਹੈ ਪੁਰਾਣੀ ਅੰਗਰੇਜ਼–ਸ਼ਾਹੀ ਚਲੀ ਆ ਰਹੀ ਹੈ। ਗਰੀਬਾਂ ਨੂੰ ਬਿਨਾ ਕਸੂਰ ਦੇ ਡਿਸਮਿਸ ਕੀਤਾ ਜਾਂਦਾ ਹੈ ਕਾਰਨ ਇਹ ਕਿ ਇਨ੍ਹਾਂ ਨੇ ਸਲਾਮ ਨਹੀਂ ਕੀਤਾ। ਇਥੇ ਦੋ ਤਿੰਨ ਮਨਿਸਟਰ ਸਾਹਿਬ ਬੈਠੇ ਹਨ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਲੋਕਾਂ ਨੇ ਆਪ ਨੂੰ ਬਖਸ਼ਣਾ ਨਹੀਂ ਹੈ। ਮੈਂ ਭਾਵੇਂ ਅਕਾਲੀ ਪਾਰਟੀ ਦੇ ਬੈਂਚਾਂ ਤੇ ਬੈਠਾ ਹਾਂ ਪਰ ਮੈਂ ਸੱਚੀ ਗੱਲ ਕਹਿਣ ਤੋਂ ਡਰਦਾ ਨਹੀਂ। ਲੋਕੀ ਇਨ੍ਹਾਂ ਹਾਲਾਤ ਵਿਚ ਚੇਂਜ ਚਾਹੁੰਦੇ ਹਨ। ਅਫਸਰ ਚੰਗੇ ਹੋਣ ਤਾਂ ਸਰਕਾਰ ਵੀ ਚੰਗੀ ਹੋ ਜਾਂਦੀ ਹੈ। ਮੈਂ ਆਪ ਨੂੰ ਪਟਿਆਲੇ ਜ਼ਿਲ੍ਹੇ ਦੀ ਗੱਲ ਦਸਦਾ ਹਾਂ। ਉਥੇ ਇਕ ਪਬਲਿਕ ਰੀਲੇਸ਼ਨਜ਼ ਅਫਸਰ ਬੈਠਾ ਹੈ। ਧੇਲੇ ਦਾ ਕੰਮ ਨਹੀਂ ਕਰਦਾ। ਪਤਾ ਨਹੀਂ ਉਹ ਕਿਸ ਦੀ ਜੇਬ ਵਿਚ ਹੈ ਫਿਰ ਇਸ ਤਰ੍ਹਾਂ ਦੇ ਭੈੜੇ ਅਫਸਰਾਂ ਨੂੰ ਫਰੀ ਟੈਲੀਫੂਨ ਦਿਤੇ ਹੋਏ ਹਨ। ਇਥੇ ਟੈਲੀਫੂਨਾਂ ਦੇ ਬਿਲਾਂ ਦੀ ਗੱਲ ਆਈ ਸੀ। ਟੈਲੀਫੂਨ ਘਰ ਲਗਵਾ ਲੈਂਦੇ ਹਨ ਅਤੇ ਪੈਸਾ ਸਰਕਾਰ ਨੂੰ ਦੇਣਾ ਪੈਂਦਾ ਹੈ। ਝੀਲ ਤੇ ਚਲੇ ਜਾਉ ਕਾਰ ਖੜੀ ਹੁੰਦੀ ਹੈ, ਮੀਆਂ ਬੀਬੀ ਸੈਰ ਕਰਦੇ ਨਜ਼ਰ ਆਉਣਗੇ ਘਰ ਦਾ ਖਰਚ ਟੂਰਾਂ ਤੇ ਪਾਉਂਦੇ ਹਨ। ਦੂਜਿਆਂ ਲਈ ਤਾਂ ਦਫਤਰਾਂ ਦਾ ਟਾਈਮ 9 ਤੋਂ 5 ਦਾ ਹੈ ਪਰ ਇਨ੍ਹਾਂ ਲਈ ਕੋਈ ਟਾਈਮ ਹੀ ਨਹੀਂ। ਕਦੇ ਵੀ 9 ਵਜੇ ਹਾਜ਼ਰ ਨਹੀਂ ਮਿਲਦੇ। ਪਟਿਆਲੇ ਜ਼ਿਲ੍ਹੇ ਦੀ ਗਲ ਕਰਦਾ ਹਾਂ। ਮੈਂ ਇਸ ਬਾਰੇ ਕਾਲ ਅਟੈਨਸ਼ਨ ਮੋਸ਼ਨ ਦਿਤੀ ਸੀ ਪਰ ਉਹ ਇਥੇ ਆਈ ਨਹੀਂ। ਲੋਕ ਦੂਰੋ ਪੈਦਲ, ਸਾਈਕਲਾਂ ਤੇ ਜਾਂ ਰਿਕਸ਼ੇ ਕਰਦੇ ਆਉਂਦੇ ਹਨ ਪਰ

[ਸਰਦਾਰ ਦਲੀਪ ਸਿੰਘ ਪਾਂਧੀ]
ਅਫਸਰਾਂ ਨੂੰ ਨਾ ਘਰ ਪਕੜ ਪਾਉਂਦੇ ਹਨ ਅਤੇ ਨਾ ਦਫਤਰ । ਪੰਜਾਬ ਸਰਕਾਰ ਨੇ ਇਨ੍ਹਾਂ ਨੂੰ ਬੇਹਦ ਸਹੂਲਤਾਂ ਦੇ ਰਖੀਆਂ ਹਨ ਪੇ ਕਮਿਸ਼ਨ ਰਿਪੋਰਟ ਬਾਰੇ ਸਰਕਾਰ ਨੇ ਚੰਗੇ ਫੈਸਲੇ ਕੀਤੇ ਹਨ ਕਵਾਟਰ ਬਣਾਉਣ ਦੀ ਗੱਲ ਵੀ ਆਈ ਹੈ। ਮਿਊਨਿਸੀਪਲ ਕਮੇਟੀਆਂ ਨੇ ਵੀ ਕਵਾਟਰ ਬਣਾ ਦੇਣੇ ਹਨ, ਜ਼ਿਲ੍ਹਾ ਅਤੇ ਸਬਡਵੀਯਨ ਲੈਵਲ ਤੇ ਹਾਊਸਿੰਗ ਸਕੀਮਾਂ ਚਾਲੂ ਕਰਨੀਆਂ ਹਨ। ਮਗਰ ਇਸ ਦੇ ਬਾਵਜੂਦ ਇਹ ਅਫਸਰ ਆਪਣੀ ਜ਼ਿਮੇਵਾਰੀ ਨਹੀਂ ਸਮਝਦੇ। ਲੋਕਾਂ ਨੇ ਇਨ੍ਹਾਂ ਨੂੰ ਵੀ ਨਹੀਂ ਬਖਸ਼ਣਾ। ਅੰਗਰੇਜ਼ ਦਾ ਜ਼ਮਾਨਾ ਚਲਾ ਗਿਆ ਹੁਣ ਤਾਂ ਲੋਕਾਂ ਦੀ ਸੇਵਾ ਕਰੋਗੇ ਤਾਂ ਹੀ ਰਹਿ ਸਕੋਗੇ। (ਘੰਟੀ) ਮੈਂ ਲੋਕਾਂ ਦੀ ਸਰਕਾਰ ਨੂੰ ਕਹਾਂਗਾ ਕਿ ਜੋ ਭੈੜੇ ਅਤੇ ਨਾਲਾਇਕ ਅਫਸਰ ਹਨ ਉਨ੍ਹਾਂ ਨੂੰ ਕਢੋ ਅਤੇ ਚੰਗਿਆਂ ਨੂੰ ਅਗੇ ਲਿਆਉ। ਉਨ੍ਹਾਂ ਨੂੰ ਇਨਕਰੀਮੈਂਟਸ ਦਿਉ ਅਤੇ ਉਨ੍ਹਾਂ ਦੀ ਹੌਸਲਾ ਅਫਜ਼ਾਈ ਕਰੋ।

ਫਿਰ ਡਿਪਟੀ ਸਪੀਕਰ ਸਾਹਿਬ, ਇਰੀਗੇਸ਼ਨ ਅਤੇ ਡਰੇਨੇਜ ਦੀਆਂ ਗੱਲਾਂ ਹੋਈਆਂ। ਅਫ਼ਸਰ ਪੱਥਰ ਖਾ ਗਏ, ਸੀਮੈਂਟ ਅਤੇ ਲੋਹਾ ਪਚਾ ਗਏ, ਪਾਣੀ ਮੁਕਾ ਗਏ। ਬਠਿੰਡੇ ਦੇ ਲੋਕਾਂ ਨੂੰ ਪਾਣੀ ਨਹੀਂ ਮਿਲਦਾ। ਪਤਾ ਨਹੀਂ ਇਹ ਅਫਸਰ ਕਿਸ ਤਰ੍ਹਾਂ ਇਹੋ ਗੱਲਾਂ ਕਰਦੇ ਹਨ। ਇਨ੍ਹਾਂ ਨੂੰ ਚੰਡੀਗੜ੍ਹ ਨਹੀਂ ਛਡਦਾ। ਪੀ. ਡਬਲਯੂ. ਡੀ ਦਾ ਦਫਤਰ ਪਟਿਆਲੇ ਹੈ ਮਗਰ ਚੀਫ ਇੰਜਨੀਅਰ ਚੰਡੀਗੜ੍ਹ ਬੈਠਾ ਹੈ ਇਹ ਨਾਜਾਇਜ਼ ਟੀ. ਏ. ਅਤੇ ਡੀ. ਏ. ਲੈਂਦੇ ਹਨ। ਐਸੇ ਅਫਸਰਾਂ ਨੂੰ ਬਦਲਣਾ ਚਾਹੀਦਾ ਹੈ। ਤਦ ਹੀ ਪੰਜਾਬ ਦੀ ਬਹਿਬੂਦੀ ਹੋ ਸਕੇਗੀ। ਫਿਰ ਬਹੁਤ ਸਾਰੀਆਂ ਸੜਕਾਂ ਪੰਜਾਬ ਦੀਆਂ ਅਜਿਹੀਆਂ ਹਨ ਜਿਨ੍ਹਾਂ ਵਲ ਬਹੁਤ ਦੇਰ ਤੋਂ ਧਿਆਨ ਨਹੀਂ ਦਿਤਾ ਜਾ ਰਿਹਾ। ਕਈਆਂ ਤੇ ਪੁਲ ਨਹੀਂ ਹਨ। ਇਕ ਅਜਿਹਾ ਰੋਟੀ ਦਾ ਪੁਲ ਹੈ।

**ਸ਼੍ਰੀ ਡਿਪਟੀ ਸਪੀਕਰ :** ਬੈਠੋ ਜੀ। (The hon. Member may now resume his seat please).

**ਸਰਦਾਰ ਦਲੀਪ ਸਿੰਘ ਪਾਂਧੀ :** ਅਸੀਂ ਇਸ ਪੁਲ ਦੇ ਬਣਾਉਣ ਲਈ 20 ਸਾਲ ਤੋਂ ਜ਼ੋਰ ਲਾ ਰਹੇ ਹਾਂ ਪਰ ਅਫ਼ਸਰਸ਼ਾਹੀ ਸਾਡਾ ਵਸ ਨਹੀਂ ਚਲਣ ਦਿੰਦੀ। ਸਰਦਾਰ ਆਤਮਾ ਸਿੰਘ ਹੋਰਾਂ ਨੇ ਜੋ ਉਥੇ ਟੈਂਪਰੇਰੀ ਪੁਲ ਬਣਿਆ ਹੋਇਆ ਹੈ ਉਹ ਦੇਖਿਆ ਹੈ। ਗੋਲਮੋਲ ਜਵਾਬ ਦੇ ਦਿਤਾ ਜਾਂਦਾ ਹੈ। ਇਸ ਤਰੀਕੇ ਨਾਲ ਵਜ਼ੀਰ ਸਾਹਿਬ ਦੀ ਪੋਜ਼ੀਸ਼ਨ ਖਰਾਬ ਕਰਦੇ ਹਨ। ਉਹ ਵਾਅਦਾ ਕਰਕੇ ਆਉਂਦੇ ਹਨ ਅਤੇ ਇਹ ਰੁਕਾਵਟਾਂ ਪਾਉਂਦੇ ਹਨ। ਇਨ੍ਹਾਂ ਅਫਸਰਾਂ ਨੇ ਉਥੇ ਕਾਗਜ਼ੀ ਹਨੇਰਗਰਦੀ ਪਾਈ ਹੋਈ ਹੈ।

ਫਿਰ ਪੈਪਸੂਰੋਡਵੇਜ਼ ਵਿਚ...

**Mr. Deputy Speaker** : Please take your seat.

**ਸਰਦਾਰ ਦਲੀਪ ਸਿੰਘ ਪਾਂਧੀ :** ਪੀ. ਆਰ. ਟੀ. ਸੀ. ਪਟਿਆਲਾ ਜੀ. ਐਮ. ਦੇ ਦਫਤਰ ਵਿਚ ਬੈਟਰੀਆਂ ਦੀ ਬੜੀ ਭਾਰੀ ਚੋਰੀ ਹੋਈ ਹੈ। ਉਥੇ ਕੁਝ ਨਹੀਂ ਪਤਾ ਲਗਦਾ। ਉਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਅੰਤ ਵਿਚ ਮੈਂ ਇਨ੍ਹਾਂ ਸਪਲੀਮੈਂਟਰੀ ਐਸਟੀਮੇਟਸ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ। ਮੈਂ ਆਸ ਕਰਦਾ ਹਾਂ ਕਿ ਇਕ ਇਹ ਸਰਕਾਰ ਹੈ ਜੋ ਲੋਕਾਂ ਦੀ ਭਲਾਈ ਦਾ ਕੰਮ ਕਰ ਸਕੇਗੀ।

[ਸ਼੍ਰੀ ਸਰਦਾਰੀ ਲਾਲ ਕਪੂਰ]
ਵੇਖਿਆ ਹੈ ਕਿ ਕਈ ਲਾਰੀਆਂ ਬੇਕਾਰ ਪਈਆਂ ਹਨ ਅਤੇ ਕਈ ਇਸ ਤਰ੍ਹਾਂ ਦੀਆਂ ਹਨ ਜਿਨ੍ਹਾਂ ਤੇ 1000 ਜਾਂ 500 ਰੁਪਿਆ ਲਗਾ ਕੇ ਉਨ੍ਹਾਂ ਨੂੰ ਠੀਕ ਕੀਤਾ ਜਾ ਸਕਦਾ ਹੈ ਅਤੇ ਵਰਤੀਆਂ ਜਾ ਸਕਦੀਆਂ ਹਨ ਪਰ ਇਸ ਪਾਸੇ ਧਿਆਨ ਨਹੀਂ ਦਿਤਾ ਗਿਆ ਅਤੇ ਨਵੀਆਂ ਖਰੀਦ ਕੀਤੀਆਂ ਜਾ ਰਹੀਆਂ ਹਨ। ਇਸ ਪਾਸੇ ਰੁਪਿਆ ਇਸ ਤਰ੍ਹਾਂ ਜ਼ਾਇਆ ਕਰਨ ਦੀ ਥਾਂ ਉਨ੍ਹਾਂ ਨੂੰ ਦਰੁਸਤ ਕਰਵਾ ਕੇ ਵਰਤਿਆ ਜਾ ਸਕਦਾ ਹੈ ਅਤੇ ਇਹ ਰਕਮ ਬਚਾਈ ਜਾ ਸਕਦੀ ਹੈ। (ਵਿਘਨ)

**Mr. Deputy Speaker :** Please take your seat now.

**ਸ਼੍ਰੀ ਸਰਦਾਰੀ ਲਾਲ ਕਪੂਰ :** ਮੈਂ ਸਿਰਫ਼ ਇਕ ਮਿੰਟ ਵਿਚ ਹੀ ਖਤਮ ਕਰ ਦੇਵਾਂਗਾ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਇਹ ਰਕਮ ਸੋਚ ਸਮਝ ਕੇ ਖਰਚ ਕਰਨੀ ਚਾਹੀਦੀ ਹੈ ਅਤੇ ਇਹ ਧਿਆਨ ਵਿਚ ਰਖਣਾ ਚਾਹੀਦਾ ਹੈ ਕਿ ਇਹ ਰਕਮ ਲੋਕਾਂ ਦੀਆਂ ਜੇਬਾਂ ਵਿਚੋਂ ਆਈ ਹੈ ਅਤੇ ਇਹ ਕਿਸੇ ਤਰ੍ਹਾਂ ਵੀ ਜ਼ਾਇਆ ਨਾ ਹੋ ਜਾਵੇ। (ਘੰਟੀ)

ਇਕੋ ਗੱਲ ਮੈਂ ਡਰੇਨੇਜ ਦੀ ਕਰਕੇ ਬੈਠ ਜਾਵਾਂਗਾ। ਇਨ੍ਹਾਂ ਨੇ ਡਰੇਨਾਂ ਦੇ ਲਈ ਇਸ ਵਿਚ ਰਕਮ ਰੱਖੀ ਹੈ ਪਰ ਇਹ ਵੇਖਣ ਵਿਚ ਆਇਆ ਹੈ ਕਿ ਕਈ ਥਾਈਂ ਡਰੇਨਾਂ ਪੁਟੀਆਂ ਗਈਆਂ ਹਨ ਅਤੇ ਵਿਚ ਹੀ ਛਡ ਦਿੱਤੀਆਂ ਗਈਆਂ ਹਨ ਅਤੇ ਹੁਣ ਨਵੀਆਂ ਲਈ ਰਕਮ ਮਨਜ਼ੂਰ ਕਰਵਾਈ ਜਾ ਰਹੀ ਹੈ ਇਸ ਲਈ ਪਹਿਲਾਂ ਉਨ੍ਹਾਂ ਨੂੰ ਮੁਕੰਮਲ ਕਰ ਲੈਣਾ ਚਾਹੀਦਾ ਹੈ ਅਤੇ ਫਿਰ ਨਵੀਆਂ ਲਈ ਪ੍ਰਬੰਧ ਕਰਨਾ ਚਾਹੀਦਾ ਹੈ। ਇਹ ਗਰੀਬ ਲੋਕਾਂ ਦਾ ਰੁਪਿਆ ਹੈ ਇਸ ਨੂੰ ਇਸ ਤਰ੍ਹਾਂ ਜ਼ਾਇਆ ਨਹੀਂ ਕਰਨਾ ਚਾਹੀਦਾ।

ਲਾ ਐਂਡ ਆਰਡਰ ਦੀ ਇਹ ਹਾਲਤ ਹੈ ਕਿ ਗਰੀਬ ਦੀ ਕੋਈ ਸੁਣਵਾਈ ਨਹੀਂ। ਕਿਤੇ ਹਰੀਜਨ ਰਿਪੋਰਟ ਲਿਖਵਾਣ ਚਲਾ ਜਾਵੇ ਤਾਂ ਉਸ ਨੂੰ ਥਾਣੇ ਤੋਂ ਧਕੇ ਮਾਰ ਕੇ ਬਾਹਰ ਕਢ ਦਿਤਾ ਜਾਂਦਾ ਹੈ ਅਤੇ ਜਿਹੜੇ ਪੈਸੇ ਦਿੰਦੇ ਹਨ ਉਨ੍ਹਾਂ ਨੂੰ ਕੋਈ ਹਥ ਤੱਕ ਨਹੀਂ ਲਗਾ ਸਕਦਾ। ਇਸ ਤਰ੍ਹਾਂ ਦੀ ਮਾਲ ਐਡਮਨਿਸਟ੍ਰੇਸ਼ਨ ਨੂੰ ਦਰੁਸਤ ਕਰਨ ਦੀ ਲੋੜ ਹੈ ਤਾ ਕਿ ਪੰਜਾਬ ਦੀ ਜਨਤਾ ਦਾ ਭਲਾ ਹੋ ਸਕੇ ਅਤੇ ਗਰੀਬ ਨੂੰ ਇਨਸਾਫ ਮਿਲ ਸਕੇ ਅਤੇ ਉਸ ਦੀ ਵੀ ਸੁਣਵਾਈ ਹੋ ਸਕੇ।

**ਸਰਦਾਰ ਬਸੰਤ ਸਿੰਘ** (ਡਕਾਲਾ) ਡਿਪਟੀ ਸਪੀਕਰ ਸਾਹਿਬ, ਬਾਈ ਐਂਡ ਲਾਰਜ ਮੈਂ ਇਨ੍ਹਾਂ ਸਪਲੀਮੈਂਟਰੀ ਐਸਟੀਮੇਟਸ ਨਾਲ ਜੋ ਇਸ ਹਾਊਸ ਵਿਚ ਪੇਸ਼ ਕੀਤੇ ਗਏ ਹਨ ਐਗਰੀ ਕਰਦਾ ਹਾਂ ਪਰ ਇਕ ਖਾਸ ਹੱਦ ਵਿਚ ਰਹਿ ਕੇ। ਮੈਂ ਇਸ ਦੀਆਂ ਕੁਝ ਗਲਾਂ ਨਾਲ ਐਗਰੀ ਨਹੀਂ ਕਰਦਾ ਅਤੇ ਉਨ੍ਹਾਂ ਨੂੰ ਮੈਂ ਹਾਊਸ ਦੇ ਸਾਹਮਣੇ ਰਖਦਾ ਹਾਂ।

ਪਹਿਲੀ ਗੱਲ ਤਾਂ ਸਟੇਟ ਲਾਟਰੀ ਦੀ ਹੈ। ਇਸ ਲਈ ਜਿਹੜੀ ਰਕਮ ਪ੍ਰੋਵਾਈਡ ਕੀਤੀ ਗਈ ਹੈ ਇਹ ਇਕ ਅਜਿਹਾ ਟ੍ਰੈਂਡ ਹੈ ਜੋ ਠੀਕ ਨਹੀਂ ਲਾਟ੍ਰੀਆਂ ਦੇ ਜ਼ਰੀਏ ਰੁਪਿਆ ਇਕੱਠਾ ਕਰਨ ਦਾ ਟ੍ਰੈਂਡ ਸਟੇਟ ਗੌਰਮਿੰਟ ਦਾ ਚਲ ਪਿਆ ਹੈ। ਮੈਂ ਨਹੀਂ ਸਮਝਦਾ ਕਿ 20 ਵੀਂ ਸਦੀ ਵਿਚ ਇਨ੍ਹਾਂ ਜਨਰਲ ਡੀਟੀਰੀਓਰੇਸ਼ਨ ਆਫ਼ ਮਾਰਲ ਵੈਲਿਊਜ਼ ਹੋ ਗਈ ਹੈ ਕਿ ਗੌਰਮਿੰਟ ਨੇ ਇਸ ਪਾਸੇ ਆਪ ਧਿਆਨ ਦੇਣਾ ਸ਼ੁਰੂ ਕਰ ਦਿਤਾ ਹੈ ਅਤੇ ਫੈਸਲਾ ਕਰ ਲਿਆ ਹੈ ਕਿ ਬਾਈ ਹੁਕ ਆਰ ਬਾਈ ਕਰੂਕ ਰੁਪਿਆ ਇਕੱਠਾ ਕਰਨਾ ਹੈ ਇਸ ਗੱਲ ਦਾ ਖਿਆਲ ਨਾ ਕਰਦੇ ਹੋਏ ਕਿ ਇਸ ਤਰੀਕੇ

ਦਾ ਗਰੀਬ ਲੋਕਾਂ ਦੀ ਜ਼ਿੰਦਗੀ ਅਤੇ ਸਭਿਅਤਾ ਤੇ ਕੀ ਅਸਰ ਪੈਂਦਾ ਹੈ। ਮੈਂ ਸਮਝਦਾ ਹਾਂ ਕਿ ਸਟੇਟ ਦੀ ਡਿਵੈਲਪਮੈਂਟ ਲਈ ਰੁਪਏ ਦੀ ਲੋੜ ਹੁੰਦੀ ਹੈ। ਮੁਲਕ ਦੀ ਤਰੱਕੀ ਲਈ ਰੁਪਿਆ ਚਾਹੀਦਾ ਹੈ, ਡਿਵੈਲਪਮੈਂਟ ਲਈ ਰੁਪਿਆ ਚਾਹੀਦਾ ਹੈ, ਡੀਫੈਂਸ ਲਈ ਰੁਪਿਆ ਚਾਹੀਦਾ ਹੈ ਅਤੇ ਰੁਪਏ ਤੋਂ ਬਿਨਾ ਕੋਈ ਗੱਲ ਚਲ ਨਹੀਂ ਸਕਦੀ ਪਰ ਮਨੀਨਾਟ ਐਟ ਆਲ ਕਾਸਟਸ ਨਹੀਂ ਇਕਠੀ ਚਾਹੀਦੀ। ਇਹ ਨਹੀਂ ਕਿ ਜਿਸ ਤਰ੍ਹਾਂ ਵੀ ਹੋਵੇ ਰੁਪਿਆ ਇਕੱਠਾ ਕੀਤਾ ਜਾਵੇ। ਹਰ ਸ਼ਹਿਰ ਦੇ ਚੌਕਾਂ ਵਿਚ ਤੁਸੀਂ ਵੇਖੋ ਕਿ ਲੋਕ ਸਾਰਾ ਕੰਮ ਛੱਡ ਕੇ ਲਾਟਰੀ ਖਰੀਦ ਸਕਦੇ ਹਨ। ਮੈਂ ਅਜਿਹੇ ਵੀ ਲੋਕ ਦੇਖੇ ਹਨ ਜਿਨ੍ਹਾਂ ਦੀ ਤਨਖਾਹ 125 ਜਾਂ 150 ਰੁਪਏ ਮਾਹਵਾਰ ਹੈ ਪਰ ਉਹ ਸਾਰਾ ਰੁਪਿਆ ਹੀ ਲਾਟਰੀ ਵਿਚ ਇਨਵੈਸਟ ਕਰ ਦਿੰਦੇ ਹਨ ਅਤੇ ਉਨ੍ਹਾਂ ਦੇ ਘਰ ਆਟਾ ਖਾਣ ਲਈ ਪੈਸੇ ਨਹੀਂ ਰਹਿੰਦੇ। ਇਹ ਸਕੀਮ ਇਥੇ ਤਕ ਘਰ ਕਰ ਗਈ ਹੈ ਕਿ ਕੌਮ ਵਿਚ ਲਾਗਰਤਾ ਆ ਗਈ ਹੈ। ਲੋਕੀ ਵੀ ਬੇਬਸ ਹੋ ਜਾਂਦੇ ਨੇ। ਉਹ ਸਮਝਦੇ ਨੇ ਕਿ ਇਹ ਇਕ ਜੂਆ ਹੈ। ਸ਼ਾਇਦ ਦਾਅ ਲਗ ਜਾਵੇ ਅਤੇ ਲੱਖ ਰੁਪਿਆ ਨਿਕਲ ਹੀ ਆਵੇ ਤੇ ਸਾਰਾ ਘਰ ਪੂਰਾ ਹੋ ਜਾਵੇਗਾ। ਹੁਣ ਇਹ ਗੱਲ ਸਟੂਡੈਂਟਸ ਵਿਚ ਵੀ ਇਨਫਿਲਟ੍ਰੇਟ ਕਰ ਗਈ ਹੈ ਅਤੇ ਉਨ੍ਹਾਂ ਤੇ ਇਸ ਗੱਲ ਦਾ ਕੀ ਅਸਰ ਪੈ ਰਿਹਾ ਹੈ, ਇਹ ਵਿਜ਼ੁਅਲਾਈਜ਼ ਕੀਤਾ ਜਾ ਸਕਦਾ ਹੈ। ਕਿਸੇ ਐਂਗਲ ਤੋਂ ਵੀ ਇਸ ਨੂੰ ਵੇਖਿਆ ਜਾਵੇ ਤਾਂ ਇਕ ਨਾਜਾਇਜ਼ ਤਰੀਕਾ ਹੈ ਰੁਪਿਆ ਇਕੱਠਾ ਕਰਨ ਦਾ। ਸਟੇਟ ਗੌਰਮਿੰਟ ਨੂੰ ਇਸ ਤਰੀਕੇ ਨਾਲ ਰੁਪਿਆ ਇਕੱਠਾ ਨਹੀਂ ਕਰਨਾ ਚਾਹੀਦਾ ਕਿ ਜਿਸ ਨਾਲ ਡਾਇਰੈਕਟ ਮਾਰਲ ਵੈਲਿਊਜ਼ ਤੇ ਅਸਰ ਪੈਂਦਾ ਹੋਵੇ। ਇਨ ਲੈਟਰ ਲਾਟਰੀ ਅਨਕਾਨਸਟੀਚੂਸ਼ਨਲ ਨਹੀਂ, ਬਟ ਇਟ ਇਜ਼ ਅਗੇਂਸਟ ਦੀ ਸਪਿਰਟ ਆਫ਼ ਦੀ ਕਾਨਸਟੀਚੂਸ਼ਨ। ਹਰ ਸਟੇਟ ਵਿਚ ਇਸ ਨੂੰ ਸ਼ੁਰੂ ਕਰ ਦਿਤਾ ਗਿਆ ਹੈ। ਹਰਿਆਨਾ ਲਾਟਰੀ, ਰਾਜਿਸਥਾਨ ਲਾਟਰੀ, ਉੜੀਸਾ ਲਾਟਰੀ, ਪੰਜਾਬ ਲਾਟਰੀ ਆਦਿ ਅਤੇ ਜੇਕਰ ਇਸ ਤਰ੍ਹਾਂ ਇਨ੍ਹਾਂ ਨੂੰ ਜਾਰੀ ਰਹਿਣ ਦਿਤਾ ਗਿਆ ਤਾਂ ਜਿਹੜੇ ਗੈਂਬਲਿੰਗ ਡੈਨਜ਼ ਹਨ ਉਨ੍ਹਾਂ ਦੇ ਅਗੇਂਸਟ ਮਾਰਲ ਅਤੇ ਸੋਸ਼ਲ ਆਰਗੂਮੈਂਟ ਕੀ ਦੇ ਸਕੋਗੇ ?

ਲਾਟਰੀ ਦੇ ਮੁਤਾਲਿਕ ਮੈਂ ਏਥੇ ਹੋਰ ਜ਼ਿਆਦਾ ਨਹੀਂ ਕਹਿੰਦਾ। ਇਤਨਾ ਹੀ ਕਹਾਂਗਾ ਕਿ ਬਾਈ ਲਾ, ਬਾਈ ਏਕਟ ਜਾਂ ਬਾਈ ਆਰਡੀਨੈਂਸ ਬੰਦ ਹੋਣੀ ਚਾਹੀਦੀ ਹੈ, ਕਿਉਂ ਜੋ ਆਉਣ ਵਾਲੀਆਂ ਸਾਡੀਆਂ ਨਸਲਾਂ ਤੇ ਇਸ ਦਾ ਅੱਛਾ ਅਸਰ ਨਹੀਂ ਪੈਣਾ। ਇਨ੍ਹਾਂ ਲਫਜ਼ਾਂ ਨਾਲ ਮੈਂ ਇਸ ਦੀ ਸਖਤ ਮੁਖਾਲਫਤ ਕਰਦਾ ਹਾਂ।

ਇਕ ਹੋਰ ਆਈਟਮ ਟਰਾਂਸਪੋਰਟ ਦਾ ਇਨ੍ਹਾਂ ਸਪਲੀਮੈਂਟਰੀ ਡੀਮਾਂਡਜ਼ ਵਿਚ ਜ਼ਿਕਰ ਆਇਆ ਹੈ। ਇਸ ਬਾਰੇ ਚੌਧਰੀ ਬਲਬੀਰ ਸਿੰਘ ਹੋਰਾਂ ਨੇ ਏਥੇ ਜਿਕਰ ਕਰਦਿਆਂ ਦੱਸਿਆ ਸੀ ਕਿ ਟਰਾਂਸਪੋਰਟ ਦੇ ਮਹਿਕਮੇ ਪਾਸ ਅੱਗੇ ਹੀ ਬਹੁਤ ਸਾਰੀਆਂ ਬਸਾਂ ਹਨ। ਜੇ ਜ਼ਰੂਰਤ ਹੋਵੇ ਤਾਂ ਇਸਤੇਮਾਲ ਕੀਤੀਆਂ ਜਾ ਸਕਦੀਆਂ ਹਨ। ਮੈਂ ਉਨ੍ਹਾਂ ਨੂੰ ਜਿਥੋਂ ਤਕ ਇਨ੍ਹਾਂ ਦੇ ਨੈਸ਼ਨਲਾਈਜ਼ੇਸ਼ਨ ਦਾ ਸਵਾਲ ਹੈ, ਇਕੋ ਹੀ ਗੱਲ ਕਹਾਂਗਾ ਕਿ ਜੇ ਤਾਂ ਉਹ ਦਨੀਆਂ ਦੇ ਹਰ ਕਾਰੋਬਾਰ ਨੂੰ ਨੈਸ਼ਨਲਾਈਜ਼ ਕਰ ਸਕਦੇ ਹਨ ਤਾਂ ਬੇਸ਼ਕ ਕਰਨ ਪਰ ਇਹ ਕਿਉਂਕਿ ਹੋਣਾ ਨਾ ਮੁਮਕਿਨ ਹੈ ਇਸ ਲਈ ਇਨ੍ਹਾਂ ਨੂੰ ਮੈਂ ਇਹੋ ਰਿਕੁਐਸਟ ਕਰਾਂਗਾ ਕਿ ਇਹ ਨੈਸ਼ਨਲਾਈਜ਼ ਤਾਂ ਕਰ ਨਹੀਂ ਸਕਣਗੇ ਇਸ ਲਈ ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਦੂਸਰੇ ਤੱਰਕੀਯਾਫਤਾ ਮੁਲਕਾਂ ਦੇ ਨਕਸ਼ੇਕਦਮ ਤ ਚਲਣ ਕਿ ਉਹ ਕਿਸ ਤਰ੍ਹਾਂ ਅੱਗੇ ਗਏ ਹਨ। ਅੱਜ ਵਰਲਡ ਦੇ ਜਿਹੜੇ ਬੈਸਟ ਟਰਾਂਸਪੋਰਟਰਜ਼ ਹਨ ਉਹ ਪ੍ਰਾਈਵੇਟ ਆਪਰੇਟਰਜ਼ ਹਨ। ਸਾਰੀ ਟਰਾਂਸਪੋਰਟ ਇਨ੍ਹਾਂ ਰਾਹੀ ਚਲਦੀ ਹੈ। ਇਸ ਦੇ ਲਈ ਇਕੋ ਇਕ

ਕਿਸਾਨਾਂ ਨੂੰ ਤਕਲੀਫ ਦੇ ਰਿਹਾ ਹੈ। ਇਸ ਸਪਲੀਮੈਂਟਰੀ ਐਸਟੀਮੇਟ ਵਿਚ ਵੀ ਲੰਬੋਈ ਚੋ ਲਈ ਕੁਝ ਪ੍ਰੋਵੀਜ਼ਨ ਕੀਤਾ ਗਿਆ ਹੈ। ਇਹ ਕੋਈ 87 ਮੀਲ ਲੰਬਾ ਨਾਲਾ ਹੈ ਜਿਹੜਾ ਚਾਰ ਮੁਖਤਲਿਫ ਕਨਸੀਚੂਐਂਸੀਆਂ ਵਿਚੋਂ ਦੀ ਪਾਸ ਔਨ ਹੁੰਦਾ ਹੈ। 250–275 ਪਿੰਡਾਂ ਨੂੰ ਹਰ ਸਾਲ ਇਹ ਖਰਾਬ ਕਰਦਾ ਹੈ। ਪੱਕੀਆਂ ਫਸਲਾਂ, ਮਕੀਆ, ਨਰਮਾ ਅਤੇ ਪੈਡੀ ਵਗੈਰਾ ਹਰ ਸਾਲ ਤਬਾਹ ਹੋ ਜਾਂਦੀਆਂ ਹਨ। ਮੈਨੂੰ ਸ਼ਕ ਹੈ ਕਿ ਜਿਹੜੇ ਪੈਸੇ ਦੀ ਪ੍ਰੋਵੀਜ਼ਨ ਕੀਤੀ ਗਈ ਹੈ, ਇਹ ਵੀ ਪੂਰਾ ਯੂਟੀਲਾਈਜ਼ ਨਹੀਂ ਹੋ ਸਕਣਾ। ਕਿਉਂ ਜੋ ਅਜੇ ਤਕ ਇਹ ਪੈਸਾ ਖਰਚ ਨਹੀਂ ਕੀਤਾ ਗਿਆ ਅਤੇ ਸਾਲ ਤੋਂ ਬਾਦ ਇਹ ਲੈਪਸ ਹੋ ਜਾਣਾ ਹੈ। ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਕੰਮ ਨੂੰ ਖਤਮ ਕਰਨ ਲਈ ਕੋਈ ਵਖਰਾ ਸਰਕਲ ਖੋਲ੍ਹਣ ਦਾ ਇੰਤਜ਼ਾਮ ਕੀਤਾ ਜਾਵੇ ਅਤੇ ਪੈਸੇ ਦੀ ਯੂਟੇਲਾਈਜ਼ੇਸ਼ਨ ਵਾਸਤੇ ਕੋਈ ਸਪੈਸ਼ਲ ਮਸ਼ੀਨਰੀ ਲਈ ਜਾਵੇ ਤਾਂ ਜੋ ਇਹ ਹਰ ਸਾਲ ਦੀ ਤਕਲੀਫ਼ ਦੂਰ ਹੋ ਜਾਵੇ।

ਮੰਡੀਆਂ ਦੇ ਮੁਤਾਲਿਕ ਵੀ ਇਸ ਗਰਾਂਟ ਵਿਚ ਪ੍ਰੋਵੀਜ਼ਨ ਵਿਖਾਈ ਗਈ ਹੈ। ਅਲੈਕਸ਼ਨ ਦੇ ਦਿਨਾਂ ਵਿਚ ਇਨ੍ਹਾਂ ਦੇ ਮੁਤਾਲਿਕ ਹਰ ਕੋਈ ਸਪੋਰਟ ਕਰਦਾ ਹੋਇਆ ਅਪਣੀ ਡੀਮਾਂਡ ਰਖਦਾ ਹੈ। ਮੈਂ ਅਰਜ਼ ਕਰਾਗਾ ਕਿ ਮੰਡੀ ਤਕਰੀਬਨ ਹਰ ਪੋਲਿੰਗ ਸਟੇਸ਼ਨ ਦੇ ਇਲਾਕੇ ਵਿਚ ਪ੍ਰੋਵਾਈਡ ਹੋਣੀ ਚਾਹੀਦੀ ਹੈ। ਜਿਸ ਤਰ੍ਹਾਂ ਅਜਕਲ ਮੰਡੀਆਂ ਵਿਚ ਪਹੁੰਚਣ ਵਾਸਤੇ 8–10 ਮੀਲ ਦਾ ਫਾਸਲਾ ਤੈ ਕਰਕੇ ਆਉਣਾ ਪੈਂਦਾ ਹੈ। ਬਿਹਤਰ ਹੋਵੇ ਜੇਕਰ ਮੰਡੀਆਂ ਨੇੜੇ ਤੇੜੇ ਹੀ ਪ੍ਰੋਵਾਈਡ ਕੀਤੀਆਂ ਜਾਣ। ਜਿਹੜੀ ਰਕਮ ਇਨ੍ਹਾਂ ਲਈ ਰੱਖੀ ਗਈ ਹੈ ਇਹ ਵੀ ਮੇਰੇ ਖਿਆਲ ਅਨੁਸਾਰ ਬਹੁਤ ਥੋੜੀ ਹੈ। ਇਹ ਵਧ ਤੋਂ ਵਧ ਰੱਖਣੀ ਚਾਹੀਦੀ ਸੀ, ਕਿਉਂ ਜੋ ਸਾਡੀ ਸਟੇਟ ਵਿਚ ਇਨ੍ਹਾਂ ਦੀ ਬਹੁਤ ਘਾਟ ਹੈ।

ਇਕ ਬੜੇ ਅਛੇ ਕਾਜ਼ ਨੂੰ ਮੁੱਖ ਰਖਕੇ ਗੁਰੂ ਨਾਨਕ ਯੂਨੀਵਰਸਟੀ ਲਈ ਇਸ ਸਪਲੀਮੈਂਟਰੀ ਐਸਟੀਮੇਟ ਵਿਚ ਪ੍ਰੋਵੀਜ਼ਨ ਰੱਖੀ ਗਈ ਹੈ। ਗੁਰੂ ਨਾਨਕ ਦੇਵ ਜੀ ਇਕ ਮਹਾਨ ਹਸਤੀ ਸਨ, ਉਨ੍ਹਾਂ ਦੇ ਸਿਧਾਂਤਾ ਤੇ ਰੋਸ਼ਨੀ ਪਾਉਣ ਲਈ ਅਤੇ ਵਿਦਿਆ ਦਾ ਵਾਧਾ ਕਰਨ ਲਈ ਇਸ ਸਟੇਟ ਵਿਚ ਇਕ ਨਵੀਂ ਯੂਨੀਵਰਸਟੀ ਦਾ ਹੋਣਾ ਬੜਾ ਹੀ ਜ਼ਰੂਰੀ ਸੀ। ਕਈ ਲੋਕਾਂ ਨੇ ਕਿਹਾ ਕਿ ਜਦੋਂ ਅਗੇ ਹੀ ਪੰਜਾਬ ਯੂਨੀਵਰਸਟੀ ਸੀ, ਹੁਣ ਹੋਰ ਯੂਨੀਵਰਸਟੀ ਦੀ ਕੀ ਜ਼ਰੂਰਤ ਸੀ। ਮੇਰਾ ਆਪਣਾ ਤਾਂ ਇਹ ਖਿਆਲ ਹੈ ਕਿ ਹਰ 40–50 ਕਾਲਜਾਂ ਦੇ ਪਿਛੇ ਇਕ ਯੂਨੀਵਰਸਟੀ ਦਾ ਹੋਣਾ ਬਹੁਤ ਜ਼ਰੂਰੀ ਹੈ। ਹਰ ਸਪੈਸੀਫਾਈਡ ਨੰਬਰ ਤੋਂ ਬਾਅਦ ਆਟੋਮੈਟੀਕਲੀ ਯੂਨੀਵਰਸਟੀ ਖੋਲ੍ਹ ਦੇਣੀ ਚਾਹੀਦੀ ਹੈ। ਜੇ ਐਸਾ ਨਹੀਂ ਕੀਤਾ ਜਾਵੇਗਾ ਤਾਂ ਉਹ ਵਕਤ ਦੂਰ ਨਹੀਂ ਜਦੋਂ ਕਿ ਸਟੂਡੈਂਟਸ ਦੇ ਵਿਚ ਅਨਰੈਸਟ ਹੋਵੇਗਾ ਅਤੇ ਉਨ੍ਹਾਂ ਵਿਚ ਇਨਡਿਸਪਲਨ ਫੈਲੇਗਾ। ਇਸ ਤਰ੍ਹਾਂ ਲੈਂਗੁਏਜ ਦਾ ਮਾਮਲਾ ਅਤੇ ਹੋਰ ਕਈ ਉਲਝੇਵੇਂ ਵੀ ਆਟੋਮੈਟੀਕਲੀ ਦੂਰ ਹੋ ਜਾਣਗੇ। ਇਹ ਜਿਹੜੀ ਪ੍ਰੋਵੀਜ਼ਨ ਹੈ ਰਕਮ ਦੀ ਇਹ ਬਹੁਤ ਥੋੜੀ ਹੈ। ਭਾਵੇਂ ਮੌਜੂਦਾ ਹਾਲਤ ਵਿਚ ਟੈਕਸੇਸ਼ਨ ਸੈਚੂਰੇਸ਼ਨ ਪੁਆਇੰਟ ਤੇ ਪਹੁੰਚ ਗਏ ਹਨ। ਮੈਂ ਇਸ ਚੀਜ਼ ਦੇ ਭਾਵੇਂ ਹਕ ਵਿਚ ਨਹੀਂ ਕਿ ਪਬਲਿਕ ਤੇ ਹੋਰ ਟੈਕਸ ਲਗਣਾ ਚਾਹੀਦਾ ਹੈ ਪਰ, ਮੈਂ ਗੁਰੂ ਨਾਨਕ ਯੂਨੀਵਰਸਟੀ ਲਈ ਕਹਾਂਗਾ ਕਿ ਜੇ ਹੋਰ ਐਜੂਕੇਸ਼ਨ ਸੈਸ ਲਾ ਕੇ ਵੀ ਕੋਈ ਫੰਡਜ਼ ਇਕੱਠੇ ਕਿਤੇ ਜਾਣ ਉਹ ਵੀ ਸਾਨੂੰ ਮੰਨ ਲੈਣਾ ਚਾਹੀਦਾ ਹੈ, ਕਿਉਂਕਿ ਇਸ ਦਾ ਏਮ ਇਕ ਮਹਿਜ਼ ਜਨਤਾ ਦੇ ਹਿਤ ਲਈ ਹੀ ਹੈ। ਜਿਥੇ ਕਿਥੇ ਯੂਨੀਵਰਸਟੀਆਂ ਖੁਲ੍ਹੀਆਂ ਹਨ,

[ਸਰਦਾਰ ਬਸੰਤ ਸਿੰਘ]

ਤੁਸੀਂ ਆਪ ਵੇਖੋ ਉਥੇ ਦੀ ਕੀ ਹਾਲਤ ਹੈ। ਦਿੱਲੀ ਵਿਚ ਪੰਡਿਤ ਜਵਾਹਰ ਲਾਲ ਦੇ ਨਾਉਂ ਤੇ ਇਕ ਯੂਨਿਵਰਸਟੀ ਖੋਲ੍ਹੀ ਗਈ ਹੈ। ਇਕ ਬੜੇ ਨੇਤਾ ਦੇ ਨਾਉਂ ਤੇ ਇਹ ਯੂਨੀਵਰਸਟੀ ਬਣਾਈ ਗਈ ਹੈ। ਹੁਣ ਤਕ ਇਸ ਲਈ 5-7 ਲੱਖ ਸੈਂਟਰ ਦਾ ਰੁਪਿਆ ਖਰਚ ਵੀ ਹੋ ਚੁਕਿਆ ਹੈ ਪਰ ਅਜੇ ਤਕ ਕੋਈ ਚੀਜ਼ ਨਜ਼ਰ ਨਹੀਂ ਆਉਂਦੀ। ਇਸ ਲਈ ਇਹ ਜਿਹੜੀ ਰਕਮ ਰੱਖੀ ਗਈ ਹੈ ਇਹ ਬਹੁਤ ਥੋੜੀ ਹੈ, ਮੈਂ ਮੌਜੂਦਾ ਸਰਕਾਰ ਨੂੰ ਕਹਾਂਗਾ ਕਿ ਮੌਜੂਦਾ ਸਰਕਾਰ ਨੇ ਕਮੀ ਨੂੰ ਮੁੱਖ ਰਖਦੇ ਹੋਏ ਇਕ ਅਪ-ਟੂ-ਡੇਟ ਟਾਰਗੇਟ ਮੁਕੱਰਰ ਕਰਨਾ ਚਾਹੀਦਾ ਹੈ ਅਤੇ ਇਸ ਨੂੰ ਮੁਕਮਲ ਕਰਨ ਲਈ ਕੋਈ ਟਾਈਮ ਲਿਮਟ ਵੀ ਹੋਣੀ ਚਾਹੀਦੀ ਹੈ। ਫੰਡਜ਼ ਦੀ ਘਾਟ ਕਰਕੇ ਇਹ ਕਿਸੇ ਸਟੇਜ ਤੇ ਰੁਕਣੀ ਨਹੀਂ ਚਾਹੀਦੀ ਭਾਵੇ ਟੈਕਸ ਕਿਉਂ ਨਾ ਲਾਉਣੇ ਪੈਣ। ਇਸ ਵਿਚ ਦੂਸਰੀਆਂ ਯੂਨੀਵਰਸਟੀਆਂ ਦੀ ਨਿਸਬਤ ਕੋਈ ਖਾਸ ਪੈਕਿਊਲੈਰਿਟੀ ਹੋਣੀ ਚਾਹੀਦੀ ਹੈ। ਇਸ ਵਿਚ ਸਪੈਸ਼ਲ ਸਬਜੈਕਟ ਟੀਚ ਹੋਣਾ ਚਾਹੀਦਾ ਹੈ, ਤਾਂ ਜੋ ਉਸ ਮਹਾਨ ਆਤਮਾ ਦੇ ਨਾਉਂ ਤੇ ਖੋਲ੍ਹੀ ਹੋਈ ਯੂਨੀਵਰਸਟੀ ਤੋਂ ਇਹ ਸਹਿਜੇ ਹੀ ਗਿਆਨ ਹੋ ਸਕੇ ਕੀ ਆਪ ਕਿਤਨੀ ਵਡੀ ਹਸਤੀ ਸਨ ਜਿਨ੍ਹਾਂ ਨੇ ਇਤਨੀ ਵਡੀ ਕੌਮ ਨੂੰ ਜਨਮ ਦਿਤਾ।

ਇਕ ਗਲ ਮੈਂ ਸੀਵਰੇਜ ਦੇ ਮੁਤਾਲਿਕ ਵੀ ਆਪ ਜੀ ਦੀ ਖਿਦਮਤ ਵਿਚ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਸੀਵਰੇਜ ਸਿਸਟਮ ਹਰ ਜਗ੍ਹਾ ਹੋਣਾ ਚਾਹੀਦਾ ਹੈ, ਪਰ ਏਧਰ ਅਸੀਂ ਬਹੁਤ ਘਟ ਧਿਆਨ ਦੇਂਦੇ ਹਾਂ। ਤੁਸੀਂ ਆਪ ਵੇਖੋ ਕਿ ਲਾਈਟ ਸਾਇਲ ਨੂੰ ਸਿਰ ਤੇ ਉਠਾ ਕੇ ਲਈ ਫਿਰਨਾ ਕਿਤਨੀ ਕਿ ਬੁਰੀ ਚੀਜ਼ ਹੈ। ਇਹ ਕਿਸੇ ਇਕ ਦਾ ਮਾਮਲਾ ਨਹੀਂ ਇਹ ਇਕ ਮੈਂਟਰਲ ਆਈਡੀਏ ਦੀ ਚੀਜ਼ ਹੈ। ਸਾਨੂੰ ਏਧਰ ਧਿਆਨ ਦੇਣਾ ਚਾਹੀਦਾ ਹੈ। ਮੈਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਸਾਡੀ ਪਰ ਕੈਪੀਟਾ ਇਨਕਮ ਬਹੁਤ ਹੈ, ਪਰ ਜਿਹੜਾ ਸਟੈਂਡਰਡ ਆਫ਼ ਲਿਵਿੰਗ ਡਰਟੀਮੈਂਟ ਹੈ। ਮੈਂ ਅਪਣੇ ਪੁਆਇੰਟ ਏਥੇ ਹੀ ਛਡਦਾ ਹਾਂ ਕਹਿਣਾ ਤਾਂ ਮੈਂ ਹੋਰ ਵੀ ਬਹੁਤ ਕੁਝ ਸੀ, ਪਰ ਮੈਨੂੰ ਚੇਅਰ ਵਲੋਂ ਇਸ਼ਾਰਾ ਹੋ ਰਿਹਾ ਹੈ ਇਸ ਲਈ ਮੈਂ ਏਥੇ ਹੀ ਸਮਾਪਤ ਕਰਦਾ ਹਾਂ।

**ਕਾਮਰੇਡ ਦਰਸ਼ਨ ਸਿੰਘ ਝਬਾਲ :** (ਅਟਾਰੀ, ਐਸ. ਸੀ.) ਡਿਪਟੀ ਸਪੀਕਰ ਸਾਹਿਬ, ਇਹ 13,60,000/- ਦੀ ਡੀਮਾਂਡ ਪੇਸ਼ ਕੀਤੀ ਜਾ ਰਹੀ ਹੈ, ਸਪਲੀਮੈਂਟਰੀ ਡੀਮਾਂਡ ਉਹ ਹੋਇਆ ਕਰਦੀ ਹੈ ਜਿਹੜੀ ਕਿ ਬਜਟ ਵਿਚ ਨਾ ਹੋਵੇ ਪਰ ਜੇ ਬਹੁਤ ਜ਼ਰੂਰੀ ਖਰਚੇ ਨਿਕਲ ਆਉਣ ਤਾਂ ਉਹ ਸਪਲੀਮੈਂਟਰੀ ਡੀਮਾਂਡ ਵਿਚ ਲਿਆਏ ਜਾਂਦੇ ਹਨ ਜਾਂ ਉਹ ਖਰਚੇ ਹੁੰਦੇ ਹਨ ਜਿਨ੍ਹਾਂ ਕਰਕੇ ਕਿ ਕੰਮ ਰਹਿ ਜਾਣ ਜਾਂ ਰੁਕ ਜਾਣ। ਇਹ ਖਰਚ ਤਾਂ ਬਜਟ ਦੇ ਵਿਚ ਕਿਤੇ ਨਜ਼ਰ ਨਹੀਂ ਆਉਂਦੇ......

ਇਸ ਦੇ ਵਿਚ ਜਿਹੜੀ ਗਲ ਮੈਂ ਪਹਿਲੀ ਕਰਨੀ ਚਾਹੁੰਦਾ ਹਾਂ ਉਹ ਇਹ ਹੈ, ਜਿਵੇਂ ਕਿ ਮੇਰੇ ਸਾਥੀਆਂ ਨੇ ਵੀ ਪਹਿਲਾਂ ਕਿਹਾ ਹੈ, ਕਿ ਨਹਿਰਾਂ, ਡਰੇਨਾ ਅਤੇ ਇਰੀਗੇਸ਼ਨ ਦੀ ਡਿਮਾਂਡ ਨੰ: 6 ਕਿਸਾਨਾਂ ਨਾਲ ਸਬੰਧ ਰਖਦੀ ਹੈ। ਡਿਪਟੀ ਸਪੀਕਰ ਸਾਹਿਬ, ਬੜੇ ਦੁਖ ਦੀ ਗਲ ਹੈ ਕਿ ਜਿਹੜੀ ਨਹਿਰੀ ਐਕਟ ਅੰਗਰੇਜ਼ਾਂ ਦੇ ਰਾਜ ਵਿਚ ਪਾਸ ਹੋਇਆ ਸੀ ਜਿਸ ਦਾ ਕਿ ਨਿਸ਼ਾਨਾ ਸੀ ਕਿ ਘਟ ਤੋਂ ਘਟ ਪਾਣੀ ਦੇ ਕੇ ਵਧ ਤੋਂ ਵਧ ਅਬਿਆਨਾ ਲਿਆ ਜਾਵੇ, ਉਸ ਐਕਟ ਨੂੰ ਕਾਂਗਰਸੀਆਂ ਨੇ ਵੀ ਆਪਣੇ 20 ਸਾਲਾਂ ਦੇ ਰਾਜ ਵਿਚ ਨਹੀਂ ਬਦਲਿਆ। ਮਨਿਸਟਰ ਸਾਹਿਬ ਮੇਰੀ ਗਲ ਸੁਣ ਕੇ ਮੁਸਕਰਾ ਰਹੇ ਹਨ। ਇਨ੍ਹਾਂ ਨੇ ਵੀ ਇਸ ਵਿਚ ਕੋਈ ਅਜਿਹੀ ਤਬਦੀਲੀ ਨਹੀਂ ਲਿਆਂਦੀ ਜਿਹੜੀ

ਕਿ ਕਿਸਾਨ ਦੇ ਹਕ ਵਿਚ ਹੋਵੇ। ਇਸ ਡਿਮਾਂਡ ਵਿਚ 2 ਕਰੋੜ 35 ਲੱਖ ਰੁਪਿਆ, ਡਰੇਨਾਂ ਅਤੇ ਇਰੀਗੇਸ਼ਨ ਲਈ ਰਖਿਆ ਹੈ। ਇਸ ਵਿਚ ਸਿਰਫ ਸੰਗਰੂਰ ਅਤੇ ਪਟਿਆਲੇ ਦਾ ਜ਼ਿਕਰ ਕੀਤਾ ਗਿਆ ਹੈ। ਪਰ ਮੈਂ ਸਮਝਦਾ ਹਾਂ ਕਿ ਇਸ ਵਿਚ ਪੰਜਾਬ ਦੇ ਬਾਕੀ ਜ਼ਿਲ੍ਹਿਆਂ ਦਾ ਵੀ ਪ੍ਰਬੰਧ ਹੋਣਾ ਚਾਹੀਦਾ ਹੈ। ਕਿਉਂਕਿ ਹਰ ਸਾਲ ਪੰਜਾਬ ਵਿਚੋਂ ਲੱਖਾਂ ਰੁਪਏ ਦੀਆਂ ਫ਼ਸਲਾਂ ਹੜ੍ਹ ਨਾਲ ਰੁੜ੍ਹ ਜਾਂਦੀਆਂ ਹਨ। ਇਸ ਨੂੰ, ਜਿਵੇਂ ਮੈਂ ਅਗੇ ਵੀ ਕਿਹਾ ਸੀ, ਕਿ ਇਕ ਮਾਸਟਰ ਪਲੈਨ ਬਣਾ ਕੇ ਰੋਕਣਾ ਚਾਹੀਦਾ ਹੈ ਤਾਂ ਹੀ ਇਹ ਮਸਲਾ ਹਲ ਹੋ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਅਜ ਖਾਦ ਕਿੰਨੀ ਮਹਿੰਗੀ ਹੈ, ਬੀਜ ਕਿੰਨਾ ਮਹਿੰਗਾ ਹੈ ਪਰ ਜਦ ਬਾਰਸ਼ਾਂ ਆਉਂਦੀਆਂ ਹਨ ਤਾਂ ਸਭ ਕੁਝ ਰੁੜ੍ਹਾ ਕੇ ਲੈ ਜਾਂਦੀਆਂ ਹਨ। ਕਿਸਾਨ ਅਤੇ ਕਿਸਾਨ ਨਾਲ ਸਬੰਧ ਰਖਣ ਵਾਲੇ ਹਥ ਤੇ ਹਥ ਧਰ ਕੇ ਬਹਿ ਜਾਂਦੇ ਹਨ। ਇਸ ਲਈ ਮੈਂ ਕਹਿੰਦਾ ਹਾਂ ਕੀ ਇਸ ਪਾਸੇ ਵਲ ਉਚੇਚੀ ਤਵਜੋ ਦਿਤੀ ਜਾਵੇ। ਫਿਰ ਇਸ ਵਿਚ, ਡਿਪਟੀ ਸਪੀਕਰ ਸਾਹਿਬ, ਖਾਮੀਆਂ ਕੀ ਹਨ, ਮੈਂ ਇਹ ਤੁਹਾਡੇ ਰਾਹੀਂ ਹਾਊਸ ਦੇ ਸਾਹਮਣੇ ਪੇਸ਼ ਕਰਦਾ ਹਾਂ। ਪਹਿਲੀ ਗਲ ਤਾਂ ਇਹ ਹੈ ਕਿ ਡਰੇਨਾਂ ਹੁਣ ਨਕੰਮੀਆਂ ਹੋ ਚੁਕੀਆਂ ਹਨ। ਇਸ ਦਾ ਕਾਰਣ ਇਹ ਹੈ ਕਿ ਇਨ੍ਹਾਂ ਵਿਚ ਸਰਕੰਡਾ ਇਤਨਾ ਉਗਿਆ ਹੋਇਆ ਹੈ ਕਿ ਪਾਣੀ ਦਾ ਨਿਕਾਸ ਠੀਕ ਨਹੀਂ ਹੋ ਰਿਹਾ। ਖੁਦਾਈ ਵਲ ਠੀਕ ਧਿਆਨ ਦੇਣਾ ਚਾਹੀਦਾ ਹੈ ਤਾਂ ਹੀ ਇਨ੍ਹਾਂ ਦਾ ਕੁਝ ਫਾਇਦਾ ਹੋ ਸਕਦਾ ਹੈ। ਨਹੀਂ ਤਾਂ ਇਹ ਸਾਰੀਆਂ ਡਰੇਨਾਂ ਬੇਮਤਲਬ ਹੋ ਕੇ ਰਹਿ ਜਾਣਗੀਆਂ।

ਫਿਰ ਦੂਸਰੀ ਗਲ ਮੈਂ ਪੁਲਾਂ ਬਾਰੇ ਕਹਿਣੀ ਹੈ ਇਸ ਬਾਰੇ ਮੈਂ ਬਜਟ ਸੈਸ਼ਨ ਵਿਚ ਵੀ ਕਿਹਾ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਕਸੂਰ ਨਾਲਾ ਦੀ ਮਿਸਾਲ ਦੇਣੀ ਚਾਹੁੰਦਾ ਹਾਂ। ਉਸ ਨਾਲੇ ਵਿਚ ਪਿਛਲੀ ਵਾਰ ਬਾਰਸ਼ਾਂ ਆਉਣ ਤੇ 10, 15 ਆਦਮੀ ਰੁੜ੍ਹ ਕੇ ਮਰ ਗਏ ਸੀ ਕਿਉਂਕਿ ਉਸ ਤੇ ਆਵਾਜਾਈ ਦਾ ਕੋਈ ਸਾਧਨ ਨਹੀਂ ਹੈ। ਇਸ ਲਈ ਲੋਕਾਂ ਨੂੰ ਉਸ ਵਿਚੋਂ ਲੰਘਣਾ ਪੈਂਦਾ ਹੈ। ਇਸ ਲਈ ਜਿਨ੍ਹਾਂ ਡਰੇਨਾਂ ਤੇ ਪੁਲ ਨਹੀਂ ਹਨ ਉਨ੍ਹਾਂ ਤੇ ਪੁਲ ਬੰਨ੍ਹਣੇ ਚਾਹੀਦੇ ਹਨ। ਇਸ ਦੇ ਨਾਲ ਹੀ ਮੈਂ ਇਕ ਹੋਰ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਇਕ ਮਿਸਾਲ ਹੈ ਮੇਰੇ ਹਲਕੇ ਦੀ। ਉਸ ਵਿਚ ਪੁਲ ਬਣਾਉਣ ਦਾ ਫੈਸਲਾ ਹੋ ਗਿਆ। ਜਦੋਂ ਮੈਂ ਐਕਸ. ਈ. ਐਨ. ਨੂੰ ਪੁਛਿਆ ਤਾਂ ਉਹ ਕਹਿਣ ਲਗਾ ਕਿ ਅਸੀਂ ਫੈਸਲਾ ਤਾਂ ਕਰ ਹੀ ਦਿਤਾ ਹੈ ਪਰ ਪੈਸਾ ਤੁਸੀਂ ਚੰਡੀਗੜ੍ਹ ਤੋਂ ਜਾਕੇ ਮਨਜ਼ੂਰ ਕਰਵਾਓ। ਮੈਂ ਸਰਦਾਰ ਆਤਮਾ ਸਿੰਘ ਨੂੰ ਉਸ ਡਰੇਨ ਦੇ ਦਰਸ਼ਨ ਵੀ ਕਰਾਏ ਸੀ ਪਰ ਅੱਜ ਤਕ ਪੈਸਾ ਮਨਜ਼ੂਰ ਨਹੀਂ ਹੋਇਆ। ਇਸ ਲਈ ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਪਾਸੇ ਪੂਰਾ ਧਿਆਨ ਦਿਓ ਤਾਂ ਕਿ ਆਵਾਜਾਈ ਠੀਕ ਤਰੀਕੇ ਨਾਲ ਚਲ ਸਕੇ।

ਫਿਰ ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬ, ਮੈਂ ਇਰੀਗੇਸ਼ਨ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ। ਇਰੀਗੇਸ਼ਨ ਅਜ ਨਹਿਰਾਂ ਨਾਲ ਜਾਂ ਟਿਊਬਵੈਲਾਂ ਨਾਲ ਹੁੰਦੀ ਹੈ ਪਰ ਟਿਊਬਵੈਲਾਂ ਦੀ ਬਿਜਲੀ ਤਾਂ 3, 3, 4, 4 ਦਿਨ ਬੰਦ ਰਹਿੰਦੀ ਹੈ ਤੇ ਕਿਸਾਨ ਦਾ ਨੁਕਸਾਨ ਹੁੰਦਾ ਹੈ। ਖਾਸ ਕਰਕੇ ਜਦੋਂ ਦਾ ਫਲੈਟ ਰੇਟ ਹੋਇਆ ਹੈ ਬਿਜਲੀ ਦੇ ਮਹਿਕਮੇ ਵਾਲੇ ਚੁਪ ਚਾਪ ਜਾਕੇ ਸੌਂ ਰਹਿੰਦੇ ਹਨ। ਪੈਸੇ ਤਾਂ ਉਨ੍ਹਾਂ ਨੇ ਪੂਰੇ ਲੈ ਲੈਣੇ ਹਨ ਹਾਰਸ ਪਾਵਰ ਦੇ ਹਿਸਾਬ ਦੇ ਨਾਲ ਪਰ ਕਿਸਾਨ ਦਾ ਬਹੁਤ ਨੁਕਸਾਨ ਹੁੰਦਾ ਹੈ। ਫ਼ਸਲਾਂ ਮਾਰੀਆਂ ਜਾਂਦੀਆਂ ਹਨ। ਇਸ ਲਈ, ਡਿਪਟੀ ਸਪੀਕਰ ਸਾਹਿਬ, ਇਸ ਪਾਸੇ ਬਹੁਤ ਧਿਆਨ ਦੇਣਾ ਚਾਹੀਦਾ ਹੈ ਅਤੇ ਇਸ ਮਹਿਕਮੇ ਲਈ ਜ਼ਿਆਦਾ ਰਕਮ ਰਖਣੀ ਚਾਹੀਦੀ ਹੈ ਤਾਂ ਕਿ ਕਿਸਾਨ ਚੰਗੀ ਤਰ੍ਹਾਂ ਇਰੀਗੇਸ਼ਨ ਕਰ ਸਕੇ ਅਤੇ ਫ਼ਸਲਾਂ ਦੀ ਉਪਜ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਵਧਾ ਸਕੇ। ਇਹ ਜੋ ਕਹਿੰਦੇ ਹਨ ਕਿ ਮੰਡੀਆਂ ਵਿਚ ਬੜੀ ਰੌਣਕ ਹੈ, ਇਹ ਰੌਣਕ ਖਤਮ ਹੋ ਜਾਵੇਗੀ, ਜੇਕਰ ਮਹਿਕਮੇ ਵਾਲਿਆਂ ਨੇ ਇਸ ਪਾਸੇ ਧਿਆਨ ਨਾ ਦਿਤਾ।

ਫਿਰ, ਡਿਪਟੀ ਸਪੀਕਰ ਸਾਹਿਬ, ਅਜ ਫੰਡਾਂ ਵਿਚ ਚੋਰੀ ਹੁੰਦੀ ਹੈ। ਡਿਫੈਂਸ ਲਾਈਨ ਦੀ ਡਰੇਨ ਦੀ ਗਲ ਲੈ ਲਓ। ਉਥੇ ਅਧਾ ਰੁਪਿਆ ਖਰਚ ਕੀਤਾ ਜਾਂਦਾ ਹੈ ਅਤੇ ਅਧਾ ਖਾ ਲਿਆ ਜਾਂਦਾ ਹੈ ਤੇ ਫਿਰ ਸਪਲੀਮੈਂਟਰੀ ਬਜਟ ਵਿਚ ਹੋਰ ਰੁਪਿਆ ਮੰਗ ਲਿਆ ਜਾਂਦਾ ਹੈ। ਸਰਕਾਰ ਨੂੰ ਇਸ ਪਾਸੇ ਪੂਰਾ ਧਿਆਨ ਦੇਣਾ ਚਾਹੀਦਾ ਹੈ ਕਿ ਇਨ੍ਹਾਂ ਤੇ ਪੂਰੇ ਦਾ ਪੂਰਾ ਰੁਪਿਆ ਲਗੇ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਡਿਮਾਂਡ ਨੰ: 8 ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਇਸ ਡਿਮਾਂਡ ਵਿਚ 1 ਕਰੋੜ 12 ਲੱਖ ਰੁਪਏ ਟਰਾਂਸਪੋਰਟ ਲਈ ਮੰਗੇ ਗਏ ਹਨ। ਜਿਸ ਤਰ੍ਹਾਂ ਅਗੇ ਵੀ ਮੇਰੇ ਸਾਥੀਆਂ ਨੇ ਕਿਹਾ ਹੈ ਕਿ ਟਰਾਂਸਪੋਰਟ ਦੀ ਹਾਲਤ ਐਨੀ ਮਾੜੀ ਹੈ ਕਿ ਆਵਾਜਾਈ ਦਾ ਤਰੀਕਾ ਲੋਕਾਂ ਨੂੰ ਲੋੜ ਦੇ ਮੁਤਾਬਕ ਨਹੀਂ ਮਿਲਦਾ। ਜਿਹੜੀਆਂ ਬਸਾਂ ਚਲਦੀਆਂ ਹਨ, ਉਹ ਇੰਨੀਆਂ ਪੁਰਾਣੀਆਂ ਅਤੇ ਮਾੜੀਆਂ ਹਨ ਕਿ ਰਸਤੇ ਵਿਚ ਹੀ ਖਲੋ ਜਾਂਦੀਆਂ ਹਨ, ਲੋਕਾਂ ਨੂੰ ਬੈਠਣਾ ਪੈਂਦਾ ਹੈ। ਇਸ ਲਈ ਬਸਾਂ ਦਾ ਪ੍ਰਬੰਧ ਚੰਗਾ ਹੋਣਾ ਚਾਹੀਦਾ ਹੈ ਇਸ ਲਈ ਬੇਸ਼ਕ ਰੁਪਿਆ ਜ਼ਿਆਦਾ ਮੰਗ ਲਿਆ ਜਾਵੇ। ਮੈਂ ਆਪਣੇ ਹਲਕੇ ਦੀ ਮਿਸਾਲ ਦੇਂਦਾ ਹਾਂ ਕਿ ਖਾਲੜੇ ਤੋਂ ਪੱਟੀ ਤਕ 51 ਦੀ ਮਰਦਮ ਸ਼ੁਮਾਰੀ ਮੁਤਾਬਕ ਕੇਵਲ ਦੋ ਵਕਤ ਹੀ ਬਸਾਂ ਚਲਦੀਆਂ ਹਨ ਇਸ ਲਈ ਲੋਕ ਕਚਿਹਿਰੀਆਂ ਵਿਚ ਜਾਣ ਤੋਂ ਔਖੇ ਹੁੰਦੇ ਹਨ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਜਾਂ ਤਾਂ ਸਾਡੀ ਸਰਕਾਰ ਨੂੰ ਹਰਿਆਣੇ ਵਾਂਗ ਸਾਰੇ ਰੂਟ ਹੀ ਨੈਸ਼ਨਲਾਈਜ਼ ਕਰ ਲੈਣੇ ਚਾਹੀਦੇ ਹਨ, ਜੇ ਇਹ ਨਹੀਂ ਕਰ ਸਕਦੀ ਜਾਂ ਇਸ ਤੇ ਅਸਰ ਰਖਣ ਵਾਲੇ ਲੋਕ ਇਹ ਨਹੀਂ ਹੋਣ ਦਿੰਦੇ ਤਾਂ ਘਟ ਤੋਂ ਘਟ ਪ੍ਰਾਈਵੇਟ ਬਸਾਂ ਵਾਲਿਆਂ ਨੂੰ ਕਹਿਣ ਕਿ ਉਹ ਵਧੇਰੇ ਬਸਾਂ ਚਲਾ ਦੇਣ। ਤਾਕਿ ਲੋਕ ਤਾਂ ਸਫਰ (suffer) ਨਾ ਕਰਨ।

ਤੀਸਰੀ ਡਿਮਾਂਡ ਜਿਸ ਬਾਰੇ ਮੈਂ ਬੋਲਣਾ ਚਾਹੁੰਦਾ ਹਾਂ, ਉਹ ਗੁਰੂ ਨਾਨਕ ਯੂਨੀਵਰਸਿਟੀ ਵਾਲੀ ਹੈ। ਇਹ ਬੜੀ ਚੰਗੀ ਗੱਲ ਹੈ ਪਰ ਮੈਂ ਇਸ ਦੇ ਨਾਲ ਹੀ ਇਹ ਅਰਜ਼ ਵੀ ਕਰਦਾ ਹਾਂ ਕਿ ਇਸ ਦੇ ਨਾਲ ਹੀ ਲੋਕਾਂ ਨੂੰ ਵਿਦਿਆ ਲਈ ਹੋਰ ਉਤਸ਼ਾਹ ਦੇਣਾ ਚਾਹੀਦਾ ਹੈ ਪਰ ਸਰਕਾਰ ਨਹੀਂ ਦੇਂਦੀ। ਲੋਕ ਬਿਲਡਿੰਗਾਂ ਦੇਣ ਨੂੰ ਤਿਆਰ ਹਨ, ਜ਼ਮੀਨਾਂ ਦੇਣ ਨੂੰ ਤਿਆਰ ਹਨ, ਹੋਰ ਸ਼ਰਤਾਂ ਵੀ ਪੂਰੀਆਂ ਕਰਨ ਨੂੰ ਤਿਆਰ ਹਨ। ਇਨ੍ਹਾਂ ਦੀ ਤਾਂ ਸਿਰਫ ਨਿਹੰਗ ਦੀ ਉਂਗਲ ਫੇਰਨ ਵਾਂਗ ਮਨਜ਼ੂਰੀ ਦੀ ਹੀ ਲੋੜ ਹੁੰਦੀ ਹੈ, ਪਰ ਇਹ ਮਨਜ਼ੂਰੀ ਹੀ ਨਹੀਂ ਦਿੰਦੇ। ਸ਼ਾਇਦ ਸਰਕਾਰ ਇਹ ਨਹੀਂ ਚਾਹੁੰਦੀ ਕਿ ਲੋਕਾਂ ਨੂੰ ਵਿਦਿਆ ਜ਼ਿਆਦਾ ਮਿਲੇ। ਫਿਰ ਡਿਪਟੀ ਸਪੀਕਰ ਸਾਹਿਬ, ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਦਾ ਸੁਆਲ ਹੈ। ਸਰਕਾਰ ਕਹਿੰਦੀ ਹੈ ਕਿ ਉਹ ਇਸ ਸਬੰਧੀ ਬਿਲ ਲਿਆਵੇਗੀ। ਸ਼ਾਇਦ ਕੱਲ ਜਾਂ ਪਰਸੋਂ ਇਹ ਬਿਲ ਆ ਜਾਵੇ ਪਰ ਹੋ ਸਕਦਾ ਹੈ ਕਿ ਇਹ ਸੈਸ਼ਨ ਖਤਮ ਕਰ ਦੇਣ ਅਤੇ ਉਹ ਬਿਲ ਨਾ ਲਿਆਂਦਾ ਜਾ ਸਕੇ। ਪਰ ਉਨ੍ਹਾਂ ਨੇ ਸਰਕਾਰ ਨੂੰ ਇਹ ਕਿਹਾ ਹੈ ਕਿ ਸਾਡੀ ਸਰਵਿਸ ਦੀ ਸਿਕਉਰਿਟੀ ਹੋਣੀ ਚਾਹੀਦੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਹ ਬਿਲ ਇਸ ਸੈਸ਼ਨ ਵਿਚ ਹੀ ਜ਼ਰੂਰ ਆ ਜਾਣਾ ਚਾਹੀਦਾ ਹੈ। ਇਸ ਨੂੰ ਅਗੇ ਨਹੀਂ ਪਾਉਣਾ ਚਾਹੀਦਾ।

ਫਿਰ ਇਕ ਗੱਲ ਮੈਂ ਇਸ ਸਬੰਧ ਵਿਚ ਪਸਮਾਂਦਾ ਜਾਤੀਆਂ ਬਾਰੇ ਕਹਿਣਾ ਚਾਹੁੰਦਾ ਹਾਂ। ਉਨ੍ਹਾਂ ਨੂੰ ਜੋ ਸਹੂਲਤਾਂ ਮਿਲਦੀਆਂ ਹਨ ਉਹ ਬਹੁਤ ਘਟ ਹਨ ਉਨ੍ਹਾਂ ਨੂੰ ਕੇਵਲ 6 ਰੁਪਏ ਵਜ਼ੀਫ਼ਾ ਮਿਲਦਾ ਹੈ। ਇਸ ਮਹਿੰਗਾਈ ਦੇ ਸਮੇਂ ਵਿਚ ਤਾਂ 6 ਰਪਏ ਨਾਲ ਕੁਝ ਵੀ ਨਹੀਂ ਬਣਦਾ ਪਗਾਂ ਵੀ ਨਹੀਂ ਰੰਗੀਆਂ ਜਾ ਸਕਦੀਆਂ, ਕਿਤਾਬਾਂ ਦੀ ਤਾਂ ਗੱਲ ਹੀ ਕੀ ਹੈ।

**ਚੌਧਰੀ ਬਲਬੀਰ ਸਿੰਘ :** ਹੁਣ ਤਾਂ ਰੰਗ ਵੀ ਮਹਿੰਗਾ ਹੋ ਗਿਆ ਹੈ।(ਹਾਸਾ)

**ਕਾਮਰੇਡ ਦਰਸ਼ਨ ਸਿੰਘ ਝਬਾਲ :** ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਵਜ਼ੀਫ਼ਾ ਵਧਾ ਦੇਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਦੱਸੋ ਕਿ ਅਜ ਕਲ ਦੇ ਮਹਿੰਗਾਈ ਦੇ ਜ਼ਮਾਨੇ ਵਿਚ 6 ਰੁਪਏ ਦਾ ਕੀ ਆ ਸਕਦਾ ਹੈ ? ਫਿਰ ਇਹ ਵਜ਼ੀਫ਼ਾ ਮਹੀਨੇ ਦੇ ਮਹੀਨੇ ਮਿਲਣਾ ਚਾਹੀਦਾ ਹੈ। ਇਹ ਨਾ ਹੋਏ ਕਿ 6,6 ਮਹੀਨੇ ਮਗਰ ਫਿਰਦੇ ਰਹੋ। ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਜੇ. ਬੀ. ਟੀ. ਟੀਚਰਾਂ ਦੇ ਬਾਰੇ ਵਿਚ ਕੁਝ ਕਹਿਣਾ ਚਾਹੁੰਦਾ ਹਾਂ। ਇਨ੍ਹਾਂ ਦੀ ਹਾਲਤ ਤਾਂ ਇਹ ਹੈ ਕਿ ਇਕ ਪਾਸੇ ਤਾਂ ਇਹ ਲੋਕ ਵਿਹਲੇ ਫਿਰ ਰਹੇ ਹਨ ਅਤੇ ਦੂਸਰੇ ਪਾਸੇ ਸਕੂਲਾਂ ਦੇ ਵਿਚ ਪੂਰੇ ਟੀਚਰ ਨਹੀਂ ਹਨ। ਇਹ ਕਿਉਂ ਹੋ ਰਿਹਾ ਹੈ। ਇਨ੍ਹਾਂ ਨੂੰ ਲਗਾਣ ਨਾਲ ਜਿਥੇ ਇਨ੍ਹਾਂ ਦੀ ਬੇਰੋਜ਼ਗਾਰੀ ਦੂਰ ਹੋਵੇਗੀ, ਉਥੇ ਪੜ੍ਹਾਈ ਦੀ ਪਧਰ ਵੀ ਉਚੀ ਹੋਵੇਗੀ। ਹੁਣ ਤਾਂ ਸਕੂਲਾਂ ਵਿਚ ਸਟਾਫ਼ ਵੀ ਪੂਰਾ ਨਹੀਂ ਹੈ। ਮੈਂ ਆਪਣੇ ਹਲਕੇ ਵਿਚੋਂ ਮਿਸਾਲ ਦੇਂਦਾ ਹਾਂ ਕਿ ਭਿਖੀਵਿੰਡ ਦੇ ਸਕੂਲ ਵਿਚ ਪੂਰਾ ਸਟਾਫ਼ ਨਹੀਂ ਹੈ। ਇਸੇ ਤਰ੍ਹਾਂ ਖਾਲੜਾ ਵਿਚ ਹੈਡਮਾਸਟਰਨੀ ਨਹੀਂ ਹੈ। ਫਿਰ ਸਕੂਲਾਂ ਦੇ ਵਿਚ ਗਿਣਤੀ ਇੰਨੀ ਜ਼ਿਆਦਾ ਹੈ ਕਿ ਜੇ ਕਿਸੇ ਟੀਚਰ ਨੂੰ ਪੁਛੀਏ ਤਾਂ ਉਹ ਕਹਿੰਦਾ ਹੈ ਕਿ ਇਨ੍ਹਾਂ ਦੀ ਗਿਣਤੀ ਇੰਨੀ ਜ਼ਿਆਦਾ ਹੈ ਕਿ ਅਸੀਂ ਪੜ੍ਹਾਉਣਾ ਤਾਂ ਕੀ ਹੈ, ਕੇਵਲ ਛੁੱਟੀ ਹੀ ਦੇ ਸਕਦੇ ਹਾਂ ਕਿ ਤੂੰ ਪਾਣੀ ਪੀ ਆ, ਤੂੰ ਪਿਸ਼ਾਬ ਕਰ ਆ। ਇਸ ਕਰਕੇ ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੂੰ ਸਕੂਲਾਂ ਵਿਚ ਲਗਾਣ ਨਾਲ ਜਿਥੇ ਇਨ੍ਹਾਂ ਨੂੰ ਕੰਮ ਮਿਲੇਗਾ, ਉਥੇ ਵਿਦਿਆ ਦਾ ਪਧਰ ਵੀ ਉਚਾ ਹੋਵੇਗਾ ਸੋ ਸਰਕਾਰ ਨੂੰ ਇਸ ਪਾਸੇ ਪੂਰਾ ਧਿਆਨ ਦੇਣਾ ਚਾਹੀਦਾ ਹੈ ਅਤੇ ਜੇ. ਬੀ. ਟੀ. ਟੀਚਰਾਂ ਨੂੰ ਕੰਮ ਦੇਣਾ ਚਾਹੀਦਾ ਹੈ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਸੜਕਾਂ ਦੇ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ। ਇਸ ਸਬੰਧ ਵਿਚ ਜਿਹੜਾ ਰੁਪਿਆ ਰਖਿਆ ਗਿਆ ਹੈ, ਉਹ ਬਹੁਤ ਥੋੜ੍ਹਾ ਰਖਿਆ ਗਿਆ ਹੈ। ਕਈ ਵਾਰੀ ਚੀਫ਼ ਮਨਿਸਟਰ ਸਾਹਿਬ ਨੇ ਇਲਾਨ ਕੀਤਾ ਹੈ ਕਿ ਸਰਹੱਦੀ ਇਲਾਕਿਆਂ ਵਾਲਿਆਂ ਨੂੰ ਸਹੂਲਤਾਂ ਦਿਤੀਆਂ ਜਾਣਗੀਆਂ। ਡਿਪਟੀ ਸਪੀਕਰ ਸਾਹਿਬ, ਤੁਹਾਡਾ ਵੀ ਸਰਹੱਦੀ ਇਲਾਕਾ ਹੈ। ਪਰ ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਹਾਲੇ ਤਕ ਸਰਕਾਰ ਨੇ ਇਸ ਪਾਸੇ ਵਲ ਕੋਈ ਕਦਮ ਨਹੀਂ ਉਠਾਇਆ। ਕਾਲ ਅਟੈਨਸ਼ਨਾਂ ਰਾਹੀਂ ਵੀ ਇਸ ਗੱਲ ਵਲ ਸਰਕਾਰ ਦਾ ਧਿਆਨ ਦਿਵਾਇਆ ਗਿਆ ਹੈ ਅਤੇ ਚੀਫ਼ ਮਨਿਸਟਰ ਸਾਹਿਬ ਨੂੰ ਉਨ੍ਹਾਂ ਦੇ ਦੌਰੇ ਦੇ ਸਮੇਂ ਵੀ ਇਸ ਸਬੰਧੀ ਯਾਦ ਕਰਾਇਆ ਗਿਆ ਸੀ। ਚੀਫ਼ ਮਨਿਸਟਰ ਸਾਹਿਬ ਨੇ ਕਈ ਵਾਰੀ ਇਲਾਨ ਵੀ ਕੀਤਾ ਹੈ। ਇਸ ਲਈ ਜੇ ਇਲਾਨ ਕੀਤਾ ਜਾਵੇ ਤਾਂ ਉਹ ਵਾਇਦਾ ਪੂਰਾ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਬੰਦਿਆਂ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਪੰਜਾਬ ਦੇ ਜ਼ਿਲ੍ਹਾ ਗੁਰਦਾਸਪੁਰ, ਜ਼ਿਲ੍ਹਾ ਅੰਮ੍ਰਿਤਸਰ ਅਤੇ ਫਿਰੋਜ਼ਪੁਰ ਦੇ ਇਲਾਕਿਆਂ ਦੇ ਬੰਦਿਆਂ ਨੂੰ ਲੋੜੀਂਦੀਆਂ

[ਕਾਮਰੇਡ ਦਰਸ਼ਨ ਸਿੰਘ ਝਬਾਲ]
ਸਹੂਲਤਾਂ ਦੇਣੀਆਂ ਚਾਹੀਦੀਆਂ ਹਨ, ਜੋ ਕਿ ਹੁਣ ਨਹੀਂ ਦਿੱਤੀਆਂ ਜਾ ਰਹੀਆਂ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਹਰੀਜਨਾਂ ਦੀ ਭਲਾਈ ਦੇ ਖਰਚੇ ਸਬੰਧੀ ਅਰਜ਼ ਕਰਦਾ ਹਾਂ । ਵੀਹ ਸਾਲ ਕਾਂਗਰਸ ਦੀ ਸਰਕਾਰ ਵੀ ਰਹੀ ਪਰ ਇਨ੍ਹਾਂ ਦੇ ਆਪਣੇ ਰਾਜ ਵਿਚ ਹਰੀਜਨਾਂ ਦੀ ਭਲਾਈ ਲਈ ਕੋਈ ਕੰਮ ਨਹੀਂ ਹੋਇਆ । ਹੁਣ ਖੁਸ਼ੀ ਦੀ ਗਲ ਹੈ ਕਿ ਕਾਂਗਰਸੀ ਬੈਂਚਾਂ ਵਲੋਂ ਵੀ ਇਸ ਬਾਰੇ ਕਿਹਾ ਜਾ ਰਿਹਾ ਹੈ ਕਿ ਹਰੀਜਨਾਂ ਦੀ ਭਲਾਈ ਲਈ ਕੰਮ ਹੋਣਾ ਚਾਹੀਦਾ ਹੈ । ਪਰ ਇਨ੍ਹਾਂ ਨੇ ਆਪਣੇ ਰਾਜ ਵਿਚ ਤਾਂ ਕੁਝ ਨਹੀਂ ਕੀਤਾ । ਇਹ ਅਕਾਲੀ-ਜਨਸੰਘ ਸਰਕਾਰ ਨੇ ਵੀ ਕੁਝ ਨਹੀਂ ਕੀਤਾ । ਇਨ੍ਹਾਂ ਦੇ ਬਜਟ ਤੋਂ ਅਤੇ ਕਾਨੂੰਨ ਤੋਂ ਨਜ਼ਰ ਆਉਂਦਾ ਹੈ ਕਿ ਜ਼ਮੀਨਾਂ ਤੋਂ ਜਿਥੇ ਕਿ ਜ਼ਿਆਦਾ ਹਰੀਜਨ ਹਨ ਉਥੇ ਉਨ੍ਹਾਂ ਨੂੰ ਉਜਾੜਿਆ ਜਾ ਰਿਹਾ ਹੈ । ਦਰਿਆ ਸਤਲੁਜ ਅਤੇ ਦਰਿਆ ਰਾਵੀ ਦੇ ਕੰਢਿਆਂ ਤੋਂ ਉਨ੍ਹਾਂ ਨੂੰ ਉਜਾੜਿਆ ਜਾ ਰਿਹਾ ਹੈ । ਸਰਦਾਰ ਆਤਮਾ ਸਿੰਘ ਨੂੰ ਪਤਾ ਹੈ ਕਿ 1962 ਦੀਆਂ ਗਿਰਦਾਵਰੀਆਂ ਦਿਖਾ ਕੇ ਉਨ੍ਹਾਂ ਨੂੰ ਕੈਂਸਲ ਕੀਤਾ ਜਾ ਰਿਹਾ ਹੈ ਅਤੇ ਜ਼ਮੀਨ ਤੇ ਨਵੇ ਸਿਰਿਉਂ ਕਬਜ਼ਾ ਕਰ ਲਿਆ ਹੈ । ਪਹਿਲਾਂ ਉਨ੍ਹਾਂ ਨੂੰ ਬੇ-ਦਖਲ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ । ਇਹ ਪਛੜੀਆਂ ਜਾਤੀਆਂ ਦੇ ਉਨਤੀ ਦੇ ਕੰਮ ਨਹੀਂ ਹੋ ਰਹੇ । ਇਹ ਤਾਂ ਇਨ੍ਹਾਂ ਲੋਕਾਂ ਨੂੰ ਪਿਛੇ ਪਾਉਣ ਦਾ ਕੰਮ ਹੋ ਰਿਹਾ ਹੈ । ਇਹ ਜੋ ਸਰਕਾਰ ਵਲੋਂ ਇਲਾਨ ਕੀਤਾ ਜਾਂਦਾ ਹੈ ਕਿ ਉਨ੍ਹਾਂ ਨੂੰ ਸਹੂਲਤਾਂ ਦਿੱਤੀਆਂ ਜਾਣਗੀਆਂ ਉਨ੍ਹਾਂ ਦਾ ਅਸਲੀ ਮਾਨ੍ਹਿਆਂ ਵਿਚ ਕੋਈ ਅਸਰ ਨਹੀਂ । ਇਹ ਜਿਹੜੀਆਂ ਥੋੜੀਆਂ ਬਹੁਤੀਆਂ ਧਰਮਸਾਲਾਂ ਬਣਾਈਆਂ ਜਾ ਰਹੀਆਂ ਹਨ । ਇਹ ਕੋਈ ਐਨਾ ਖਾਸ ਮਸਲਾ ਨਹੀਂ । (ਘੰਟੀ) ਮੈਂ ਕੋਈ ਇਸ ਦੀ ਵਿਰੋਧਤਾ ਵੀ ਨਹੀਂ ਕਰਦਾ । ਮੈਂ ਤਾਂ ਇਹ ਅਰਜ਼ ਕਰਦਾ ਹਾਂ ਕਿ ਇਨ੍ਹਾਂ ਪਛੜੀਆਂ ਸ਼੍ਰੇਣੀਆਂ ਅਤੇ ਹਰੀਜਨਾਂ ਦੀ ਉਨਤੀ ਲਈ ਕੋਈ ਬੁਨਿਆਦੀ ਕੰਮ ਕਰਨੇ ਚਾਹੀਦੇ ਹਨ, ਜਿਨ੍ਹਾਂ ਨਾਲ ਇਨ੍ਹਾਂ ਦਾ ਕੋਈ ਫਾਇਦਾ ਹੋਵੇ । ਲੋਕ ਤਾਂ ਸਾਨੂੰ ਕਹਿੰਦੇ ਹਨ ਕਿ ਵੋਟਾਂ ਵੇਲੇ ਤਾਂ ਇਹ ਲੋਕ ਕਹਿੰਦੇ ਸਨ ਕਿ ਇਹ ਸਾਡੀ ਤਰੱਕੀ ਕਰਨ ਵਿਚ ਸਾਡੀ ਮਦਦ ਕਰਨਗੇ । ਹੁਣ ਪਰ ਇਹ ਕੁਝ ਵੀ ਨਹੀਂ ਕਰਦੇ ।

ਇਹ ਜਿਹੜਾ ਪੈਸੇਂਜਰ ਟੈਕਸ ਲਗਾ ਦਿਤਾ ਹੈ । ਇਸ ਤੇ ਲੋਕ ਗਾਲ੍ਹਾਂ ਕਢਦੇ ਹਨ । ਇਕ ਵੇਰੀ ਮੈਂ ਬਸ ਵਿਚ ਜਾ ਰਿਹਾ ਸੀ । ਤਾਂ ਇਕ ਬੀਬੀ ਬਸ ਵਿਚ ਬੈਠੀ ਕੰਡਕਟਰ ਨਾਲ ਲੜ ਰਹੀ ਸੀ ਕਿ ਕੁਝ ਦਿਨ ਹੋਏ ਤਾਂ ਉਹਨੇ ਟਿਕਟ ਦੇ ਘਟ ਪੈਸੇ ਦਿਤੇ ਸਨ ਪਰ ਉਸ ਦਿਨ ਟਿਕਟ ਦੇ ਪੈਸੇ ਕਿਉਂ ਉਸ ਕੋਲੋਂ ਜ਼ਿਆਦਾ ਲਿਤੇ ਜਾ ਰਹੇ ਹਨ । ਜਦੋਂ ਕੰਡਕਟਰ ਨੇ ਕਿਹਾ ਕਿ ਹੁਣ ਪੈਸੈਂਜਰ ਟੈਕਸ ਲਗਾ ਦਿਤਾ ਗਿਆ ਹੈ ਤਾਂ ਉਹ ਬੀਬੀ ਬੋਲੀ ਕਿ ਵੋਟਾਂ ਵੇਲੇ ਤਾਂ ਇਹ ਲੋਕ ਕੁਝ ਹੋਰ ਕਹਿੰਦੇ ਸਨ ਅਤੇ ਹੁਣ ਜਦ ਇਹ ਮਨਿਸਟਰ ਬਣ ਗਏ ਹਨ ਤਾਂ ਸਾਡੇ ਤੇ ਟੈਕਸ ਲਗਾਉਣ ਲਗ ਗਏ ਹਨ । ਜਦੋਂ ਕੋਈ ਪਾਰਟੀ ਆਪੋਜ਼ੀਸ਼ਨ ਵਿਚ ਹੁੰਦੀ ਹੈ ਉਦੋਂ ਤਾਂ ਲੋਕਾਂ ਦੇ ਭਲੇ ਦੀਆਂ ਗਲਾਂ ਕਰਦੀ ਹੈ ਪਰ ਜਦੋਂ ਉਹੀ ਪਾਰਟੀ ਰੂਲਿੰਗ ਪਾਰਟੀ ਬਣ ਜਾਂਦੀ ਹੈ ਉਦੋਂ ਉਹੀ ਪਾਰਟੀ ਲੋਕਾਂ ਤੇ ਟੈਕਸ ਲਗਾਉਣ ਦੇ ਯਤਨ ਕਰਦੀ ਹੈ । ਇਹ ਜਿਹੜੀ ਅਕਾਲੀ ਜਨਸੰਘ ਪਾਰਟੀ ਦੀ ਸਰਕਾਰ ਹੈ, ਇਹ ਤਾਂ ਖਾਸ ਤੌਰ ਤੇ, ਵੋਟਾਂ ਵੇਲੇ ਇਨ੍ਹਾਂ ਨੇ ਜੋ ਵਾਇਦੇ ਲੋਕਾਂ ਨਾਲ ਕੀਤੇ ਸਨ, ਉਹ ਹੁਣ ਪੂਰੇ ਨਹੀਂ ਕਰ ਰਹੀ । ਮੌਜੂਦਾ ਸਰਕਾਰ ਦੇ ਸਰਦਾਰ ਬਾਸੀ ਸਾਹਿਬ ਦੇ ਮਹਿਕਮੇ ਅੰਦਰ ਇਤਨੀ ਕੁਰੱਪਸ਼ਨ ਹੋ ਰਹੀ ਹੈ, ਕਿ ਸਰਦਾਰ ਬਾਸੀ ਸਾਹਿਬ ਨੂੰ ਇਸ ਤਰਫ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ । ਇਸੇ

ਤਰ੍ਹਾਂ ਸਰਦਾਰ ਆਤਮਾ ਸਿੰਘ, ਮਾਲ ਮੰਤਰੀ ਨੂੰ ਵੀ ਮੈਂ ਬੇਨਤੀ ਕਰਾਂਗਾ ਕਿ ਉਹ ਆਪਣੇ ਮਹਿਕਮਿਆਂ ਵਲ ਧਿਆਨ ਦੇਣ ਦੀ ਕਿਰਪਾ ਕਰਨ ।

**ਸ਼੍ਰੀ ਡਿਪਟੀ ਸਪੀਕਰ :** ਹੁਣ ਤੁਸੀਂ ਆਪਣੀ ਸੀਟ ਲਵੋ । (Please resume your seat now.)

**ਬਾਵਾ ਹਰਨਾਮ ਸਿੰਘ** (ਕਪੂਰਥਲਾ) : ਡਿਪਟੀ ਸਪੀਕਰ ਸਾਹਿਬ, ਮੈਂ ਡਿਮਾਂਡ ਨੰਬਰ 7,2 ਅਤੇ 6 ਤੇ ਬੋਲ ਰਿਹਾ ਹਾਂ । ਡਿਮਾਂਡ ਨੰਬਰ 7 ਵਿਚ 41 ਲੱਖ ਰੁਪਏ ਦੀ ਮੰਗ ਕੀਤੀ ਗਈ ਹੈ, ਡਿਮਾਂਡ ਨੰਬਰ 2 ਵਿਚ 50 ਲੱਖ ਰੁਪਏ ਦੀ ਡਿਮਾਂਡ ਕੀਤੀ ਗਈ ਹੈ ਅਤੇ ਡਿਮਾਂਡ ਨੰਬਰ 6 ਵਿਚ 2.35 ਲੱਖ ਰੁਪਏ ਦੀ ਡਿਮਾਂਡ ਕੀਤੀ ਗਈ ਹੈ । ਗੁਰੂ ਨਾਨਕ ਯੂਨੀਵਰਸਟੀ ਅਤੇ ਗੁਰੂ ਨਾਨਕ ਸੈਂਟੀਨਰੀ ਜਿਹੜੀ 500 ਸਾਲਾ ਮਨਾਈ ਜਾ ਰਹੀ ਹੈ, ਇਹ ਇਸ ਸਾਲ ਬਹੁਤ ਵਡਾ ਉਦਮ ਹੈ । ਗੁਰੂ ਨਾਨਕ ਦੇਵ ਜੀ ਦਾ ਮਿਸ਼ਨ ਬਹੁਤ ਮਹਾਨ ਸੀ । ਗੁਰੂ ਨਾਨਕ ਯੂਨੀਵਰਸਟੀ ਵਿਚ ਜੇ ਤਾਂ ਤਾਲੀਮ ਨੇ ਉਸੇ ਤਰ੍ਹਾਂ ਹੀ ਚਲਣਾ ਹੈ ਜਿਸ ਤਰ੍ਹਾਂ ਕਿ ਬਾਕੀ ਦੀਆਂ ਯੂਨੀਵਰਸਟੀਆਂ ਵਿਚ ਚਲ ਰਹੀ ਹੈ ਤਾਂ ਇਸ ਯੂਨੀਵਰਸਟੀ ਅਤੇ ਹੋਰ ਯੂਨੀਵਰਸਟੀਆਂ ਵਿਚ ਕੋਈ ਫਰਕ ਨਹੀਂ ਹੋਏਗਾ । ਇਹ ਜਿਹੜੀ 500 ਸਾਲਾ ਸੈਂਟੀਨਰੀ ਮਨਾਈ ਜਾ ਰਹੀ ਹੈ, ਇਸ ਦਾ ਤਾਂ ਹੀ ਚੰਗਾ ਪਰਭਾਵ ਹੋਏਗਾ ਜੇ ਗੁਰੂ ਨਾਨਕ ਦੇਵ ਜੀ ਦੀ ਤਾਲੀਮ ਲੋਕਾਂ ਨੂੰ ਦੇਣ ਵਲ ਕੋਈ ਕਦਮ ਉਠਾਇਆ ਜਾਵੇ । ਗੁਰੂ ਨਾਨਕ ਦੇਵ ਜੀ ਦਾ ਜਿਹੜਾ ਰਿਲੀਜਨ ਸੀ, ਫੇਥ ਸੀ, ਇਹ ਬੜਾ ਲੇਟੈਸਟ ਫੇਥ ਸੀ ਇਨ੍ਹਾਂ ਦਾ ਮਜ਼ਬ, ਧਰਮ ਅਤੇ ਗੁਰੂ ਬਾਣੀ ਬੜੇ ਲੇਟੈਸਟ ਹਨ :

"ਸੁਣਿਆ ਮੰਨਿਆ ਮਨ ਕੀਤਾ ਭਾਉ,
ਅੰਤਰ ਗਤ ਤੀਰਥ ਮਲ ਨ੍ਹਾਉ"

ਇਨ੍ਹਾਂ ਦਾ ਸਾਰਾ ਜਿਤਨਾ ਪਰਚਾਰ ਹੈ ਉਹ ਸਾਰਾ ਕਰੈਕਟਰ ਉਤੇ ਹੈ । ਇਹ ਠੀਕ ਹੈ ਕਿ ਪਵਿਤਰ ਸਥਾਨਾਂ ਲਈ ਸੜਕਾਂ, ਡਰੇਨੇਜ ਅਤੇ ਬਿਜਲੀ ਆਦਿ ਦਾ ਚੰਗਾ ਪਰਬੰਧ ਹੋਣਾ ਚਾਹੀਦਾ ਹੈ । ਇਹ ਸਭ ਠੀਕ ਹੈ । ਪਰ ਇਹ ਜਿਹੜੀ ਯੂਨੀਵਰਸਟੀ ਉਤੇ 5 ਕਰੋੜ ਰੁਪਏ ਦਾ ਖਰਚ ਹੋ ਰਿਹਾ ਹੈ, ਇਥੇ ਗੁਰੂ ਨਾਨਕ ਦੇਵ ਜੀ ਦੀ ਗੁਰ ਬਾਣੀ ਦਾ ਅਮਲੀ ਤੌਰ ਤੇ ਪਰਚਾਰ ਹੋਣਾ ਚਾਹੀਦਾ ਹੈ । ਇਨ੍ਹਾਂ ਦੇ ਕਰੈਕਟਰ ਸਬੰਧੀ ਲੋਕਾਂ ਨੂੰ ਦਸਣਾ ਚਾਹੀਦਾ ਹੈ । ਜਿੰਨੇ ਵੀ ਮਠ ਹਨ ਜਿਵੇਂ ਕਿ ਸਵਾਮੀ ਵਿਵੇਕਾ ਨੰਦ ਵਲੋਂ ਬੜੀਆਂ ਬੜੀਆ ਪੁਸਤਕਾਂ ਨਿਕਲਦੀਆਂ ਹਨ ਕਰੈਕਟਰ ਉਤੇ । ਜਿੰਨੇ ਵੀ ਉਨ੍ਹਾਂ ਦੇ ਨਾਮ ਲੇਵਾ ਹਨ ਉਹ ਵੀ ਪਰਚਾਰ ਕਰਦੇ ਹਨ ਉਨ੍ਹਾਂ ਦੇ ਕਰੈਕਟਰ ਉਤੇ ਇਸੇ ਤਰ੍ਹਾਂ ਰਾਧਾ ਸਵਾਮੀ ਜੀ ਵਲੋਂ ਅਤੇ ਕਰਿਸ਼ਚਨਾਂ ਵਲੋਂ ਬਾਈਬਲ ਫਰੀ ਵੰਡੇ ਜਾਂਦੇ ਹਨ । ਇਸੇ ਤਰ੍ਹਾਂ ਹੋਰ ਵੀ ਕਈ ਮਠ ਨੇ ਜੋ ਕਿ ਪਰਚਾਰ ਕਰਦੇ ਹਨ । ਇਹ ਹੁਣ ਜਿਹੜੀ 500 ਸਾਲਾ ਸ਼ਤਾਬਦੀ ਮਨਾਈ ਜਾ ਰਹੀ ਹੈ, ਇਹ ਧਰਮ ਦਾ ਪਰਚਾਰ ਸਿਰਫ ਸਿਖਾਂ ਵਿਚ ਹੀ ਨਹੀਂ ਬਲਕਿ ਮੁਸਲਮਾਨਾਂ ਵਿਚ ਅਤੇ ਈਸਾਈਆਂ ਵਿਚ ਵੀ ਹੈ । ਇਸ ਲਈ ਗੁਰੂ ਨਾਨਕ ਦੇਵ ਜੀ ਦੀ ਜਿਹੜੀ ਬਾਣੀ ਹੈ, ਉਨ੍ਹਾਂ ਦੀ ਸਿਖਿਆ ਹੈ, ਇਸ ਦੀ ਮਾਰਫਤ ਇਨ੍ਹਾਂ ਦੇ ਕਰੈਕਟਰ ਦਾ ਪਰਚਾਰ ਹੋਣਾ ਚਾਹੀਦਾ ਹੈ । ਵੀਹ ਬਾਈ ਸਾਲ ਹੋ ਗਏ ਹਨ ਮੁਲਕ ਨੂੰ ਆਜ਼ਾਦ ਹੋਏ ਨੂੰ ਪਰ ਸਾਡੇ ਕੋਲ ਕਰੈਕਟਰ ਦਾ ਪਲਾਨ ਕੋਈ ਨਹੀਂ ਹੈ । ਇਸ 500 ਸਾਲ ਬਾਦ ਗੁਰੂ ਨਾਨਕ ਦੇਵ ਜੀ ਦੀ ਸ਼ਤਾਬਦੀ ਆਈ । ਇਸ ਦੇ ਵਿਚ ਸਾਰੇ ਹਿੰਦੁਸਤਾਨ ਵਿਚ ਕਰੈਕਟਰ ਦਾ

[ਬਾਵਾ ਹਰਨਾਮ ਸਿੰਘ]

ਪਰਚਾਰ ਹੋਣਾ ਚਾਹੀਦਾ ਸੀ। ਇਹ ਵੀ ਠੀਕ ਹੈ ਕਿ ਇਨ੍ਹਾਂ ਸਥਾਨਾਂ ਉਤੇ ਇੱਟਾਂ, ਸੀਮੈਂਟ ਵੀ ਲਗਾਉਣਾ ਚਾਹੀਦਾ ਹੈ। ਯੂਨੀਵਰਸਟੀ ਉਤੇ ਪੰਜ ਦਸ ਕਰੋੜ ਰੁਪਿਆ ਖਰਚ ਆਉਣਾ ਚਾਹੀਦਾ ਹੈ। ਲੇਕਿਨ ਜਿਹੜੀ ਕਮੀ ਹੈ, ਮਹਾਤਮਾਂ ਗਾਂਧੀ ਸਵਰਗਵਾਸ ਹੋਣ ਤੋਂ ਬਾਦ, ਜਿਸ ਤਰ੍ਹਾਂ ਪਹਿਲਾਂ ਕਰੈਕਟਰ ਚਲ ਰਿਹਾ ਸੀ ਉਸੇ ਤਰ੍ਹਾਂ ਹੀ ਸਗੋਂ ਉਸ ਤੋਂ ਵੀ ਖਰਾਬ, ਹੁਣ ਕਰੈਕਟਰ ਚਲ ਰਿਹਾ ਹੈ। ਬੜੇ ਬੜੇ ਰਾਵਨ ਪੈਦਾ ਹੋ ਗਏ ਹਨ। ਕੁਰਪਸ਼ਨ ਬਹੁਤ ਜ਼ਿਆਦਾ ਹੈ। ਸਮਗਲਿੰਗ ਬਹੁਤ ਜ਼ਿਆਦਾ ਹੈ। ਜਿਹੜੇ ਲੋਕ ਕਰੈਕਟਰ ਵਾਲੇ ਹਨ, ਉਨ੍ਹਾਂ ਨੂੰ ਅਜ ਕਲ ਕੋਈ ਐਨਕਰੈਜਮੈਂਟ ਨਹੀਂ ਹੈ ਜਿਹੜੇ ਬਦਮਾਸ਼ੀ ਦੇ ਅੱਡੇ ਬਣੇ ਹੋਏ ਹਨ, ਉਹ ਮਜ਼ਬੂਤ ਹੋ ਰਹੇ ਹਨ। ਇਨ੍ਹਾਂ ਨੂੰ ਖ਼ਤਮ ਕਰਨ ਵਾਲਾ ਕੋਈ ਨਹੀਂ ਹੈ। ਇਹ ਜਿਹੜੇ ਵਡੇ ਵਡੇ ਖਰਚ ਹੁੰਦੇ ਹਨ, ਇਹ ਜ਼ਿਆਦਾ ਤਰ ਠੇਕੇਦਾਰ ਹੀ ਛਕ ਛਕਾ ਜਾਂਦੇ ਹਨ। ਲੇਕਿਨ ਜਿਹੜਾ ਗੁਰੂ ਨਾਨਕ ਦੇਵ ਜੀ ਦਾ ਮਿਸ਼ਨ ਹੈ, ਉਸ ਦਾ ਪਰਚਾਰ ਛੋਟੇ ਬਚਿਆਂ ਦੀ ਜਿਹੜੀ ਪਨੀਰੀ ਹੈ ਉਥੋਂ ਚਲਣਾ ਚਾਹੀਦਾ ਹੈ ਤਾਂ ਕਿ ਸਾਰੇ ਹਿੰਦੁਸਤਾਨ ਵਿਚ ਇਹ ਪਰਚਾਰ ਫੈਲ ਜਾਵੇ।

ਅਸੀਂ ਸਾਰੇ ਹਿੰਦੂ, ਸਿੱਖ, ਮੁਸਲਮਾਨ, ਸਭ ਇਕ ਹਾਂ। ਆਪਣੇ ਆਪਣੇ ਗਰੰਥਾਂ ਦਾ ਬਹੁਤ ਜ਼ਿਆਦਾ ਨਾਮ ਲੇਵਾ ਹਾਂ, ਉਨ੍ਹਾਂ ਦਾ ਨਾਮ ਜਪਦੇ ਹਾਂ, ਉਨ੍ਹਾਂ ਦਾ ਨਾਮ ਲੈ ਕੇ ਅੰਨ ਪਾਣੀ ਛਕਦੇ ਹਾਂ, ਉਨ੍ਹਾਂ ਦੇ ਅਸੂਲਾਂ ਤੇ ਚੱਲਦੇ ਹਾਂ। ਮਹਾਤਮਾ ਗਾਂਧੀ ਜੀ ਨੇ ਜੋ ਮਤ ਚਲਾਏ, ਉਨ੍ਹਾਂ ਦੇ ਅਸੂਲਾਂ ਤੋਂ ਸਿੱਖਿਆ ਲੈ ਕੇ ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਜਨਮ ਸ਼ਤਾਬਦੀ ਤੋਂ ਵੀ ਸਾਨੂੰ ਸਿੱਖਿਆ ਲੈਣੀ ਚਾਹੀਦੀ ਹੈ ਅਤੇ ਗੁਰੂ ਜੀ ਦੇ ਅਸੂਲਾਂ ਅਤੇ ਉਨ੍ਹਾਂ ਦੇ ਸਿੱਖਿਆ ਤੇ ਚੱਲਣਾ ਚਾਹੀਦਾ ਹੈ। ਰਸਮੀ ਤੌਰ ਤੇ ਅਸੀਂ ਗੁਰੂ ਗਰੰਥ ਸਾਹਿਬ ਦੀ ਇੱਜ਼ਤ ਕਰਦੇ ਹਾਂ, ਉਨ੍ਹਾਂ ਅੱਗੇ ਸਿਰ ਝੁਕਾਂਦੇ ਹਾਂ। ਲੇਕਿਨ ਉਸ ਦੇ ਅਰਥ ਕੱਢਕੇ ਉਨ੍ਹਾਂ ਤੇ ਅਮਲ ਕਰਨਾ ਚਾਹੀਦਾ ਹੈ। ਦਸਾਂ ਪਾਤਸ਼ਾਹੀਆਂ ਦੇ ਅਸੂਲਾਂ ਤੇ ਚੱਲਣਾ ਚਾਹੀਦਾ ਹੈ। ਇਸ ਸਾਲ ਇਨ੍ਹਾਂ ਦਾ ਸਾਰੀਆਂ ਥਾਵਾਂ ਤੇ ਪਰਚਾਰ ਹੋਣਾ ਚਾਹੀਦਾ ਸੀ। ਜਿਸ ਤਰ੍ਹਾਂ ਸੁਲਤਾਨਪੁਰ ਲੋਧੀ ਵਿਚ ਖਰਚ ਕਰਨਾ ਹੈ, ਇਸੇ ਤਰ੍ਹਾਂ ਸਾਰੀਆਂ ਥਾਵਾਂ ਤੇ ਖਰਚ ਹੋਣਾ ਚਾਹੀਦਾ ਹੈ। ਪਿੰਡਾਂ ਵਿਚ ਛੋਟੇ ਛੋਟੇ ਗੁਰਦਵਾਰਿਆਂ ਦਾ ਵੀ ਸੁਧਾਰ ਹੋਣਾ ਚਾਹੀਦਾ ਹੈ। ਗੁਰੂ ਮਹਾਰਾਜ ਜੀ ਦੇ ਮੱਤ ਦਾ ਪਰਚਾਰ ਹੋਣਾ ਚਾਹੀਦਾ ਹੈ ਰਾਗੀਆਂ, ਢਾਡੀਆਂ ਦੇ ਪਰਚਾਰ ਦਾ ਬਹੁਤ ਅਸਰ ਹੋ ਸਕਦਾ ਹੈ। ਸਰਕਾਰ ਨੂੰ ਕੁਝ ਵਜ਼ੀਫੇ ਉਨ੍ਹਾਂ ਨੂੰ ਦੇਣੇ ਚਾਹੀਦੇ ਹਨ। ਲੇਕਿਨ ਕਈ ਪੈਸਿਆਂ ਦੀ ਖਾਤਰ ਹੀ ਜਾਂਦੇ ਹਨ। ਇਹ ਰਾਗੀ, ਢਾਡੀ ਸਹੀ ਤੌਰ ਤੇ ਪਰਚਾਰ ਕਰ ਸਕਦੇ ਹਨ।

ਜਿਥੋਂ ਤੱਕ ਸਕੂਲਾਂ ਵਿਚ ਛੋਟੇ ਛੋਟੇ ਬੱਚਿਆਂ ਵਿਚ ਪਰਚਾਰ ਦੀ ਗੱਲ ਹੈ, ਉਥੇ ਤਾਂ ਇਹ ਪਰਚਾਰ ਹੈ ਹੀ ਨਹੀਂ। ਖਰਚ ਬਹੁਤ ਹੋ ਰਹੇ ਹਨ, ਫ਼ੈਸ਼ਨ ਪਰੱਸਤੀ ਬੜੀ ਚਲ ਰਹੀ ਹੈ। ਗਰੰਥਾਂ ਦਾ ਤਾਂ ਨਾਮ ਆਦਿ ਹੀ ਨਹੀਂ ਲਿਆ ਜਾਂਦਾ। ਗੀਤਾ ਦਾ ਵੀ ਨਾਮ ਨਹੀਂ ਰਿਹਾ। ਇਸ ਵਾਸਤੇ ਬੱਚਿਆਂ ਵਿਚ ਅੱਛੇ ਗੁਰੂਆਂ ਦੀਆਂ ਸਿਖਿਆਵਾਂ, ਅਸੂਲਾਂ ਅਤੇ ਕਰੈਕਟਰਜ਼ ਦੀਆਂ ਕਿਤਾਬਾਂ, ਲਿਟਰੇਚਰ ਆਦਿ ਛਾਪਕੇ ਵੰਡੀਆਂ ਜਾਣੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਨੂੰ ਇਸ ਕਿਸਮ ਦੀ ਪੜ੍ਹਾਈ ਵੀ ਦੇਣੀ ਚਾਹੀਦੀ ਹੈ। ਉਨ੍ਹਾਂ ਨੂੰ ਦੱਸਣਾ ਚਾਹੀਦਾ ਹੈ ਕਿ ਜਪੁਜੀ ਸਾਹਿਬ ਕੀ ਕਹਿੰਦਾ ਹੈ। ਅਤੇ ਸੁਖਮਨੀ ਸਾਹਿਬ ਕੀ ਕਹਿੰਦੀ ਹੈ। ਮੈਂ ਕਹਿੰਦਾ ਹਾਂ ਕਿ ਜਿੰਨਾ ਚਿਰ ਬੱਚਿਆਂ ਨੂੰ ਅਜਿਹੀ ਸਿਖਿਆ ਨਹੀਂ ਦਿਤੀ ਜਾਂਦੀ ਉਦੋਂ ਤੱਕ ਅਸੀਂ ਸਹੀ ਤੌਰ ਤੇ ਇਹ ਸ਼ਤਾਬਦੀ ਨਹੀਂ ਮਨਾ ਸਕਦੇ।

ਅਸੀਂ ਗੁਰੂ ਨਾਨਕ ਦੇਵ ਜੀ ਦੇ ਨਾਮ ਲੇਵਾ ਹਾਂ, ਉਨ੍ਹਾਂ ਦਾ ਨਾਮ ਲੈਂਦੇ ਹਾਂ। ਉਨ੍ਹਾਂ ਦੀ ਬਾਣੀ ਪੜ੍ਹਦੇ ਹਾਂ। ਪਰ ਸਕੂਲਾਂ ਅਤੇ ਕਾਲਜਾਂ ਵਿਚ ਅਸੀਂ ਦੇਖਦੇ ਹਾਂ ਕਿ ਹੜਤਾਲਾਂ ਹੋ ਰਹੀਆਂ ਹਨ। ਜੇ. ਬੀ. ਟੀ. ਦੇ 40 ਹਜ਼ਾਰ ਵਿਦਿਆਰਥੀ, ਇੰਜੀਨੀਅਰਜ਼ ਵਿਹਲੇ ਫਿਰ ਰਹੇ ਹਨ। ਹੜਤਾਲਾਂ ਦੀ ਮਾਰਫਤ ਉਹ ਸਰਕਾਰ ਕੋਲੋਂ ਮੰਗਾਂ ਮਨਵਾ ਰਹੇ ਹਨ। ਮੈਂ ਕਹਾਂਗਾ ਕਿ ਬੱਚਿਆਂ ਦੇ ਕਰੈਕਟਰ ਸੁਧਾਰਨ ਵਾਸਤੇ ਸਾਨੂੰ ਕੁਝ ਇਸ ਪਾਸੇ ਧਿਆਨ ਰੱਖਕੇ ਬੱਜਟ ਬਣਾਉਣਾ ਚਾਹੀਦਾ ਹੈ ਅਤੇ ਅਜਿਹੀ ਕਿਸਮ ਦੀਆਂ ਕਿਤਾਬਾਂ ਛਾਪਣੀਆਂ ਚਾਹੀਦੀਆਂ ਹਨ, ਜਿਨ੍ਹਾਂ ਤੋਂ ਬੱਚੇ ਕੁਝ ਸਿਖਿਆ ਲੈ ਸਕਣ। (ਘੰਟੀ)

ਡਰੇਨੇਜ਼ ਦੇ ਮੁਤੱਲਕ 2 ਕਰੋੜ 35 ਲੱਖ ਰੁਪਿਆ ਮੰਗਿਆ ਗਿਆ ਹੈ। ਮੈਂ ਕਹਿੰਦਾ ਹਾਂ ਕਿ ਜਿਥੇ ਹੋਰ ਥਾਵਾਂ ਦਾ ਖਿਆਲ ਰੱਖਿਆ ਜਾਂਦਾ ਹੈ, ਉਥੇ ਕਪੂਰਥਲੇ ਦੀ ਵੇਂਈ ਨਦੀ ਦਾ ਵੀ ਖਿਆਲ ਰੱਖਣਾ ਚਾਹੀਦਾ ਹੈ, ਉਥੋਂ ਵਾਸਤੇ ਕੁਝ ਨਹੀਂ ਕੀਤਾ ਗਿਆ। ਸਾਡੇ (ਘੰਟੀ) ਬਿਜਲੀ ਬੰਦ ਹੀ ਰਹਿੰਦੀ ਹੈ। ਵੇਂਈ ਨਦੀ ਵਿਚੋਂ ਪਾਣੀ ਕੱਢਕੇ, ਕੋਈ ਐਸੀ ਸਕੀਮ ਬਣਾ ਕੇ ਪਾਣੀ ਫਸਲਾਂ ਤੱਕ ਪੰਹੁਚਾਇਆ ਜਾ ਸਕਦਾ ਹੈ ਤਾਂਕਿ ਲੋਕਾਂ ਦਾ ਕੁਝ ਫਾਇਦਾ ਹੋ ਸਕੇ।

**Mr. Deputy Speaker :** Please take your seat.

**Bawa Harnam Singh :** Thank you, Sir.

**ਸ੍ਰੀ ਗਿਆਨ ਚੰਦ ਖਰਬੰਦਾ (ਅੰਮ੍ਰਿਤਸਰ, ਪੂਰਬ) :** ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧਿਆਨ ਉਸ ਪਾਸੇ ਵੱਲ ਦਿਵਾਉਂਦਾ ਹਾਂ ਜਿਥੇ ਕਿ ਸਾਡੀ ਰੂਲਿੰਗ ਪਾਰਟੀ ਦਾ ਹੈਡਕੁਆਰਟਰ ਹੈ ਔਰ ਉਥੇ ਅੱਜ ਤੋਂ ਨਹੀਂ ਬਲਕਿ 20 ਤਰੀਕ ਤੋਂ ਉਥੇ ਬਿਜਲੀ ਫੇਲ੍ਹ ਹੈ। ਦੋ ਦਿਨ ਆਉਂਦੀ ਹੈ ਅਤੇ ਫਿਰ ਬੰਦ ਹੋ ਜਾਂਦੀ ਹੈ। ਪਹਿਲਾਂ 72 ਘੰਟੇ ਪਾਣੀ ਬੰਦ ਰਿਹਾ। ਸਨਅਤੀ ਅਦਾਰਿਆਂ ਦਾ ਕਾਰੋਬਾਰ ਬੰਦ ਹੈ। ਇਸ ਦੀ ਕੋਈ ਪਰਵਾਹ ਨਹੀਂ ਕੀਤੀ ਜਾਂਦੀ। ਹਜ਼ਾਰਾਂ ਮਜ਼ਦੂਰ ਬੇਕਾਰ ਬੈਠੇ ਹਨ। ਸਨਅਤੀ ਵਿਉਪਾਰੀ ਤੰਗ ਹਨ, ਉਨ੍ਹਾਂ ਦੇ ਬੱਚੇ ਨਹੀਂ ਪੜ੍ਹ ਸਕਦੇ ਮੈਂ ਅੰਮ੍ਰਿਤਸਰ ਤੋਂ ਆਇਆ ਹਾਂ ਉਥੇ ਮੇਰੇ ਮਹੱਲੇ ਵਿਚ ਹੀ ਕੱਲ੍ਹ ਔਰ ਪਰਸੋਂ ਤੋਂ ਲਾਈਟ ਬੰਦ ਹੈ। ਪਤਾ ਨਹੀਂ ਕੀ ਐਨੀ ਐਮਰਜੈਂਸੀ ਆ ਗਈ ਹੈ। ਕਿਸੇ ਵਜ਼ੀਰ ਨੂੰ ਜਾਂ ਗੌਰਮਿੰਟ ਦੇ ਅਫਸਰ ਨੂੰ ਇਹ ਹਿੰਮਤ ਨਹੀਂ ਕਿ ਉਹ ਇਸ ਸੂਰਤੇ ਹਾਲ ਵਿਚ ਬਿਆਨ ਦੇ ਕੇ ਇਸ ਬਾਰੇ ਰੌਸ਼ਨੀ ਪਾਵੇ ਅਤੇ ਇਸ ਪ੍ਰਬੰਧ ਨੂੰ ਠੀਕ ਕੀਤਾ ਜਾਵੇ। ਗਵਰਨਰ ਸਾਹਿਬ ਅੰਮ੍ਰਿਤਸਰ ਗਏ। ਬਿਜਲੀ ਦਾ ਬੜਾ ਇੰਤਜ਼ਾਮ ਕੀਤਾ ਗਿਆ ਲੇਕਿਨ ਫਿਰ ਵੀ 2 ਵੇਰ ਬਿਜਲੀ ਫੇਲ੍ਹ ਹੋ ਗਈ। 50% ਮਿਉਨਸੀਪਲ ਪਾਵਰ ਹਾਊਸ ਵਾਲੇ ਬਿਜਲੀ ਸਾੜ ਦਿੰਦੇ ਹਨ। (ਵਿਘਨ) ਐਨਾ ਸੁਤੇਲੀ ਮਾਂ ਵਾਲਾ ਸਲੂਕ ਅੰਮ੍ਰਿਤਸਰ ਨਾਲ ਕੀਤਾ ਜਾ ਰਿਹਾ ਹੈ। ਪਤਾ ਨਹੀਂ ਇਨ੍ਹਾਂ ਦੀ ਮਿਹਰ ਦੀ ਨਜ਼ਰ ਕਦੋਂ ਉਥੇ ਪਵੇਗੀ ? ਲਾਈਨ ਸੁਪਰਡੈਂਟ ਆਪਣੀ ਮਰਜ਼ੀ ਨਾਲ ਜਿਸਨੂੰ ਮਰਜ਼ੀ ਹੈ ਬਿਜਲੀ ਦੇਈ ਜਾਣ, ਭਾਵ ਕਿ ਉਹ ਆਪਣੀ ਮਨ ਮਰਜ਼ੀ ਹੀ ਕਰਦੇ ਹਨ। ਅੰਮ੍ਰਿਤਸਰ ਵਿਚ ਪਾਣੀ ਦੀ ਸਪਲਾਈ ਬਾਰੇ ਪਬਲਿਕ ਹੈਲਥ ਮਹਿਕਮੇ ਨੂੰ ਧਿਆਨ ਦੇਣਾ ਚਾਹੀਦਾ ਹੈ।

(ਇਸ ਸਮੇਂ ਸਭਾਪਤੀ ਨਾਮਾਵਲੀ ਦੇ ਇਕ ਮੈਂਬਰ, ਸਰਦਾਰ ਜਸਪਾਲ ਸਿੰਘ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਅੰਮ੍ਰਿਤਸਰ ਸ਼ਹਿਰ ਇਕ ਸਰਹੱਦੀ ਜ਼ਿਲ੍ਹਾ ਹੈ। ਉਥੇ ਵਾਟਰ ਵਰਕਸ ਦਾ ਇੰਤਜ਼ਾਮ

[ਸ਼੍ਰੀ ਗਿਆਨ ਚੰਦ ਖਰਬੰਦਾ]

ਨਹੀਂ, ਬਿਜਲੀ ਜਿਸ ਤਰ੍ਹਾਂ ਹੁਣ ਫੇਲ੍ਹ ਹੋਈ ਹੈ ਅਤੇ ਹੁੰਦੀ ਹੈ ਇਸ ਤਰ੍ਹਾਂ ਫਿਰ ਵੀ ਹੋ ਸਕਦੀ ਹੈ। ਇਸ ਲਈ ਉਥੇ ਇਸ ਬਾਰੇ ਅੱਛਾ ਪ੍ਰਬੰਧ ਹੋਣਾ ਚਾਹੀਦਾ ਹੈ। ਪਿਛਲੇ ਦਿਨਾਂ ਵਿਚ ਸਾਡੇ ਵਜ਼ੀਰਾਂ ਨੇ ਐਲਾਨ ਕੀਤਾ ਸੀ ਕਿ ਸਰਹੱਦੀ ਜ਼ਿਲ੍ਹਿਆਂ ਨੂੰ ਸਹੂਲਤਾਂ ਦਿਤੀਆਂ ਜਾਣਗੀਆਂ। ਲੇਕਿਨ ਅਸੀਂ ਦੇਖਦੇ ਹਾਂ ਇਕ ਪਾਸੇ ਤਾਂ ਇਹ ਐਲਾਨ ਕਰਦੇ ਹਨ ਪਰ ਦੂਸਰੇ ਪਾਸੇ ਬਿਜਲੀ ਅੱਛੀ ਤਰ੍ਹਾਂ ਨਹੀਂ ਮਿਲਦੀ, ਸੇਲਜ਼ ਟੈਕਸ ਬਾਰੇ ਕਿਹਾ ਜਾਂਦਾ ਹੈ। ਇਸ ਤੋਂ ਕੋਈ ਛੋਟ ਨਹੀਂ ਦਿਤੀ ਜਾਂਦੀ ਹੈ। ਸਨਅਤੀ ਕਰਜ਼ੇ ਜੋ ਦਿਤੇ ਗਏ ਹਨ, ਲੋਕਾਂ ਵੱਲੋਂ ਦਰਖਾਸਤਾਂ ਆਈਆਂ ਹਨ ਕਿ ਉਸ ਦੇ ਬਾਰੇ ਵਿਚ ਕੁਝ ਟਾਈਮ ਦਿਤਾ ਜਾਵੇ ਪਰ ਕੁਝ ਨਹੀਂ ਹੋਇਆ। ਉਨ੍ਹਾਂ ਵੱਲੋਂ ਦਰਖਾਸਤਾਂ ਆਈਆਂ ਹਨ ਕਿ ਇਸ ਦੀ ਰੀਕਵਰੀ ਹੋਰ ਪਿਛੇ ਪਾ ਦਿਤੀ ਜਾਵੇ ਪਰ ਉਨ੍ਹਾਂ ਨੂੰ ਜ਼ਿੰਦਾ ਰੱਖਣ ਵਾਸਤੇ ਇਕ ਸਾਲ ਵਾਸਤੇ ਵੀ ਸੁਣਵਾਈ ਨਹੀਂ ਹੋ ਰਹੀ।

ਡੀਮਾਂਡ ਨੰਬਰ 8 ਵਿਚ ਟਰਾਂਸਪੋਰਟ ਦਾ ਜ਼ਿਕਰ ਕੀਤਾ ਗਿਆ ਹੈ। ਮੈਂ ਕਹਿੰਦਾ ਹਾਂ ਕਿ ਅੰਮ੍ਰਿਤਸਰ ਸ਼ਹਿਰ ਦੇ ਨਾਲ ਸੌਤੇਲੀ ਮਾਂ ਵਾਲਾ ਸਲੂਕ ਕੀਤਾ ਜਾ ਰਿਹਾ ਹੈ। 4 ਵਜੇ ਤੋਂ ਬਾਅਦ ਚੰਡੀਗੜ੍ਹ ਤੋਂ ਅੰਮ੍ਰਿਤਸਰ ਨੂੰ ਕੋਈ ਬੱਸ ਨਹੀਂ ਜਾਂਦੀ ਜਦ ਕਿ ਦਫ਼ਤਰ 5 ਵਜੇ ਬੰਦ ਹੁੰਦੇ ਹਨ। ਇਸ ਲਈ ਜਿਨ੍ਹਾਂ ਨੇ 5 ਵਜੇ ਛੁੱਟੀ ਕਰਕੇ ਜਾਣਾ ਹੁੰਦਾ ਹੈ, ਉਨ੍ਹਾਂ ਨੂੰ ਰਾਤ ਦੀ 1 ਵਜੇ ਵਾਲੀ ਟਰੇਨ ਤੇ ਜਾਣਾ ਪੈਂਦਾ ਹੈ। ਇਸ ਲਈ ਮੈਂ ਦਰਖਾਸਤ ਕਰਾਂਗਾ ਕਿ 5 ਵਜੇ ਤੋਂ ਬਾਅਦ ਕੋਈ ਬੱਸ ਚਲਾਈ ਜਾਣੀ ਚਾਹੀਦੀ ਹੈ। ਸੋ ਮੈਂ ਕਹਾਂਗਾ ਕਿ ਇਸ ਕਿਸਮ ਦਾ ਅੰਮ੍ਰਿਤਸਰ ਨਾਲ ਸਲੂਕ ਕੀਤਾ ਜਾ ਰਿਹਾ ਹੈ।

ਲੁਧਿਆਣੇ ਦੇ ਅੱਡੇ ਵਾਸਤੇ ਜਿਹੜੀ ਜਗ੍ਹਾ ਬਣਾਈ ਹੈ, ਤਾਂ ਉਥੋਂ ਜਿਸ ਵੇਲੇ ਅੰਮ੍ਰਿਤਸਰ ਨੂੰ ਜਾਣਾ ਹੋਵੇ ਤਾਂ ਅੱਡੇ ਤੇ ਆਉਣ ਜਾਣ ਵਾਸਤੇ 20–25 ਮਿੰਟ ਜ਼ਾਇਆ ਹੋ ਜਾਂਦੇ ਹਨ। ਚੰਡੀਗੜ੍ਹ ਤੋਂ ਅੰਮ੍ਰਿਤਸਰ ਸਰਵਿਸ ਵਾਸਤੇ ਸੜਕ ਨੂੰ ਚੌੜਾ ਕਰ ਦੇਣਾ ਚਾਹੀਦਾ ਹੈ। ਅੰਮ੍ਰਿਤਸਰ ਸ਼ਹਿਰ ਵਿਚੋਂ ਵੱਡੀਆਂ ਵੱਡੀਆਂ ਸਰਵਿਸਾਂ ਚਲਣੀਆਂ ਚਾਹੀਦੀਆਂ ਹਨ, ਜਿਵੇਂ ਕਿ ਆਨੰਦਪੁਰ ਸਾਹਿਬ ਲਈ ਜਿੱਥੇ ਕਿ ਕੋਈ ਸਿੱਧੀ ਬੱਸ ਨਹੀਂ ਜਾਂਦੀ ਅਤੇ ਟਰੇਨ ਨਹੀਂ ਜਾਂਦੀ। ਮੈਨੂੰ ਸਮਝ ਨਹੀਂ ਆਉਂਦੀ ਕਿ ਬਾਕੀ ਸ਼ਹਿਰਾਂ ਵਿਚ ਤਾਂ ਲੰਮੀਆਂ ਸਰਵਿਸਾਂ ਹੋ ਸਕਦੀਆਂ ਹਨ ਪਰ ਅੰਮ੍ਰਿਤਸਰ ਦਾ ਕੋਈ ਖਿਆਲ ਨਹੀਂ ਕੀਤਾ ਜਾਂਦਾ।

ਅੰਮ੍ਰਿਤਸਰ ਵਿਚ ਲੋਕਲ ਬੱਸਾਂ ਚਾਲੂ ਹਨ ਪਰ ਕਿਸੇ ਨੇ ਇਹ ਮਿਹਰਬਾਨੀ ਨਹੀਂ ਕੀਤੀ ਕਿ ਲੋਕਲ ਬੱਸਾਂ ਦੇ ਟਾਈਮ ਟੇਬਲ ਹੀ ਉਥੇ ਬੱਸ ਸਟੈਂਡ ਤੇ ਲਗਾ ਦਿਤੇ ਜਾਣ ਤਾਕਿ ਆਉਣ ਜਾਣ ਵਾਲੇ ਉਸ ਨੂੰ ਪੜ੍ਹ ਸਕਣ। ਪਰ ਮਹਿਕਮਾ ਐਨੀ ਮਿਹਰਬਾਨੀ ਵੀ ਕਰਨ ਨੂੰ ਤਿਆਰ ਨਹੀਂ ਹੈ।

ਇਕ ਹੋਰ ਪਰੇਸ਼ਾਨੀ ਹੈ ਜਿਹੜੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਟੂਰਿਸਟ ਜਿਹੜੇ ਆਉਂਦੇ ਹਨ, ਜਿਹੜੇ ਪੰਜਾਬੀ ਨਹੀਂ ਜਾਣਦੇ ਹੁੰਦੇ, ਉਨ੍ਹਾਂ ਨੂੰ ਬੜੀ ਮੁਸ਼ਕਲ ਪੇਸ਼ ਆਉਂਦੀ ਹੈ। ਇਸ ਵਾਸਤੇ ਮੈਂ ਕਹਾਂਗਾ ਕਿ ਪੰਜਾਬੀ ਦੇ ਨਾਲ ਨਾਲ ਬੱਸ ਅੱਡਿਆਂ ਤੇ ਰਾਸ਼ਟਰੀ ਭਾਸ਼ਾ ਵਿਚ ਵੀ ਟਾਈਮ ਟੇਬਲ ਹੋਣਾ ਚਾਹੀਦਾ ਹੈ ਤਾ ਕਿ ਟੂਰਿਸਟਾਂ ਨੂੰ ਕੁਝ ਸਹੂਲਤ ਹੋ ਜਾਵੇ। ਇਸ ਲਈ ਇਧਰ ਧਿਆਨ ਦੇਣ ਦੀ ਲੋੜ ਹੈ।

ਪੀ. ਡਬਲਿਊ. ਡੀ. ਦੇ ਮੁਤੱਲਕ ਕੁਝ ਕਹਿਣਾ ਚਾਹੁੰਦਾ ਹਾਂ । ਜੀ.ਟੀ. ਰੋਡ ਤੋਂ ਪੰਡਾਰੀਪੁਰ ਤਕ ਦੀ ਸੜਕ ਮੰਨਜ਼ੂਰ ਹੋਈ ਹੋਈ ਹੈ, ਪਰ ਉਸ ਤੋਂ ਬਾਅਦ ਕੁਝ ਨਹੀਂ ਕੀਤਾ ਗਿਆ । ਸਿਰਫ ਮਨਜ਼ੂਰ ਹੀ ਹੋਈ ਪਈ ਹੈ । ਇਸ ਵਾਸਤੇ ਇਸ ਵੱਲ ਵੀ ਧਿਆਨ ਦੇਣ ਦੀ ਲੋੜ ਹੈ । ਨਾਲ ਹੀ ਮੈਂ ਅਰਜ਼ ਕਰਾਂਗਾ ਕਿ ਅਵਲ ਤਾਂ ਪੀ. ਡਬਲਿਊ. ਡੀ. ਗੌਰਮਿੰਟ ਸਕੂਲਾਂ ਦੀਆਂ ਇਮਾਰਤਾਂ ਵੱਲ ਧਿਆਨ ਨਹੀਂ ਦਿੰਦੀ, ਪੀ. ਡਬਲਿਊ. ਡੀ. ਨੂੰ ਪੈਸੇ ਦਿਤੇ, ਪਰ ਕੋਈ ਧਿਆਨ ਨਹੀਂ ਕੀਤਾ ਜਾਂਦਾ । ਕੋਈ ਸ਼ੈਡ ਨਹੀਂ ਬਣੇ ਕੋਈ ਰੀਪੇਅਰ ਆਦਿ ਨਹੀਂ ਕੀਤੀ ਜਾਂਦੀ । ਕੋਈ ਸੁਣਵਾਈ ਵੀ ਨਹੀਂ ਹੁੰਦੀ । ਸਾਲਾਂ ਸਾਲ ਤੋਂ ਇਹ ਕੰਮ ਇਸੇ ਤਰ੍ਹਾਂ ਰਹਿੰਦਾ ਆ ਰਿਹਾ ਹੈ । ਇਸ ਪਾਸੇ ਕਿਸੇ ਦੀ ਕੋਈ ਮਿਹਰ ਦੀ ਨਜ਼ਰ ਨਹੀਂ ਜਾਂਦੀ । ਕੋਠੀਆਂ ਉਸਾਰਨ ਵੱਲ ਤਾਂ ਧਿਆਨ ਚਲਾ ਜਾਂਦਾ ਹੈ ਪਰ ਫੋਰਥ ਕਲਾਸ ਇੰਪਲਾਈਜ਼ ਵੱਲ ਕਿਸੇ ਦਾ ਧਿਆਨ ਨਹੀਂ ਜਾਂਦਾ । ਲੈਟਰੀਨਜ਼ ਨਹੀਂ ਬਣਦੀਆਂ । ਕੋਠੀਆਂ ਵਾਸਤੇ ਤਾਂ ਫਲੱਸ਼ ਸਿਸਟਮ ਬਣ ਜਾਂਦੇ ਹਨ ਪਰ ਗਰੀਬਾਂ ਦੀ ਕੋਈ ਨਹੀਂ ਸੁਣਦਾ । ਪੀ. ਡਬਲਿਊ. ਡੀ. ਕਿਰਪਾਲਤਾ ਕਰਨ ਨੂੰ ਤਿਆਰ ਨਹੀਂ ਹੁੰਦਾ । (ਵਿਘਨ) ਇਹ ਕਿਉਂ ਨਹੀਂ ਹੋਇਆ, ਇਹ ਤੁਸੀਂ ਸਮਝ ਸਕਦੇ ਹੋ ।

ਇਸ ਤਰ੍ਹਾਂ ਚੇਅਰਮੈਨ ਸਾਹਿਬ, ਸੜਕਾਂ ਬਾਰੇ ਮੇਰੀ ਅਰਜ਼ ਹੈ ਕਿ ਅੰਮ੍ਰਿਤਸਰ–ਪਠਾਨਕੋਟ ਰੋਡ ਹੈ ਉਸ ਨੂੰ ਚੌੜਾ ਕਰਨ ਦੀ ਲੋੜ ਹੈ ਔਰ ਅੰਮ੍ਰਿਤਸਰ ਤੋਂ ਪਠਾਨਕੋਟ ਐਕਸਪਰੈਸ ਬੱਸਾਂ ਚਲਾਉਣ ਦੀ ਜ਼ਰੂਰਤ ਹੈ । ਮੇਰੀ ਅਰਜ਼ ਹੈ ਕਿ ਜੇਕਰ ਜਲੰਧਰ ਤੋਂ ਐਕਸਪਰੈਸ ਔਰ ਨਾਨ ਸਟਾਪ ਬੱਸਾਂ ਚਲਾਈਆਂ ਜਾ ਸਕਦੀਆਂ ਹਨ ਤਾਂ ਅੰਮ੍ਰਿਤਸਰ ਤੋਂ ਕਿਉਂ ਨਹੀਂ ਚਲਾਈਆਂ ਜਾ ਸਕਦੀਆਂ । ਇਸੇ ਤਰ੍ਹਾਂ ਰਾਮ ਤੀਰਥ ਅਸਥਾਨ ਹੈ । ਉਥੇ ਬੜਾ ਭਾਰੀ ਮੇਲਾ ਲਗਦਾ ਹੈ । ਉਥੇ ਵੀ ਸੜਕਾਂ ਦਾ ਚੌੜਾ ਕਰਨਾ ਜ਼ਰੂਰੀ ਹੈ । (ਵਿਘਨ)

ਇਸੇ ਤਰ੍ਹਾਂ ਚੇਅਰਮੈਨ ਸਾਹਿਬ, ਬਰਸਾਤੀ ਨਾਲਿਆਂ ਬਾਰੇ ਮੇਰੀ ਅਰਜ਼ ਹੈ ਕਿ ਅੰਮ੍ਰਿਤਸਰ ਵਿਚ ਜਦੋਂ ਬਰਸਾਤ ਆਉਂਦੀ ਹੈ ਤਾਂ ਨਾਲਿਆਂ ਵਿਚ ਪਾਣੀ ਓਵਰ ਫਲੋ ਹੋ ਜਾਂਦਾ ਹੈ । ਇਸ ਲਈ ਮੇਰੀ ਅਰਜ਼ ਹੈ ਕਿ ਜੇ ਅਸੀਂ ਚਾਹੁੰਦੇ ਹਾਂ ਕਿ ਉਥੇ ਸਫਾਈ ਰਹੇ ਤਾਂ ਉਨ੍ਹਾਂ ਨਾਲਿਆਂ ਦੀ ਸਫਾਈ ਦਾ ਇੰਤਜ਼ਾਮ ਕੀਤਾ ਜਾਵੇ । ਚੇਅਰਮੈਨ ਸਾਹਿਬ, ਮੈਂ ਇਹ ਵੀ ਅਰਜ਼ ਕਰਾਂਗਾ ਕਿ ਜਿਥੇ ਬੱਸ ਅੱਡੇ ਹਨ ਉਨ੍ਹਾਂ ਬੱਸ ਅੱਡਿਆਂ ਨੂੰ ਵੀ ਚੰਗਾ ਕਰਨ ਦਾ ਪ੍ਰਬੰਧ ਕੀਤਾ ਜਾਵੇ । ਉਥੇ ਦਾ ਵੀ ਇੰਤਜ਼ਾਮ ਠੀਕ ਨਹੀਂ ਹੈ । ਕਾਰਾਂ ਤੇ ਸਫਰ ਕਰਨ ਵਾਲੇ ਇਸ ਗੱਲ ਦਾ ਅੰਦਾਜ਼ਾ ਨਹੀਂ ਲਗਾ ਸਕਦੇ ਲੇਕਿਨ ਜੋ ਲੋਕ ਬੱਸਾਂ ਵਿਚ ਸਫਰ ਕਰਦੇ ਹਨ ਉਨ੍ਹਾਂ ਨੂੰ ਉਥੇ ਦੀ ਤਕਲੀਫ ਦਾ ਅਹਿਸਾਸ ਹੋ ਸਕਦਾ ਹੈ । ਉਥੇ ਮੁਸਾਫਰਾਂ ਨੂੰ ਬੜੀ ਤਕਲੀਫ ਹੁੰਦੀ ਹੈ । ਉਥੇ ਅੱਡੇ ਤੇ ਇਕ ਯੂਰੀਨਲ ਹੈ ਔਰ ਮੁਸਾਫਰਾਂ ਨੂੰ ਉਥੇ 10–10 ਮਿੰਟ ਯੂਰਿਨ ਜਾਣ ਵਾਸਤੇ ਇੰਤਜ਼ਾਰ ਕਰਨੀ ਪੈਂਦੀ ਹੈ । ਇਸ ਗੱਲ ਵੱਲ ਵੀ ਧਿਆਨ ਦੇਣ ਦੀ ਲੋੜ ਹੈ ।

ਚੇਅਰਮੈਨ ਸਾਹਿਬ, ਇਸੇ ਤਰ੍ਹਾਂ ਮੈਂ ਜਾਲ੍ਹੀ ਟਿਕਟਾਂ ਦੇ ਸਕੈਂਡਲ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ ਔਰ ਮੈਂ ਦਾਵੇ ਨਾਲ ਕਹਿੰਦਾ ਹਾਂ ਕਿ ਜੇਕਰ ਬਿਨਾ ਟਿਕਟ ਸਫ਼ਰ ਕਰਨ ਵਾਲਿਆਂ ਨੂੰ ਔਰ ਜਾਲੀ ਟਿਕਟਾਂ ਨੂੰ ਫੜਨ ਦਾ ਇੰਤਜ਼ਾਮ ਕੀਤਾ ਜਾਵੇ ਤਾਂ ਸਰਕਾਰ ਨੂੰ ਇਸ ਨਾਲ ਬਹੁਤ ਫ਼ਾਇਦਾ ਹੋ ਸਕਦਾ ਹੈ ।

ਚੇਅਰਮੈਨ ਸਾਹਿਬ, ਇਸ ਸਪਲੀਮੈਂਟਰੀ ਐਸਟੀਮੇਟ ਵਿਚ ਮੰਡੀਆਂ ਵਾਸਤੇ ਰੁਪਿਆ

[ਸ੍ਰੀ ਗਿਆਨ ਚੰਦ ਖਰਬੰਦਾ]
ਪ੍ਰੋਵਾਈਡ ਕੀਤਾ ਗਿਆ ਹੈ। ਇਹ ਇਕ ਬੜੀ ਅੱਛੀ ਗਲ ਹੈ। ਜਿਤਨੀਆਂ ਮੰਡੀਆਂ ਬਣਾਈਆਂ ਜਾਣ ਉਤਨੀ ਹੀ ਅੱਛੀ ਗਲ ਹੈ। ਲੇਕਿਨ ਇਸ ਸਿਲਸਿਲੇ ਵਿਚ ਜਿਹੜੀ ਫੀਸ ਵੱਧ ਰਹੀ ਹੈ, ਇਹ ਬੜੀ ਮਾੜੀ ਗਲ ਹੈ। ਇਹ ਟੈਕਸ 40 ਪੈਸੇ ਤੋਂ ਇਕ ਰੁਪਿਆ ਕਰ ਦਿਤਾ ਹੈ। (ਵਿਘਨ) ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਮੰਡੀਆਂ ਬਣਾਉਣੀਆਂ ਹਨ, ਜ਼ਰੂਰ ਬਣਾਓ ਲੇਕਿਨ ਇਸ ਚੀਜ਼ ਦਾ ਖਿਆਲ ਰਖਿਆ ਜਾਵੇ ਕਿ ਜਿਹੜੀ 40 ਪੈਸੇ ਦੀ ਸ਼ਰ੍ਹਾ ਹੈ ਉਹ ਨਹੀਂ ਵਧਾਣੀ ਚਾਹੀਦੀ। (ਵਿਘਨ)

**ਕਾਮਰੇਡ ਬਾਬੂ ਸਿੰਘ ਮਾਸਟਰ :** ਆਨ ਏ ਪੁਆਇੰਟ ਆਫ਼ ਇਨਫ਼ਰਮੇਸ਼ਨ, ਸਰ। ਚੇਅਰਮੈਨ ਸਾਹਿਬ, ਕੀ ਆਨਰੇਬਲ ਮੈਂਬਰ ਸਾਹਿਬ ਨੂੰ ਡਰ ਹੈ ਕਿ ਕਾਂਗਰਸੀਆਂ ਨੂੰ ਖਰੀਦਣ ਵਾਸਤੇ ਇਹ ਮੰਡੀਆਂ ਬਣਾਈਆਂ ਜਾ ਰਹੀਆਂ ਹਨ। (ਵਿਘਨ)

**ਸ੍ਰੀ ਗਿਆਨ ਚੰਦ ਖਰਬੰਦਾ :** ਚੇਅਰਮੈਨ ਸਾਹਿਬ ਅਗਲੀ ਅਰਜ਼ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਐਜੂਕੇਸ਼ਨ ਲਈ ਗੁਰੂ ਨਾਨਕ ਯੂਨੀਵਰਸਟੀ ਵਾਸਤੇ ਰੁਪਿਆ ਪ੍ਰੋਵਾਈਡ ਕੀਤਾ ਗਿਆ ਹੈ, ਇਹ ਬਹੁਤ ਅੱਛੀ ਗਲ ਹੈ ਲੇਕਿਨ ਇਸ ਦੇ ਪ੍ਰਬੰਧ ਵੇਲੇ ਇਸ ਚੀਜ਼ ਨੂੰ ਧਿਆਨ ਵਿਚ ਰਖਿਆ ਜਾਵੇ ਕਿ ਹਰ ਖਿਆਲਾਤ ਦੇ ਆਦਮੀ, ਹਰ ਵਿਚਾਰਵਾਨ ਨੂੰ ਅਪਣੇ ਵਿਚਾਰ ਦਸਣ ਲਈ ਸ਼ਮੂਲੀਅਤ ਦਾ ਮੌਕਾ ਦਿਤਾ ਜਾਣਾ ਚਾਹੀਦਾ ਹੈ। (ਵਿਘਨ) (ਘੰਟੀ) ਐਜੂਕੇਸ਼ਨ ਦੇ ਸਬੰਧ ਵਿਚ ਮੇਰੀ ਅਰਜ਼ ਹੈ ਕਿ ਜਿਥੇ ਡਿਸਿਪਲਿਨ ਦੀ ਲੋੜ ਹੈ ਉਥੇ ਇਹ ਵੀ ਜ਼ਰੂਰੀ ਹੈ ਕਿ ਹਰ ਖਿਆਲਾਤ ਦੇ ਆਦਮੀ ਨੂੰ ਪੂਰੀਆਂ ਸਹੂਲਤਾ ਮਿਲਣੀਆਂ ਚਾਹੀਦੀਆਂ ਹਨ। ਸਾਨੂੰ ਪੰਜਾਬੀ ਨਾਲ ਕੋਈ ਵਿਰੋਧ ਨਹੀਂ। ਮੈਂ ਆਪ ਵੀ ਪੰਜਾਬੀ ਜਾਣਦਾ ਹਾਂ, ਪੜ੍ਹਦਾ ਔਰ ਲਿਖਦਾ ਹਾਂ ਪਰ ਫਿਰ ਵੀ ਮੇਰੀ ਅਰਜ਼ ਹੈ ਕਿ ਜਿਥੇ ਗੌਰਮਿੰਟ ਪੰਜਾਬੀ ਪੜ੍ਹਨ ਵਾਸਤੇ ਟੁਨਸੈਸ਼ਨ ਦੇ ਰਹੀ ਹੈ ਉਸ ਦੇ ਨਾਲ ਨਾਲ ਰਾਸ਼ਟਰ ਭਾਸ਼ਾ ਹਿੰਦੀ ਪੜ੍ਹਨ ਵਾਸਤੇ ਵੀ ਪੂਰੀਆਂ ਸਹੂਲਤਾਂ ਦਿਤੀਆ ਜਾਣ। (ਘੰਟੀ)

ਚੇਅਰਮੈਨ ਸਾਹਿਬ, ਮੈਂ ਲਾਸਟ ਵਿਚ ਅਰਜ਼ ਕਰਾਂਗਾ ਹਾਊਸਿੰਗ ਬਾਰੇ। ਸਾਨੂੰ ਮਕਾਨਾਂ ਦੀ ਅੰਮ੍ਰਿਤਸਰ ਬੜੀ ਕਿੱਲਤ ਹੈ। ਹਰੀਜਨਾਂ ਨੂੰ ਔਰ ਹੋਰ ਗਰੀਬ ਲੋਕਾਂ ਨੂੰ ਇਸ ਵਾਸਤੇ ਬੜੀ ਦਿੱਕਤ ਪੇਸ਼ ਆਉਂਦੀ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਮਪਰੂਵਮੈਂਟ ਟਰੱਸਟ ਨੂੰ ਇਹ ਹਿਦਾਇਤ ਹੋਣੀ ਚਾਹੀਦੀ ਹੈ ਕਿ ਜਿਹੜੀਆਂ ਸਕੀਮਾਂ ਉਹ ਬਣਾਉਣ ਉਨ੍ਹਾਂ ਵਿਚ ਹਰੀਜਨਾਂ ਔਰ ਗਰੀਬ ਲੋਕਾ ਦਾ ਖਿਆਲ ਰਖਣ। ਇਨ੍ਹਾਂ ਲੋਕਾਂ ਦਾ ਆਕਸ਼ਨ ਦੇ ਵੇਲੇ ਖਿਆਲ ਰਖਿਆ ਜਾਵੇ। ਜੇ ਅਸੀਂ ਚਾਹੁੰਦੇ ਹਾਂ ਕਿ ਗਰੀਬਾਂ ਕੋਲ ਵੀ ਅਪਣੇ ਮਕਾਨ ਹੋਣ ਤਾਂ ਮਿਹਰਬਾਨੀ ਕਰਕੇ ਇਮਪਰੂਵਮੈਂਟ ਟਰੱਸਟ ਨੂੰ ਇਹ ਕਿਹਾ ਜਾਵੇ ਕਿ ਛੋਟੇ ਛੋਟੇ ਪਲਾਟ ਵੀ ਆਕਸ਼ਨ ਲਈ ਰਖੇ ਜਾਣ ਤਾਕਿ ਉਹ ਵਿਚਾਰੇ ਵੀ ਬੋਲੀ ਦੇ ਸਕਣ। ਔਰ ਇਹ ਵੀ ਹਦਾਇਤ ਕੀਤੀ ਜਾਵੇ ਕਿ ਉਹੀ ਆਕਸ਼ਨ ਦੇ ਸਕਣ ਜਿਨ੍ਹਾਂ ਕੋਲ ਅਗੇ ਕੋਈ ਪਲਾਟ ਨਾ ਹੋਵੇ ਔਰ ਵਡੀਆਂ ਵਡੀਆਂ ਕੋਠੀਆਂ ਵਾਲੇ ਹਿਸੇਦਾਰ ਨਾ ਬਣ ਸਕਣ। ਇਸ ਲਈ ਚੇਅਰਮੈਨ ਸਾਹਿਬ, ਮੇਰੀ ਅਰਜ਼ ਹੈ, ਕਿ ਗਰੀਬਾਂ ਦੀ ਰਿਕੁਆਇਰਮੈਂਟ ਵਲ ਧਿਆਨ ਰਖਿਆ ਜਾਵੇ। (ਵਿਘਨ) ਇਨ੍ਹਾਂ ਲਫ਼ਜ਼ਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ।

**ਡਾਕਟਰ ਅਮੀਰ ਸਿੰਘ ਕਲਕਟ (ਟਾਂਡਾ) :** ਚੇਅਰਮੈਨ ਸਾਹਿਬ, ਤੁਸੀਂ ਬੜੀ ਕਿਰਪਾ ਕੀਤੀ ਹੈ ਜਿਹੜਾ ਮੈਨੂੰ ਬੋਲਣ ਦਾ ਟਾਇਮ ਦਿਤਾ ਹੈ। ਚੇਅਰਮੈਨ ਸਾਹਿਬ, ਇਹ ਜਿਹੜਾ ਸਪਲੀਮੈਂਟਰੀ

ਐਸਟੀਮੇਟ ਬਜਟ ਵਿਚ ਲੋਨ ਦਾ ਜ਼ਿਕਰ ਕੀਤਾ ਗਿਆ ਹੈ ਜਿਹੜਾ ਕਿ ਕੋਆਪਰੇਟਿਵ ਨੂੰ ਦਿਤਾ ਜਾਣਾ ਹੈ, ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ। ਮੇਰੀ ਅਰਜ਼ ਹੈ ਕਿ ਇਹ ਜਿਹੜਾ ਲੋਨ ਕੋਆਪਰੇਟਿਵ ਨੂੰ ਦਿਤਾ ਜਾਂਦਾ ਹੈ ਇਸ ਦੇ ਨਾਲ ਖਾਨਦਾਨਾਂ ਦੇ ਖਾਨਦਾਨ ਜ਼ਿਮੀਦਾਰਾਂ ਦੇ ਮਕਰੂਜ਼ ਹੋ ਗਏ ਹਨ। ਜੇ ਜ਼ਿਮੀਦਾਰ ਖੁਦ ਕਰਜ਼ਾ ਲੈਂਦਾ ਹੈ ਤਾਂ ਉਸ ਦੀ ਔਰਤ ਨੂੰ ਵੀ ਕਰਜ਼ਾ ਦਿਤਾ ਜਾਂਦਾ ਹੈ। ਜਿਸ ਨਾਲ ਉਸ ਨੂੰ ਇਕ ਤਰ੍ਹਾਂ ਦੀ ਆਦਤ ਜਿਹੀ ਪੈ ਗਈ ਹੈ। ਮੈਂ ਸਮਝਦਾ ਹਾਂ ਕਿ ਜੇ ਇਸ ਦੀ ਬਜਾਏ ਜ਼ਿਮੀਦਾਰਾਂ ਨੂੰ ਫਰਟੇਲਾਈਜ਼ਰ ਸਸਤੇ ਭਾ ਤੇ ਦਿਤਾ ਜਾਵੇ ਔਰ ਫਰਟੇਲਾਈਜ਼ਰ ਲਈ ਸਹੂਲਤਾਂ ਦਿਤੀਆਂ ਜਾਣ ਤਾਂ ਗੌਰਮਿੰਟ ਜ਼ਿਆਦਾ ਜ਼ਿਮੀਦਾਰਾਂ ਦੀ ਸੇਵਾ ਕਰ ਸਕਦੀ ਹੈ। ਮੇਰਾ ਖਿਆਲ ਹੈ ਕਿ ਇਹ ਚੀਜ਼ ਸਰਕਾਰ ਨੂੰ ਕਰਨੀ ਚਾਹੀਦੀ ਹੈ ਕਿਉਂਕਿ ਇਹ ਸਰਕਾਰ ਆਪਣੇ ਆਪ ਨੂੰ ਜ਼ਿਮੀਦਾਰਾਂ ਦੀ ਬੜੀ ਹਮਾਇਤੀ ਸਮਝਦੀ ਹੈ ਔਰ ਇਹ ਕਹਿੰਦੀ ਹੈ ਕਿ ਅਸੀਂ ਜ਼ਿਮੀਦਾਰਾਂ ਲਈ ਬਹੁਤ ਕੁਝ ਕਰ ਦਿਤਾ ਹੈ।

ਚੇਅਰਮੈਨ ਸਾਹਿਬ, ਦੂਸਰੀ ਅਰਜ਼ ਮੈਂ ਲਾਟਰੀ ਬਾਰੇ ਕਰਨੀ ਚਾਹੁੰਦਾ ਹਾਂ। ਇਹ ਸਰਕਾਰ ਲਾਟਰੀ ਨਾਲ ਚਲ ਰਹੀ ਹੈ। (ਵਿਘਨ) ਚੇਅਰਮੈਨ ਸਾਹਿਬ, ਸਾਡੀਆਂ ਕੁਝ ਵੈਲਇਜ਼ੂ ਹਨ ਸਾਡੀ ਸੋਸਾਇਟੀ ਦੇ ਕੁਝ ਕਥਨ ਹਨ ਔਰ ਲਾਟਰੀ ਨੂੰ ਸਾਡੇ ਮਹਜ਼ਬ ਵਿਚ ਅੱਛੀ ਮਹੱਤਤਾ ਨਹੀਂ ਦਿਤੀ ਗਈ। ਲੇਕਿਨ ਇਹ ਸਾਡੀ ਸਰਕਾਰ ਸ਼ਰਾਬ ਦੀ ਵਿਕਰੀ ਔਰ ਲਾਟਰੀ ਦੇ ਸਿਰ ਤੇ ਹੀ ਚਲ ਰਹੀ ਹੈ। ਮੈਂ ਕਹਿੰਦਾ ਹਾਂ ਕਿ ਸ਼ਰਾਬ ਦੇ ਨਾਲ ਕਾਫੀ ਔਗੁਣ ਪੈਦਾ ਹੁੰਦੇ ਹਨ ਔਰ ਸਾਡਾ ਜਿਹੜਾ ਕਰੈਕਟਰ ਹੈ ਉਹ ਇਸ ਨਾਲ ਖਰਾਬ ਹੁੰਦਾ ਹੈ। (ਵਿਘਨ) ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾਂ ਜਨਮ ਸ਼ਤਾਬਦੀ ਮਨਾ ਰਹੇ ਹਾਂ। ਜੇ ਅਸੀਂ ਲਾਟਰੀ ਨੂੰ ਐਨਕੱਰੇਜ ਕਰੀਏ ਔਰ ਜੇ ਅਸੀਂ ਸ਼ਰਾਬ ਵੇਚਣ ਨੂੰ ਐਨਕੱਰੇਜ ਕਰੀਏ ਤਾਂ ਮੈਂ ਸਮਝਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਦੇ ਅਸੀਂ ਚੰਗੇ ਸੇਵਕ ਨਹੀਂ ਹਾਂ।

ਚੇਅਰਮੈਨ ਸਾਹਿਬ, ਮੈਂ ਇਕ ਦੋ ਹੋਰ ਚੀਜ਼ਾਂ ਆਪ ਦੇ ਰਾਹੀਂ ਇਸ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਇਕ ਹੈ ਡਰੇਨੇਜ ਸਕੀਮ। ਡਰੇਨੇਜ ਸਕੀਮ ਲਈ ਕਾਫੀ ਪ੍ਰੋਵੀਜ਼ਨ ਇਸ ਐਸਟੀਮੇਟ ਵਿਚ ਕੀਤਾ ਗਿਆ ਹੈ ਲੇਕਿਨ ਹੁਸ਼ਿਆਰਪੁਰ ਵਿਚ ਕੋਈ ਇਸ ਬਾਰੇ ਸਕੀਮ ਨਹੀਂ ਹੈ। ਇਸ ਵਲ ਵੀ ਗੌਰਮਿੰਟ ਨੂੰ ਧਿਆਨ ਦੇਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਸੁਲਤਾਨਪੁਰ ਲੋਧੀ ਵਿਚ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾ ਜਨਮ ਸ਼ਤਾਬਦੀ ਮਨਾਉਣ ਲਈ ਕਾਫੀ ਫੰਡ ਇਕਠਾ ਕੀਤਾ ਜਾ ਰਿਹਾ। ਮੈਨੂੰ ਇਸ ਗੱਲ ਵਿਚ ਬਹੁਤ ਖੁਸ਼ੀ ਹੈ ਕਿ ਉਸ ਮਹਾਨ ਹਸਤੀ ਵਾਸਤੇ ਬਹੁਤ ਕੁਝ ਕੀਤਾ ਜਾ ਰਿਹਾ ਹੈ। ਲੇਕਿਨ ਮੈਨੂੰ ਨਾਲ ਹੀ ਇਹ ਚੀਜ਼ ਦੇਖ ਕੇ ਹੈਰਾਨੀ ਹੋਈ ਹੈ ਕਿ ਸੁਲਤਾਨਪੁਰ ਲੋਧੀ ਇਕ ਰੈਸਟ ਹਾਊਸ ਬਣਾਇਆ ਜਾ ਰਿਹਾ ਹੈ। ਮੈਨੂੰ ਸਮਝ ਨਹੀਂ ਆਈ ਕਿ ਇਸ ਚੀਜ਼ ਦੀ ਲੋੜ ਉਥੇ ਕਿਉਂ ਮਹਿਸੂਸ ਕੀਤੀ ਗਈ ਹੈ, ਕੀ ਬਗੈਰ ਰੈਸਟ ਹਾਊਸ ਦੇ ਉਥੇ ਕੋਈ ਮਨਿਸਟਰ ਟਿਕ ਨਹੀਂ ਸਕਦਾ ? ਮੈਂ ਸਮਝਦਾ ਹਾਂ ਕਿ ਇਹ ਜਿਹੜਾ ਪੈਸਾ ਗੁਰੂ ਨਾਨਕ ਦੇਵ ਜੀ ਦੇ ਸਮਾਗਮ ਦੇ ਸਿਲਸਲੇ ਵਿਚ ਗੁਰੂਦੁਆਰਿਆਂ ਤੇ ਖ਼ਰਚ ਕੀਤਾ ਜਾ ਰਿਹਾ ਹੈ ਉਹ ਜਿੰਨ੍ਹਾਂ ਵੀ ਖ਼ਰਚ ਕੀਤਾ ਜਾਏ ਥੋੜਾ ਹੈ। ਪਰ ਇਹ ਜਿਹੜਾ ਰੈਸਟ ਹਾਊਸ ਬਣਾਉਣ ਦਾ ਖ਼ਰਚ ਹੈ ਇਹ ਉੜਾ ਦੇਣਾ ਚਾਹੀਦਾ ਹੈ। ਅਸੀਂ ਲੋਕਾਂ ਦੇ ਨੁਮਾਇੰਦੇ ਹਾਂ ਸਾਨੂੰ

[ਡਾਕਟਰ ਅਮੀਰ ਸਿੰਘ ਕਲਕਟ]

ਕਲਾਸਿਜ਼ ਪੈਦਾ ਨਹੀਂ ਕਰਨੀਆਂ ਚਾਹੀਦੀਆਂ। ਇਕ ਸਾਧਾਰਣ ਨੁਮਾਇੰਦਾ ਜਿਹੜਾ ਮਨਿਸਟਰ ਬਣ ਜਾਂਦਾ ਹੈ ਤਾਂ ਉਹ ਰੈਸਟ ਹਾਊਸ ਤੋਂ ਬਗੈਰ ਨਹੀਂ ਰਹਿ ਸਕਦਾ। ਇਹ ਚੀਜ਼ ਠੀਕ ਨਹੀਂ ਹੈ। ਇਸ ਸਿਲਸਲੇ ਵਿਚ ਸਾਨੂੰ ਗਾਂਧੀ ਜੀ ਤੋਂ ਸਬਕ ਸਿਖਣਾ ਚਾਹੀਦਾ ਹੈ। ਅੰਗਰੇਜ਼ਾਂ ਦੇ ਜ਼ਮਾਨੇ ਵਿਚ ਜਦੋਂ ਉਹ ਇੰਗਲੈਂਡ ਵਿਚ ਕਿਸੇ ਨੂੰ ਮਿਲਣ ਲਈ ਗਏ ਤਾਂ ਉਨ੍ਹਾਂ ਕੋਲ ਉਹੀ ਸੋਟੀ ਹੱਥ ਵਿਚ ਫੜੀ ਹੋਈ ਸੀ ਅਤੇ ਉਹੀ ਧੋਤੀ ਪਾਈ ਹੋਈ ਸੀ। ਸਰਦਾਰ ਆਤਮਾ ਸਿੰਘ, ਜਿਹੜੇ ਕਲ ਘਰ ਘਰ ਲੋਕਾਂ ਦੀਆਂ ਵੋਟਾਂ ਲਈ ਫਿਰਦੇ ਸਨ, ਉਹ ਅਜ ਜੇ ਮਨਿਸਟਰ ਬਣ ਗਏ ਹਨ ਤਾਂ ਜੇ ਉਹ ਅਜ ਰੈਸਟ ਹਾਊਸ ਵਿਚ ਨਹੀਂ ਰਹਿਣਗੇ ਤਾਂ ਕੋਈ ਖਾਸ ਗਲ ਨਹੀਂ ਹੋਵੇਗੀ। (ਵਿਘਨ)

ਜੋ ਫੰਡਜ਼ ਗੌਰਮਿੰਟ ਸਰਵੈਂਟਸ ਲਈ ਰਖੇ ਗਏ ਹਨ, ਮੈਂ ਸਮਝਦਾ ਹਾਂ ਕਿ ਜੇ ਉਨ੍ਹਾਂ ਲਈ ਹੋਰ ਜ਼ਿਆਦਾ ਰਖੇ ਜਾਂਦੇ ਤਾਂ ਚੰਗੀ ਗਲ ਸੀ ਕਿਉਂਕਿ ਜਦੋਂ ਸਾਡੇ ਗੌਰਮਿੰਟ ਸਰਵੈਂਟ ਨੂੰ ਕਿਸੇ ਅਮੀਰ ਆਦਮੀ ਦੀ ਪ੍ਰਾਈਵੇਟ ਕੋਠੀ ਵਿਚ ਰਹਿਣਾ ਪੈਂਦਾ ਹੈ ਤਾਂ ਉਨ੍ਹਾਂ ਨਾਲ ਅਫਸਰਾਂ ਦੇ ਤੁਅਲਕਾਤ ਹੋ ਜਾਂਦੇ ਹਨ। ਉਨ੍ਹਾਂ ਤੁਅਲੁਕਾਤਾਂ ਦੇ ਕਾਰਣ ਅਫ਼ਸਰਾਂ ਨੂੰ ਉਨ੍ਹਾਂ ਲੋਕਾਂ ਦਾ ਕਿਹਾ ਮੰਨਣਾ ਪੈ ਜਾਂਦਾ ਹੈ ਅਤੇ ਉਹ ਇੰਪਾਰਸ਼ਲ ਨਹੀਂ ਰਹਿ ਸਕਦੇ ਅਤੇ ਲੋਕਾਂ ਨੂੰ ਇਨਸਾਫ ਨਹੀਂ ਮਿਲ ਸਕਦਾ। ਇਸ ਕਰਕੇ ਜੇ ਲੋਕਾਂ ਨੂੰ ਇਹ ਸਰਕਾਰ ਇਮਾਨਦਾਰੀ ਵਾਲੀ ਐਡਮਨਿਸਟਰੇਸ਼ਨ ਦੇ ਦੇਵੇ ਤਾਂ ਬਹੁਤ ਹੀ ਅਛੀ ਗੱਲ ਹੋਵੇਗੀ।

ਇਸ ਤੋਂ ਇਲਾਵਾ ਮੈਂ ਹੈਡ ਟ੍ਰਾਂਸਪੋਰਟ ਬਾਰੇ ਬਹੁਤ ਕੁਝ ਕਹਿਣਾ ਚਾਹੁੰਦਾ ਸੀ, ਪਰ ਸਮੇਂ ਦੀ ਘਾਟ ਕਰਕੇ ਮੈਂ ਕਿਸੇ ਹੋਰ ਦਿਨ ਇਸ ਸਿਲਸਲੇ ਤੇ ਰੋਸ਼ਨੀ ਪਾਵਾਂਗਾ।

ਮੈਂ ਅਰਜ਼ ਕਰਾਂ ਕਿ ਹਰੀਜਨਾਂ ਨੂੰ ਨਾਈਟ ਸੁਆਇਲ ਕੈਰੀ ਕਰਨ ਦਾ ਜਿਹੜਾ ਪੈਸਾ ਦਿਤਾ ਗਿਆ ਹੈ ਇਹ ਬਹੁਤ ਥੋੜਾ ਹੈ। ਦੂਸਰੇ ਇਹ ਚੋਪਾਲਾਂ ਬਣਾ ਕੇ ਹਰੀਜਨਾਂ ਨਾਲ ਇਕ ਮਖੌਲ ਕੀਤਾ ਜਾ ਰਿਹਾ ਹੈ ਮੈਂ ਗੌਰਮਿੰਟ ਨੂੰ ਦਸਣਾ ਚਾਹੁੰਦਾ ਹਾਂ ਕਿ ਜਦ ਤਕ ਸਾਡੀ ਸੋਸਾਇਟੀ ਵਿਚ ਰਿੱਚ ਅਤੇ ਪੂਅੱਰ ਦਾ ਵਿਤਕਰਾ ਦੂਰ ਨਹੀਂ ਹੋ ਜਾਂਦਾ ਤਦ ਤਕ ਸਾਡਾ ਦੇਸ਼ ਖੁਸ਼ਹਾਲ ਨਹੀਂ ਹੋ ਸਕਦਾ। ਇਹ ਵਿਤਕਰੇ ਫ਼ਾਰਨ ਗੌਰਮਿੰਟ ਕਰਿਆ ਕਰਦੀ ਸੀ, ਕਿਸੇ ਨੂੰ ਰਾਏ ਬਹਾਦਰ ਦਾ ਖਿਤਾਬ ਦੇ ਕੇ ਕਿਸੇ ਨੂੰ ਹੋਰ ਕੋਈ ਖਿਤਾਬ ਦੇ ਕੇ, ਪਰ ਅਜ ਆਪਣੀ ਗੌਰਮਿੰਟ ਉਸ ਤਰ੍ਹਾਂ ਕਰਨ ਲਗ ਪਈ ਹੈ, ਇਹ ਕੋਈ ਠੀਕ ਗਲ ਨਹੀਂ ਮੈਂ ਇੰਨਾਂ ਕਹਿ ਕੇ ਆਪਣੀ ਸੀਟ ਲੈਂਦਾ ਹਾਂ।

ਵਿੱਤ ਮੰਤਰੀ (ਸ੍ਰੀ ਕ੍ਰਿਸ਼ਨ ਲਾਲ): ਜਨਾਬ ਸਪੀਕਰ ਸਾਹਿਬ, ਅੱਜ ਹਾਊਸ ਵਿੱਚ ਸਪਲੀਮੈਂਟਰੀ ਐਸਟੀਮੇਟਸ ਡਿਸਕਸ ਹੋ ਰਹੇ ਹਨ। (ਵਿਘਨ) ਮੈਂ ਮੈਂਬਰ ਸਾਹਿਬਾਨ ਦਾ ਬੜਾ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਬਹੁਤ ਸਾਰੀਆਂ ਗਲਾਂ ਵਲ ਗੌਰਮਿੰਟ ਦਾ ਖਿਆਲ ਦਿਲਾਇਆ ਹੈ। ਮੈਂ ਦੋ ਤਿੰਨ ਗਲਾਂ ਇਸ ਸਿਲਸਲੇ ਵਿਚ ਕਹਿਣਾ ਚਾਹੁੰਦਾ ਹਾਂ। ਸਪਲੀਮੈਂਟਰੀ ਐਸਟੀਮੇਟਸ ਇਸ ਕਰਕੇ ਰਖੇ ਜਾਂਦੇ ਹਨ, ਕਿਉਂਕਿ ਜਦੋਂ ਬਜਟ ਪਾਸ ਹੁੰਦਾ ਹੈ ਉਸ ਵੇਲੇ ਕਈ ਗਲਾਂ ਐਸਟੀਮੇਟ ਨਹੀਂ ਕੀਤੀਆਂ ਜਾ ਸਕਦੀਆਂ ਅਤੇ ਬਾਅਦ ਵਿਚ ਜ਼ਰੂਰਤ ਮਹਿਸੂਸ ਹੋਣ ਤੇ ਉਨ੍ਹਾਂ ਨੂੰ ਸਪਲੀਮੈਂਟਰੀ ਵਿਚ ਲਿਆਇਆ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਜਿਹੜੀ ਅਸੀਂ

ਯੂਨੀਵਰਸਟੀ ਬਣਾ ਰਹੇ ਹਾਂ, ਜਿਸ ਵੇਲੇ ਬਜਟ ਪਾਸ ਕੀਤਾ ਸੀ ਤਾਂ ਉਸ ਵੇਲੇ ਇਹ ਐਸਟੀਮੇਟ ਨਹੀਂ ਹੋਇਆ ਸੀ ਕਿ ਯੂਨੀਵਰਸਿਟੀ ਦੀ ਗਰਾਂਟਸ ਕਮਿਸ਼ਨ ਕੋਲੋਂ ਪਰਮੀਸ਼ਨ ਮਿਲ ਜਾਏਗੀ ਯਾ ਨਹੀਂ । ਜਿਹੜਾ 10 ਲੱਖ ਰੁਪਈਆ ਰਖਿਆ ਸੀ ਉਹ ਬਹੁਤ ਥੋੜ੍ਹਾ ਰਹਿ ਗਿਆ ਅਤੇ ਜਿਹੜਾ 10 ਲੱਖ ਰੁਪਈਆ ਰਖਿਆ ਸੀ ਉਸਦੀ ਥਾਂ ਤੇ 50 ਲੱਖ ਰੁਪਈਆ ਦੇਣਾ ਪੈ ਗਿਆ। ਮੈਂ ਸਮਝਦਾ ਹਾਂ ਕਿ ਜਿਹੜੀ ਇਹ ਅਸੀਂ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਯੂਨੀਵਰਸਟੀ ਬਣਾ ਰਹੇ ਹਾਂ, ਇਹ ਇਕ ਬਹੁਤ ਵੱਡੀ ਚੀਜ਼ ਹੈ ਔਰ ਇਹ ਪੰਜਾਬ ਦੇ ਵਾਸਤੇ ਇਕ ਫ਼ਖ਼ਰ ਵਾਲੀ ਗੱਲ ਹੈ। 50 ਲੱਖ ਰੁਪਈਆ ਇਸ ਕਰਕੇ ਰਖਿਆ ਹੈ ਤਾਂਕਿ ਇਹ ਯੂਨੀਵਰਸਟੀ ਜਲਦੀ ਤੋਂ ਜਲਦੀ ਬਣ ਜਾਏ।

ਇਸ ਤਰ੍ਹਾਂ ਚੇਅਰਮੈਨ ਸਾਹਿਬ ਗੌਰਮਿੰਟ ਐਮਪਲਾਈਜ਼ ਲਈ ਹਾਊਸਿੰਗ ਬਾਰੇ ਵਿਚਾਰ ਐਂਟੀਸੀਪੇਟ ਨਹੀਂ ਕਰ ਸਕੇ ਸੀ। ਸਾਰੇ ਐਮ. ਐਲ. ਏਜ਼. ਅਤੇ ਐਮ. ਐਲ. ਸੀਜ਼. ਕਹਿੰਦੇ ਹਨ ਕਿ ਗੌਰਮਿੰਟ ਐਮਪਲਾਈਜ਼ ਨੂੰ ਸਰਕਾਰੀ ਹਾਊਸ ਨਾ ਮਿਲਣ ਕਰਕੇ ਉਹ ਇੰਪਾਰਸ਼ਲ ਨਹੀਂ ਰਹਿ ਸਕਦੇ, ਇਸ ਲਈ ਉਨ੍ਹਾਂ ਨੂੰ ਪ੍ਰਾਈਵੇਟ ਲੋਕਾਂ ਦੀਆਂ ਕੋਠੀਆਂ ਵਿਚ ਨਾ ਰਹਿਣ ਦਾ ਪ੍ਰਬੰਧ ਕੀਤਾ ਜਾਏ ਅੱਜ 22 ਸਾਲਾਂ ਬਾਦ ਕਰੈਸ਼ ਪ੍ਰੋਗਰਾਮ ਆਪਣੇ ਹੱਥ ਵਿਚ ਲਿਆ ਹੈ। ਅਸੀਂ ਉਨ੍ਹਾਂ ਨੂੰ ਮਕਾਨ ਆਦਿ ਬਣਵਾ ਕੇ ਦਿਆਂਗੇ। ਮੈਨੂੰ ਕਈ ਅਫ਼ਸਰ ਮਿਲੇ ਹਨ ਅਤੇ ਕਹਿੰਦੇ ਹਨ ਕਿ ਉਨ੍ਹਾਂ ਨੂੰ ਦੋ ਢਾਈ ਸੌ ਰੁਪਏ ਮਹੀਨੇ ਦੀ ਤਨਖਾਹ ਵਿਚੋਂ ਕਿਰਾਏ ਲਈ ਦੇਣੇ ਪੈਂਦੇ ਹਨ। (ਵਿਘਨ) ਕਲਾਸ ਤਿੰਨ ਅਤੇ ਚਾਰ ਵਾਸਤੇ ਹੋਰ ਪ੍ਰਪੋਜ਼ਲ ਚਲ ਰਹੀ ਹੈ। ਪਹਿਲਾਂ ਇਹ ਜਿਹੜਾ 35 ਲੱਖ ਰੁਪਏ ਦਾ ਪ੍ਰੋਗਰਾਮ ਹੈ ਪੂਰਾ ਕਰ ਲੈਣ ਦਿਓ (ਵਿਘਨ) ਇਹ ਡੀ.ਸੀਜ਼, ਐਸ. ਪੀਜ਼. ਆਦਿ ਵਾਸਤੇ ਹਨ। ਕਲਾਸ ਤਿੰਨ ਅਤੇ ਚਾਰ ਦਾ ਨੰਬਰ ਬਹੁਤ ਜ਼ਿਆਦਾ ਹੈ ਅਤੇ ਇਹ ਯੋਜਨਾ ਕੰਪਲੀਟ ਕਰ ਲੈਣ ਦਿਓ ਬਾਅਦ ਵਿਚ ਉਸਤੇ ਵੀ ਵਿਚਾਰ ਕਰ ਲਵਾਂਗੇ। (ਵਿਘਨ)

ਇਸ ਦੇ ਇਲਾਵਾ ਮੈਂ ਇਸ ਗੱਲ ਦੀ ਖੁਸ਼ੀ ਮਹਿਸੂਸ ਕਰਦਾ ਹਾਂ ਪਿੰਡਾਂ ਦੀਆਂ ਸੜਕਾਂ ਵਾਸਤੇ, ਪਿਛਲੇ 22 ਸਾਲਾਂ ਦਾ ਬਜਟ ਉਠਾ ਕੇ ਵੇਖ ਲਓ, ਜਿਨ੍ਹਾਂ ਅਸੀਂ ਰੁਪਈਆ ਰਖਿਆ ਹੈ ਕਦੇ ਨਹੀਂ ਰਖਿਆ ਗਿਆ ਸੀ (ਵਿਘਨ) ਮੈਂ ਕਹਿ ਰਿਹਾ ਹਾਂ ਕਿ ਇਹ ਪੈਸਾ ਤਾਂ ਅਸੀਂ ਰਖਿਆ ਹੈ ਪਰ ਅਸੀਂ ਇਕ ਹੋਰ ਕਦਮ ਉਠਾਇਆ ਹੈ ਕਿ ਪਿੰਡਾਂ ਦੇ ਜਿੰਨੇ ਚੈਨਲਜ਼ ਅਤੇ ਪੁਲ ਆਦਿ ਬਣਾਉਣੇ ਹਨ ਉਨ੍ਹਾਂ ਵਾਸਤੇ ਕਦੇ ਵੀ 50 ਲੱਖ ਰੁਪਈਆ ਨਹੀਂ ਰਖਿਆ ਗਿਆ ਸੀ, ਜਿਹੜਾ ਅਸੀਂ ਇਕ ਸਾਲ ਵਿਚ ਰਖਿਆ ਹੈ।

ਮੈਂ ਇਹ ਵੀ ਦਸ ਦਿਆਂ ਕਿ ਪਿਛਲੇ 22 ਸਾਲਾਂ ਵਿਚ ਜਿਹੜਾ 30 ਕਰੋੜ ਰੁਪਈਆ ਇਰੀਗੇਸ਼ਨ ਚੈਨਲਜ਼ ਬਣਾਉਣ ਵਾਸਤੇ ਖ਼ਰਚ ਕੀਤਾ ਹੈ ਉਸ ਬਾਰੇ ਲਗਾਤਾਰ ਸ਼ਿਕਾਇਤਾਂ ਆ ਰਹੀਆਂ ਹਨ ਭਾਰਤ ਸਰਕਾਰ ਨਾਲ ਸਾਡਾ ਬੜਾ ਭਾਰੀ ਝਗੜਾ ਚਲ ਰਿਹਾ ਹੈ ਵਾਟਰ ਲੌਗਿੰਗ ਨੂੰ ਦੂਰ ਕਰਨ ਬਾਰੇ। ਇਹ ਸਾਡੀ 124 ਕਰੋੜ ਰੁਪਏ ਦੀ ਸਕੀਮ ਹੈ। ਅਸੀਂ ਇਸ ਦੇ ਲਈ ਭਾਰਤ ਸਰਕਾਰ ਨਾਲ ਕਾਰਸਪਾਂਡੈਨਸ ਚਾਲੂ ਕੀਤੀ ਹੋਈ ਹੈ। ਕੁਝ ਰੁਪਈਆ ਅਸੀਂ ਆਪਣੇ ਬਜਟ ਵਿਚ ਇਸ ਲਈ ਰਖਿਆ ਸੀ ਪਰ ਬਾਅਦ ਵਿਚ ਸਾਨੂੰ ਰਿਪੋਰਟ ਮਿਲੀ ਕਿ 2/3 ਜ਼ਿਲ੍ਹੇ ਬਿਲਕੁਲ ਪਾਣੀ ਵਿਚ ਡੁਬ ਗਏ ਅਤੇ ਉਨ੍ਹਾਂ ਦਾ ਸਖ਼ਤ ਨੁਕਸਾਨ ਹੋ ਗਿਆ ਹੈ। ਉਸ ਇਲਾਕੇ ਦੀਆਂ ਫ਼ਸਲਾਂ ਤਬਾਹ ਹੋ ਗਈਆਂ, ਮਕਾਨਾਂ ਦਾ ਨੁਕਸਾਨ ਹੋ ਗਿਆ ਅਤੇ ਪਸ਼ੂ ਵੀ ਮਰ ਗਏ। ਕਿਸਾਨਾਂ ਦੀ

[ਵਿੱਤ ਮੰਤਰੀ]

ਸਰਕਾਰ ਹੋਣ ਦੇ ਨਾਤੇ ਕਿਸਾਨ ਭਰਾਵਾਂ ਦੇ ਫਾਇਦੇ ਵਾਸਤੇ ਅਸੀਂ ਉਹ ਰੁਪਈਆ 2.35 ਲੱਖ ਉਨ੍ਹਾਂ ਜ਼ਿਲ੍ਹਿਆਂ ਦੇ ਪਿੰਡਾਂ ਵਾਸਤੇ ਦੇ ਦਿਤਾ । ਹੁਣ ਚੈਨਲਜ਼ ਬਣਾਉਣ ਵਾਸਤੇ ਤਾਂ ਇਹ ਲੈ ਆਏ ਹਾਂ । ਬਾਕੀ ਜਿਹੜਾ ਵਾਟਰ ਲੌਗਿੰਗ ਦਾ ਮਸਲਾ ਹੈ ਉਸ ਬਾਰੇ ਸਾਡੀ ਲੜਾਈ ਭਾਰਤ ਸਰਕਰ ਨਾਲ ਚਲੇਗੀ । ਅਸੀਂ ਉਨ੍ਹਾਂ ਕੋਲੋਂ 20 ਕਰੋੜ ਰੁਪਏ ਦੀ ਮੰਗ ਕੀਤੀ ਹੈ । ਕਿਉਂਕਿ ਇਸ ਸਾਰੇ ਪੈਸੇ ਦਾ ਸਾਡੇ ਆਪਣੇ ਬਜਟ ਤੇ ਬਹੁਤ ਬੋਝ ਪੈਂਦਾ ਹੈ । ਅਗੇ ਅਸੀਂ 2.35 ਲੱਖ ਰੁਪਏ ਦਾ ਸਾਰਾ ਬੋਝ ਇਸ ਲਈ ਬਰਦਾਸ਼ਤ ਕੀਤਾ ਤਾਕਿ ਸਾਡੇ ਪੇਂਡੂ ਭਰਾਵਾਂ ਨੂੰ ਫਾਇਦਾ ਹੋ ਸਕੇ । (ਵਿਘਨ) ਜ਼ਿਲ੍ਹਾ ਪਟਿਆਲਾ ਅਤੇ ਸੰਗਰੂਰ ਦੀਆਂ ਦੋ ਯੋਜਨਾਵਾਂ ਹਨ । ਉਨ੍ਹਾਂ ਵਿਚ ਇਕ ਘਗਰ ਦੀ ਹੈ । (ਵਿਘਨ)

ਇਸਦੇ ਇਲਾਵਾ ਚੇਅਰਮੈਨ ਸਾਹਿਬ, ਮੈਂ ਇਹ ਵੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਪਿਛਲੇ 22 ਸਾਲਾਂ ਦੇ ਅਰਸੇ ਵਿਚ (ਵਿਘਨ) ਪਿਛਲੀ ਸਰਕਾਰ ਨੇ ਕਦੇ ਵੀ ਸਾਡੇ ਪੰਜਾਬ ਦੇ ਮਹਾਂਪੁਰਸ਼ਾਂ, ਜਿਨ੍ਹਾਂ ਨੇ ਧਰਮ ਦੀ ਰਖਸ਼ਾ ਕੀਤੀ, ਦੇਸ਼ ਦੀ ਰਖਸ਼ਾ ਕੀਤੀ, ਸਾਡੀ ਸੰਸਕ੍ਰਿਤੀ ਅਤੇ ਸਭਿਅਤਾ ਦੀ ਰਖਸ਼ਾ ਕੀਤੀ, ਦੀ ਕੋਈ ਵੀ ਯਾਦਗਾਰ ਕਾਇਮ ਨਹੀਂ ਕੀਤੀ । ਪਿਛਲੇ 22 ਸਾਲਾਂ ਵਿਚ ਜਨਤਾ ਨੂੰ ਸ਼੍ਰੀ ਗੁਰੂ ਨਾਨਕ ਦੇ ਦਰਸਾਏ ਰਾਹ ਤੇ ਚਲਨ ਲਈ ਖੜਾ ਕਰਨ ਦੀ ਕਦੇ ਕੋਸ਼ਿਸ਼ ਨਹੀਂ ਕੀਤੀ ਗਈ । ਅਸੀਂ ਸ਼੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲੀ ਜਨਮ ਸ਼ਤਾਬਦੀ ਦੇ ਸਿਲਸਿਲੇ ਵਿਚ ਗੁਰੂ ਨਾਨਕ ਯੂਨੀਵਰਸਟੀ ਲਈ 50 ਲੱਖ ਰੁਪਈਆ ਰਖਿਆ ਹੈ ਅਤੇ ਪਤਾ ਨਹੀਂ ਕਿ ਅਸੀਂ ਹੋਰ ਕਿੰਨਾ ਉਸਤੇ ਖ਼ਰਚ ਕਰਨਾ ਹੈ । ਉਨ੍ਹਾਂ ਦੇ ਕ੍ਰਿਟੀਸਿਜ਼ਮ ਵਾਸਤੇ ਇਹ ਕਹਿ ਰਹੇ ਹਨ ਕਿ ਕਰਤਾਰਪੁਰ ਵਾਸਤੇ ਪੈਸਾ ਨਹੀਂ ਦਿਤਾ । ਕੋਈ ਕਹਿੰਦਾ ਕਿ ਡੇਰਾ ਬਾਬਾ ਨਾਨਕ ਵਾਸਤੇ ਕੋਈ ਪੈਸਾ ਨਹੀਂ ਦਿਤਾ ।

ਮੈਂ ਅਰਜ਼ ਕਰਾਂ ਕਿ ਇਸ ਵੇਲੇ ਅਸੀਂ ਆਨੰਦਪੁਰ ਸਾਹਿਬ ਅਤੇ ਸੁਲਤਾਨਪੁਰ ਲੋਧੀ ਵਿਚ ਯਾਦਗਾਰਾਂ ਬਣਾਉਣੀਆਂ ਹਨ ਅਤੇ ਬਾਕੀ ਜਿਹੜੀਆਂ ਥਾਂਵਾਂ ਰਹਿ ਜਾਣਗੀਆਂ ਉਹ ਅਗਲੇ ਸਾਲ ਦੇ ਬਜਟ ਵਿਚ ਲਈਆਂ ਜਾਣਗੀਆਂ । ਇਹ ਮੁਮਕਿਨ ਨਹੀਂ ਹੋ ਸਕਦਾ ਕਿ ਇਕ ਸਾਲ ਵਿਚ ਸਾਰੇ ਦਾ ਸਾਰਾ ਕੰਮ ਪੂਰਾ ਹੋ ਜਾਵੇ । ਇਸ ਲਈ ਜਿਨ੍ਹਾਂ ਮੈਂਬਰਾਂ ਨੇ ਇਹ ਕਿਹਾ ਹੈ ਕਿ ਉਨ੍ਹਾਂ ਦੇ ਇਲਾਕੇ ਰਹਿ ਗਏ ਹਨ ਉਨ੍ਹਾਂ ਨੂੰ ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਯੋਜਨਾ ਬਣਾ ਕੇ ਉਨ੍ਹਾਂ ਦੇ ਇਲਾਕਿਆਂ ਵਿਚ ਵੀ ਸ਼ਾਨਦਾਰ ਯਾਦਗਾਰਾਂ ਖੜੀਆਂ ਕਰਾਂਗੇ ਤਾਕਿ ਜਿਨ੍ਹਾਂ ਗੁਰੂਆਂ ਅਤੇ ਬਹਾਦਰਾਂ ਨੇ ਸਾਡੇ ਲਈ ਕੁਰਬਾਨੀਆਂ ਕੀਤੀਆਂ ਉਨ੍ਹਾਂ ਦੀ ਯਾਦ ਕਾਇਮ ਰਹੇ ।

**ਸਰਦਾਰ ਸੰਤੋਖ ਸਿੰਘ ਰੰਧਾਵਾ :** ਸ਼ਰਾਬ ਦੇ ਠੇਕੇਦਾਰਾਂ ਨੂੰ ਸਾਢੇ ਚਾਰ ਕਰੋੜ ਰੁਪਿਆ ਛਡ ਕੇ ਬੜਾ ਯਾਦਗਾਰੀ ਕੰਮ ਕੀਤਾ ਗਿਆ ਹੈ ।

**ਵਿੱਤ ਮੰਤਰੀ :** ਇਸ ਗੱਲ ਦਾ ਕਈ ਵਾਰੀ ਜਵਾਬ ਦਿਤਾ ਜਾ ਚੁਕਿਆ ਹੈ । ਹੁਣ ਇਸ ਬਾਰੇ ਗੱਲ ਕਰਨ ਦਾ ਕੋਈ ਫਾਇਦਾ ਨਹੀਂ ਹੈ ।

**ਚੌਧਰੀ ਤੁਲਸੀ ਰਾਮ ਚੌਹਾਨ :** ਇਨ੍ਹਾਂ ਨੇ ਕਿਹਾ ਹੈ ਕਿ ਦੋ ਜ਼ਿਲ੍ਹਿਆਂ ਦੇ ਪਿੰਡ ਪਾਣੀ ਵਿਚ ਡੁਬ ਗਏ ਸਨ ਅਤੇ ਉਨ੍ਹਾਂ ਦਾ ਇੰਤਜ਼ਾਮ ਕੀਤਾ । ਮੈਂ ਇਨ੍ਹਾਂ ਨੂੰ ਗੁਜ਼ਾਰਿਸ਼ ਕਰਦਾ ਹਾਂ ਕਿ ਹੁਸ਼ਿਆਰਪੁਰ ਜ਼ਿਲੇ ਵਿਚ 50 ਪਿੰਡ ਪਾਣੀ ਬਿਨਾ ਪਿਆਸੇ ਮਰ ਰਹੇ ਹਨ ਉਨ੍ਹਾਂ ਬਾਰੇ ਵੀ ਕੁਝ ਕਹੋ । (ਵਿਘਨ)

ਮੁੱਖ ਮੰਤਰੀ : ਉਨ੍ਹਾਂ ਨੂੰ ਵਾਟਰ ਵਰਕਸ ਦੇਵਾਂਗੇ ।

ਵਿੱਤ ਮੰਤਰੀ : ਇਥੇ ਡੀਕਰੀਟਲ ਐਮਾਊਂਟਸ ਦਾ ਸਵਾਲ ਉਠਾਇਆ ਗਿਆ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਅਗਰ ਆਪ ਪਿਛਲੇ 5-6 ਸਾਲਾਂ ਦੀਆਂ ਫਿਗਰਜ਼ ਦਾ ਮੁਕਾਬਲਾ ਕਰੋ ਤਾਂ ਆਪ ਦੇਖੋਗੇ ਕਿ ਇਸ ਬਾਰੇ ਇਸ ਮਦ ਤੇ ਘਟ ਖ਼ਰਚ ਹੋਇਆ ਹੈ । ਅਸੀਂ ਇਸ ਪਾਸੇ ਵਲ ਸੁਧਾਰ ਕਰ ਰਹੇ ਹਾਂ । ਹਾਲੇ ਵੀ ਇਹ ਬੀਮਾਰੀ ਹੈ ਕਿ ਅਫਸਰਾਂ ਦੀਆਂ ਗਲਤੀਆਂ ਕਰਕੇ ਸਰਕਾਰ ਨੂੰ ਜੁਰਮਾਨਾ ਪੈ ਜਾਂਦਾ ਹੈ । ਅਗਰ ਸਰਕਾਰ ਕਿਸੇ ਕੇਸ ਵਿਚ ਲੂਜ਼ ਕਰਦੀ ਹੈ ਤਾਂ ਸਰਕਾਰ ਨੂੰ ਖਜ਼ਾਨੇ ਵਿਚੋਂ ਪੈਸਾ ਦੇਣਾ ਪੈਂਦਾ ਹੈ । ਮੈਂ ਵਿਸ਼ਵਾਸ ਦਿਵਾਉਂਦਾ ਹਾਂ ਅਸੀਂ ਇਸ ਹਾਲਤ ਨੂੰ ਹੋਰ ਵੀ ਸੁਧਾਰਾਂਗੇ ਅਤੇ ਇਸ ਮਹਿਕਮੇ ਨੂੰ ਸਟਰੀਮ ਲਾਈਨ ਕਰਨ ਨਾਲ ਇਸ ਪਾਸੇ ਘਟ ਖ਼ਰਚ ਹੋਇਆ ਹੈ ਅਤੇ ਅਗੇ ਨੂੰ ਹੋਰ ਵੀ ਘਟ ਹੋਵੇਗਾ । ਅਗਰ ਇਸ ਬਾਰੇ ਮੈਂਬਰ ਕੋਈ ਕਨਸਟ੍ਰਕਟਿਵ ਸਜੈਸ਼ਨ ਦੇਣਗੇ ਤਾਂ ਉਸ ਤੇ ਵੀ ਵਿਚਾਰ ਕਰਾਂਗੇ ।

ਇਕ ਗੱਲ ਇਥੇ ਇਹ ਕਹੀ ਗਈ ਸੀ ਕਿ ਸ਼ਿਮਲੇ ਵਿਚ ਗਵਰਨਰ ਸਾਹਿਬ ਲਈ ਘਰ ਬਣਾ ਕੇ ਬਹੁਤ ਪੈਸਾ ਜ਼ਾਇਆ ਕੀਤਾ ਗਿਆ ਹੈ । ਸਾਡੇ ਪਾਸ ਸ਼ਿਮਲੇ ਵਿਚ ਸੀਡਾਰ ਹਾਊਸ ਹੀ ਰੈਸਟ ਹਾਊਸ ਰਹਿ ਗਿਆ ਹੈ । ਸਾਡੇ ਗਵਰਨਰ ਸਾਹਿਬ ਜਦੋਂ ਸ਼ਿਮਲੇ ਗਏ ਤਾਂ ਹਿਮਾਚਲ ਸਰਕਾਰ ਨੂੰ ਜੋ ਉਨ੍ਹਾਂ ਲਈ ਸਤਕਾਰ ਦੇਣਾ ਚਾਹੀਦਾ ਸੀ ਉਹ ਨਹੀਂ ਦਿਤਾ । ਅਸੀਂ ਸੋਚਿਆ ਕਿ ਮਨਿਸਟਰਾਂ ਨੂੰ ਉਥੇ ਜਾਣਾ ਪੈਂਦਾ ਹੈ, ਗਵਰਨਰ ਸਾਹਿਬ ਨੂੰ ਜਾਣਾ ਪੈਂਦਾ ਹੈ ਅਗਰ ਉਨ੍ਹਾਂ ਦੇ ਠਹਿਰਣ ਦਾ ਉਥੇ ਇੰਤਜ਼ਾਮ ਨਾ ਹੋਵੇ ਤਾਂ ਇਹ ਪੰਜਾਬ ਦੀ ਬੜੀ ਬੇਇਜ਼ਤੀ ਹੈ । (ਵਿਘਨ) ਇਹ ਮੈਂ ਮਨਦਾ ਹਾਂ ਕਿ ਵਿਭਾਜਨ ਵੇਲੇ ਸ਼ਿਮਲੇ ਅਤੇ ਡਲਹੌਜ਼ੀ ਵਿਚ ਜੋ ਸਾਡੀ ਪ੍ਰਾਪਰਟੀ ਸੀ ਉਹ ਸਾਨੂੰ ਨਹੀਂ ਮਿਲੀ ਮਗਰ ਇਸ ਦੀ ਰਿਸਪੌਂਸੇਬਿਲਟੀ ਸਾਡੀ ਸਰਕਾਰ ਦੀ ਨਹੀਂ ਸਗੋਂ ਉਸ ਸਰਕਾਰ ਦੀ ਹੈ ਜਿਸ ਨੇ ਉਸ ਵੇਲੇ ਅਸੈਟਸ ਅਤੇ ਲਾਇਬਿਲਿਟੀਜ਼ ਨੂੰ ਅਕਸੈਪਟ ਕੀਤਾ । ਅਸੀਂ ਤਾਂ ਇਹ ਗੱਲ ਇਨਹੈਰਿਟ ਕੀਤੀ ਹੈ । ਸੋ ਸ਼ਿਮਲੇ ਵਿਚ ਇਹ ਹਾਊਸ ਬਣਾਉਣਾ ਬਹੁਤ ਜ਼ਰੂਰੀ ਸੀ ਤਾਕਿ ਪੰਜਾਬ ਦੇ ਲੋਕਾਂ ਦੇ ਠਹਿਰਣ ਲਈ ਕੋਈ ਉਥੇ ਜਗ੍ਹਾ ਹੋਵੇ । ਇਸ ਲਈ 2,35,000/- ਰੁਪਏ ਖ਼ਰਚ ਕੀਤੇ ਗਏ ਹਨ । ਮੈਂ ਇਸ ਨੂੰ ਫਜ਼ੂਲਖਰਚੀ ਨਹੀਂ ਸਮਝਦਾ । ਇਥੇ ਇਹ ਵੀ ਦਸ ਦਿਆਂ ਕਿ ਸਾਡੇ ਪਾਸ ਦਿੱਲੀ ਵਿਚ ਵੀ ਇਹੀ ਸਮਸਿਆ ਹੈ । ਉਥੇ ਠਹਿਰਣ ਲਈ ਵੀ ਜਗ੍ਹਾ ਘਟ ਹੈ । ਮੈਨੂੰ ਬਹੁਤ ਸਾਰੇ ਐਮ. ਐਲ. ਏਜ਼ ਅਤੇ ਉਹ ਸਾਥੀ ਵੀ, ਜਿਨ੍ਹਾਂ ਨੇ ਇਸ ਖ਼ਰਚ ਨੂੰ ਕ੍ਰਿਟੇਸਾਈਜ਼ ਕੀਤਾ ਹੈ, ਮਿਲਦੇ ਹਨ ਤਾਂ ਇਸ ਤੰਗੀ ਦਾ ਜ਼ਿਕਰ ਕਰਦੇ ਹਨ ਅਤੇ ਕਹਿੰਦੇ ਹਨ ਕਿ ਪੰਜਾਬ ਦੇ ਲੋਕਾਂ ਦੀ ਬੇਇਜ਼ਤੀ ਹੁੰਦੀ ਹੈ । ਇਸ ਲਈ ਇਹ ਜੋ ਹਾਊਸ ਖੜਾ ਕੀਤਾ ਹੈ ਇਹ ਨਾਜਾਇਜ਼ ਖ਼ਰਚ ਨਹੀਂ ਹੈ । (ਵਿਘਨ) ਅਗਰ ਮੈਂਬਰਾਂ ਲਈ ਵੀ ਇਸ ਵਿਚ ਸਟੇ ਐਕਸਟੈਂਡ ਕਰ ਦਈਏ ਤਾਂ ਠੀਕ ਹੈ ਵਰਨਾ ਨਹੀਂ ।

(ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਲਾਟਰੀਜ਼ ਬਾਰੇ ਗੱਲ ਹੋਈ । ਇਸ ਬਾਰੇ ਅਰਜ਼ ਕਰਾਂ ਕਿ ਪਿਛਲੇ ਸਾਲ ਇਸ ਡਿਪਾਰਟ- ਮੈਂਟ ਨੇ ਸਰਕਾਰ ਨੂੰ ਨੈਟ ਇਨਕਮ 40 ਲੱਖ ਰੁਪਏ ਦੀ ਦਿਤੀ । ਇਸ ਬਾਰੇ ਜੋ 5ਵਾਂ ਡਰਾ ਹੋਇਆ ਹੈ ਇਸ ਵਿਚੋਂ ਲਾਟਰੀ ਡਿਪਾਰਟਮੈਂਟ ਨੇ ਚੀਫ਼ ਮਨਿਸਟਰ ਸਾਹਿਬ ਨੂੰ 48 ਲੱਖ ਰੁਪਏ ਦਾ ਚੈਕ ਪੇਸ਼ ਕੀਤਾ ਹੈ । (ਤਾੜੀਆਂ) ਇਹ ਰੁਪਿਆ ਪੰਜਾਬ ਕਨਸਾਲੀਡੇਟਿਡ ਫੰਡ ਵਿਚ ਜਾਵੇਗਾ । ਇਸ ਸਾਲ 1 ਕਰੋੜ 80 ਲੱਖ ਰੁਪਿਆ ਇਸ ਫੰਡ ਵਿਚ ਦਿਆਂਗੇ । (ਵਿਘਨ) ਜਨਤਾ ਅਤੇ ਸੂਬੇ ਦੀ

**Purchased by Non-Commercial Wing.**

1. The 'Statesman.'
2. The 'Ajit'.

**Purchased by the Regional Transport Authorities, Patiala and Jullundur.**

1. The 'Tribune'.
2. The 'Hind Samachar'.

**Purchased by General Manager Pepsu Road Transport Corporation, Patiala.**

| Daily papers | Weekly papers |
|---|---|
| 1. Ajit (Punjabi). | 1. The Daler (Punjabi). |
| 2. The 'Akali Patrika'. | 2. The Motor Transport Gazette (Chandigarh). |
| 3. The Ranjit (Punjabi). | 3. The Transport Gazette (Jullundur). |
| 4. The Tribune. | 4. The Driver (Jullundur). |
| 5. The 'Partap'. | |

... ... ... ...

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਮੁੱਖ ਮੰਤਰੀ ਦਸਣਗੇ ਕਿ 'ਨਵਾਂ ਜ਼ਮਾਨਾ' ਇਨ੍ਹਾਂ ਵਿਚ ਕਿਉਂ ਨਹੀਂ ਲਿਆ ਗਿਆ ?

**ਮੁੱਖ ਮੰਤਰੀ :** ਤੁਸੀਂ ਇਹ ਸਵਾਲ ਪੁਛਿਆ ਹੀ ਨਹੀਂ ਸੀ। ਤੁਸੀਂ ਇਹ ਪੁਛਿਆ ਸੀ ਕਿ ਕਿਹੜੇ ਕਿਹੜੇ ਮੰਗਵਾਏ ਜਾਂਦੇ ਹਨ।

**ਕਾਮਰੇਡ ਸੱਤਪਾਲ ਡਾਂਗ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਸਵਾਲ ਦੇ ਦੂਜੇ ਹਿਸੇ ਵਿਚ ਪੁਛਿਆ ਗਿਆ ਹੈ ਕਿ ਕਿਹੜੇ ਬਲੈਕ ਲਿਸਟ ਤੇ ਹਨ। ਉਤਰ ਦਿਤਾ ਹੈ ਕਿ ਕੋਈ ਨਹੀਂ, ਤਾਂ ਫਿਰ 'ਨਵਾਂ ਜ਼ਮਾਨਾ' ਜੋ ਬਲੈਕ ਲਿਸਟ ਤੇ ਨਹੀਂ ਹੈ ਤਾਂ ਉਹ ਕਿਉਂ ਨਹੀਂ ਮੰਗਵਾਈਆ ਜਾਂਦਾ ?

**ਮੁੱਖ ਮੰਤਰੀ :** ਇਹ ਠੀਕ ਹੈ ਕਿ 'ਨਵਾਂ ਜ਼ਮਾਨਾ' ਬਲੈਕ ਲਿਸਟ ਤੇ ਨਹੀਂ ਹੈ, ਪਰ ਹਰ ਇਕ ਡਿਪਾਰਟਮੈਂਟ ਆਪਣੇ ਆਪਣੇ ਤੌਰ ਤੇ ਐਪਰੂਵਡ ਲਿਸਟ ਵਿਚੋਂ ਅਖਬਾਰ ਮੰਗਵਾਉਂਦਾ ਹੈ। ਜੇ ਡਾਂਗ ਸਾਹਿਬ ਕੋਸ਼ਿਸ਼ ਕਰਨ ਤਾਂ ਇਨ੍ਹਾਂ ਦਾ 'ਨਵਾਂ ਜ਼ਮਾਨਾ' ਵੀ ਮੰਗਵਾਇਆ ਜਾ ਸਕਦਾ ਹੈ। (ਹਾਸਾ)

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੇ ਅਖਬਾਰ ਐਪਰੂਵਡ ਲਿਸਟ ਤੇ ਨਹੀਂ ਹਨ ਕੀ ਕੋਈ ਉਹ ਅਖਬਾਰ ਆਪਣੇ ਖਰਚੇ ਤੇ ਮੰਗਵਾ ਸਕਦੇ ਹਨ ?

**ਮੁੱਖ ਮੰਤਰੀ :** ਗੌਰਮਿੰਟ ਨੇ ਜਿਹੜੀ ਲਿਸਟ ਐਪਰੂਵ ਕੀਤੀ ਹੈ, ਜੇ ਉਸ ਵਿਚੋਂ ਕੋਈ ਅਖਬਾਰ ਡੈਟਿਨਿਊ ਨੂੰ ਸਪਲਾਈ ਨਹੀਂ ਕੀਤੀ ਜਾਂਦੀ ਤਾਂ ਉਹ ਆਪਣੇ ਖਰਚ ਤੇ ਮੰਗਵਾ ਸਕਦਾ ਹੈ ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਮੁੱਖ ਮੰਤਰੀ ਸਾਹਿਬ ਇਹ ਦਸਣਗੇ ਕਿ ਕੀ ਇਹ ਠੀਕ ਹੈ ਕਿ ਲੋਕਲ ਗੌਰਮੈਂਟ ਡੀਪਾਰਟਮੈਂਟ ਤੇ ਜਨ ਸੰਘੀਆਂ ਦਾ ਕਬਜ਼ਾ ਹੈ ਇਸ ਲਈ ਉਥੇ ਪ੍ਰਦੀਪ ਮੰਗਵਾਇਆ ਜਾਂਦਾ ਹੈ ?

(ਕੋਈ ਜਵਾਬ ਨਹੀਂ ਦਿੱਤਾ ਗਿਆ)

**चौधरी बलबीर सिंह :** क्या मुख्य मन्त्री बताएंगे कि क्या कोई कैदी ऐपरूव्ड लिस्ट से अखबार अपने खर्चे पर मंगवा सकता है ?

**ਮੁੱਖ ਮੰਤਰੀ :** ਹਾਂ ਲੈ ਸਕਦਾ ਹੈ, ਜੇ ਉਹ ਅਖਬਾਰ ਐਪਰੂਵਡ ਲਿਸਟ ਤੇ ਹੋਵੇ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਸਪੀਕਰ ਸਾਹਿਬ, ਮੈਂ ਹੋਰ ਸਵਾਲ ਪੁਛਿਆ ਸੀ, ਮੁੱਖ ਮੰਤਰੀ ਸਾਹਿਬ ਨੇ ਹੋਰ ਜਵਾਬ ਦਿਤਾ ਹੈ । ਮੈਂ ਪੁਛਿਆ ਸੀ ਕਿ ਜਿਹੜੇ ਅਖਬਾਰ ਐਪਰੂਵ ਲਿਸਟ ਤੇ ਨਹੀਂ ਹਨ ਕੀ ਕੋਈ ਕੈਦੀ ਉਹ ਅਖਬਾਰ ਆਪਣੇ ਖਰਚ ਤੇ ਮੰਗਵਾ ਸਕਦਾ ਹੈ ?

**ਮੁੱਖ ਮੰਤਰੀ :** ਨਹੀਂ ਮੰਗਵਾ ਸਕਦਾ । ਜੇ ਮੰਗਵਾ ਲਵੇ ਤਾਂ ਬਲੈਕ ਲਿਸਟ ਕਰਨ ਦਾ ਮਕਸਦ ਹੀ ਖਤਮ ਹੋ ਜਾਂਦਾ ਹੈ ।

**ਚੌਧਰੀ ਕੇਵਲ ਕ੍ਰਿਸ਼ਨ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਉਰਦੂ ਦੇ ਮਿਲਾਪ ਪ੍ਰਤਾਪ ਅਤੇ ਹਿੰਦੀ ਦੇ ਹਿੰਦੀ ਮਿਲਾਪ ਅਤੇ ਵੀਰ ਪ੍ਰਤਾਪ ਐਪਰੂਵਡ ਲਿਸਟ ਤੇ ਇਸ ਕਰਕੇ ਨਹੀਂ ਹਨ ਕਿ ਉਹ ਕਾਂਗਰਸ ਦੀ ਹਿਮਾਇਤ ਕਰਦੇ ਹਨ ਅਤੇ ਸਰਕਾਰ ਦੀ ਨੁਕਤਾਚੀਨੀ ਕਰਦੇ ਹਨ ?

**ਮੁੱਖ ਮੰਤਰੀ :** ਇਹ ਗਲ ਨਹੀਂ, ਹਿੰਦੀ ਅਤੇ ਉਰਦੂ ਦੇ ਉਹ ਅਖਬਾਰ ਜਿਨ੍ਹਾਂ ਬਾਰੇ ਮੈਂਬਰ ਸਾਹਿਬ ਨੇ ਆਪ ਹੀ ਜ਼ਿਕਰ ਕਰ ਦਿਤਾ ਹੈ ਇਸ ਕਾਰਨ ਕਰਕੇ ਐਪਰੂਵਡ ਲਿਸਟ ਤੇ ਨਹੀਂ ਹਨ ਜੋ ਮੈਂਬਰ ਸਾਹਿਬ ਨੇ ਦਸਿਆ ਹੈ। ਅਸਲ ਵਿਚ ਜਿਵੇਂ ਕਿ ਮੈਂ ਕਲ੍ਹ ਇਕ ਜਵਾਬ ਵਿਚ ਕਿਹਾ ਸੀ ਕਿ ਇਕ ਅਖਬਾਰ ਦੀਆਂ ਬਹੁਤ ਸਾਰੀਆਂ ਗਲਾਂ ਦੇਖੀ ਦੀਆਂ ਹਨ। ਫਿਰ ਐਪਰੂਵ ਕਰੀਦਾ ਹੈ ।

**ਸਰਦਾਰ ਉਮਰਾਓ ਸਿੰਘ :** ਕੀ ਮੁੱਖ ਮੰਤਰੀ ਸਾਹਿਬ ਇਹ ਦਸਣਗੇ ਕਿ ਕੀ ਕੈਦੀਆਂ ਨੂੰ ਉਹ ਅਖਬਾਰ ਦਿਤੇ ਜਾਂਦੇ ਹਨ ਜਿਹੜੇ ਕਿ ਉਨ੍ਹਾਂ ਦੇ ਪ੍ਰੋਗਰਾਮ ਦੇ ਮੁਤਾਬਕ ਹੁੰਦੇ ਹਨ ? (ਵਿਘਨ) ਨਹੀਂ ਜਿਸ ਤਰ੍ਹਾਂ ਇਥੇ ਹੁਣੇ ਹੀ ਕਿਹਾ ਗਿਆ ਹੈ ਕਿ ਜਨਸੰਘ ਦਾ ਮਹਿਕਮਾ ਹੋਣ ਕਰਕੇ ਪ੍ਰਦੀਪ ਮੰਗਵਾਇਆ ਜਾਂਦਾ ਹੈ, ਪ੍ਰਤਾਪ ਨਹੀਂ ? (ਵਿਘਨ)

**ਮੁੱਖ ਮੰਤਰੀ** : ਸਰਦਾਰ ਉਮਰਾਓ ਸਿੰਘ ਤਾਂ ਕਦੇ ਵੀ ਸੀਰੀਅਸ ਨਹੀਂ ਹੁੰਦੇ। ਉਨ੍ਹਾਂ ਨੇ ਪੜ੍ਹਿਆ ਹੀ ਨਹੀਂ। ਜੋ ਲਿਸਟ ਦਿਤੀ ਹੈ ਉਸ ਵਿਚ ਬਹੁਤ ਸਾਰੇ ਅਖਬਾਰ ਹਨ। ਹਿੰਦੀ ਦੇ ਵੀ ਪੰਜਾਬੀ ਦੇ ਵੀ ਅਤੇ ਉਰਦੂ ਅੰਗਰੇਜ਼ੀ ਦੇ ਵੀ ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ :-

The following newspapers/weeklies are allowed to the detenus in the Punjab Jails :

**English.**

1. The Tribune
2. The Hindustan Times.
3. The Indian Express
4. The Patriot.
5. The Times of India
6. The Statesman,
7. The Economic Review
8. The Advance.
9. The Readers Digest
10. The Illustrated Weekly of India.
11. The Shankar's Weekly.

**Hindi** :

1. The Hindi Milap
2. The Vir Pratap
3. The Nav Bharat Times
4. The Hindustan Saptahik.
5. The Jagriti
5. The Panchayati Raj
7. The Navneet
8. The Dharam Yug.

**Punjabi** :

1. The Ajit (Jullundur)
2. The Akali Patrika
3. The Kanwal
4. The Fateh
5. The Jagriti
6. The Mel Milap (Chandigarh)
7. Ranjit
8. Pritam (Delhi)

**Urdu** :

1. The Asia (Delhi)
2. Milap (Jullundur)
3. The Pratap (New Delhi)
4. The Tej (Delhi)
5. The Parcham-I-Hind
6. The Jagat
7. The Pasban (Chandigarh)
8. The Shamma (New Delhi)

ਇਸ ਤੋਂ ਬਿਨਾਂ ਹੋਰ ਬਹੁਤ ਸਾਰੀਆਂ ਅਖਬਾਰਾਂ ਹਨ ਜੋ ਕਿ ਇਸ ਲਿਸਟ ਵਿਚ ਦਿਤੀਆਂ ਹੋਈਆਂ ਹਨ। ਸੋ ਐਸੀ ਕੋਈ ਗਲ ਨਹੀਂ ਹੈ ਕਿ ਕਿਸੇ ਨਾਲ ਡਿਸਕ੍ਰਿਮੀਨੇਸ਼ਨ ਹੋ ਰਹੀ ਹੋਵੇ।

**चौधरी बलबीर सिंह** : कल मुख्य मन्त्री ने बताया था कि मिलाप तथा प्रताप को ऐडवरटिज़मैंट नहीं दो जाती लेकिन आज कह रहे हैं कि वह

[चौधरी बलबीर सिंह]
अखबारें ऐपरूव्ड लिस्ट पर हैं; यदि वह ऐपरूव्ड लिस्ट पर हैं तो उन को एड-वरटिज़मैंट क्यों नहीं दी जाती ?

ਮੁੱਖ ਮੰਤਰੀ : ਮੈਂ ਜਿਹੜਾ ਜਵਾਬ ਦਿਤਾ ਸੀ ਉਹ ਐਡਵਰਟਿਜ਼ਮੈਂਟਸ ਦੇ ਬਾਰੇ ਸੀ, ਅਖਬਾਰਾਂ ਮੰਗਵਾਉਣ ਦੇ ਬਾਰੇ ਨਹੀਂ ਸੀ।

**चौधरी बलबीर सिंह :** अगर उनको ऐपरूव्ड लिस्ट पर रखा गया है तो क्यों नहीं ऐडवरटिज़मैंट दी जाती ? किसी को दी जाती है किसी को नहीं, इस के क्या कारण हैं ?

(ਕੋਈ ਜਵਾਬ ਨਹੀਂ ਦਿਤਾ ਗਿਆ)

---

## Demand Charter Submitted by Punjab Dehati Mazdoor Sabha.

*747. **Comrade Babu Singh Master :** Will the Minister for Revenue and Rehabilitation be pleased to state whether any Charter of Demands was submitted to the Government by the Punjab Dehati Mazdoor Sabha ; if so, the decision, if any, taken on their demands ?

**ਸਰਦਾਰ ਆਤਮਾ ਸਿੰਘ :**

(ੳ) ਹਾਂ ਜੀ।

ਗਵਰਨਰ ਸਾਹਿਬ ਦੇ ਸਕੱਤਰ ਵਲੋਂ ਮਿਤੀ 15-11-1968 ਨੂੰ ਪੰਜਾਬ ਦਿਹਾਤੀ ਮਜ਼ਦੂਰ ਸਭਾ ਵਲੋਂ ਕੀਤੀਆਂ ਗਈਆਂ ਮੰਗਾਂ ਦੇ ਚਾਰਟਰ ਵਿਚੋਂ ਮਾਲ ਅਤੇ ਮੁੜ ਵਸਾਉ ਵਿਭਾਗ ਨਾਲ ਸਬੰਧਿਤ "ਜ਼ਮੀਨ ਦੀ ਮਾਲਕੀ ਤੇ ਉਚਤਮ ਸੀਮਾ ਲਾਉਣ ਦੇ ਕਾਨੂੰਨਾਂ ਅਰਥਾਤ ਪੰਜਾਬ ਤੇ ਪੈਪਸੂ ਐਕਟਾਂ ਦਾ ਏਕੀਕਰਨ ਕਰਨ ਅਤੇ ਨਿਕਾਸੀ ਜ਼ਮੀਨ ਵੰਡਣ" ਬਾਰੇ ਟੂਕਾਂ ਭੇਜੀਆਂ ਗਈਆਂ ਸਨ।

(ਅ) ਸਰਕਾਰ ਵਲੋਂ ਪੰਜਾਬ ਤੇ ਪੈਪਸੂ ਐਕਟਾਂ ਦੇ ਏਕੀਕਰਨ ਦਾ ਕੰਮ ਕਰਨ ਬਾਰੇ ਇਕ ਕਮੇਟੀ ਸਥਾਪਤ ਕੀਤੀ ਗਈ ਹੈ ਜਿਹੜੀ ਕਿ ਇਸ ਸਬੰਧ ਵਿਚ ਵਿਚਾਰ ਕਰ ਰਹੀ ਹੈ।

(ੲ) ਵਾਧੂ ਪੇਂਡੂ ਨਿਕਾਸੀ ਭੋਂ ਦੇ ਰਬੀ 1965 ਤੋਂ ਲਗਾਤਾਰ ਵਾਹਕ ਪਾਤਰ ਕਾਬਜ਼ਾਂ ਨੂੰ ਉਨ੍ਹਾਂ ਦੇ ਕਬਜ਼ੇ ਹੇਠਲੀ ਭੋਂ 5 ਸਟੈਂਡਰਡ ਏਕੜ ਜਾਂ 10 ਸਾਧਾਰਨ ਏਕੜ ਜੋ ਵੀ ਘੱਟ ਹੋਵੇ, ਆਪਣੀ ਮਾਲਕੀ ਸਮੇਤ ਜੇ ਕਰ ਕੋਈ ਹੋਵੇ, ਦੇ ਹਿਸਾਬ ਨਾਲ ਵੇਚ ਦਿਤੀ ਗਈ ਹੈ। ਵਾਧੂ ਪੇਂਡੂ ਨਿਕਾਸੀ ਭੋਂ ਦੇ ਨਿਪਟਾਰੇ ਦੀ ਨੀਤੀ ਹੁਣ ਸਰਕਾਰ ਦੇ ਵਿਚਾਰ ਅਧੀਨ ਹੈ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਮਾਲ ਮੰਤਰੀ ਸਾਹਿਬ ਦਸਣਗੇ ਕਿ ਪੈਪਸੂ ਅਤੇ

ਪੰਜਾਬ ਦੇ ਏਕੀਕਰਣ ਵਾਸਤੇ ਜੋ ਕਮੇਟੀ ਬਣੀ ਹੈ ਉਸ ਦੇ ਮੈਂਬਰਾਂ ਦੇ ਕੀ ਨਾਂ ਹਨ ਅਤੇ ਉਹ ਕਮੇਟੀ ਕਦੋਂ ਬਣੀ।

**ਮੰਤਰੀ :** ਨਾਂ ਤਾਂ ਹੁਣ ਮੈਨੂੰ ਯਾਦ ਨਹੀਂ ਪਰ ਉਸ ਵਿਚ ਐਮ. ਐਲ. ਏਜ਼. ਅਤੇ ਕੁਝ ਹੋਰ ਮੈਂਬਰ ਹਨ। (ਵਿਘਨ)

**ਕਾਮਰੇਡ ਬਾਬੂ ਸਿੰਘ ਮਾਸਟਰ :** ਇਸ ਕੰਮ ਨੂੰ ਕਮੇਟੀ ਕਦੋਂ ਤਕ ਫਾਈਨੇਲਾਈਜ਼ ਕਰ ਲਵੇਗੀ ?

**ਮੰਤਰੀ :** ਜਲਦੀ ਹੀ ਖਤਮ ਕਰ ਲਏਗੀ ਇਸ ਕੰਮ ਨੂੰ।

**ਸਰਦਾਰ ਗੁਰਬੰਤਾ ਸਿੰਘ :** ਕੀ ਮਾਲ ਮੰਤਰੀ ਸਾਹਿਬ ਦਸਣਗੇ ਕਿ ਇਨ੍ਹਾਂ ਨੇ 1965 ਦੀਆਂ ਗਿਰਦਾਵਰੀਆਂ ਦਾ ਜ਼ਿਕਰ ਕੀਤਾ ਹੈ ਕਿ ਜਿਸ ਦੇ ਕਬਜ਼ੇ ਵਿਚ ਜ਼ਮੀਨ ਹੋਵੇਗੀ ਉਸ ਨੂੰ ਦੇ ਦਿੱਤੀ ਜਾਵੇਗੀ। ਕੀ ਇਨ੍ਹਾਂ ਗਿਰਦਾਵਰੀਆਂ ਤੋਂ ਬਾਅਦ ਕੋਈ ਐਸੀ ਜ਼ਮੀਨ ਪਈ ਹੈ ਜੋ ਕਿ ਹਰੀਜਨਾਂ ਨੂੰ ਦੇ ਦਿੱਤੀ ਜਾਵੇ ?

**ਮੰਤਰੀ :** ਜ਼ਮੀਨ ਹਾਲੇ ਹੈ। ਹੁਣੇ ਭਾਰਤ ਸਰਕਾਰ ਤੋਂ ਪਰਾਪਤ ਹੋਈ ਹੈ। 1965 ਦੀਆਂ ਗਿਰਦਾਵਰੀਆਂ ਤੇ ਫੈਸਲਾ ਹੋਇਆ ਸੀ ਕਿ ਜਿਹੜੇ ਲੋਕ ਨਾਜਾਇਜ਼ ਕਬਜ਼ਾ ਕਰੀ ਬੈਠੇ ਹਨ ਹੁਣ ਤਕ, ਉਹ 16-10-1967 ਤਕ ਆਪਣੀਆਂ ਅਰਜ਼ੀਆਂ ਦੇ ਦੇਣ ਅਤੇ ਮੁਕੱਰਰਾ ਰੇਟ ਤੇ ਜ਼ਮੀਨ ਉਨ੍ਹਾਂ ਨੂੰ ਦਿੱਤੀ ਜਾਵੇਗੀ।

**ਮਾਸਟਰ ਗੁਰਬੰਤਾ ਸਿੰਘ :** ਮਾਲ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਜ਼ਮੀਨ ਭਾਰਤ ਸਰਕਾਰ ਤੋਂ ਪਰਾਪਤ ਹੋਈ ਹੈ। ਕੀ ਇਹ ਜ਼ਮੀਨ ਜਿਹੜੀ ਪਰਾਪਤ ਹੋਈ ਹੈ, ਇਹ ਪੈਕੇਜ ਡੀਲ ਵਿਚੋਂ ਹੀ ਹੈ ਜਾਂ ਉਸ ਤੋਂ ਇਲਾਵਾ ਹੈ ?

**ਮੰਤਰੀ :** ਇਹ ਜ਼ਮੀਨ ਤਾਂ ਇਵੈਕੂਈ ਲੈਂਡ ਹੈ ਜਿਹੜੀ ਕਿ ਟਿਬੇ ਆਦਿ ਤੋਂ ਪਰਾਪਤ ਹੋਈ ਸੀ। ਇਸ ਸਬੰਧੀ ਪੈਕੇਜ ਡੀਲ ਨਵਾਂ ਹੋਇਆ ਹੈ।

**ਕਾਮਰੇਡ ਬਾਬੂ ਸਿੰਘ ਮਾਸਟਰ :** ਇਹ ਜਿਹੜਾ 15.11.1968 ਦਾ ਰਿਪਰੀਜ਼ੈਂਟੇਸ਼ਨ ਹੈ, ਇਸ ਬਾਰੇ ਇਹ ਦਸਿਆ ਜਾਵੇ ਕਿ ਹੁਣ ਤਕ ਕਿੰਨੀ ਫਾਲਤੂ ਜ਼ਮੀਨ ਕਢੀ ਗਈ ਹੈ ਅਤੇ ਇਸ ਬਾਰੇ ਲੇਟੈਸਟ ਪੁਜ਼ੀਸ਼ਨ ਕੀ ਹੈ ?

**ਮੰਤਰੀ :** ਇਸ ਬਾਰੇ ਨੋਟਿਸ ਦੇ ਦਿਉ, ਪਤਾ ਕਰਕੇ ਦਸ ਦਿਆਂਗੇ।

**ਮੁੱਖ ਮੰਤਰੀ :** ਇਹ ਠੀਕ ਹੈ। ਜੇ ਸਦਨ ਦਾ ਖਿਆਲ ਹੋਵੇ ਤਾਂ 447 ਦੇ ਮੁਕਦਮੇਂ ਦਰਜ ਕਰਕੇ ਜਿਹੜੇ ਅਨਆਥੋਰਾਈਜ਼ਡ ਬੰਦੇ ਉਥੇ ਬੈਠੇ ਹਨ ਉਨ੍ਹਾਂ ਤੋਂ ਇਹ ਜ਼ਮੀਨ ਖਾਲੀ ਕਰਾਈ ਜਾਵੇ।

**चौधरी बलबीर सिंह :** क्या मुख्य मन्त्री बताएंगे कि इस सिलसिले में सदन में कोई प्रस्ताव लाया जाएगा ? (शोर)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਇਕ ਪਾਲਿਸੀ

[ਕੈਪਟਨ ਰਤਨ ਸਿੰਘ]

ਸਟੇਟਮੈਂਟ ਦਿੱਤੀ ਹੈ। ਇਨ੍ਹਾਂ ਨੇ ਸਦਨ ਦੀ ਰਾਏ ਪੁਛੀ ਹੈ, ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜੇ ਇਹ ਸਾਰੇ ਇਲ ਲੀਗਲ ਆਕੂਪੈਂਟਸ ਨੂੰ ਅਨਆਥੋਰਾਈਜ਼ਡ ਜ਼ਮੀਨ ਤੇ ਬੈਠਿਆਂ ਨੂੰ ਕਢ ਦੇਣ ਤਾਂ ਅਸੀਂ ਇਸ ਦਾ ਸਮਰਥਨ ਕਰਾਂਗੇ।

**ਮੁੱਖ ਮੰਤਰੀ :** ਜਿਹੜੀ ਜ਼ਮੀਨ ਹਰੀਜਨਾਂ ਵਾਸਤੇ ਹੈ ਉਹ ਜ਼ਮੀਨ ਉਨ੍ਹਾਂ ਨੂੰ ਹੀ ਦਿੱਤੀ ਜਾਵੇਗੀ ਅਤੇ ਹੋਰ ਕਿਸੇ ਨੂੰ ਨਹੀਂ ਦਿੱਤੀ ਜਾਵੇਗੀ। (ਥੰਪਿੰਗ)

**ਕਾਮਰੇਡ ਦਰਸ਼ਨ ਸਿੰਘ ਝਬਾਲ :** ਚੀਫ਼ ਮਨਿਸਟਰ ਸਾਹਿਬ ਨੇ ਹੁਣੇ ਹੀ ਫਰਮਾਇਆ ਹੈ ਕਿ ਅਨਆਥੋਰਾਈਜ਼ਡ ਜ਼ਮੀਨ ਤੇ ਬੈਠਿਆਂ ਨੂੰ ਮੁਕਦਮੇਂ ਚਲਾਕੇ ਉਨ੍ਹਾ ਤੋਂ ਜ਼ਮੀਨ ਨੂੰ ਖਾਲੀ ਕਰਾਇਆ ਜਾਵੇਗਾ। ਕੀ ਉਨ੍ਹਾਂ ਅਫਸਰਾਂ ਤੋਂ ਵੀ ਉਨ੍ਹਾਂ ਤੇ ਮੁਕਦਮੇਂ ਚਲਾਕੇ ਜ਼ਮੀਨ ਨੂੰ ਖਾਲੀ ਕਰਾਇਆ ਜਾਵੇਗਾ ਜਿਹੜੇ ਕਿ ਅਨਆਥੋਰਾਈਜ਼ਡ ਤੌਰ ਤੇ ਉਥੇ ਬੈਠੇ ਹੋਏ ਹਨ ?

**ਮੁੱਖ ਮੰਤਰੀ :** ਉਨ੍ਹਾਂ ਤੋਂ ਵੀ ਲੈ ਲਵਾਂਗੇ।

**चौधरी बलबीर सिंह :** अभी मुख्य मन्त्री ने कहा है कि ज़मीन हरिजनों को दे दी जाएगी। क्या मुख्य मन्त्री बताएंगे कि कौनसी ज़मीन उन के लिए earmark की गई है जो उन को दी जाएगी ?

**ਮੁੱਖ ਮੰਤਰੀ :** ਸਾਰੀ ਜ਼ਮੀਨ ਹਰੀਜਨਾਂ ਵਾਸਤੇ ਹੈ। ਇਹ ਜ਼ਮੀਨ ਪੈਕੇਜ ਡੀਲ ਵਿਚ ਆਈ ਹੈ।

**ਵੈਦ ਕਰਤਾਰ ਸਿੰਘ :** ਕੀ ਮਨਿਸਟਰ ਸਾਹਿਬ ਇਹ ਦਸਣ ਦੀ ਕਿਰਪਾਲਤਾ ਕਰਨਗੇ ਕਿ ਜਿਨ੍ਹਾਂ ਲੋਕਾਂ ਨੇ ਜ਼ਮੀਨ ਤੇ 1965 ਤੋਂ ਬਾਅਦ ਕਬਜ਼ਾ ਕੀਤਾ ਹੋਇਆ ਸੀ ਅਤੇ ਹੁਣ ਰੁਪਏ ਦੇ ਕੇ ਗਿਰਦਾਵਰੀਆਂ ਕਰਾ ਲਈਆਂ ਹਨ, ਕੀ ਇਹੋ ਜਿਹੇ ਕੇਸਿਜ਼ ਵਿਚ ਸਰਕਾਰ ਇਨਕੁਆਇਰੀ ਕਰਾਉਣ ਨੂੰ ਤਿਆਰ ਹੈ ?

**ਮੰਤਰੀ :** ਮੈਂਬਰ ਸਾਹਿਬ ਅਗਰ ਕੋਈ ਅਜਿਹਾ ਕੇਸ ਹੋਵੇ ਤਾਂ ਮੇਰੇ ਨੋਟਿਸ ਵਿਚ ਲਿਆਉਣ ਉਸਦੀ ਇਨਕੁਆਇਰੀ ਕਰਾ ਲਈ ਜਾਵੇਗੀ।

**ਕਾਮਰੇਡ ਸੱਤ ਪਾਲ ਡਾਂਗ :** ਕੀ ਮਨਿਸਟਰ ਸਾਹਿਬ ਗੌਰ ਕਰਨਗੇ ਕਿ ਜਿਹੜੇ ਆਦਮੀਆਂ ਨੇ ਜਿਨ੍ਹਾਂ ਕੋਲ ਪਹਿਲਾਂ ਹੀ 5 ਏਕੜ ਤੋਂ ਵਧ ਜ਼ਮੀਨ ਸੀ ਅਤੇ ਫੇਰ ਗਿਰਦਾਵਰੀਆਂ ਕਰਾ ਲਈਆਂ ਅਤੇ ਹੋਰ ਜ਼ਮੀਨ ਤੇ ਕਬਜ਼ਾ ਕਰ ਲਿਆ ਹੈ, ਇਨ੍ਹਾਂ ਬੰਦਿਆਂ ਤੋਂ ਜ਼ਮੀਨ ਖਾਲੀ ਕਰਾਈ ਜਾਵੇਗੀ ? ਕੀ ਜਿਹੜੇ ਗਰੀਬ ਆਦਮੀ ਹਨ ਅਤੇ ਜਿਨ੍ਹਾਂ ਕੋਲ ਪਹਿਲਾਂ ਹੀ 5 ਏਕੜ ਤਕ ਜ਼ਮੀਨ ਸੀ, ਉਨ੍ਹਾਂ ਨੂੰ ਹੋਰ ਜਮੀਨ ਦੇ ਦਿੱਤੀ ਜਾਵੇਗੀ ?

**ਮੁੱਖ ਮੰਤਰੀ :** 1967 ਵਿਚ ਇਹ ਸਵਾਲ ਉਠਿਆ ਸੀ। ਬਹੁਤ ਸਾਰੇ ਲੋਕਾਂ ਨੇ ਅਨਆਥੋਰਾਈਜ਼ਡ ਤੌਰ ਤੇ ਕਬਜ਼ਾ ਕਰ ਲਿਆ ਸੀ। ਜ਼ਮੀਨ ਦੀ ਪਰਾਬਲਮ 1965 ਦੀ ਹੈ। ਇਹ ਇਕ ਲਾ ਐਂਡ ਆਰਡਰ ਦੀ ਪਰਾਬਲਮ ਹੈ। ਉਨ੍ਹਾਂ ਨੂੰ ਉਥੋਂ ਤਕ ਦੇਕੇ ਫੇਰ ਅੱਗੇ ਨੂੰ ਸਾਰੀ ਜ਼ਮੀਨ ਹਰੀਜਨਾਂ ਨੂੰ ਦੇ ਦਿੱਤੀ ਜਾਵੇ, ਇਹ ਪਾਲੀਸੀ ਸੀ। ਬਦਕਿਸਮਤੀ ਤਾਂ ਇਹ

ਹੈ ਕਿ ਲੋਕ ਦਬੋ ਜ਼ੋਰੀ ਜ਼ਮੀਨ ਰੋਕ ਲੈਂਦੇ ਹਨ। ਇਹ ਜਿਹੜਾ ਗਿਰਦਾਵਰੀਆਂ ਦਾ ਸਵਾਲ ਉਠਿਆ ਹੈ, ਇਸ ਤੇ ਅਸੀਂ ਇਨਵੈਸਟੀਗੇਸ਼ਨ ਕਰਵਾ ਸਕਦੇ ਹਾਂ। ਜਿਸ ਦਾ ਨਾਉਂ ਹੁੰਦਾ ਹੈ ਉਹ ਪੈਸੇ ਦੇਕੇ ਗਿਰਦਾਵਰੀਆਂ ਕਰਾ ਲੈਂਦਾ ਹੈ। ਜਿਸ ਦੇ ਨਾਂ ਤੇ ਗਿਰਦਵਾਰੀਆਂ ਨਹੀਂ ਹੁੰਦੀਆਂ ਉਹ ਕਹਿੰਦੇ ਹਨ ਕਿ ਗਿਰਦਾਵਰੀਆਂ ਹੋਣ ਨਹੀਂ ਦਿੰਦੇ। ਜਿਸ ਦੇ ਨਾਂ ਤੇ ਗਿਰਦਾਵਰੀ ਹੈ ਉਹ ਜ਼ਮੀਨ ਉਸ ਨੂੰ ਦੇਕੇ ਬਾਕੀ ਦੀ ਜ਼ਮੀਨ ਹਰੀਜਨਾਂ ਲਈ ਹੈ। ਉਹ ਉਨ੍ਹਾਂ ਨੂੰ ਹੀ ਮਿਲਣੀ ਚਾਹੀਦੀ ਹੈ। ਹੋਰ ਕਿਸੇ ਨੂੰ ਨਹੀਂ ਮਿਲਣੀ ਚਾਹੀਦੀ।

**ਸਰਦਾਰ ਰਾਜਾ ਸਿੰਘ :** ਮੁੱਖ ਮੰਤਰੀ ਸਾਹਿਬ ਨੇ ਫਰਮਾਇਆ ਹੈ ਕਿ ਜਿਹੜੇ ਬੰਦੇ ਨਾਜਾਇਜ਼ ਤੌਰ ਤੇ ਕਬਜ਼ਾ ਕਰੀ ਬੈਠੇ ਹਨ, ਉਨ੍ਹਾਂ ਨੂੰ ਉਸ ਜ਼ਮੀਨ ਤੋਂ ਬੇ ਦਖਲ ਕੀਤਾ ਜਾਵੇਗਾ। ਕੀ ਇਹ ਉਨ੍ਹਾਂ ਤੋਂ ਜ਼ਮੀਨ ਖਾਲੀ ਕਰਾਉਣ ਬਾਰੇ ਕੋਈ ਕਮੇਟੀ ਨੀਅਤ ਕੀਤੀ ਹੋਈ ਹੈ ਜਾਂ ਇਹ ਕੰਮ ਆਪ ਹੀ ਸਰਕਾਰ ਕਰੇਗੀ ?

**ਮੁੱਖ ਮੰਤਰੀ :** ਕਿਉਂਕਿ ਇਸ ਜ਼ਮੀਨ ਵਿਚ ਇਨਟਰੈਸਟ ਹਰੀਜਨਾਂ ਦਾ ਹੈ, ਇਸ ਲਈ ਮੈਂ ਸਮਝਦਾ ਹਾਂ ਕਿ ਕੁਛ ਹਰੀਜਨ ਐਮ. ਐਲ. ਏਜ਼. ਅਤੇ ਹੋਰ ਪਾਰਟੀਆਂ ਦੇ ਮੈਂਬਰ ਲੈ ਕੇ ਇਹ ਕਮੇਟੀ ਬਣਾ ਦਿੱਤੀ ਜਾਵੇ ਜੋ ਕਿ ਖਾਲੀ ਕਰਾਉਣ ਦਾ ਕੰਮ ਕਰੇ।

**ਸ਼੍ਰੀ ਸਰਦਾਰੀ ਲਾਲ ਕਪੂਰ :** ਕੀ ਮੁਖ ਮੰਤਰੀ ਸਾਹਿਬ ਦਸਣਗੇ ਕਿ ਜਿਹੜੇ ਗਰੀਬਾਂ ਨੇ ਬੜੀ ਮਿਹਨਤ ਕਰਕੇ ਆਪਣੀ ਜ਼ਮੀਨ ਬਣਾਈ ਹੋਈ ਹੈ, ਕੀ ਉਸ ਨੂੰ ਤਾਂ ਇਸ ਜ਼ਮੀਨ ਤੋਂ ਨਹੀਂ ਉਠਾਇਆ ਜਾਇਗਾ ?

**ਮੁੱਖ ਮੰਤਰੀ :** ਉਨ੍ਹਾਂ ਲਈ ਤਾਂ ਹੈ ਇਹ।

**ਚੌਧਰੀ ਤੁਲਸੀ ਰਾਮ ਚੌਹਾਨ :** ਇਕ ਪਿੰਡ ਰਾਹੋਂ ਬੇਟ ਦੇ ਇਲਾਕੇ ਵਿਚ ਹੈ ਉਥੇ ਬੰਦਿਆਂ ਨੇ ਪੈਸੇ ਦੇਕੇ ਗਿਰਦਾਵਰੀਆਂ ਕਰਾਕੇ ਪਿਛਲੇ ਮਹੀਨੇ ਹੀ ਟਰੱਕਾਂ ਵਿਚ ਪੁਲਿਸ ਲਿਜਾ ਕੇ ਉਥੇ ਜ਼ਮੀਨ ਤੇ ਕਬਜ਼ਾ ਕੀਤਾ ਹੈ। ਕੀ ਇਹ ਚੀਜ਼ ਮੰਤਰੀ ਸਾਹਿਬ ਦੇ ਨੋਟਿਸ ਵਿਚ ਹੈ ?

**ਮੰਤਰੀ :** ਨਹੀਂ ਜੀ।

**ਕਾਮਰੇਡ ਬਾਬੂ ਸਿੰਘ ਮਾਸਟਰ :** 1965 ਤਕ ਐਕਚੁਅਲ ਪੁਜ਼ੈਸ਼ਨ ਵਾਲਿਆਂ ਨੂੰ, 5 ਏਕੜ ਦੀ ਹਦ ਨੂੰ ਸੀਮਤ ਰਖਦੇ ਹੋਏ ਜਿਨ੍ਹਾਂ ਕੋਲ ਵਧ ਜ਼ਮੀਨ ਹੈ, ਕੀ ਉਨ੍ਹਾਂ ਤੋਂ ਜ਼ਮੀਨ ਕਢਾਉਂਗੇ ?

**ਮੁੱਖ ਮੰਤਰੀ :** ਕਢਾ ਦਿਆਂਗੇ।

**चौधरी बलबीर सिंह :** मुख्य मन्त्री ने कहा है कि लोग जल्दी जल्दी ज़मीन पर कब्ज़ा कर रहे हैं। क्या इनके नोटिस में है कि अब भी लोग महकमें के अफसरों से मिल कर जमीनों पर कब्ज़ा कर रहे हैं।

**ਮੁੱਖ ਮੰਤਰੀ :** ਨਹੀਂ ਐਸੀ ਕੋਈ ਬਾਤ ਨਹੀਂ। ਜੇ ਮੈਂਬਰ ਸਾਹਿਬ ਕੋਈ ਚੀਜ਼ ਇਸ ਬਾਰੇ ਦਸ ਦੇਣਗੇ ਤਾਂ ਲੋੜੀਂਦੀ ਕਾਰਵਾਈ ਕਰ ਲਈ ਜਾਵੇਗੀ।

**ਸਰਦਾਰ ਗੁਰਬੰਤਾ ਸਿੰਘ :** ਮੈਂ ਮਾਲ ਮੰਤਰੀ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਕ ਤਾਂ ਪੈਕੇਜ ਡੀਲ ਪਹਿਲਾਂ ਸੀ ਅਤੇ ਦੂਜਾ ਫੇਰ ਬਣਾਇਆ ਗਿਆ । ਕੀ ਜਿਹੜਾ ਦੂਜਾ ਪੈਕੇਜ ਡੀਲ ਬਣਾਇਆ ਗਿਆ ਹੈ ਉਸ ਵਿਚੋਂ ਵੀ ਜ਼ਮੀਨ ਹਰੀਜਨਾਂ ਨੂੰ ਦਿੱਤੀ ਜਾਵੇਗੀ ?

**ਮੰਤਰੀ :** ਇਸ ਬਾਰੇ ਗੱਲ ਹਾਲੇ ਚਲ ਰਹੀ ਹੈ ਅਤੇ ਕੋਈ ਫੈਸਲਾ ਨਹੀਂ ਹੋਇਆ ।

**चौधरी बलबीर सिंह :** काल अटैनशन नोटिसों के ज़रिए और पिछले बजट सैशन में भी सरकार का ध्यान दिलाया था कि लोग अफसरों से मिल कर ज़मीनों पर नाजायज़ कब्ज़ा कर रहे हैं पर सरकार ने इस सम्बन्ध में कोई कार्रवाई नहीं की है।

**ਚੌਧਰੀ ਜਗਤ ਰਾਮ :** ਚੀਫ ਮਨਿਸਟਰ ਸਾਹਿਬ ਨੇ ਹੁਣੇ ਹੁਣੇ ਹੀ ਕਿਹਾ ਹੈ ਕਿ ਕਮੇਟੀ ਬਣਾ ਦਿੱਤੀ ਜਾਵੇਗੀ । ਕੀ ਇਹ ਕਮੇਟੀ ਦੀ ਅਨਾਉਂਸਮੈਂਟ ਇਸੇ ਇਜਲਾਸ ਵਿਚ ਹੀ ਕਰ ਦਿੱਤੀ ਜਾਵੇਗੀ ?

**ਮੁੱਖ ਮੰਤਰੀ :** ਇਹ ਤਾਂ ਮੈਂ ਕਹਿ ਨਹੀਂ ਸਕਦਾ । ਪਰ ਇਸ ਕੰਮ ਨੂੰ ਜਲਦੀ ਤੋਂ ਜਲਦੀ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ ।

**ਸਾਥੀ ਰੂਪ ਲਾਲ :** ਕੀ ਮਾਲ ਮੰਤਰੀ ਦੇ ਇਲਮ ਵਿਚ ਇਹ ਚੀਜ਼ ਹੈ ਕਿ ਸੌ ਸੌ ਏਕੜ ਜ਼ਮੀਨ ਹਰੀਜਨ ਅਫਸਰਾਂ ਨੇ ਆਪਣੇ ਕਬਜ਼ੇ ਵਿਚ ਕੀਤੀ ਹੋਈ ਹੈ ; ਕੀ ਉਸ ਨੂੰ ਛੁਡਾਉਣ ਦੇ ਯਤਨ ਕੀਤੇ ਜਾਣਗੇ ?

**ਮੰਤਰੀ :** ਇਹ ਮੇਰੇ ਨੋਟਿਸ ਵਿਚ ਨਹੀਂ ਹੈ । ਮੇਰੇ ਨੋਟਿਸ ਵਿਚ ਲਿਆ ਦਿਓ ਫਿਰ ਦੇਖ ਲਵਾਂਗੇ ।

---

NOTIFIED AREA COMMITTEE, NAYA NANGAL.

*692. **Comrade Dana Ram :** Will the Minister for Finance be pleased to :

(a) state the date on which the Notified Area Committee, Naya Nangal was reconstisuted by the present Government ;

(b) lay on the Table of the House a list showing the names of new members of the said Committee ;

(c) tate the names of political parties/unions given representation on the said Committee ?

**ਸ਼੍ਰੀ ਮਨਮੋਹਨ ਕਾਲੀਆ :** (ਏ) ਮੌਜੂਦਾ ਸਰਕਾਰ ਨੇ ਨੋਟੀਫਾਈਡ ਏਰੀਆ, ਨਯਾ ਨੰਗਲ ਦੀ ਕਮੇਟੀ ਦੀ ਨਵੇਂ ਸਿਰਿਉਂ ਸਥਾਪਣਾ ਹਾਲੇ ਤੀਕ ਨਹੀਂ ਕੀਤੀ ।

(ਬੀ) ਅਤੇ (ਸੀ) ਸਵਾਲ ਪੈਦਾ ਨਹੀਂ ਹੁੰਦਾ ।

---

## Transfer of Teachers in Government Colleges and Primary and Middle Schools.

*767. **Shri Gian Chand Kharbanda :** Will the Minister for Education be pleased to state :

(a) the number of teachers employed in the Government Colleges and Primary and Middle Schools, districtwise at present ;

(b) the number of cases in which orders of transfers of the said teachers were issued during the current financial year and the number of cases in which these transfers have been effected ;

(c) the number of such transfer cases in which husband and wife have been posted at different places ;

(d) Whether the Government has received any representations from the teachers and or the public against the said transfers ; if so, the action, if any, taken thereon ?

**ਸਰਦਾਰ ਸੁਰਜੀਤ ਸਿੰਘ :**

(ੲ) ਜ਼ਿਲਾਵਾਰ ਸੂਚਨਾ ਨਾਲ ਨੱਥੀ ਹੈ ।

(ਬੀ) 4424 ਕੇਸਾਂ ਵਿਚੋਂ 4150 ਤਬਦੀਲੀਆਂ ਸਾਰੀ ਸਟੇਟ ਵਿਚ ਕੀਤੀਆਂ ਗਈਆਂ ਹਨ ।

(ਸੀ ਕੋਈ ਨਹੀਂ ।

(ਡ) ਹਾਂ ਜੀ । ਯੋਗ ਵਿਚਾਰ ਕੀਤੀ ਜਾਂਦੀ ਹੈ ।

———

## STATEMENT

| Serial No. | Name of the District. | A<br>Number of the teachers employed in the Govt. Colleges, Primary and Middle Schools. | B<br>Number of cases in which orders of transfers of said teachers were issued during the current financial year. | Number of cases in which these transfers have been effected. | C<br>No. of such transfer cases in which husband and wife have been posted at different places. |
|---|---|---|---|---|---|
| 1 | 2 | 3 | 4 | 5 | 6 |
| 1. | Hoshiarpur | 4750 | 4424 | 4150 | Nil |
| 2. | Gurdaspur | 3029 | | | |
| 3. | Amritsar | 5779 | | | |
| 4. | Jullundur | 3680 | | | |
| 5. | Kapurthala | 1008 | | | |
| 6. | Ropar | 2126 | | | |
| 7. | Patiala | 2479 | | | |
| 8. | Bhatinda | 1950 | | | |
| 9. | Sangrur | 1960 | | | |
| 10. | Ludhiana | 5265 | | | |
| 11. | Ferozepur | 3561 | | | |

**ਸ਼੍ਰੀ ਗਿਆਨ ਚੰਦ ਖਰਬੰਦਾ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ 9% ਜਿਹੜੀਆਂ ਟਰਾਂਸਫਰਜ਼ ਕੀਤੀਆਂ ਗਈਆਂ ਹਨ, ਇਹ ਬਦਲੀਆਂ ਕਰਨ ਦਾ ਕੀ ਕਾਰਨ ਸੀ ?

**ਮੰਤਰੀ :** ਇਸ ਬਾਰੇ ਫੈਸਲਾ ਕੀਤਾ ਗਿਆ ਸੀ ਕਿ ਜਿਹੜੇ 10 ਸਾਲ ਤੋਂ ਇਕ ਜਗ੍ਹਾ ਦੇ ਉਤੇ ਬੈਠੇ ਹਨ ਉਨ੍ਹਾਂ ਨੂੰ ਉਥੋਂ ਬਦਲ ਦਿੱਤਾ ਜਾਵੇ !

**ਕੈਪਟਨ ਰਤਨ ਸਿੰਘ :** ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਜਿਹੜੇ ਟੀਚਰ ਜਾਂ ਟੀਚਰੈਸਿਜ਼ ਜ਼ਿਲ੍ਹੇ ਤੋਂ ਟਰਾਂਸਫਰ ਨਹੀਂ ਹੋ ਸਕਦੇ ਅਤੇ ਉਨ੍ਹਾਂ ਦੀ ਟਰਾਂਸਫ਼ਰ ਜ਼ਿਲੇ ਦੇ ਵਿਚ ਹੀ ਹੋ ਸਕਦੀ ਹੈ ਤੁਹਾਡੀ ਸਰਕਾਰ ਨੇ ਉਨ੍ਹਾਂ ਨੂੰ ਵੀ ਬਾਹਰ ਟਰਾਂਸਫਰ ਕਰ ਦਿੱਤਾ ?

**ਮੰਤਰੀ :** ਮੇਰੇ ਨੋਟਿਸ ਵਿਚ ਤੁਸੀਂ ਐਸਾ ਕੇਸ ਲਿਆ ਦਿਉ ਮੈਂ ਦੇਖ ਲਵਾਂਗਾ ।

**चौधरी बलबीर सिंह :** दो दिन पहले मेरे एक सप्ल मैंटरी के जवाब में इन्होंने कहा था कि कोई म्याद मुकर्रर नहीं की गई । अब इन्होंने कहा है कि जो आदमी एक जगह 7 साल से बैठे हैं उनको ट्रांसफ़र किया है । मुझे यह समझ में नहीं आया कि यह क्या बात है ?

**ਮੰਤਰੀ :** ਮੈਂ ਤਾਂ 7 ਸਾਲ ਦਾ ਹੁਣ ਵੀ ਨਹੀਂ ਕਿਹਾ । ਇਹ ਫੈਸਲਾ ਕੀਤਾ ਗਿਆ ਸੀ ਕਿ ਜਿਹੜੇ 10 ਸਾਲ ਤੋਂ ਇਕ ਜਗ੍ਹਾ ਹੀ ਬੈਠੇ ਹਨ, ਉਨ੍ਹਾਂ ਨੂੰ ਉਸ ਜਗ੍ਹਾ ਤੋਂ ਬਦਲ ਦਿੱਤਾ ਜਾਵੇ ।

**ਸਰਦਾਰ ਦਲੀਪ ਸਿੰਘ ਪਾਂਧੀ :** ਮੇਰਾ ਇਕ ਸਵਾਲ ਸੀ ਕਿ ਨਾਭੇ ਦੀ ਇਕ ਟੀਚਰੈਸ 1941 ਦੀ ਇਕ ਜਗ੍ਹਾ ਤੇ ਬੈਠੀ ਹੋਈ ਹੈ । ਪਰ ਇਨ੍ਹਾਂ ਨੇ ਉਸ ਵਕਤ ਕਿਹਾ ਸੀ ਕਿ ਬਦਲੀਆਂ ਦਾ ਸਮਾਂ ਮੁਕੱਰਰ ਨਹੀਂ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਿਸ ਤਰ੍ਹਾਂ ਕੀਤਾ ਹੈ ਕਿ ਜਿਹੜਾ ਇਕ ਜਗ੍ਹਾ ਤੇ 10 ਸਾਲ ਤੋਂ ਬੈਠਾ ਹੈ, ਉਸ ਦੀ ਬਦਲੀ ਕਰ ਦਿੱਤੀ ਜਾਵੇਗੀ । ਕੀ ਉਸ ਦੀ ਵੀ ਬਦਲੀ ਕਰ ਦਿੱਤੀ ਜਾਵੇਗੀ ਕਿਉਂਕਿ ਉਹ 10 ਸਾਲ ਤੋਂ ਉਸ ਜਗ੍ਹਾ ਬੈਠੀ ਹੋਈ ਹੈ ?

**ਮੰਤਰੀ :** ਇਹ ਕਪਲ ਦੇ ਕੇਸਿਜ਼ ਤੇ ਲਾਗੂ ਨਹੀਂ ਹੁੰਦਾ, ਅਨਮੈਰੀਡ ਲੜਕੀਆਂ ਤੇ ਲਾਗ ਨਹੀਂ ਹੁੰਦਾ ਜਾਂ ਕਿਸੇ ਖਾਸ ਬੀਮਾਰੀ ਦੇ ਕਾਰਨ ਇਹ ਲਾਗੂ ਨਹੀਂ ਹੁੰਦਾ । ਸ਼ਾਇਦ ਇਨ੍ਹਾਂ ਕੇਸਾਂ ਵਰਗਾ ਹੀ, ਜਿਹੜਾ ਤੁਸੀਂ ਕੇਸ ਦਸਿਆ ਹੈ, ਹੋਵੇਗਾ । ਮੈਨੂੰ ਪਰਟੀਕੁਲਰਜ਼ ਦੇ ਦਿਓ ਮੈਂ ਦੇਖ ਲਵਾਂਗਾ ।

**ਸਰਦਾਰ ਕਿਰਪਾਲ ਸਿੰਘ :** ਜਿਹੜੀਆਂ ਕੈਟੇਗਰੀਜ਼ ਤੁਸੀਂ ਐਗਜ਼ੈਂਪਟ ਕੀਤੀਆਂ ਹਨ ਉਨ੍ਹਾਂ ਤੋਂ ਇਲਾਵਾ 10 ਸਾਲ ਤੋਂ ਉਪਰ ਵਾਲੇ ਜਿੰਨੇ ਟੀਚਰਜ਼, ਟੀਚਰੈਸਿਜ਼ ਆਦਿ ਬੈਠੇ ਹਨ, ਉਨ੍ਹਾਂ ਦੀਆਂ ਬਦਲੀਆਂ ਹੋ ਗਈਆਂ ਹਨ ਜਾਂ ਕਿ ਨਹੀਂ ?

**ਮੰਤਰੀ :** 41 ਸੌ ਦੇ ਕਰੀਬ ਬਦਲੇ ਗਏ ਹਨ ।

**ਕੈਪਟਨ ਰਤਨ ਸਿੰਘ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਮੈਂ ਇਨ੍ਹਾਂ ਦੇ ਨੋਟਿਸ ਵਿਚ

[ਕੈਪਟਨ ਰਤਨ ਸਿੰਘ]

ਲਿਆਵਾਂ ਕਿ ਜਿਨ੍ਹਾਂ ਦੀ ਟਰਾਂਸਫਰ ਨਹੀਂ ਸੀ ਹੋਣੀ ਚਾਹੀਦੀ, ਉਨ੍ਹਾਂ ਦੀ ਕੀਤੀ ਗਈ ਹੈ, ਤਾਂ ਕੀ ਉਨ੍ਹਾਂ ਨੂੰ ਵਾਪਿਸ ਲਿਆਂਦਾ ਜਾਵੇਗਾ ?

**ਮੰਤਰੀ :** ਇਹ ਤਾਂ ਇਸ ਕੁਐਸ਼ਚਨ ਵਿਚੋਂ ਸਵਾਲ ਉਠਦਾ ਨਹੀਂ ਹੈ, ਪਰ ਤੁਸੀਂ ਮੇਰੇ ਨੋਟਿਸ ਵਿਚ ਲਿਆਉ ਮੈਂ ਪੜਤਾਲ ਕਰ ਲਵਾਂਗਾ ।

———

**Oustees Drinking Water Supply Scheme Received by the Government from the Pong Dam Control Board**

* 909 **Ch. Kewal Krishan** : Will the Minister for Irrigation and Power be pleased to state :-

(a) whether it is a fact that the Pong Dam Control Board formulated and implemented the Oustees Drinking Water Supply Scheme for supplying drinking water to villages Talwara, Nangal, Bhera, Daura, etc. and requested the Punjab Government to take control of the same on which an annual expenditure of about rupees twenty seven thousand was to be incurred;

(b) if the reply to part (a) above be in the affirmative, the decision, if any, taken by the Government in respect of the expenditure mentioned in part (a) above;

(c) if the Government does not accept the request of the Board to agree to incur the expenditure mentioned in (a) above, whether there is any other Scheme under the consideration of the Government to supply drinking water to the residents of the said backward hilly area ?

**ਸਰਦਾਰ ਸੋਹਨ ਸਿੰਘ ਬਾਸੀ :**

(ੳ) ਹਾਂ ਜੀ ।

(ਅ) ਤੇ (ੲ) ਮਾਮਲਾ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਹੈ ।

[(a) Yes.

(b & c) The matter is under consideration of the Punjab Government.]

**ਚੌਧਰੀ ਕੇਵਲ ਕ੍ਰਿਸ਼ਨ :** ਇਹ ਜਿਹੜਾ ਪੌਂਗ ਡੈਮ ਬਣਾਇਆ ਜਾ ਰਿਹਾ ਹੈ, ਇਸ ਤੇ ਜਿਹੜਾ ਖਰਚ ਕੀਤਾ ਜਾ ਰਿਹਾ ਹੈ ਇਹ ਤਾਂ ਸੈਂਟਰ ਸਰਕਾਰ ਕਰ ਰਹੀ ਹੈ, ਪਰ ਇਸ ਦੀ ਮੇਨਟੇਨਿਸ ਤਾਂ ਪੰਜਾਬ ਸਰਕਾਰ ਨੇ ਹੀ ਕਰਨੀ ਹੈ. ਇਸ ਦੇ ਨਾਲ ਹੀ ਜਿਹੜੇ ਪਹਾੜੀ ਇਲਾਕੇ ਵਿਚ ਲੋਕ ਰਹਿੰਦੇ ਹਨ ਉਨ੍ਹਾਂ ਨੂੰ ਤਿੰਨ ਤਿੰਨ ਮੀਲ ਦੇ ਫਾਸਲੇ ਤੋਂ ਪਾਣੀ ਲਿਆਉਣਾ ਪੈਂਦਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਉਨ੍ਹਾਂ ਨੂੰ ਪਾਣੀ ਦੇਣ ਦੇ ਲਈ ਸੋਚੇਗੀ ?

**ਮੰਤਰੀ :** ਸੋਚਾਂਗੇ ਅਤੇ ਸੋਚ ਰਹੇ ਹਾਂ ।

**ਕੈਪਟਨ ਰਤਨ ਸਿੰਘ :** ਪੰਜਾਬ ਸਰਕਾਰ ਕੋਈ ਐਸਾ ਪ੍ਰਬੰਧ ਕਰੇਗੀ ਕਿ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾ ਜਨਮ ਸ਼ਤਾਬਦੀ ਮਨਾਉਣ ਸਮੇਂ ਕੋਈ ਪਿੰਡ ਪਾਣੀ ਪੀਣ ਤੋਂ ਨਹੀਂ ਰਹਿ ਜਾਵੇਗਾ ਅਤੇ ਕੀ ਇਸ ਦਾ ਫੈਸਲਾ ਇਨ੍ਹਾਂ ਮਹੀਨਿਆਂ ਵਿਚ ਕੀਤਾ ਜਾਵੇਗਾ ?

**Mr. Speaker.** It does not arise.

**Captain Rattan Singh :** Sir, it does. ਪੁਜ਼ੀਸ਼ਨ ਇਹ ਹੈ ਕਿ ਪੌਂਗ ਡੈਮ ਦਾ ਜਿਹੜਾ ਕੰਟਰੋਲ ਬੋਰਡ ਹੈ, ਉਨ੍ਹਾਂ ਨੇ ਇਹ ਸਕੀਮ ਬਣਾਉਣੀ ਹੈ। ਉਹ ਪੈਸਾ ਦੇਣ ਲਈ ਤਾਂ ਤਿਆਰ ਨੇ, ਪੈਸਾ ਉਨ੍ਹਾਂ ਨੇ ਦੇਣਾ ਹੈ ਪਰ ਮੇਂਟੇਨੈਂਸ ਤਾਂ ਪੰਜਾਬ ਸਰਕਾਰ ਨੇ ਕਰਨੀ ਹੈ। ਇਸ ਲਈ ਜੇ ਪੰਜਾਬ ਸਰਕਾਰ ਮੰਨ ਜਾਵੇ ਤਾਂ ਇਹ ਸਕੀਮ ਬਣ ਜਾਵੇਗੀ ਅਤੇ ਇਸ ਦੇ ਨਾਲ ਜਿਹੜੇ ਪਿੰਡਾਂ ਨੂੰ ਪਾਣੀ ਨਹੀਂ ਮਿਲਦਾ ਉਨ੍ਹਾਂ ਨੂੰ ਪਾਣੀ ਵੀ ਮਿਲ ਜਾਵੇਗਾ ਅਤੇ ਇਸ ਤਰ੍ਹਾਂ ਪਾਣੀ ਤੋਂ ਕੋਈ ਪਿੰਡ ਖਾਲੀ ਨਹੀਂ ਰਹੇਗਾ।

**ਸ੍ਰੀ ਸਪੀਕਰ :** ਜਿਹੜਾ ਤੁਹਾਡਾ ਸਪਲੀਮੈਂਟਰੀ ਹੈ ਕਿ ਕੋਈ ਪਿੰਡ ਹੀ ਨਾ ਛੱਡਿਆ ਜਾਵੇ, ਉਹ ਇਸ ਨਾਲ ਸਬੰਧਤ ਨਹੀਂ ਹੈ। (The supplementary asked by the hon. Member that no village should be left out is not relevant.)

**ਡਾਕਟਰ ਅਮੀਰ ਸਿੰਘ ਕਲਕਟ :** ਹਿਮਾਚਲ ਨਾਲ ਲੱਗਦੇ ਪਹਾੜੀ ਇਲਾਕੇ ਦੀ ਡਿਵੈਲਪ-ਮੈਂਟ ਲਈ ਕੁਝ ਨਹੀਂ ਕੀਤਾ ਗਿਆ। ਕੀ ਸਰਕਾਰ ਇਸ ਪਾਸੇ ਵੀ ਕੁਝ ਧਿਆਨ ਦੇਵੇਗੀ ?

**ਮੰਤਰੀ :** ਜਲਦੀ ਧਿਆਨ ਦੇਵਾਂਗੇ।

**ਚੌਧਰੀ ਕੇਵਲ ਕ੍ਰਿਸ਼ਨ :** ਇਨ੍ਹਾਂ ਨੇ ਜਲਦੀ ਸ਼ਬਦ ਦਾ ਪ੍ਰਯੋਗ ਕੀਤਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਫੈਸਲਾ ਇਸ ਸਾਲ ਦੇ ਵਿਚ ਹੀ ਕਰ ਦੇਣਗੇ ?

**ਮੰਤਰੀ :** ਸਾਡੀ ਗੌਰਮਿੰਟ ਤਾਂ ਜਲਦੀ ਜਲਦੀ ਹੀ ਕਰਨਾ ਚਾਹੁੰਦੀ ਹੈ। ਪਰ ਉਸ ਦਾ ਮੇਨ ਫੈਸਲਾ ਜਿਹੜਾ ਕਰਨਾ ਹੈ ਉਹ ਇਹ ਹੈ ਕਿ ਜਿਸ ਤਰ੍ਹਾਂ ਉਨ੍ਹਾਂ ਨੇ ਕਿਹਾ ਹੈ 3 ਲੱਖ ਕੁਝ ਹਜ਼ਾਰ ਰੁਪਿਆ ਉਨ੍ਹਾਂ ਨੇ ਕਿਹਾ ਕਿ ਅਸੀਂ ਲਾਵਾਂਗੇ ਅਤੇ ਪਲਾਨ ਨੂੰ ਜਲਦੀ ਪੂਰਾ ਕਰ ਦਿਆਂਗੇ, ਅਸੀਂ ਮੇਂਟੀਨੈਂਸ ਦੀ ਜਿਹੜੀ ਕਾਸਟ ਆਉਂਦੀ ਹੈ, ਉਸ ਦੇ ਲਾਉਣ ਦੇ ਲਈ ਤਿਆਰ ਹਾਂ। ਇਸ ਦੇ ਵਿਚ ਜਿੰਨਾ ਵੀ ਜਲਦੀ ਹੋਵੇ ਅਸੀਂ ਕਰ ਦਿਆਂਗੇ।

**ਚੌਧਰੀ ਕੇਵਲ ਕ੍ਰਿਸ਼ਨ :** ਇਹ ਜਿਹੜੀ ਸਕੀਮ ਬਣਾਈ ਜਾ ਰਹੀ ਹੈ, ਉਨ੍ਹਾਂ ਨੇ ਲਿਖਿਆ ਹੈ ਕਿ ਤੁਸੀਂ ਮੇਂਟੀਨੈਂਸ ਦੀ ਮਨਜ਼ੂਰੀ ਸਾਨੂੰ ਦਿਓ ਫਿਰ ਅਸੀਂ ਕਰਾਂਗੇ। ਮੈਂ ਪੁੱਛਦਾ ਹਾਂ ਕਿ ਕੀ ਇਕ ਸਾਲ ਦੇ ਅੰਦਰ ਅੰਦਰ ਪੰਜਾਬ ਸਰਕਾਰ ਇਸ ਦੀ ਇਜਾਜ਼ਤ ਦੇ ਦੇਵੇਗੀ ਕਿ ਮੇਂਟੀਨੈਂਸ ਅਸੀਂ ਕਰਾਂਗੇ ?

**ਮੰਤਰੀ :** ਅਸੀਂ ਮਨਜ਼ੂਰੀ ਦੇ ਦਿੱਤੀ ਹੈ (ਵਿਘਨ) ਅਸੀਂ ਚੀਫ ਸੈਕਟਰੀ, ਫਾਈਨੈਂਸ ਸੈਕਟਰੀ, ਐਲ. ਆਰ. ਨੂੰ ਕਿਹਾ ਹੈ। ਜਲਦੀ ਜਲਦੀ ਫੈਸਲਾ ਹੋ ਜਾਵੇਗਾ, ਔਰ ਜਿੱਥੇ

[ਬਿਜਲੀ ਅਤੇ ਸਿੰਚਾਈ ਮੰਤਰੀ]

ਤੱਕ ਇਹ ਪਾਣੀ ਦੇਣ ਦਾ ਤੁਅੱਲਕ ਹੈ ਅਸੀਂ ਪਲਟਾ ਸਾਹਿਬ ਦੇ ਨਾਲ ਜਾ ਕੇ ਪੌਂਗ ਡੈਮ ਤੇ ਕਿਹਾ ਹੈ ਕਿ ਇਨ੍ਹਾਂ ਲੋਕਾਂ ਨੂੰ ਜਲਦੀ ਜਲਦੀ ਪਾਣੀ ਦਿਓ ।

ਕੈਪਟਨ ਰਤਨ ਸਿੰਘ : ਮੈਂ ਬੜੀ ਕੋਸ਼ਿਸ਼ ਕੀਤੀ ਕਿ ਤੁਸੀਂ ਮੈਨੂੰ ਫ਼ਾਲੋ ਕਰੋ । ਪਰ ਤੁਸੀਂ ਇਹ ਗੱਡੇ ਨਾਲ ਕੱਟਾ ਨਾ ਬੰਨ੍ਹੋ ...... (ਵਿਘਨ) ਉਹ ਤਾਂ ਕਹਿੰਦੇ ਹਨ ਕਿ ਤੁਸੀਂ ਐਸ਼ੋਅਰੈਂਸ ਦਿਓ ਫਿਰ ਕਰਾਂਗੇ ।

ਸ਼੍ਰੀ ਸਪੀਕਰ : ਕੈਪਟਨ ਸਾਹਿਬ, ਮੈਂਟੀਨੈਂਸ ਲਈ ਤਾਂ ਉਨ੍ਹਾਂ ਨੇ ਕਮਿਟਮੈਂਟ ਕਰ ਦਿਤੀ ਹੈ। (Captain Sahib, the Govt. has made a commitment for the maintenance.)

**Captain Rattan Singh** : Sir, what is required is this. The Government should write to Pong Dam authorities to construct it and that they (Government) woul maintain it.

ਮੰਤਰੀ : ਅਸੀਂ ਤਿਆਰ ਹਾਂ ਇਸ ਵਾਸਤੇ । ਮੈਂ ਉਥੇ ਖੁਦ ਜਾ ਕੇ ਕਿਹਾ ਹੈ ਅਤੇ ਮੈਂ ਐਸ਼ੋਰੈਂਸ ਵੀ ਦਿੱਤੀ ਹੈ । I have gone there in person and told them repeatedly, five times (Cheers from the Treasury Benches).

---

### Service Rules of P.S.E. Class II in the Irrigation Branch Punjab

***917 Chaudhri Kewal Krishan** : Will the Minister for Irrigation and Power be pleased to state :-

(a) whether it is a fact that the Punjab Government in 1960 constituted a Committee consisting of Secretary to Government Punjab, Irrigation Branch, Chief Engineer and General Manager, Bhakra Dam to revise comprehensively the P.S.E. Class II Service Rules;

(b) whether it is also a fact that the Chief Minister, Punjab, decided on 30-5-1962 that the Service Rules of P.S.E. Class II of the P.W.D. (B&R Branch) be made applicable to the P.W.D. (I.B.) as early as possible;

(c) if the reply to parts (a) and (b) above be in the affirmative whether any decision has so far been taken in this connection, if so the details thereof; if not, the reasons therefor ?

**Sardar Sohan Singh Bassi :**

(a) Due to re-organisation of Punjab State, the relevant case of 1960, is not available, hence it is not possible to explain the exact position of the matter.

(b) Yes.

(c) P.S.E. Class II Rules in Irrigation Branch are being framed on the basis of the Rules of P.W.D., B&R Branch.

[(ੳ) ਪੰਜਾਬ ਸਟੇਟ ਦੇ ਪੁਨਰਗਠਨ ਹੋਣ ਕਾਰਨ ਕੇਸ ਦਾ 1960 ਦਾ ਪਿਛਲਾ ਰਿਕਾਰਡ ਨਹੀਂ ਮਿਲ ਰਿਹਾ ਹੈ ਇਸ ਲਈ ਇਸ ਬਾਰੇ ਸਹੀ ਪੋਜ਼ੀਸ਼ਨ ਦਸਣਾ ਸੰਭਵ ਨਹੀਂ ।

(ਅ) ਜੀ ਹਾਂ ।

(ੲ) ਸਿੰਜਾਈ ਸ਼ਾਖਾ ਦੇ ਪੀ. ਐਸ. ਈ. ਕਲਾਸ II ਦੇ ਰੂਲ ਭੀ ਭਵਨ ਅਤੇ ਮਾਰਗ ਸ਼ਾਖਾ ਦੇ ਰੂਲਾਂ ਦੇ ਆਧਾਰ ਤੇ ਹੀ ਬਣਾਏ ਜਾ ਰਹੇ ਹਨ ।]

**ਚੌਧਰੀ ਕੇਵਲ ਕ੍ਰਿਸ਼ਨ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਰੀਆਰਗੇਨਾਈਜ਼ੇਸ਼ਨ ਕਰਕੇ ਇਹੋ ਹੀ ਕੇਸ ਹੋਇਆ ਹੈ ਜਾਂ ਹੋਰ ਵੀ ਬਹੁਤ ਸਾਰੇ ਕੇਸ ਹੋਏ ਹਨ ?

**ਮੰਤਰੀ :** ਜਦੋਂ ਕੋਈ ਹੋਰ ਸਵਾਲ ਆਇਆ ਤਾਂ ਦਸ ਦਿਤਾ ਜਾਵੇਗਾ । ਅਜੇ ਤਕ ਤਾਂ ਹੋਰ ਕੋਈ ਨੋਟਿਸ ਵਿਚ ਨਹੀਂ ਆਇਆ ।

**ਸਰਦਾਰ ਕਿਰਪਾਲ ਸਿੰਘ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਇਨ੍ਹਾਂ 2 ਕੈਟੇਗਰੀਜ਼ ਵਿਚ ਫਰਕ ਕੀ ਹੈ ? (ਵਿਘਨ) ਸਪੀਕਰ ਸਾਹਿਬ, ਮੈਂ ਪੁਛਿਆ ਹੈ ਕਿ ਇਨ੍ਹਾਂ ਦੋਨਾਂ ਕੈਟੇਗਰੀਜ਼ ਵਿਚ ਬੁਨਿਆਦੀ ਫ਼ਰਕ ਕੀ ਹੈ ?

**ਮੰਤਰੀ :** ਬੁਨਿਆਦੀ ਫਰਕ ਇਹ ਹੈ ਕਿ ਉਨ੍ਹਾਂ ਵਿਚ ਟੈਮਪ੍ਰੇਰੀ ਇੰਜਨੀਅਰ ਹਨ ਔਰ ਉਥੇ ਟੈਂਮਪ੍ਰੇਰੀ ਇੰਜਨੀਅਰ ਨਹੀਂ ਹਨ । (ਵਿਘਨ) ਇਸ ਦੇ ਵਿਚ ਕੋਈ ਖਾਸ ਫਰਕ ਨਹੀਂ ।

**ਸਰਦਾਰ ਕ੍ਰਿਪਾਲ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਕੋਲੋਂ ਸਰਵਿਸ ਰੂਲਜ਼ ਦੇ ਬਾਰੇ ਵਿਚ ਪੁਛਣਾ ਚਾਹੁੰਦਾ ਹਾਂ ਕਿ ਦੋਹਾਂ ਕੈਟੇਗਰੀਜ਼ ਵਿਚ ਰੂਲਜ਼ ਦੇ ਵਿਚ ਫਰਕ ਕਿਥੇ ਕਿਥੇ ਹੈ ? (ਵਿਘਨ)......

**Setting up separate works Sub-Division for maintenance of Buildings of Education Department.**

*816 **Ch. Ram Singh :** Will the Minister for Irrigation and Power be pleased to state whether the Government propose to set up a separate Works Sub-Divison for the maintenance of the buildings of Education Department in the State ?

**ਸਰਦਾਰ ਸੋਹਨ ਸਿੰਘ ਬਾਸੀ :** ਨਹੀਂ ਜੀ ।

**ਚੌਧਰੀ ਰਾਮ ਸਿੰਘ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਇਹ ਡਵੀਜ਼ਨ ਵਖਰਾ ਕਿਉਂ ਨਹੀਂ ਸੈਟ ਅੱਪ ਕੀਤਾ ਗਿਆ ਜਦ ਕਿ ਪਬਲਿਕ ਹੈਲਥ ਡਿਪਾਰਟਮੈਂਟ ਦੀਆਂ ਵਾਟਰ ਸਪਲਾਈ ਸਕੀਮਾਂ ਵਾਸਤੇ ਵਖਰਾ ਡਿਵੀਜ਼ਨ ਬਣਾ ਦਿੱਤਾ, ਹੈ ਇਹ ਕਿਉਂ ਨਹੀਂ ਬਣਾਇਆ ਗਿਆ ?

**ਮੰਤਰੀ :** ਮੈਂ ਆਨਰੇਬਲ ਮੈਂਬਰ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਸ ਵਾਸਤੇ ਉਨ੍ਹਾਂ ਨੇ ਲਿਖਿਆ ਹੈ ਉਥੇ ਇਕ ਐਸ. ਡੀ. ਓ. ਦਾ ਪਤਾ ਵੀ ਨਹੀਂ ਲਗਣਾ ਔਰ ਇਹ ਸਕੂਲ ਇਤਨੇ ਹਨ ਕਿ ਸਾਨੂੰ ਹਰ ਜਗ੍ਹਾ ਇਕ ਐਸ. ਡੀ. ਓ. ਰਖਣਾ ਪਵੇਗਾ।

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਮੇਰਾ ਸਵਾਲ ਬੜਾ ਕਲੀਅਰ ਹੈ। ਮੈਂ ਪੁਛਿਆ ਸੀ ਕਿ ਨਵੀਆਂ ਪੁਰਾਣੀਆਂ ਬਿਲਡਿੰਗਾਂ ਦੀ ਮੁਰੱਮਤ ਵਾਸਤੇ ਇਕ ਵਖਰਾ ਡਿਵੀਜ਼ਨ ਖੋਲਿਆ ਜਾਵੇਗਾ। ਇਸ ਦੇ ਵਿਚ ਇਕ ਥਾਂ ਜਾਂ ਇਕ ਡਵੀਜ਼ਨ ਦੀ ਗਲ ਨਹੀਂ ਮੈਂ ਤਾਂ ਸਾਰੇ ਪੰਜਾਬ ਦੀ ਗਲ ਕੀਤੀ ਹੈ ? (ਵਿਘਨ)

**ਮੰਤਰੀ :** ਮੈਂ ਆਨਰੇਬਲ ਮੈਂਬਰ ਨੂੰ ਦਸਣਾ ਚਾਹੁੰਦਾ ਹਾਂ ਕਿ ਜੇ ਬੀ. ਐਂਡ ਆਰ. ਦੇ ਵਿਚ ਸਾਰੀਆਂ ਬਿਲਡਿੰਗਜ਼ ਦੇ ਸ਼ੈਕਸ਼ਨਜ਼ ਨੂੰ ਅੱਲਗ ਕਰ ਦੇਈਏ ਅਰਥਾਤ ਸਕੂਲਾਂ ਵਾਸਤੇ ਅੱਲਗ, ਹਸਪਤਾਲਾਂ ਵਾਸਤੇ ਅਲਗ ਤਾਂ ਇਸ ਤਰ੍ਹਾਂ ਤਾਂ ਬਹੁਤ ਸਾਰੇ ਮਹਿਕਮੇ ਬਣ ਜਾਣਗੇ ਇਸ ਲਈ ਇਹ ਇਸ ਤਰ੍ਹਾਂ ਨਹੀਂ ਹੋ ਸਕਦਾ।

**ਕਾਮਰੇਡ ਸੱਤਪਾਲ ਡਾਂਗ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਕੀ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਉਨ੍ਹਾਂ ਨੂੰ ਇਹ ਗਲ ਦਸੀ ਸੀ ਕਿ ਨਹੀਂ ਕਿ ਜਿਹੜੇ ਸਰਕਾਰੀ ਸਕੂਲ ਹਨ ਉਨ੍ਹਾਂ ਵਿਚੋਂ ਬਹੁਤ ਸਾਰੇ ਸਕੂਲਾਂ ਦੀਆਂ ਬਿਲਡਿੰਗਾਂ ਖਤਰਨਾਕ ਹਾਲਤ ਵਿਚ ਹਨ ਔਰ ਸੈਂਕੜੇ ਹਜ਼ਾਰਾਂ ਬਚਿਆਂ ਦੀਆਂ ਜਾਨਾਂ ਖਤਰੇ ਵਿਚ ਹਨ ? ਜੇ ਦਸਿਆ ਹੈ ਤਾਂ ਕੀ ਉਹ ਇਸ ਵਾਸਤੇ ਕੋਈ ਪ੍ਰਬੰਧ ਕਰਨਗੇ ?

**ਮੰਤਰੀ :** ਇਸ ਦੇ ਲਈ ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਸਾਡੇ ਕੋਲ ਰਿਪੇਅਰ ਲਈ ਫੰਡਜ਼ ਹੀ ਇਤਨੇ ਘੱਟ ਅਲਾਟ ਹੁੰਦੇ ਹਨ ਕਿ ਉਸ ਦੇ ਨਾਲ ਰਿਪੇਅਰਜ਼ ਪੂਰੀਆਂ ਨਹੀਂ ਹੋ ਸਕਦੀਆਂ।

**ਕਾਮਰੇਡ ਸੱਤਪਾਲ ਡਾਂਗ ;** ਕੀ ਮਨਿਸਟਰ ਸਾਹਿਬ ਦਸਣਗੇ ਕਿ ਜੇ ਇਹ ਫੰਡ ਘੱਟ ਹੋਵੇ ਔਰ ਉਥੇ ਸਵਾਲ ਹੋਵੇ ਬਚਿਆਂ ਦੇ ਮਰਨ ਦਾ ਤਾਂ ਮਨਿਸਟਰ ਸਾਹਿਬ ਕਿਹੜੀ ਗਲ ਨੂੰ ਪਰੇਫ਼ਰੈਂਸ ਦੇਣਗੇ ਆਇਆ ਫੰਡ ਨੂੰ ਜਾਂ ਬਚਿਆਂ ਦੇ ਮਰਨ ਨੂੰ ?

**ਮੰਤਰੀ :** ਸਪੀਕਰ ਸਾਹਿਬ, ਇਹੋ ਜਿਹੀ ਕੋਈ ਗਲ ਨਹੀਂ ਜਿਥੇ ਕੋਈ ਅਜਿਹਾ ਖਤਰਾ ਹੋਵੇਗਾ ਤਾਂ ਬਚਿਆਂ ਦੇ ਮਰਨ ਤੋਂ ਮਾਸਟਰ ਉਨ੍ਹਾਂ ਦੇ ਪਹਿਲਾਂ ਮਰਨਗੇ।

**ਕੈਪਟਨ ਰਤਨ ਸਿੰਘ :** ਕੀ ਮਨਿਸਟਰ ਸਾਹਿਬ ਐਲੀਆ ਹਨ ਜਿਹੜੇ ਇਹ ਦਸ ਰਹ ਹਨ ਕਿ ਜੇ ਛੱਤ ਡਿਗੇਗੀ ਤਾਂ ਪਹਿਲਾਂ ਮਾਸਟਰ ਹੀ ਮਰਨਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ ਮਨਿਸਟਰ ਸਾਹਿਬ ਦੇ ਕਹਿਣ ਦਾ ਇਹ ਮਤਲਬ ਸੀ ਕਿ ਕੋਈ ਅਜੇਹੀ ਛੱਤ ਨਹੀਂ ਜਿਸ ਨਾਲ ਮਰਨ ਦਾ ਖਤਰਾ ਹੋਵੇ। ਜੇ ਖਤਰਾ ਕਿਧਰੇ ਹੋਵੇਗਾ ਤਾਂ ਮਾਸਟਰ ਜੋ ਬਚਿਆਂ ਦੇ ਗਾਰਡੀਅਨ ਹਨ ਉਹ ਪਹਿਲਾਂ ਮਰਨਗੇ। (ਵਿਘਨ)

**चौधरी बलबीर सिंह :** स्पीकर साहिब, सवाल न० 57 के जवाब में सरकार ने कहा है कि सरकार के नोटिस में है कि कुछ बिलडिंग्ज़ ऐसी हैं जो

खतरनाक हालत में हैं और इन के गिरने का खतरा है। अब यह जवाब दिया गया है कि ऐसी कोई बात नहीं जिस से मरने का खतरा हो। दोनों में से कौन सा जवाब ठीक है। (विघ्न) स्पीकर साहिब, बार २ सवाल होते हैं और मिनिस्टर साहिब अलग २ जवाब देते हैं। अब जैसे कि मैं ने कहा है दो जवाब दिये हैं। आप को इस बारे में कोई नोटिस लेना चाहिये। (विघ्न) जब फिर हम इस बारे में कोई privilege motion देते हैं तो फिर आप कहते है कि privilege motion नहीं हो सकता। मिनिस्टर साहिब दो दो जवाब देते हैं। जब दो २ जवाब देते हैं तब privilege को मोशन बन जाती है (विघ्न)

**ਸ਼੍ਰੀ ਸਪੀਕਰ :** ਚੌਧਰੀ ਸਾਹਿਬ, ਮੈਂ ਐਗਜ਼ਾਮਿਨ ਕਰ ਲਵਾਂਗਾ। ਅਗਰ ਦੋਹਾਂ ਜਵਾਬਾਂ ਵਿਚ ਫਰਕ ਹੋਇਆ ਤਾਂ ਜ਼ਰੂਰ ਮਨਿਸਟਰ ਸਾਹਿਬ ਨੂੰ ਪੁਛ ਲਿਆ ਜਾਵੇਗਾ। (Addressing Chaudhri Balbir Singh: I will examine both the replies and if there is any variation, the hon. Minister will be consulted in that connection.)

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ ਕਿਸੇ ਐਮ. ਐਲ. ਏ. ਨੂੰ ਪੁਛ ਕੇ ਦੇਖੋ ਕਿ ਕਿਸੇ ਹਲਕੇ ਵਿਚ ਸਾਰੇ ਸਕੂਲਾਂ ਦੀਆਂ ਬਿਲਡਿੰਗਾਂ ਸਾਲਮ ਹਨ। (ਵਿਘਨ)

**ਸਰਦਾਰ ਕਿਰਪਾਲ ਸਿੰਘ :** ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਕੋਈ ਐਸੀ ਗਲ ਨਹੀਂ ਇਹ ਤਾਂ ਇਨ੍ਹਾਂ ਨੇ ਕੇਦਾ ਪੜ੍ਹਦੇ ਬਚੇ ਵਰਗੀ ਗਲ ਕੀਤੀ ਹੈ। ਇਹ ਤਾਂ ਇਸ ਤਰ੍ਹਾਂ ਗਲ ਹੋਈ ਕਿ ਦਰਿਆ ਨੂੰ ਅਗ ਲਗ ਗਈ, ਸਾਰੀਆਂ ਮਛੀਆਂ ਦਰੱਖਤ ਤੇ ਚੜ੍ਹ ਗਈਆਂ। ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਐਜੂਕੇਸ਼ਨ ਡਿਪਾਰਟਮੈਂਟ ਵਲੋਂ ਕੋਈ ਐਸੀ ਇਨਫਾਰਮੇਸ਼ਨ ਨਹੀਂ ਆਈ ਕਿ ਫਲਾਂ ਫਲਾਂ ਸਕੂਲ ਦੀ ਬਿਲਡਿੰਗ ਖਤਰਨਾਕ ਹਾਲਤ ਵਿਚ ਹੈ ਜਾਂ ਕਿ ਇਨ੍ਹਾਂ ਨੇ ਪੰਜਾਬ ਦੇ ਸਾਰੇ ਸਕੂਲਾਂ ਦੀਆਂ ਬਿਲਡਿੰਗਾਂ ਨੂੰ ਅਗਜ਼ਾਮਿਨ ਕੀਤਾ ਹੈ। ਇਸ ਬਾਰੇ ਦਸਣਗੇ ਕਿ ਉਨ੍ਹਾਂ ਦਾ ਕੀ ਸੋਰਸ ਹੈ? (ਵਿਘਨ)

**ਸ਼੍ਰੀ ਸਰਦਾਰੀ ਲਾਲ ਕਪੂਰ :** ਕੀ ਮੰਤਰੀ ਜੀ ਐਕਸਪਰਟਸ ਦੀ ਇਕ ਕਮੇਟੀ ਬਨਾਉਣ ਨੂੰ ਤਿਆਰ ਹਨ ਜੋ ਇਹ ਦੇਖੇ ਕਿ ਕਿਹੜਾ ਸਕੂਲ ਖਤਰਨਾਕ ਹਾਲਤ ਵਿਚ ਹੈ ਅਤੇ ਜਲਦੀ ਉਸ ਦੀ ਮੁਰੰਮਤ ਹੋਣੀ ਚਾਹੀਦੀ ਹੈ?

**ਮੰਤਰੀ :** ਪੀ. ਡਬਲਯੂ. ਡੀ. ਦੇ ਹੁੰਦੇ ਹੋਏ ਅਜਿਹੀ ਕਮੇਟੀ ਬਣਾਉਣ ਦੀ ਲੋੜ ਨਹੀਂ।

**ਕੈਪਟਨ ਰਤਨ ਸਿੰਘ :** ਮਨਿਸਟਰ ਸਾਹਿਬ ਨੇ ਕਿਹਾ ਕਿ ਸਾਡੇ ਪਾਸ ਪੈਸਾ ਨਹੀਂ ਹੈ ਇਸ ਲਈ ਅਸੀਂ ਖਤਰਨਾਕ ਹਾਲਤ ਵਿਚ ਖੜੀਆਂ ਸਕੂਲ ਬਿਲਡਿੰਗਜ਼ ਨੂੰ ਫਿਰ ਬਣਵਾ ਨਹੀਂ ਸਕਦੇ। ਕੀ ਇਹ ਉਨ੍ਹਾਂ ਨੂੰ ਢੁਵਾਉਣ ਲਈ ਤਿਆਰ ਹੋਣਗੇ ਤਾਕਿ ਬਚੇ ਤਾਂ ਨਾ ਮਰਨ ?

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਉਨ੍ਹਾਂ ਸਕੂਲਾਂ ਦੀ ਹਾਲਤ ਵਿਚ, ਜਿਨ੍ਹਾਂ ਆਪਣਾ ਪੈਸਾ ਦਿਤਾ ਹੋਇਆ ਹੈ, ਸ਼ੈਡਜ਼ ਬਣਵਾ ਦਿਤੇ ਗਏ ਹਨ ? ਕੀ ਉਸ ਪੈਸੇ ਬਾਰੇ ਇਨਸਟ੍ਰਕਸ਼ਨਜ਼ ਜਾਰੀ ਕੀਤੀਆਂ ਜਾਣਗੀਆਂ ਕਿ ਉਸ ਪੈਸੇ ਨੂੰ ਖਰਚ ਕਰ ਦਿੱਤਾ ਜਾਵੇ ?

**ਮੰਤਰੀ :** ਅਜਿਹੇ ਸਕੂਲਾਂ ਦੀ ਲਿਸਟ ਦੇ ਦਿਉ ਫਿਰ ਦੇਖ ਲਵਾਂਗਾ ।

**ਚੌਧਰੀ ਸਾਧੂ ਰਾਮ :** ਮੈਂ ਮਨਿਸਟਰ ਸਾਹਿਬ ਅਗੇ ਬੇਨਤੀ ਕਰਾਂਗਾ ਕਿ ਤਸੀਲ ਫਗਵਾੜਾ ਵਿਚ ਪਿੰਡ ਮਾਧੋਕਾ ਦੇ ਸਕੂਲ ਦੀ ਬਿਲਡਿੰਗ ਖਰਾਬ ਹਾਲਤ ਵਿਚ ਹੈ ਇਸ ਬਾਰੇ ਉਨ੍ਹਾਂ ਨੂੰ ਇਕ ਚਿਠੀ ਪਾਈ ਸੀ ਉਸ ਦਾ ਜਵਾਬ ਕਿਉਂ ਨਹੀਂ ਦਿੱਤਾ ਗਿਆ ? ਉਹ ਇਮਾਰਤ ਅਜ ਗਿਰੀ ਕਿ ਕਲ ਗਿਰੀ ।

**ਮੱਖ ਮੰਤਰੀ :** ਮੈਨੂੰ ਇਹ ਦਸ ਦੇਣ ਕਿ ਕਿਨੀ ਦੇਰ ਹੋਈ ਹੈ ਚਿੱਠੀ ਪਾਈ ਨੂੰ ।

**ਚੌਧਰੀ ਸਾਧੂ ਰਾਮ :** ਇਕ ਮਹੀਨਾ ।

**ਮੁੱਖ ਮੰਤਰੀ :** ਇਕ ਮਹੀਨਾ ਹੋ ਗਿਆ ਹੈ ਹਾਲੇ ਤਾਂ ਗਿਰੀ ਨਹੀਂ ਜਿਹੜੀ ਇਹ ਕਹਿੰਦੇ ਹਨ ਕਿ ਅਜ ਗਿਰੀ ਕਲ ਗਿਰੀ । (ਹਾਸਾ)

**ਚੌਧਰੀ ਜਗਤ ਰਾਮ :** ਮੁੱਖ ਮੰਤਰੀ ਜੀ ਕਹਿੰਦੇ ਹਨ ਕਿ ਇਕ ਮਹੀਨਾ ਹੋ ਗਿਆ ਹੈ ਹਾਲੇ ਨਹੀਂ ਗਿਰੀ । ਕੀ ਇਹ ਉਸ ਦੇ ਗਿਰਨ ਮਗਰੋਂ ਹੀ ਉਸ ਦੀ ਖਬਰ ਲੈਣਗੇ ?

**ਮੁੱਖ ਮੰਤਰੀ :** ਅਜਿਹੀ ਕੋਈ ਗਲ ਨਹੀਂ ਹੈ ।

**ਸਰਦਾਰ ਸੰਤੋਖ ਸਿੰਘ ਰੰਧਾਵਾ :** ਕੀ ਮਨਿਸਟਰ ਸਾਹਿਬ ਉਨ੍ਹਾਂ ਸਕੂਲ ਬਿਲਡਿੰਗਾਂ ਦੀ ਮੁਰੰਮਤ ਜਾਂ ਨਵੀਂ ਬਿਲਡਿੰਗ ਬਨਾਉਣ ਨੂੰ ਪ੍ਰੈਫਰੈਂਸ ਦੇਣਗੇ ਜਿਨ੍ਹਾਂ ਲਈ ਫੰਡਜ਼ ਅਲਾਟ ਹੋ ਚੁਕੇ ਹਨ ?

**ਮੰਤਰੀ :** ਜਿਨ੍ਹਾਂ ਲਈ ਪੈਸੇ ਦੀ ਅਲਾਟਮੈਂਟ ਹੋ ਚੁਕੀ ਹੈ ਉਨ੍ਹਾਂ ਦੀ ਬਿਲਤਰਤੀਬ ਮੇਨਟੈਨੈਂਸ ਕੀਤੀ ਜਾਵੇਗੀ ।

---

**Setting up Committees to Implement Schemes for the Welfare of Harijans.**

* 709. **Comrade Satya Pal Dang :** Will the Minister for Social Welfare be pleased to state :-

(a) whether any High Powered Committee to ensure proper implementation of the Scheme for Harijans Welfare at State level as announced in the April 1969, Issue of 'Punjab on the March' has actually been set up, if so, its composition;

(b) whether any such committees have been set up at the District level; if so, a statement giving the names of members there of be laid on the Table of the House;

(c) if such committees have not yet been set up, the reasons therefor and the time by which these are proposed to be set up;

(d) whether the Government have received any representation suggesting inclusion of representatives of all parties in these committees?

ਡਾਕਟਰ ਭਗਤ ਸਿੰਘ :

(ਏ) ਹਾਂ ਜੀ। ਮੈਂਬਰਾਂ ਦਾ ਵੇਰਵਾ ਪੱਤਰ ਸਭਾ ਦੀ ਮੇਜ਼ ਤੇ ਰਖਿਆ ਜਾਂਦਾ ਹੈ।

(ਬੀ) ਨਹੀਂ ਜੀ, ਪਰੰਤੂ ਭਿੰਨ 2 ਭਲਾਈ ਸਕੀਮਾਂ ਨੂੰ ਲਾਗੂ ਕਰਨ ਲਈ ਜ਼ਿਲਾ ਅਤੇ ਪੱਧਰ ਤੇ ਕੇਵਲ ਐਡਹਾਕ ਕਮੇਟੀਆਂ ਸਥਾਪਤ ਕੀਤੀਆ ਗਈਆਂ

(ਸੀ) ਹਨ। ਜ਼ਿਲਾ ਪੱਧਰ ਤੇ ਹਾਈ ਪਾਵਰਡ ਕਮੇਟੀਆਂ ਬਨਾਉਣਾ ਉਚਿਤ ਨਹੀਂ ਸਮਝਿਆ ਗਿਆ।

(ਡੀ) ਹਾਂ ਜੀ।

ਹਾਈ ਪਾਵਰਡ ਕਮੇਟੀ ਦੇ ਮੈਂਬਰਾਂ ਦਾ ਵਿਵਰਣ ਹਾਊਸ ਦੀ ਮੇਜ਼ ਤੇ ਰਖਿਆ ਜਾਂਦਾ ਹੈ

1. ਮੁੱਖ ਮੰਤਰੀ ਪੰਜਾਬ।
2. ਮਾਲ ਮੰਤਰੀ, ਪੰਜਾਬ।
3. ਸਿੰਚਾਈ ਤੇ ਬਿਜਲੀ ਮੰਤਰੀ ਪੰਜਾਬ।
4. ਸਮਾਜ ਭਲਾਈ ਮੰਤਰੀ, ਪੰਜਾਬ।
5. ਸ. ਤਾਰਾ ਸਿੰਘ ਲਾਇਲਪੁਰੀ, ਐਮ. ਐਲ. ਏ., ਪਿੰਡ ਤੇ ਡਾਕਖਾਨਾ ਰੋਇਯਾ, ਜ਼ਿਲਾ ਅੰਮ੍ਰਿਤਸਰ।
6. ਸ: ਗੁਰਦੇਵ ਸਿੰਘ, ਐਮ. ਐਲ. ਏ. ਪਿੰਡ ਹਰਜ, ਡਾਕਖਾਨਾ ਭੁਟੀਵਾਲਾ, ਤਹਿਸੀਲ ਮੁਕੱਤਸਰ, ਜ਼ਿਲਾ ਫਿਰੋਜ਼ਪੁਰ।
7. ਸ. ਬਸੰਤ ਸਿੰਘ ਐਮ. ਐਲ. ਏ. ਪਿੰਡ ਤੇ ਡਾਕਖਾਨਾ ਦਾਖਾ, ਜ਼ਿਲਾ ਲੁਧਿਆਣਾ।
8. ਸ. ਦਲੀਪ ਸਿੰਘ, ਪਾਂਧੀ, ਐਮ. ਐਲ. ਏ. ਗੁਰਦੁਆਰਾ ਦੁਖ ਨਿਵਾਰਨ ਸਾਹਿਬ ਪਟਿਆਲਾ।
9. ਸ: ਦਲੀਪ ਸਿੰਘ ਐਮ. ਐਲ. ਏ. ਪਿੰਡ ਤੇ ਡਾਕਖਾਨਾ ਹਿੰਮਤ ਪੁਰਾ, ਤਹਿਸੀਲ ਮੋਗਾ, ਜ਼ਿਲਾ ਫਿਰੋਜ਼ਪੁਰ।
10. ਮੁੱਖ ਸਕੱਤਰ, ਪੰਜਾਬ।
11. ਸਕੱਤਰ ਪੰਜਾਬ ਸਰਕਾਰ, ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਵਿਭਾਗ।
12. ਡਾਇਰੈਕਟਰ, ਰੋਜ਼ਗਾਰ ਪੰਜਾਬ।
13. ਡਾਇਰੈਕਟਰ, ਸਿਖਿਆ ਵਿਭਾਗ ਪੰਜਾਬ।

[ਡਾਕਟਰ ਭਗਤ ਸਿੰਘ ਸਮਾਜਕ ਭਲਾਈ ਮੰਤਰੀ]

14. ਮੁੱਖ ਇੰਨਜੀਨੀਅਰ, ਸਿੰਚਾਈ, ਪੰਜਾਬ ।

15. ਐਡਮਿਨਿਸਟ੍ਰੇਟਿਵ ਮੈਂਬਰ, ਪੰਜਾਬ ਰਾਜ ਬਿਜਲੀ ਬੋਰਡ, ਪਟਿਆਲਾ ।

16. ਡਾਇਰੈਕਟਰ, ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ੍ਰੇਣੀਆਂ ਵਿਭਾਗ, ਪੰਜਾਬ ।

**ਕਾਮਰੇਡ ਸਤਪਾਲ ਡਾਂਗ :** ਇਨ੍ਹਾਂ ਨੇ ਜੋ ਹਾਈ ਪਾਵਰਡ ਕਮੇਟੀ ਬਣਾਈ ਹੈ ਉਸ ਵਿਚ 4 ਮਨਿਸਟਰ 4 ਐਮ. ਐਲ. ਏਜ਼ ਅਤੇ ਬਾਕੀ ਦੇ ਅਫਸਰ ਲਏ ਹਨ । ਮੈਂਬਰਾਂ ਵਿਚ ਸਿਵਾਏ ਸਰਦਾਰ ਬਸੰਤ ਸਿੰਘ ਜੋ ਸਵਤੰਤਰ ਪਾਰਟੀ ਦੇ ਮੈਂਬਰ ਹਨ, ਹੋਰ ਅਕਾਲੀ ਪਾਰਟੀ ਅਤੇ ਜਨਸੰਘ ਪਾਰਟੀ ਦੇ ਮੈਂਬਰਾਂ ਤੋਂ ਇਲਾਵਾ ਇਨ੍ਹਾਂ ਨੇ ਕਿਸੇ ਹੋਰ ਪਾਰਟੀ ਦੇ ਐਮ. ਐਲ. ਏ. ਨੂੰ ਕਿਉਂ ਸੂਟੇਬਲ ਨਹੀਂ ਸਮਝਿਆ ?

**ਮੰਤਰੀ :** ਸਰਦਾਰ ਦਲੀਪ ਸਿੰਘ ਜੋ ਕਾਂਗਰਸ ਦੇ ਮੈਂਬਰ ਸਨ ਇਸ ਵਿਚ ਰਖੇ ਗਏ ਹਨ ।

**ਕਾਮਰੇਡ ਸੱਤਪਾਲ ਡਾਂਗ :** ਕੀ ਕਾਂਗਰਸ ਪਾਰਟੀ ਦਾ ਉਹੀ ਮੈਂਬਰ ਇਨ੍ਹਾਂ ਕਮੇਟੀਆਂ ਵਿਚ ਰਖਿਆ ਜਾਂਦਾ ਹੈ ਜੋ ਇਨ੍ਹਾਂ ਨੂੰ ਆਕੇ ਪਹਿਲਾਂ ਕਹਿ ਦਿੰਦਾ ਹੈ ਕਿ ਮੈਂ ਕਾਂਗਰਸ ਵਿਚੋਂ ਨਿਕਲ ਆਉਣਾ ਹੈ ?

**ਮੰਤਰੀ :** ਤੁਸੀਂ ਹੀ ਉਨ੍ਹਾਂ ਤੋਂ ਪੁਛ ਲਵੋ ।

**चौधरी बलबीर सिंह :** डांग जी ने सवाल किया है कि क्या यह उन मैंबरों को ही इस कमेटी का मैंबर बनाते है जो इन को लिख कर दे दें कि हम आप की पार्टी में शामिल होने वाले हैं।

**ਮੰਤਰੀ :** ਬਿਲਕੁਲ ਗਲਤ ਗਲ ਹੈ ।

**ਸਰਦਾਰ ਉਮਰਾਓ ਸਿੰਘ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਜੋ ਮੈਂਬਰ ਕਾਂਗਰਸੀ ਹੋਣ ਦੇ ਨਾਤੇ ਉਸ ਕਮੇਟੀ ਵਿਚ ਰਖਿਆ ਸੀ ਕੀ ਹੁਣ ਜਦੋਂ ਕਿ ਉਹ ਕਾਂਗਰਸ ਵਿਚ ਨਹੀਂ ਰਿਹਾ ਤਾਂ ਉਸ ਦੀ ਥਾਂ ਕਿਸੇ ਕਾਂਗਰਸੀ ਨੂੰ ਰਖਿਆ ਜਾਵੇਗਾ ? (ਵਿਘਨ)

**ਸ਼੍ਰੀ ਗਿਆਨ ਚੰਦ ਖਰਬੰਦਾ :** ਹੁਣ ਜਦ ਕਿ ਕਮੇਟੀ ਬਣ ਗਈ ਤਾਂ ਅੰਮ੍ਰਿਤਸਰ ਵਿਚ ਹਰੀਜਨਾਂ ਨੂੰ ਰੋਜ਼ਗਾਰ ਲਈ ਕਰਜ਼ ਮਿਲਣਾ ਕਦ ਤੋਂ ਸ਼ੁਰੂ ਹੋਵੇਗਾ ? (ਵਿਘਨ)

**ਮੰਤਰੀ :** ਸ਼ੋਰ ਵਿਚ ਆਪ ਦਾ ਸਵਾਲ ਸੁਣਿਆ ਨਹੀਂ ਗਿਆ, ਦੋਹਰਾ ਦਿਉ ।

(ਇਸ ਵੇਲੇ ਸ਼੍ਰੀ ਗਿਆਨ ਚੰਦ ਖਰਬੰਦਾ ਨੇ ਉਪਰਲਾ ਆਪਣਾ ਅਨੁਪੂਰਕ ਪ੍ਰਸ਼ਨ ਦੋਹਰਾ ਦਿਤਾ )

**ਮੰਤਰੀ :** ਇਹ ਸਵਾਲ ਇਸ ਸਵਾਲ ਨਾਲ ਸਬੰਧਤ ਨਹੀਂ ਹੈ, ਉਹ ਵਖਰੀ ਕਮੇਟੀ ਹੈ ।

ਕਾਮਰੇਡ ਸੱਤਪਾਲ ਡਾਂਗ : ਸਪੀਕਰ ਸਾਹਿਬ, ਸਵਾਲ ਦਾ ਤੀਜਾ ਹਿੱਸਾ ਇਹ ਹੈ :

"Whether the Government have received any representation suggesting inclusion of representatives of all parties in these Committees."

ਇਸ ਦਾ ਇਨ੍ਹਾਂ ਨੇ ਜਵਾਬ ਦਿਤਾ ਹੈ 'ਜੀ ਹਾਂ' ਇਹ ਜੋ ਹੋਲਸਮ ਪ੍ਰੋਪੋਜ਼ਲ ਹੈ ਕਿ ਇਸ ਐਡਵਾਇਜ਼ਰੀ ਕਮੇਟੀ ਵਿਚ ਹਰ ਪਾਰਟੀ ਦੇ ਬੰਦੇ ਪਾਏ ਜਾਣ, ਸਰਕਾਰ ਇਸ ਨੂੰ ਮੰਨਦੀ ਕਿਉਂ ਨਹੀਂ ?

ਮੁੱਖ ਮੰਤਰੀ : ਜਿਥੋਂ ਤਕ ਕਨਸਲਟੇਟਿਵ ਕਮੇਟੀ ਦਾ ਸਵਾਲ ਹੈ ਉਸ ਵਿਚ ਹਰ ਪਾਰਟੀ ਦੇ ਮੈਂਬਰ ਨੂੰ ਰਖਾਂਗਾ ।

ਕਾਮਰੇਡ ਸੱਤਪਾਲ ਡਾਂਗ : ਆਨ ਏ ਪੁਆਇੰਟ ਆਫ ਆਰਡਰ, ਸਰ । ਕਨਸਲਟੇਟਿਵ ਕਮੇਟੀ ਦਾ ਸਵਾਲ ਨਹੀਂ ਹੈ, ਉਸ ਵਿਚ ਤਾਂ ਆਪ ਨੇ ਰਖਣੇ ਹੀ ਹਨ । ਇਹ ਜੋ ਐਡਵਾਇਜ਼ਰੀ ਕਮੇਟੀ ਬਣਾਈ ਜਾ ਰਹੀ ਹੈ ਇਸ ਦਾ ਅਕਾਲੀਕਰਨ ਅਤੇ ਜਨਸੰਘੀਕਰਨ ਕਿਉਂ ਕੀਤਾ ਜਾ ਰਿਹਾ ਹੈ ? ਇਸ ਵਿਚ ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਕਿਉਂ ਨਹੀਂ ਲਏ ਜਾਂਦੇ ?

ਮੰਤਰੀ : ਕਾਂਗਰਸ ਦੇ ਮੈਂਬਰ ਵੀ ਲਏ ਹਨ । (ਵਿਘਨ)

ਸਰਦਾਰ ਰਾਜਾ ਸਿੰਘ : ਸਪੀਕਰ ਸਾਹਿਬ, ਮੈਂ ਬੜਾ ਜ਼ਰੂਰੀ ਸਵਾਲ ਕਰਨਾ ਸੀ । ਸਾਡੇ ਵਲ ਆਪ ਧਿਆਨ ਨਹੀਂ ਦਿੰਦੇ । ਕਿਉਂਕਿ ਅਸੀਂ ਰੂਲਿੰਗ ਪਾਰਟੀ ਵਿਚ ਹਾਂ ।

ਮੰਤਰੀ : ਮੇਰੀ ਰੀਕੁਐਸਟ ਹੈ ਕਿ ਇਨ੍ਹਾਂ ਨੂੰ ਇਜਾਜ਼ਤ ਦੇ ਦਿੱਤੀ ਜਾਵੇ ।

.........

### Construction of Dharamshalas For Harijans

*710. **Comrade Satya Pal Dang** : Will the Minister for Social Welfare be pleased to state :-

(a) the amount out of the provision made in the Budget for the year 1969-70, for the construction of Dharamshalas for Harijans that has already been spent so far ;

(b) the names of the villages in which Dharamshalas have been constructed and names of the villages in which construction of Dharamsalas has begun ;

(c) the criteria, on the basis of which, these villages have been selected ;

(d) whether any rules have been framed in this respect ?

**ਡਾਕਟਰ ਭਗਤ ਸਿੰਘ :** (ੲ) 15000/- ਰੁਪਏ

(ਬੀ) ਅਜੇ ਤੀਕ ਕੋਈ ਧਰਮਸ਼ਾਲਾ ਮੁਕੰਮਲ ਨਹੀਂ ਹੋਈ। ਉਨ੍ਹਾਂ ਪਿੰਡਾਂ ਦੇ ਨਾਂ ਜਿਨ੍ਹਾਂ ਨੂੰ ਧਰਮਸ਼ਾਲਾ ਦੀ ਉਸਾਰੀ ਸ਼ੁਰੂ ਕਰਨ ਲਈ ਗ੍ਰਾਂਟ ਦਿੱਤੀ ਗਈ ਹੈ, ਹੇਠ ਦਸੇ ਅਨੁਸਾਰ ਹਨ :—

| ਲੜੀ ਨੰ: | ਪਿੰਡ ਦਾ ਨਾਂ | ਤਹਿਸੀਲ/ਜ਼ਿਲਾ | ਰਕਮ |
|---|---|---|---|
| 1. | ਬਲੇਹਰ | ਕਪੂਰਥਲਾ | 2500/- |
| 2. | ਮੀਰਾ ਕੋਟ | ਅੰਮ੍ਰਿਤਸਰ | 2500/- |
| 3. | ਸਾਦਕ | ਫਰੀਦ ਕੋਟ/ਬਠਿੰਡਾ | 2500/- |
| 4. | ਮਤਾ | ਬਠਿੰਡਾ | 2500/- |
| 5. | ਮਲੋਦ | ਪਾਇਲ/ਲੁਧਿਆਣਾ | 2500/- |
| 6. | ਕਾਉਂਕੇ | ਜਗਰਾਉਂ/ਲੁਧਿਆਣਾ | 2500/- |

(ਸੀ) ਕੇਵਲ ਉਨ੍ਹਾਂ ਪਿੰਡਾਂ ਨੂੰ ਧਰਮਸ਼ਾਲਾ ਬਣਾਉਣ ਲਈ ਗਰਾਂਟ ਦਿੱਤੀ ਜਾ ਸਕਦੀ ਹੈ ਜਿਹੜੇ ਜ਼ਮੀਨ ਅਤੇ ਮਜ਼ਦੂਰੀ ਸਰਕਾਰ ਨੂੰ ਮੁਫਤ ਦੇਣ ਦੀ ਜ਼ਿਮੇਵਾਰੀ ਲੈਂਦੇ ਹਨ।

(ਡੀ) ਜੀ ਹਾਂ।

**ਕਾਮਰੇਡ ਸੱਤਪਾਲ ਡਾਂਗ :** ਆਨ ੲ ਪੁਆਇੰਟ ਆਫ ਆਰਡਰ, ਸਰ। ਇਹ ਰਕਮ 15 ਲਖ ਹੈ ਜਾਂ 15000/- ਹੈ ?

**ਸਮਾਜਕ ਮੰਤਰੀ :** 15000/- ਰੁਪਏ।

**ਕਾਮਰੇਡ ਸੱਤਪਾਲ ਡਾਂਗ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਫਿਨਾਂਸ ਮਨਿਸਟਰ ਸਾਹਿਬ ਨੇ ਆਪਣੀ ਬਜਟ ਤਕਰੀਰ ਵਿਚ 5 ਲਖ ਜਾਂ ਕੁਝ ਹੋਰ ਰਕਮ ਧਰਮਸ਼ਾਲਾਂ ਲਈ ਰਖੀ ਸੀ। ਇਹ ਹੁਣ 15 ਹਜ਼ਾਰ ਕਿਉਂ ਹੋ ਗਈ ਹੈ ?

**ਮੰਤਰੀ :** ਇਹ 5 ਲਖ ਨਹੀਂ ਰਖੀ ਸੀ, 25 ਲਖ ਰਖੀ ਹੈ।

**ਸਰਦਾਰ ਰਾਜਾ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜੋ ਸਟੈਂਡਰਡ ਪਲੇਨ ਪੰਜਾਬ ਸਰਕਾਰ ਨੇ ਮਨਜ਼ੂਰ ਕੀਤਾ ਹੈ ਉਹ 5 ਹਜ਼ਾਰ ਵਿਚ ਬਣ ਜਾਵੇਗਾ ?

**ਮੰਤਰੀ :** ਹਾਂ ਜ਼ਰੂਰ ਇਹ ਮੇਰੇ ਮਹਿਕਮੇ ਵਲੋਂ ਕਾਸਟ ਦਾ ਹਿਸਾਬ ਲਾ ਕੇ ਮਨਜ਼ੂਰ ਕੀਤਾ ਗਿਆ ਹੈ।

**ਚੌਧਰੀ ਜਗਤ ਰਾਮ :** ਕੀ ਇਹ 5 ਹਜ਼ਾਰ ਰੁਪਿਆ ਦੇ ਲਈ ਕੋਈ ਕਮੇਟੀ ਮੁਕੱਰਰ ਹੈ ਜਾਂ ਆਪਣੇ ਆਪ ਜਿਸ ਨੂੰ ਜੀ ਚਾਹੇ ਦੇਣਗੇ ?

**ਮੰਤਰੀ :** ਇਹ ਗਲ ਸੋਸ਼ਲ ਵੈਲਫ਼ੇਅਰ ਡਿਪਾਰਟਮੈਂਟ ਵਲੋਂ ਮਨਜ਼ੂਰ ਕੀਤੀ

ਹੋਈ ਹੈ । ਜੋ ਅਰਜ਼ੀਆਂ ਆਉਣਗੀਆਂ ਉਸ ਨੂੰ ਹਲਕੇ ਦੇ ਐਮ. ਐਲ. ਏ. ਨਾਲ ਮਿਲਕੇ ਦੇਖਿਆ ਜਾਵੇਗਾ । ਉਹ ਚਾਹੁਣ ਤਾਂ ਐਡਹਾਕ ਕਮੇਟੀ ਨੂੰ ਕਨਸਲਟ ਕਰ ਸਕਦੇ ਹਨ ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਇਨ੍ਹਾਂ ਨੇ ਇਕ ਲਿਸਟ ਪੜ੍ਹ ਕੇ ਸੁਣਾਈ ਹੈ ਕਿ ਇਨ੍ਹਾਂ **ਪਿੰਡਾਂ** ਨੂੰ ਇਹ ਰੁਪਿਆ ਦਿਤਾ ਜਾ ਰਿਹਾ ਹੈ । ਕੀ ਇਹ ਰੁਪਿਆ ਆਪਣੇ ਵਰਕਰਾਂ ਨੂ ਹੀ ਮੁੱਖ ਰਖ ਕੇ ਦਿਤਾ ਜਾ ਰਿਹਾ ਹੈ ਜਾਂ ਜਿਥੇ ਲੋੜ ਹੈ ਉਥੇ ਵੀ ਦਿੱਤਾ ਜਾ ਰਿਹਾ ਹੈ ।

ਮੰਤਰੀ : ਜਿਥੇ ਲੋੜ ਹੋਵੇ ਉਥੇ ਦਿਤਾ ਜਾਂਦਾ ਹੈ । ਆਪ ਵੀ ਅਰਜ਼ੀ ਦਿਵਾ ਦਿਉ ਗੌਰ ਕਰ ਲਵਾਂਗੇ ।

**ਭਗਤ ਗੁਰਾਂ ਦਾਸ ਹੰਸ :** ਇਨ੍ਹਾਂ ਨੇ ਕਿਹਾ ਹੈ ਕਿ ਜਿਸ ਪਿੰਡ ਵਿਚ ਲੋੜ ਹੁੰਦੀ ਹੈ ਉਥੇ ਦਿੰਦੇ ਹਾਂ । ਕੀ ਸ਼ਹਿਰਾਂ ਦੇ ਹਰੀਜਨਾਂ ਲਈ ਵੀ ਇਹ ਪੈਸਾ ਦਿਤਾ ਜਾਵੇਗਾ ?

**ਮੰਤਰੀ :** ਇਹ ਰੁਪਿਆ ਕੇਵਲ ਰੂਰਲ ਏਰੀਆ ਲਈ ਹੀ ਹੈ ।

**ਕਾਮਰੇਡ ਸੱਤਪਾਲ ਡਾਂਗ :** ਇਸ ਲਈ ਰੂਲ ਕੋਈ ਬਣੇ ਹੋਏ ਨਹੀਂ ਹਨ । ਦਿੰਦੇ ਉਸ ਪਿੰਡ ਨੂੰ ਹਨ ਜੋ ਜ਼ਮੀਨ ਦੇਵੇ । 'ਸੀ' ਦੇ ਜਵਾਬ ਵਿਚ ਕੁਝ ਕਨਡੀਸ਼ਨਜ਼ ਹਨ ਇਤਨੀ ਜ਼ਮੀਨ ਹੋਵੇ, ਇਤਨੀ ਲੇਬਰ ਹੋਵੇ, ਤਾਂ ਉਸ ਨੂੰ ਧਰਮਸ਼ਾਲਾ ਲਈ ਇਤਨਾ ਪੈਸਾ ਦਿਆਂਗੇ । ਪਰ ਜਿੰਨੀਆਂ ਐਪਲੀਕੇਸ਼ਨਜ਼ ਆ ਜਾਣ ਉਨ੍ਹਾਂ ਵਿਚੋਂ ਸੀਲੈਕਸ਼ਨ ਦਾ ਕ੍ਰਾਈਟੇਰੀਆ ਕੀ ਹੈ ?

**ਮੰਤਰੀ :** ਮੈਂ ਤਾਂ ਇਹ ਨਹੀਂ ਕਿਹਾ ਕਿ ਰੂਲਜ਼ ਨਹੀਂ ਬਣੇ ਹੋਏ । ਰੂਲ ਹਨ ਅਰਜ਼ੀਆਂ ਹਲਕੇ ਦੇ ਐਮ. ਐਲ. ਏ. ਨਾਲ ਮਿਲਕੇ ਅਤੇ ਜ਼ਿਲੇ ਦੀ ਐਡਹਾਕ ਕਮੇਟੀ ਨਾਲ ਸਲਾਹ ਕਰਕੇ ਜ਼ਰੂਰਤ ਪੂਰੀ ਕਰਦੇ ਹਾਂ ।

**चौधरी बलबीर सिंह :** क्या मन्त्री महोदय बताएंगे कि 25 लाख रुपया बजट में रखा गया है और सरकार इस के लिए प्रापेगंडा कर रही है कि हरिजनों के लिए धर्मशालाएं बनाई जा रही हैं और इस में से सिर्फ 15 हज़ार पिछले 6 महीनों में खर्च किया गया है तो क्या बकाया रकम साल खत्म होने से पहले खत्म हो जाएगी या नहीं ?

**ਮੰਤਰੀ :** ਇਹ ਰਕਮ ਫਿਨਾਨਸ਼ਲ ਯੀਅਰ ਖਤਮ ਹੋਣ ਤੋਂ ਪਹਿਲਾਂ ਹੀ ਖਰਚ ਕਰ ਦਿਤੀ ਜਾਵੇਗੀ ।

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਨ੍ਹਾਂ ਨੇ ਜੋ ਪਲਾਨ ਮਨਜ਼ੂਰ ਕੀਤਾ ਹੈ ਇਸ ਦੇ ਮੁਤਾਬਿਕ ਕੌਣ ਬਿਲਡਿੰਗ ਬਣਾਵੇਗਾ, ਪੀ. ਡਬਲਯੂ. ਡੀ. ਜਾਂ ਲੋਕ

[ਸਰਦਾਰ ਕਿਰਪਾਲ ਸਿੰਘ]

ਆਪ ਹੀ ਬਣਾ ਲੈਣਗੇ ਅਤੇ ਇਹ ਗਲ ਕੌਣ ਵੇਖੇਗਾ ਕਿ ਬਿਲਡਿੰਗ ਪਲਾਨ ਦੇ ਮੁਤਾਬਿਕ ਤਿਆਰ ਕੀਤੀ ਗਈ ਹੈ ਜਾਂ ਨਹੀਂ ?

**ਮੰਤਰੀ :** ਇਸ ਕੰਮ ਲਈ ਸਰਕਾਰ ਨੇ ਇਕ ਕਮੇਟੀ ਬਣਾਈ ਹੈ ਤਾ ਕਿ ਉਹ ਇਹ ਵੇਖੇ ਕਿ ਪਿਛਲੀ ਸਰਕਾਰ ਵਾਂਗ ਕਿਤੇ ਪਿਲਫਰੇਜ ਨਾ ਹੋ ਜਾਵੇ (ਸਰਕਾਰੀ ਬੈਂਚਾਂ ਵਲੋਂ ਪ੍ਰਸ਼ੰਸਾ) ਇਸ ਕਮੇਟੀ ਦੇ ਚੇਅਰਮੈਨ ਉਸ ਇਲਾਕੇ ਦੇ ਤਸੀਲਦਾਰ ਅਤੇ ਮੈਂਬਰ ਸੈਕਟਰੀ ਤਸੀਲ ਭਲਾਈ ਅਫ਼ਸਰ ਹੋਣਗੇ ਅਤੇ ਇਸ ਦੇ ਨਾਲ ਹੀ ਤਿੰਨ ਮੈਂਬਰ ਹੋਣਗੇ ਜਿਨ੍ਹਾਂ ਵਿਚੋਂ 2 ਹਰੀਜਨ ਸ਼ੈਡੂਲਡ ਕਾਸਟ ਹੋਣਗੇ। ਇਹ ਕਮੇਟੀ ਰਿਪੋਰਟ ਦੇਵੇਗੀ ਕਿ ਬਿਲਡਿੰਗ ਠੀਕ ਬਣਾਈ ਗਈ ਹੈ ਅਤੇ ਐਕਸਪੈਂਡੀਚਰ ਠੀਕ ਕੀਤਾ ਗਿਆ ਹੈ ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਮੰਤਰੀ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਇਨ੍ਹਾਂ ਨੇ ਕਿਹਾ ਹੈ ਕਿ ਰੂਲ ਬਣ ਗਏ ਹਨ ਪਰ ਅਜੇ ਤਕ ਉਨ੍ਹਾਂ ਨੂੰ ਗੌਰਮੈਂਟ ਗਜ਼ਟ ਵਿਚ ਪਬਲਿਸ਼ ਨਹੀਂ ਕੀਤਾ ਗਿਆ ਤਾਂ ਕੀ ਉਹ ਰੂਲ ਇਨ੍ਹਾਂ ਦੀ ਆਪਣੀ ਕਸਟਡੀ ਵਿਚ ਹਨ ਜਾਂ ਇਹ ਉਨ੍ਹਾਂ ਨੂੰ ਹਾਊਸ ਦੀ ਟੇਬਲ ਤੇ ਲੇ ਕਰਨਗੇ ?

**ਮੰਤਰੀ :** ਮੈਂ ਡਰਾਫ਼ਟ ਰੂਲ ਕਿਹਾ ਸੀ। ਇਨ੍ਹਾਂ ਨੂੰ ਫਿਨਾਂਸ ਡਿਪਾਰਟਮੈਂਟ ਨੇ ਐਪਰੂਵ ਕਰਕੇ, ਏ. ਜੀ. ਨੂੰ ਐਪਰੂਵਲ ਲਈ ਭੇਜੇ ਹਨ ਅਤੇ ਇਹ ਵੇਖ ਕੇ ਕਿ ਕੰਮ ਵਿਚ ਦੇਰ ਨਾ ਹੋ ਜਾਵੇ ਇਸ ਸਬੰਧ ਵਿਚ ਐਗਜ਼ੇਕਟਿਵ ਇਨਸਟ੍ਰਕਸ਼ਨਾਂ ਜਾਰੀ ਕਰ ਦਿਤੀਆਂ ਗਈਆਂ ਹਨ ।

**ਕਾਮਰੇਡ ਸੱਤਪਾਲ ਡਾਂਗ :** ਆਨ ਏ ਪੁਆਇੰਟ ਆਫ਼ ਆਰਡਰ ਸਰ । ਮੰਤਰੀ ਸਾਹਿਬ ਨੇ ਮੇਰੇ ਇਕ ਸਵਾਲ ਦੇ ਜਵਾਬ ਵਿਚ ਇਹ ਕਿਹਾ ਸੀ ਕਿ ਸੀਲੈਕਸ਼ਨ ਦੇ ਬੇਸਿਜ਼ ਲਈ ਰੂਲ ਬਣਾਏ ਗਏ ਹਨ ਪਰ ਹੁਣ ਇਹ ਕਿਹਾ ਹੈ ਕਿ ਡਰਾਫ਼ਟ ਰੂਲ ਅਜੇ ਤਿਆਰ ਕੀਤੇ ਗਏ ਹਨ ਅਤੇ ਅਜੇ ਤਕ ਅਪਰੂਵ ਹੀ ਨਹੀਂ ਹੋਏ ਤਾਂ ਕਿਨ੍ਹਾਂ ਰੂਲਾਂ ਦੇ ਤਹਿਤ ਇਹ ਕਾਰਵਾਈ ਕੀਤੀ ਜਾ ਰਹੀ ਹੈ ?

**ਮੰਤਰੀ :** ਮੈਂ ਬੇਨਤੀ ਕੀਤੀ ਸੀ ਕਿ ਡਰਾਫ਼ਟ ਰੂਲ ਬਣਾਏ ਹਨ ਅਤੇ ਕੰਮ ਨੂੰ ਤੇਜ਼ ਕਰਨ ਲਈ ਐਗਜ਼ੈਕਟਿਵ ਇਨਸਟ੍ਰਕਸ਼ਨਾਂ ਜਾਰੀ ਕਰ ਦਿਤੀਆਂ ਗਈਆਂ ਹਨ ਉਨ੍ਹਾਂ ਅਨੁਸਾਰ ਕੰਮ ਕੀਤਾ ਜਾ ਰਿਹਾ ਹੈ । (ਵਿਘਨ)

**ਡਾਕਟਰ ਸਾਧੂ ਰਾਮ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਨ੍ਹਾਂ ਨੇ ਇਹ ਇਨਸਟ੍ਰਕਸ਼ਨਾਂ ਜਾਰੀ ਕੀਤੀਆਂ ਹਨ ਕਿ ਜਿਥੇ 100 ਹਰੀਜਨਾਂ ਦੇ ਘਰ ਹਨ ਜੇਕਰ ਉਨ੍ਹਾਂ ਵਿਚੋਂ 60 ਅਕਾਲੀ ਜਾਂ ਜਨਸੰਘ ਦੇ ਬਣ ਜਾਣ ਤਾਂ ਉਨ੍ਹਾਂ ਨੂੰ ਧਰਮਸ਼ਾਲਾ ਬਨਾਣ ਲਈ ਰਕਮ ਦਿਤੀ ਜਾਵੇਗੀ ? (ਵਿਘਨ)

**ਮੰਤਰੀ :** ਇਹ ਬਿਲਕੁਲ ਗ਼ਲਤ ਗਲ ਹੈ । (ਵਿਘਨ)

**ਡਾਕਟਰ ਸਾਧੂ ਰਾਮ :** ਮੈਂ ਇਸ ਗਲ ਦਾ ਸਬੂਤ ਦੇ ਸਕਦਾ ਹਾਂ । (ਵਿਘਨ)

**ਸਰਦਾਰ ਨਾਹਰ ਸਿੰਘ :** ਕੀ ਮੰਤਰੀ ਸਾਹਿਬ ਦਸਣਗੇ ਕਿ ਪਿੰਡ ਕੌਂਕੇ ਕਲਾਂ ਵਿਚ ਲੋਕਾਂ ਨੇ ਅਰਜ਼ੀ ਦਿਤੀ ਜਿਸ ਵਿਚ ਉਨ੍ਹਾਂ ਨੇ ਜ਼ਮੀਨ ਵੀ ਦਿਤੀ ਅਤੇ ਮਜ਼ਦੂਰੀ ਦੇਣ ਲਈ ਵੀ ਮੰਨਿਆ ਪਰ ਉਸ ਪਿੰਡ ਵਿਚ ਧਰਮਸ਼ਾਲਾ ਨਹੀਂ ਬਣਾਈ ਗਈ ਅਤੇ ਨਵੀਂ ਥਾਂ ਤੇ ਇਹ ਦਿਤੀ ਗਈ ਹੈ ?

**ਮੰਤਰੀ ;** ਜਿਹੜੇ ਵੀ ਪਿੰਡ ਦੇ ਮੈਂਬਰਾਂ ਨੇ ਦਰਖਾਸਤ ਦਿਤੀ ਉਸ ਨੂੰ ਮਹਿਕਮੇ ਨੇ ਵੇਖਿਆ ਅਤੇ ਮਨਜ਼ੂਰੀ ਦਿਤੀ ਉਸ ਪਿੰਡ ਵਿਚ ਹੀ ਧਰਮਸ਼ਾਲਾ ਲਈ ਗਰਾਂਟ ਦਿਤੀ ਗਈ ਹੈ ।

**ਚੌਧਰੀ ਤੁਲਸੀ ਰਾਮ ਚੌਹਾਨ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜ਼ਿਲ੍ਹਾ ਹੁਸ਼ਿਆਰਪੁਰ ਬੈਕਵਰਡ ਇਲਾਕਾ ਹੈ ਅਤੇ ਇਥੇ ਕਿਸੇ ਵੀ ਸਰਕਾਰ ਨੇ ਕਦੇ ਕੋਈ ਪੈਸਾ ਖਰਚ ਨਹੀਂ ਕੀਤਾ, ਕੀ ਇਥੇ ਜਿਹੜੇ ਹਰੀਜਨ ਵਸਦੇ ਨੇ ਉਨ੍ਹਾਂ ਲਈ ਵੀ ਇਹ ਰਕਮ ਖਰਚ ਕੀਤੀ ਜਾਵੇਗੀ ?

**ਮੰਤਰੀ :** ਮੈਂ ਇਕਲੇ ਕਿਸੇ ਹਲਕੇ ਵਿਚ ਪੈਸਾ ਨਹੀਂ ਖਰਚਿਆ ਸਗੋਂ ਸਾਰੇ ਪੰਜਾਬ ਵਿਚ ਸਮਾਜ ਭਲਾਈ ਲਈ ਖਰਚ ਕਰਵਾ ਰਿਹਾ ਹਾਂ ।

---

## Complaint Against Shri Harbans Singh, Moharrir, P.S. Hajipur and others

*908. **Chaudhri Kewal Krishan :** Will the Chief Minister be pleased to state :-

(a) whether the Deputy Commissioner and the Superintendent of Police, Hoshiarpur have received any complaint against Shri Harbans Singh, Moharrir, Police Station Hajipur, and his three associates Sarvshri Ujagar Singh, Gurmail Singh and Bawa Singh of Primary Health Centre Hajipur who under the influence of liquor, are stated to have given a beating to the shopkeepers on the night of 7-10-69 at 10.30 P.M. ;

(b) if the reply to part (a) above be in the affirmative, whether the S.D.M., Dasuya has been asked to hold an inquiry in the matter and submit his report; if so, a copy of the inquiry report alongwith the action taken thereon be laid on the Table of the House ?

**ਸਰਦਾਰ ਗੁਰਨਾਮ ਸਿੰਘ :** (ਏ) ਹਾਂ ਜੀ ।

(ਬੀ) ਹਾਂ ਜੀ । ਇਨਕੁਆਇਰੀ ਜਾਰੀ ਹੈ, ਅਤੇ ਅਜੇ ਮੁਕੰਮਲ ਨਹੀਂ ਹੋਈ ।

**ਚੌਧਰੀ ਕੇਵਲ ਕ੍ਰਿਸ਼ਨ :** ਕੀ ਮੁੱਖ ਮੰਤਰੀ ਜੀ ਦਸਣਗੇ ਕੀ ਥਾਣਾ ਹਾਜੀਪੁਰ ਵਿਚ ਇਕ ਹੈਡ ਕਾਂਸਟੇਬਲ ਅਤੇ ਤਿੰਨ ਹੈਲਥ ਪ੍ਰਾਈਮਰੀ ਸੈਂਟਰ ਦੇ ਕਰਮਚਾਰੀਆਂ ਨੇ ਰਾਤ ਨੂੰ 7 ਅਕਤੂਬਰ,

[ਚੌਧਰੀ ਕੇਵਲ ਕ੍ਰਿਸ਼ਨ]

1969 ਨੂੰ ਸਾਢੇ ਦਸ ਵਜੇ ਸ਼ਰਾਬ ਪੀ ਕੇ ਇਕ ਦੁਕਾਨਦਾਰ ਨੂੰ ਕੁਟਿਆ, ਦੋ ਦਿਨ ਦੁਕਾਨਾਂ ਬੰਦ ਰਹੀਆਂ ਅਤੇ ਦੁਸਹਿਰੇ ਦਾ ਪ੍ਰੋਗਰਾਮ ਇਸ ਹੀ ਕਾਰਨ ਕੈਂਸਲ ਕਰ ਦਿਤਾ ਗਿਆ, ਤਾਂ ਕੀ ਕਾਰਨ ਹੈ ਕਿ ਇਹ ਮਾਮਲਾ ਅਜੇ ਤਕ ਇੰਨੇ ਦਿਨ ਹੋ ਗਏ ਹਨ ਵਿਚਾਰ ਅਧੀਨ ਹੀ ਰਖਿਆ ਹੋਇਆ ਹੈ ਇਸ ਦੀ ਇਨਕੁਆਇਰੀ ਕਿਉਂ ਨਹੀਂ ਕੀਤੀ ਗਈ, ਜਦਕਿ ਅਜ 4 ਨਵੰਬਰ, ਹੋ ਗਈ ਹੈ ? (ਵਿਘਨ)

**ਮੁੱਖ ਮੰਤਰੀ :** ਮੈਂ ਤਾਂ ਇਹ ਹੀ ਕਿਹਾ ਹੈ ਕਿ ਇਨਕੁਆਇਰੀ ਜਾਰੀ ਹੈ ।

**ਸਰਦਾਰ ਰਾਜਾ ਸਿੰਘ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਜਿਹੜੇ ਮੇਲ ਪੁਲਿਸ ਕਰਮਚਾਰੀ ਹਨ, ਉਹ ਫੀਮੇਲਜ਼ ਨੂੰ ਕੁਟਦੇ ਹਨ, ਥਪੜ ਮਾਰਦੇ ਹਨ ? ਕੀ ਉਨ੍ਹਾਂ ਦੇ ਖਿਲਾਫ ਕੋਈ ਇਨਕੁਆਇਰੀ ਕਰਨ ਨੂੰ ਤਿਆਰ ਹਨ ? (ਵਿਘਨ)

**ਡਾਕਟਰ ਸਾਧੂ ਰਾਮ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਜਿਹੜੇ ਥਾਣੇਦਾਰ ਨੇ ਸਿਖਾਂ ਦੀਆਂ ਮੁਛਾਂ ਪੁਟੀਆਂ ਅਤੇ ਕੇਸ ਲੂਹੇ ਉਸ ਦੇ ਖਿਲਾਫ ਇਨਕੁਆਇਰੀ ਕੀਤੀ ਗਈ ਹੈ ?

**ਚੌਧਰੀ ਕੇਵਲ ਕ੍ਰਿਸ਼ਨ :** ਇਹ ਇਨਕੁਆਇਰੀ ਕਿੰਨੀ ਦੇਰ ਵਿਚ ਪੂਰੀ ਹੋ ਜਾਵੇਗੀ, ਅਤੇ ਕੀ ਜਿਹੜੇ ਅਫ਼ਸਰ ਜਾਂ ਕਰਮਚਾਰੀ ਇਸ ਕੇਸ ਵਿਚ ਕਸੂਰਵਾਰ ਹੋਣਗੇ ਉਨ੍ਹਾਂ ਨੂੰ ਸਜ਼ਾ ਦਿਤੀ ਜਾਵੇਗੀ ?

**ਮੁੱਖ ਮੰਤਰੀ :** ਜੇਕਰ ਕੋਈ ਗਲ ਉਨ੍ਹਾਂ ਦੇ ਬਰਖਿਲਾਫ ਸਾਬਤ ਹੋ ਗਈ ਤਾਂ ਕਾਨੂੰਨ ਦੇ ਮੁਤਾਬਿਕ ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇਗੀ ।

---

**Construction of New Building for Sadar Thana Pathankot**

*814 **Chaudhri Ram Singh :** Will the Chief Minister be pleased to state :—

(a) whether Government propose to construct a new building for the Saddar Thana, Pathankot ;

(b) if the reply to part (a) above be in the affirmative, the place where Sadar Thana is likely to be located and whether quarters for the officials are also proposed to be constructed there ?

**Sardar Gurnam Singh :** (a) Yes Sir ;

(b) The building for Police Station Sadar Pathankot alongwith its residential quarters is likely to be constructed on the G.T. Road on Jullundur bye-pass opposite petrol pump situated in the jurisdiction of village Bharoli at a point where Amritsar-Pathankot road and Jullundur bye-pass meet.

[(ਏ) ਹਾਂ ਜੀ।

(ਬੀ) ਥਾਣਾ ਸਦਰ ਪਠਾਨਕੋਟ ਦੀ ਇਮਾਰਤ ਅਤੇ ਉਸ ਦੇ ਰਿਹਾਇਸ਼ੀ ਕੁਆਟਰ ਜਰਨੈਲੀ ਸੜਕ ਜਾਲੰਧਰ ਬਾਈਪਾਸ ਉਤੇ, ਪਟਰੋਲ ਪੰਪ (ਪਿੰਡ ਭੜੋਲੀ ਦੀ ਹੱਦ ਵਿਚ) ਦੇ ਸਾਹਮਣੇ ਜਿਥੇ ਕਿ ਅੰਮਿਰਤਸਰ-ਪਠਾਨਕੋਟ ਅਤੇ ਜਲੰਧਰ ਬਾਈ ਪਾਸ ਮਿਲਦੇ ਹਨ, ਬਣਾਏ ਜਾਣ ਦੀ ਸੰਭਾਵਨਾ ਹੈ।]

## Setting up an Advisory Committee to Recommend Changes in the Jail Manual

*723. **Comrade Satya Pal Dang** : Will the Chief Minister be pleased to state whether during the last Budget Session of the Assembly an assurance was given by the Chief Minister on behalf of the Government that an Advisory Committee would be set up to recommend changes in the Jail Manual, if so, whether such a Committee has been set up; if not, the time by which it is proposed to be set up ?

**Sardar Gurnam Singh** : No Sir, The question of amending the Jail Manual is however under consideration.

[ਨਹੀਂ ਜੀ ਜੇਲ੍ਹ ਮੈਨੂਅਲ ਵਿਚ ਯੋਗ ਤਬਦੀਲੀ ਕਰਨ ਬਾਰੇ ਵੀਚਾਰ ਕੀਤੀ ਜਾ ਰਹੀ ਹੈ।]

**ਕਾਮਰੇਡ ਸੱਤਪਾਲ ਡਾਂਗ** : ਇਨ੍ਹਾਂ ਨੇ ਮੇਰੇ ਇਕ ਸਵਾਲ ਦਾ ਜਵਾਬ ਦਸਿਆ ਹੈ ਕਿ ਇਹ ਗਲ ਗਲਤ ਹੈ ਕਿ ਇਨ੍ਹਾਂ ਨੇ ਪਿਛਲੇ ਬਜਟ ਸੈਸ਼ਨ ਵਿਚ ਇਸ ਹਾਊਸ ਨੂੰ ਐਸ਼ੋਰੈਂਸ ਦਿਤੀ ਸੀ ਕਿ ਇਕ ਐਡਵਾਈਜ਼ਰੀ ਕਮੇਟੀ ਬਣਾ ਕੇ ਇਸ ਗਲ ਤੇ ਵਿਚਾਰ ਕੀਤੀ ਜਾਵੇਗੀ ਕਿ ਜੇਲ੍ਹ ਮੈਨੂਅਲ ਨੂੰ ਅਮੈਂਡ ਕੀਤਾ ਜਾਵੇ ਇਹ ਰਿਕਾਰਡ ਕਢਵਾ ਕੇ ਵੇਖ ਲੈਣ ? ਕੀ ਇਹ ਠੀਕ ਨਹੀਂ ?

**ਮੁੱਖ ਮੰਤਰੀ** : ਐਸ਼ੋਰੈਂਸ ਇਹ ਸੀ ਜਿਹੜੀ ਕਿ ਪਿਛਲੇ ਬਜਟ ਸੈਸ਼ਨ ਵਿਚ ਦਿਤੀ ਗਈ ਸੀ ਕਿ ਪੰਜਾਬ ਸਰਕਾਰ ਵੀ ਸਮਝਦੀ ਹੈ ਕਿ ਜੇਲ ਮੈਨੂਅਲ ਬਹੁਤ ਪੁਰਾਣੀ ਹੈ ਇਸ ਦੀ ਰੀਵੀਜ਼ਨ ਹੋ ਜਾਣੀ ਚਾਹੀਦੀ ਹੈ ਇਸ ਨੂੰ ਪ੍ਰੋਸੈਸ ਕੀਤਾ ਜਾ ਰਿਹਾ ਹੈ ਇਸ ਤੋਂ ਬਾਅਦ ਹੀ ਅਗਲਾ ਕਦਮ ਚੁਕਿਆ ਜਾ ਸਕਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮੁੱਖ ਮੰਤਰੀ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਜਿਹੜੀ ਅਮੈਂਡਮੈਂਟਸ ਜੇਲ ਮੈਨੂਅਲ ਵਿਚ ਕਰਨੀਆਂ ਹਨ ਇਨ੍ਹਾਂ ਦਾ ਫੈਸਲਾ ਕਦ ਤਕ ਹੋ ਜਾਵੇਗਾ ?

**ਮੁੱਖ ਮੰਤਰੀ** : ਮੈਂ ਕਿਰਪਾ ਕਰਕੇ (ਹਾਸਾ) ਇਹ ਮਾਨਯੋਗ ਮੈਂਬਰ ਨੂੰ ਦਸਣਾ ਚਾਹੁੰਦਾ ਹਾਂ ਕਿ ਜੇਲ ਮੈਨੂਅਲ ਵਿਚ ਤਬਦੀਲੀ ਕਰਨ ਬਾਰੇ ਵਿਚਾਰ ਕੀਤੀ ਜਾ ਰਹੀ ਹੈ।

**ਸਰਦਾਰ ਕਿਰਪਾਲ ਸਿੰਘ** : ਕੀ ਮੁਖ ਮੰਤਰੀ ਸਾਹਿਬ ਦਸਣਗੇ ਕਿ ਫ਼ਿਰੋਜ਼ਪੁਰ ਜੇਲ੍ਹ ਕਾਂਡ ਤੋਂ ਬਾਅਦ ਕਰਮਚਾਰੀਆਂ ਦੀ ਜੇਲ ਮੈਨੂਅਲ ਦੇ ਐਫੀਸ਼ੈਂਟ ਹੋਣ ਦੇ ਬਾਰੇ

(ਸਰਦਾਰ ਕਿਰਪਾਲ ਸਿੰਘ)

ਵਿਚ ਜੋ ਰਾਏ ਹੈ ਕੀ ਉਹ ਜੇਲ ਮੈਨੂਅਲ ਵਿਚ ਸੁਧਾਰ ਤੇ ਅਸਰ ਅੰਦਾਜ ਨਹੀਂ ਹੋਵੇਗੀ ?

**ਮੁੱਖ ਮੰਤਰੀ :** ਮੇਰੀ ਅਰਜ਼ ਇਹ ਹੈ ਕਿ ਆਨਰੇਬਲ ਮੈਂਬਰ ਪਤਾ ਨਹੀਂ ਕਿਸ ਸਵਾਲ ਬਾਰੇ ਪੁਛ ਰਹੇ ਹਨ ਇਥੇ ਤਾਂ ਫਿਰੋਜ਼ਪੁਰ ਜੇਲ ਦਾ ਸਵਾਲ ਨਹੀਂ ਪੰਜਾਬ ਦੀਆਂ ਸਾਰੀਆਂ ਜੇਲ੍ਹਾਂ ਦਾ ਸਵਾਲ ਹੈ ਅਤੇ ਇਸ ਬਾਰੇ ਰਿਫਾਰਮੇਸ਼ਨ ਕਰਨ ਦਾ ਵਿਚਾਰ ਹੈ ਕਿਉਂਕਿ ਸਰਕਾਰ ਇਹ ਸਮਝਦੀ ਹੈ ਕਿ ਜੇਲ੍ਹ ਮੈਨੂਅਲ ਪੁਰਾਣਾ ਹੈ ਅਤੇ ਇਸ ਨੂੰ ਰੀਵਾਈਜ਼ ਕਰਨਾ ਚਾਹੀਦਾ ਹੈ, ਇਸ ਗਲ ਤੇ ਸਰਕਾਰ ਵਿਚਾਰ ਕਰ ਰਹੀ ਹੈ ।

**ਸਰਦਾਰ ਉਮਰਾਓ ਸਿੰਘ :** ਕੀ ਮੁਖ ਮੰਤਰੀ ਸਾਹਿਬ ਜਿਹੜੇ ਇਸ ਹਾਉਸ ਦੇ ਮੈਂਬਰ ਸਹਿਬਾਨ ਜੇਲ੍ਹ ਦੇ ਬਾਰੇ ਵਿਚ ਤਜਰਬਾਕਾਰ ਹਨ ਉਨ੍ਹਾਂ ਦੀ ਰਾਏ ਲੈਣਗੇ ? (ਹਾਸਾ)

**ਮੁੱਖ ਮੰਤਰੀ :** ਜਿਹੜੇ ਆਪੋਜ਼ੀਸ਼ਨ ਪਾਰਟੀ ਦੇ ਐਲ. ਆਰ. ਹਨ ਉਨ੍ਹਾਂ ਦੀ ਸਲਾਹ ਜ਼ਰੂਰ ਲਵਾਂਗਾ । (ਹਾਸਾ)

**Mr. Speaker :** Question Hour is over. The remaining question on today's list will be deemed to have been answered under Rule 45 of the Rules of Procedure and Conduct of Business in the Punjab Legislative Assembly.

---

## Answer to starred Question laid on the Table of the House under Rule 45

### Fair held each year in memory of Thakur Shri Ram Singh Pathania in Dhar Block of Pathankot

*815. **Chaudhri Ram Singh :** Will the Chief Minisier be pleased to state whether the Government propose to hold the fair on Government level which is being held in Dhar Block of Pathankot every year on the 17th August in the memory of Thakur Shri Ram Singh Pathania, as was done previously ?

**ਸਰਦਾਰ ਗੁਰਨਾਮ ਸਿੰਘ :** ਨਹੀਂ ਜੀ ।

ਸਰਕਾਰੀ ਪੱਧਰ ਤੇ ਠਾਕਰ ਸ੍ਰੀ ਰਾਮ ਸਿੰਘ ਪਠਾਨੀਆਂ ਦੀ ਯਾਦ ਵਿਚ ਕੋਈ ਮੇਲਾ ਨਹੀਂ ਮਨਾਇਆ ਜਾਂਦਾ । ਧਾਰ ਬਲਾਕ ਦੇ ਪਿੰਡਾਂ ਦੇ ਲੋਕ ਆਪਣੇ ਹੀ ਸਗੰਠਨ ਨਾਲ ਇਹ ਯਾਦਗਾਰੀ ਮੇਲਾ ਮਨਾਉਂਦੇ ਹਨ ।

---

## PRIVILEGE MOTIONS

(Nos. 3 and 4)

3.00 p. m.

**Mr. Speaker:** There are two notices of Privilege Motions by Comrade

Satya Pal Dang, regarding and wrong and misleading replies to Unstarred Question No. 225 given by the Labour Minister. I am getting the matter examined.

Now I will take up the Adjournment Motion (No. 26) given notice of by Comrade Satya Pal Dang. (Interruptions)

---

## ADJOURNMENT MOTION

(No. 26)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਸਰਦਾਰ ਗੁਰਨਾਮ ਸਿੰਘ ਨੇ ਸਿਖ ਹੋਮਲੈਂਡ ਬਾਰੇ ਇਕ ਸਟੇਟਮੈਂਟ ਦਿੱਤੀ ਹੈ ਜਿਹੜੀ ਕਿ ਟ੍ਰਿਬਿਊਨ ਅਖਬਾਰ ਦੇ ਵਿਚ ਆਈ ਹੈ। ਅਸੀਂ ਇਹ ਪੁਆਇੰਟ ਉਨ੍ਹਾਂ ਦੀ ਜ਼ਬਾਨੀ ਕਲੀਅਰ ਕਰਾਉਣਾ ਚਾਹੁੰਦੇ ਹਾਂ, ਉਹ ਇਸ ਵੇਲੇ ਹਾਊਸ ਦੇ ਵਿਚ ਮੌਜੂਦ ਹਨ, ਇਹ ਇਕ ਅਹਿਮ ਮੈਟਰ ਹੈ, ਉਨ੍ਹਾਂ ਨੂੰ ਕਹੋ ਕਿ ਉਹ ਇਸ ਬਾਰੇ ਬਿਆਨ ਦੇਣ। (ਵਿਘਨ) (ਸ਼ੋਰ)

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਅਸੀਂ ਉਨ੍ਹਾਂ ਤੋਂ ਇਹ ਗੱਲ ਵੈਰੀਫਾਈ ਕਰਨੀ ਚਾਹੁੰਦੇ ਹਾਂ ਕਿ ਜਿਹੜੀ ਟ੍ਰਿਬਿਊਨ ਦੀ ਖਬਰ ਹੈ ਉਹ ਠੀਕ ਹੈ ਜਾਂ ਨਹੀਂ। ਚੀਫ਼ ਮਨਿਸਟਰ ਸਾਹਿਬ ਮੌਜੂਦ ਹਨ, ਕੋਈ ਲੰਮੀ ਚੌੜੀ ਤਕਰੀਰ ਦੀ ਵੀ ਜ਼ਰੂਰਤ ਨਹੀਂ, ਉਨ੍ਹਾਂ ਨੂੰ ਸਾਰੀ ਪੁਜ਼ੀਸ਼ਨ ਕਲੀਅਰ ਕਰ ਦੇਣੀ ਚਾਹੀਦੀ ਹੈ।

**ਮੁੱਖ ਮੰਤਰੀ :** ਮੈਂ ਇਹ ਖਬਰ ਪੜ੍ਹੀ ਹੈ, ਮੈਂ ਇਸ ਨੂੰ ਰੀਫਿਊਟ ਕਰਦਾ ਹਾਂ, ਜਿਸਤਰ੍ਹਾਂ ਟ੍ਰਿਬਿਊਨ ਨੇ ਲਿਖਿਆ ਹੈ, ਇਸਤ੍ਰਾਂ ਦੀ ਕੋਈ ਗਲ ਨਹੀਂ ਹੈ। (ਵਿਘਨ)

**Mr. Speaker**: The adjournment motion is ruled out of order in view of the statement made by the Chief Minister (Interruptions).

**ਚੌਧਰੀ ਬਲਬੀਰ ਸਿੰਘ :** ਕੀ ਇਹ ਉਮਰ ਦਾ ਤਕਾਜ਼ਾ ਨਹੀਂ ਕਿ ਮੁੱਖ ਮੰਤਰੀ ਜਾਂ ਜੋਸ਼ ਵਿਚ ਆ ਕੇ ਕੁਝ ਹੋਰ ਦਾ ਹੋਰ ਹੀ ਕਹਿ ਜਾਂਦੇ ਹਨ। (ਹਾਸਾ)

**ਮੁੱਖ ਮੰਤਰੀ :** ਨਹੀਂ ਜੀ, ਹੋਰ ਕੋਈ ਗੱਲ ਨਹੀਂ, ਮੈਂ ਤੁਹਾਡਾ ਲਾਲ ਸਾਫ਼ਾ ਵੇਖ ਕੇ ਹੀ ਭੁਲ ਜਾਂਦਾ ਹਾਂ। (ਹਾਸਾ)

---

## Call Attention Notices

(ਨੰ 159)

**ਸਰਦਾਰ ਕਿਰਪਾਲ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਕਿ ਮਿਤੀ 30-10-69 ਨੂੰ ਸ਼ਹੀਦ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀਆਂ ਅਸਥੀਆਂ ਚੁਣਨ ਜਾਣ ਵਾਲੇ ਮੁਖਤਲਿਫ਼ ਪਾਰਟੀਆਂ ਦੇ ਲੀਡਰਾਂ ਨੂੰ ਪੁਲਿਸ ਵੱਲੋਂ ਗ੍ਰਿਫ਼ਤਾਰ ਕਰਨਾ, ਪਰੇਸ਼ਾਨ ਕਰਨਾ, ਬੜੀ ਨਾਵਾਜਬ ਕਾਰਵਾਈ ਹੈ। ਫੇਰੂਮਾਨ ਜਾਣ ਵਾਲਿਆਂ-

[ਸਰਦਾਰ ਕਿਰਪਾਲ ਸਿੰਘ]

ਵਿਚ ਇਸ ਹਾਊਸ ਦਾ ਇਕ ਆਨਰੇਬਲ ਮੈਂਬਰ ਵੀ ਪੁਲਿਸ ਨੇ ਰੋਕ ਰਖਿਆ। ਇਸ ਤੋਂ ਇਲਾਵਾ ਕਈ ਸਾਬਕਾ ਐਮ. ਐਲ. ਏ. ਅਤੇ ਜੰਗੇ-ਆਜ਼ਾਦੀ ਅਤੇ ਗੁਰਦੁਆਰਾ ਸੁਧਾਰ ਲਹਿਰ ਦੇ ਕਈ ਨਾਮਵਰ ਜਥੇਦਾਰ ਵੀ ਗ੍ਰਿਫਤਾਰ ਕਰ ਲਏ ਗਏ। ਸ਼ਹੀਦ ਸਰਦਾਰ ਨਾਲ ਜਿਨ੍ਹਾਂ ਸਿਆਸੀ ਲੀਡਰਾਂ ਦੇ ਨਿਕਟੀ ਸਬੰਧ ਸਨ ਉਨ੍ਹਾਂ ਨੂੰ ਇਸ ਮੌਕੇ ਤੇ ਨਾ ਜਾਣ ਦੇਣਾ ਸ਼ਹੀਦ ਦੀ ਪ੍ਰਭਤਾ ਨੂੰ ਘਟਾਉਣ ਦਾ ਯਤਨ ਹੈ ਅਤੇ ਪੰਜਾਬ ਵਿਚ ਇਸ ਵੇਲੇ ਲੋੜੀਂਦੀ ਏਕਤਾ ਲਈ ਵੀ ਨੁਕਸਾਨਦਿਹ ਹੈ ਅਜਿਹੇ ਵਾਕਿਆਤ ਪੰਜਾਬੀ ਅਵਾਮ ਦੇ ਗੁਸੇ ਦਾ ਕਾਰਨ ਬਣ ਰਹੇ ਹਨ। ਸਰਕਾਰ ਲਈ ਪੰਜਾਬੀਆਂ ਦਾ ਸਹਿਯੋਗ ਘਟਣਾ ਚੰਗੀ ਗੱਲ ਨਹੀਂ ਹੈ। ਸਰਕਾਰ ਇਨ੍ਹਾਂ ਵਾਕਿਆਤ ਬਾਰੇ ਆਪਣੀ ਪੁਜ਼ੀਸ਼ਨ ਸਾਫ ਕਰਨ ਲਈ ਬਿਆਨ ਦੇਵੇ।

**ਸ੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ; ਸਬੰਧਤ ਵਜ਼ੀਰ ਸਾਹਿਬ ਬਿਆਣ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

(Serial No. 176)

**Shri Gian Chand Kharbanda:** I beg to draw the attention of the Government towards an urgent matter of public importance, namely, the large number of labourers have become unemployed because of the closure of power looms of Artificial Silk Industry, mainly in Amritsar. As a consequence, the owners of Artificial Silk Factories have also become unemployed. This is, therefore, a very important matter, on which the Industries Minister should make a statement on the floor of this House, so that the anxiety of the labourers and factory owners concerned may be allayed.

**ਸ੍ਰੀ ਸਪੀਕਰ :** ਸਵਾਕਾਰ ਕੀਤਾ ਜਾਂਦਾ ਹੈ, ਸੰਬਧਤ ਵਜ਼ੀਰ ਸਾਹਿਬ ਇਸ ਬਾਰੇ ਬਿਆਨ ਦੇਣ ਦੀ ਕਿਰਪਾਲਤਾ ਕਰਨਾ (Admitted, Minister concerned may please make a statement).

(ਕ੍ਰਮ ਨੰ: 178)

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਜ਼ੀਰਕਪੁਰ ਬੈਰੀਅਰ ਤੇ ਟੈਕਸ ਵਾਲੇ ਟਰੱਕਾਂ ਵਾਲਿਆਂ ਜੋ ਪੱਥਰ ਤੇ ਹੋਰ ਚੀਜ਼ਾਂ ਲੈ ਕੇ ਆਉਂਦੇ ਜਾਂਦੇ ਹਨ, ਖਾਹਮਖਾਹ ਨਜਾਇਜ਼ ਤੰਗ ਕਰਦੇ ਹਨ। ਟਰੱਕਾ ਤੋਂ 25/50 ਰੁਪਏ ਮਾਹਵਾਰ ਰਿਸ਼ਵਤ ਲੈਂਦੇ ਹਨ। ਸਰਕਾਰੀ ਪੱਥਰ ਲਿਆਉਣ ਵਾਲੇ ਟਰੱਕਾਂ ਦੇ ਡੀ ਫਾਰਮ 24 ਦੇਣ ਦੇ ਬਾਵਜੂਦ ਵੀ 6 ਰੁਪਏ ਟਰੱਕ ਵਾਧੂ ਵਸੂਲ ਕਰਦੇ ਹਨ। ਬੀਤੇ ਦਿਨੀਂ ਪੀ. ਐਨ. ਟੀ. ਨੰ: 9685, 3727 ਤੇ 9819 ਆਦਿ ਟਰੱਕਾਂ ਤੋਂ ਇਹ ਰਕਮ ਵਸੂਲੀ ਗਈ ਹੈ ਤੇ ਨਜਾਇਜ਼ ਹੈਰਾਨ ਕੀਤੇ ਗਏ ਹਨ। ਇਸ ਬੇਇਨਸਾਫ਼ੀ ਕਰਕੇ ਟਰੱਕਾਂ ਵਾਲਿਆਂ ਤੇ ਲੋਕਾਂ ਵਿਚ ਬੜੀ ਬੇਚੈਨੀ ਹੈ। ਸਰਕਾਰ ਇਸ ਪਾਸੇ ਸ਼ੀਘਰ ਧਿਆਨ ਦੇਵੇ।

**ਸ੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਇਸ ਬਾਰੇ ਬਿਆਨ

[ਸਰਦਾਰ ਬੇਅੰਤ ਸਿੰਘ]

ਫਰਟੇਲਾਈਜ਼ਰ ਦਾ ਭਾਅ ਉਚਾ ਹੈ। ਕਣਕ ਦਾ ਭਾਅ 70 ਰੁਪਏ ਕੁਅੰਟਲ ਹੋਵੇ ਔਰ ਫਰਟੇਲਾਈਜ਼ਰ ਦਾ ਭਾਅ 110 ਰੁਪਏ ਕੁਅੰਟਲ ਹੋਵੇ ਤਾਂ ਇਹ ਗੱਲ ਠੀਕ ਨਹੀਂ। ਇਸ ਵਾਸਤੇ ਸਾਡੀ ਸਰਕਾਰ ਨੇ ਪੈਸਾ ਰਖਿਆ ਹੈ ਔਰ ਉਹ ਕਰਜ਼ਾ ਦੇਣ ਵਾਸਤੇ ਜ਼ਿਮੀਦਾਰਾ ਨੂੰ ਦੇਣਾ ਹੈ ਮੈਂ। ਸਮਝਦਾ ਹਾਂ ਕਿ ਇਹ ਇਕ ਚੰਗੀ ਗੱਲ ਹੈ। ਲੇਕਿਨ ਸਾਡੀ ਸਰਕਾਰ ਨੂੰ ਸੈਂਟਰ ਦੀ ਸਰਕਾਰ ਨੂੰ ਕਹਿਣਾ ਚਾਹੀਦਾ ਹੈ ਕਿ ਉਹ ਫਰਟੇਲਾਈਜ਼ਰ ਦੇ ਭਾਅ ਨੂੰ ਘੱਟ ਕਰੇ ਤਾਂ ਕਿ ਜ਼ਿਮੀਂਦਾਰਾਂ ਨੂੰ ਫ਼ਾਇਦਾ ਹੋ ਸਕੇ।

ਚੇਅਰਮੈਨ ਸਾਹਿਬ, ਟਰਾਂਸਪੋਰਟ ਦੇ ਬਾਰੇ ਸਰਦਾਰ ਉਮਰਾਓ ਸਿੰਘ ਨੇ ਜ਼ਿਕਰ ਕੀਤਾ ਹੈ ਕਿ ਇਹ ਜਿਹੜੀਆਂ 125 ਬਸਾਂ ਦਾ ਉਨ੍ਹਾਂ ਨੇ ਕਿਹਾ ਹੈ ਕਿ ਇਨ੍ਹਾਂ ਦੀਆਂ ਬਾਡੀਜ਼ ਵੀ ਨਹੀਂ ਬਣ ਸਕਣਗੀਆਂ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ 125 ਤਾਂ ਕੀ ਜੇ ਇਤਨੀਆਂ ਹੋਰ ਬਸਾਂ ਵੀ ਬਣਾਉਣੀਆਂ ਹੋਣ ਤਾਂ ਸਾਡੇ ਪਾਸ ਇਤਨੇ ਮਕੈਨਿਕ ਹਨ ਕਿ ਉਹ ਬਾਡੀਜ਼ ਬਣਾ ਸਕਦੇ ਹਨ। ਚੇਅਰਮੈਨ ਸਾਹਿਬ, ਪ੍ਰਾਈਵੇਟ ਟਰਾਂਸਪੋਰਟ ਦੇ ਜਿਹੜੇ ਮਾਲਕ ਹਨ ਉਹ ਆਪਣੀ ਪਾਲੀਸੀ ਸਰਕਾਰ ਦੇ ਬਦਲਣ ਨਾਲ ਬਦਲ ਲੈਂਦੇ ਹਨ। ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਿਛਲੀ ਵਾਰੀ ਬਚਿਆਂ ਨੂੰ ਵੀ ਕਿਹਾ ਗਿਆ ਕਿ ਇਨ੍ਹਾਂ ਨੇ ਸਾਨੂੰ ਹਰਾਇਆ ਹੈ ਔਰ ਇਸ ਲਈ, ਉਨ੍ਹਾਂ ਨੂੰ ਬਸਾਂ ਤੇ ਚੜ੍ਹਨ ਤੋਂ ਰੋਕਿਆ ਗਿਆ। ਇਹ ਟਰਾਂਸਪੋਰਟਰਜ਼ ਵਾਸਤੇ ਕਿਤਨੇ ਸ਼ਰਮ ਦੀ ਗੱਲ ਹੈ।

ਚੇਅਰਮੈਨ ਸਾਹਿਬ, ਇਥੇ ਮੇਰੇ ਇਕ ਦੋਸਤ ਨੇ ਪ੍ਰਾਈਵੇਟ ਬਸ ਕੰਪਨੀ ਦੀ ਸਰਵਿਸ ਨੂੰ ਚੰਗਾ ਦਸਿਆ ਹੈ। ਮੇਰੀ ਅਰਜ਼ ਹੈ ਕਿ ਅਗਰ ਅਸੀਂ ਇਸ ਪਾਸੇ ਵਲ ਧਿਆਨ ਦੇਈਏ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਰੋਡਵੇਜ਼ ਔਰ ਪੈਪਸੂ ਰੋਡਵੇਜ਼ ਬਹਿਸ਼ਤ ਦਾ ਨਮੂਨਾ ਬਣ ਸਕਦੀਆਂ ਹਨ। (ਵਿਘਨ) ਮੈਂ ਤਾਂ ਕਹਾਂਗਾ ਕਿ ਸਾਨੂੰ ਟੈਕਸ ਲਾਉਣ ਦੀ ਲੋੜ ਨਹੀਂ ਪਵੇਗੀ। ਹਰਿਆਣਾ ਨੇ ਕਰੋੜਾਂ ਰੁਪਏ ਇਸ ਟਰਾਂਸਪੋਰਟ ਵਿਚ ਕਮਾਇਆ ਹੈ। ਜੇ ਸਾਰੀ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰ ਦੇਈਏ ਤਾਂ ਮੈਂ ਸਮਝਦਾ ਹਾਂ ਕਿ ਸਾਨੂੰ ਟੈਕਸ ਲਾਉਣ ਦੀ ਲੋੜ ਨਹੀਂ ਪੈ ਸਕਦੀ।

ਅਗੇ ਵਾਟਰਲਾਗਿੰਗ ਲਈ 2.35 ਕਰੋੜ ਰੁਪਿਆ ਪਟਿਆਲਾ ਅਤੇ ਸੰਗਰੂਰ ਦੇ ਜ਼ਿਲ੍ਹਿਆਂ ਲਈ ਰਖਿਆ ਹੈ। ਇਸ ਗੱਲ ਤੇ ਗਿਲਾ ਕੀਤਾ ਗਿਆ ਕਿ ਇਹ ਰੁਪਿਆ ਸਿਰਫ਼ ਇਨ੍ਹਾਂ ਦੋ ਜ਼ਿਲ੍ਹਿਆਂ ਲਈ ਹੀ ਕਿਉਂ ਰਖਿਆ ਗਿਆ। ਪਰ ਮੈਂ ਸਮਝਦਾ ਹਾਂ ਕਿ ਇਨ੍ਹਾਂ ਸਾਥੀਆਂ ਨੇ ਉਸ ਇਲਾਕੇ ਦੀ ਜੋ ਹਾਲਤ ਹੁੰਦੀ ਹੈ ਉਹ ਨਹੀਂ ਦੇਖੀ। ਸਰਹੰਦ-ਪਟਿਆਲੇ ਦੀ ਸੜਕ ਤੇ ਗੋਡੇ ਗੋਡੇ ਪਾਣੀ ਹੁੰਦਾ ਹੈ। ਨਹਿਰ ਕਟਣੀ ਪੈਂਦੀ ਹੈ ਅਤੇ ਕਈ ਪਿੰਡਾਂ ਵਾਲੇ ਸਿਰਕੀਆਂ ਪਾ ਕੇ ਗੁਜ਼ਰ ਕਰਦੇ ਹਨ। ਇਹ ਰੁਪਿਆ ਰਖਕੇ ਚੰਗਾ ਕੰਮ ਕੀਤਾ ਗਿਆ ਹੈ। ਪਰ ਇਰੀਗੇਸ਼ਨ ਦੇ ਮਹਿਕਮੇ ਵਾਲੇ ਸਕੀਮ ਉਦੋਂ ਨਹੀਂ ਬਣਾਉਂਦੇ ਜਦੋਂ ਸਮਾਂ ਹੁੰਦਾ ਹੈ। ਬਣਾਉਂਦੇ ਉਦੋਂ ਹਨ ਜਦੋਂ ਬਾਰਿਸ਼ ਦਾ ਵਕਤ ਹੋਵੇ। ਡ੍ਰੇਨਜ਼ ਤਾਂ ਪਹਿਲਾਂ ਤਿਆਰ ਹੋਣੀਆਂ ਚਾਹੀਦੀਆਂ ਹਨ ਤਾਕਿ ਜਦੋਂ ਬਾਰਿਸ਼ ਹੋਵੇ ਤਾਂ ਉਸ ਦੇ ਪਾਣੀ ਨੂੰ ਸੰਭਾਲ ਸਕਣ ਵਰਨਾ ਪਾਣੀ ਕਰਕੇ ਕਿਸਾਨ ਦੀ ਸਾਰੀ ਮਿਹਨਤ ਬਰਬਾਦ ਹੋ ਜਾਂਦੀ ਹੈ। ਜੰਬੋਲਵਾਲਾ ਚੋ ਬੜਾ ਨੁਕਸਾਨ ਕਰਦਾ ਹੈ। ਸੰਘੋਲ ਡ੍ਰੇਨ ਹਾਲੇ ਬਣਨੀ ਰਹਿੰਦੀ ਹੈ। ਮਹਿਕਮਾ ਇਸ ਨੂੰ ਜਲਦੀ ਬਣਾਵੇ। ਇਹ ਨਹਿਰ ਅਗੇ ਜਾਕੇ ਲੁਧਿਆਣੇ ਜ਼ਿਲ੍ਹੇ ਵਿਚ ਪੈਂਦੀ ਹੈ। ਉਥੋਂ ਦੇ ਪਿੰਡਾਂ ਦਾ ਵੀ ਨੁਕਸਾਨ ਕਰਦੀ ਹੈ ਉਥੋਂ ਦੇ ਡੀ. ਸੀ. ਵਗੈਰਾ ਨਾਲ ਗੱਲ

ਹੋਈ ਹੈ ਉਹ ਕਹਿੰਦੇ ਹਨ ਕਿ ਸੰਘੋਲ ਡ੍ਰੋਨ ਨੂੰ ਲੁਧਿਆਣੇ ਵਿਚ ਲਿਆਉ ਤਾਕਿ ਇਸ ਦਾ ਇੰਤਜ਼ਾਮ ਹੋ ਸਕੇ। ਇਹ 2.35 ਕਰੋੜ ਰੁਪਿਆ ਰਖਕੇ ਸਰਕਾਰ ਨੇ ਚੰਗਾ ਕੰਮ ਕੀਤਾ ਹੈ।

ਫਿਰ ਇਥੇ ਲਾਟਰੀ ਦਾ ਜ਼ਿਕਰ ਹੋਇਆ। ਕਈ ਦੋਸਤਾਂ ਨੇ ਇਸ ਦਾ ਵਿਰੋਧ ਕੀਤਾ। ਮੈਂ ਇਸ ਨੂੰ ਬੁਰੀ ਗੱਲ ਨਹੀਂ ਸਮਝਦਾ। ਆਖਿਰ ਆਦਮੀ ਦੀ ਜ਼ਿੰਦਗੀ ਵੀ ਤਾਂ ਇਕ ਜੂਆ ਹੀ ਹੈ। ਅਸੀਂ ਕਈ ਦੋਸਤ ਇਥੇ ਇੰਡੀਪੈਂਡੈਂਟ ਤੌਰ ਤੇ ਆਏ ਹਾਂ, ਕਈ 2 ਸਾਲ ਦੇ ਇਥੇ ਆ ਰਹੇ ਹਨ ਪਰ ਕਈਆਂ ਨੂੰ ਹੁਣ ਮਨਿਸਟਰੀ ਵਿਚ ਜਗ੍ਹਾ ਮਿਲੀ ਹੈ। ਕਾਮਰੇਡ ਰਾਮਕਿਸ਼ਨ ਨੂੰ ਜੋ ਚੀਫ਼ ਮਿਨਿਸਟਰੀ ਮਿਲੀ ਤਾਂ ਉਹ ਵੀ ਇਕ ਲਾਟਰੀ ਹੀ ਸੀ। (ਤਾੜੀਆਂ) ਅਗਰ ਲਾਟਰੀ ਸਟੇਟ ਦੇ ਕੰਸਾਲੀਡੇਟਿਡ ਫੰਡ ਨੂੰ ਇਕ ਕਰੋੜ ਰੁਪਿਆ ਦਿੰਦੀ ਹੈ ਤਾਂ ਬੁਰਾਈ ਕੀ ਹੈ? (ਵਿਘਨ) ਇੰਨੀ ਆਮਦਨੀ ਆਵੇ ਤਾਂ ਠੀਕ ਹੀ ਹੈ। ਅਗਰ ਇਹ ਆਮਦਨੀ ਹੋਵੇਗੀ ਤਾਂ ਟੈਕਸ ਨਹੀਂ ਲਗਣਗੇ। ਇਕ ਪਾਸੇ ਕਹਿੰਦੇ ਹਨ ਕਿ ਲਾਟਰੀ ਨਾ ਪਾਉ ਦੂਜੇ ਪਾਸੇ ਕਹਿੰਦੇ ਹਨ ਕਿ ਸਰਕਾਰ ਟੈਕਸ ਨਾ ਲਗਾਵੇ। ਆਖਿਰ ਸਰਕਾਰ ਨੇ ਖਰਚ ਕਰਨਾ ਹੈ ਤਾਂ ਰੁਪਿਆ ਕਿਥੋਂ ਆਵੇ, ਉਸ ਪਾਸ ਰੁਪਿਆ ਬਣਾਉਣ ਦੀ ਮਸ਼ੀਨ ਤਾਂ ਨਹੀਂ ਹੈ। ਮੈਂ ਸਮਝਦਾ ਹਾਂ ਕਿ ਫਿਨਾਂਸ ਮਿਨਿਸਟਰ ਸਾਹਿਬ ਨੇ ਇਹ ਚੰਗੀ ਸਕੀਮ ਚਲਾਈ ਹੈ। (ਵਿਘਨ)

ਫਿਰ ਇਕ ਨਵਾਂ ਪਬਲਿਕ ਵਰਕਸ ਦਾ ਡਿਵੀਯਨ ਖੋਲ੍ਹ ਕੇ ਵੀ ਚੰਗੀ ਗੱਲ ਕੀਤੀ ਹੈ। ਮੈਂ ਸਮਝਦਾ ਹਾਂ ਕਿ ਕਦੇ ਨਾ ਕਦੇ ਸਾਨੂੰ ਸੀਵਰੇਜ ਅਤੇ ਵਾਟਰ ਵਰਕਸ ਦੀ ਸਕੀਮ ਨੂੰ ਪਿੰਡਾਂ ਵਿਚ ਵੀ ਲਿਆਉਣਾ ਹੀ ਪੈਣਾ ਹੈ। ਅਸੀਂ ਮਾਡਲ ਵਿਲੇਜਿਜ਼ ਦੀ ਸਕੀਮ ਬਣਾ ਰਹੇ ਹਾਂ। ਮਾਡਲ ਪਿੰਡ ਬਣਨਗੇ। ਉਥੇ ਵਾਟਰ ਵਰਕਸ ਵੀ ਬਣ ਸਕਦੇ ਹਨ। ਮੈਂ ਸਮਝਦਾ ਹਾਂ ਕਿ ਇਕ ਨਵਾਂ ਡਿਵੀਯਨ ਖੋਲ੍ਹ ਕੇ ਚੰਗੀ ਗੱਲ ਕੀਤੀ ਗਈ ਹੈ। ਅਗਰ ਸਾਰੇ ਪਿੰਡਾਂ ਅਤੇ ਸ਼ਹਿਰਾਂ ਵਿਚ ਸੀਵਰੇਜ ਦੀ ਸਕੀਮ ਹੋ ਜਾਵੇ ਤਾਂ ਮਹਾਤਮਾ ਗਾਂਧੀ ਜੀ ਦੀ ਗੱਲ ਪੂਰੀ ਹੋ ਜਾਵੇਗੀ। ਉਹ ਕਹਿੰਦੇ ਸੀ ਕਿ ਕਿਸੇ ਨੂੰ ਦੂਜੇ ਦਾ ਗੰਦ ਨਾ ਉਠਾਉਣਾ ਪਵੇ। ਇਸ ਨਾਲ ਇਹ ਗੱਲ ਹੋ ਜਾਵੇਗੀ।

ਫਿਰ ਐਮ. ਬੀ. ਬੀ. ਐਸ. ਦੇ ਸਟੂਡੈਂਟਸ ਲਈ ਸਾਡੀ ਸਰਕਾਰ ਨੇ ਵਜ਼ੀਫੇ ਪਰਵਾਨ ਕੀਤੇ ਹਨ। ਇਹ ਇਸ ਲਈ ਕੀਤਾ ਗਿਆ ਹੈ ਕਿਉਂਕਿ ਡਾਕਟਰਾਂ ਦੀ ਕਮੀ ਹੈ। ਇਹ ਗੱਲ ਅਫ਼ਸੋਸ ਨਾਲ ਕਹਿਣੀ ਪੈਂਦੀ ਹੈ ਕਿ ਪਿੰਡਾਂ ਵਿਚ ਡਾਕਟਰ ਨਹੀਂ ਹੁੰਦੇ ਤਾਂ ਕਮਪਾਉਂਡਰ ਹੀ ਲੋਕਾਂ ਨੂੰ ਦਵਾਈਆਂ ਦਿੰਦੇ ਹਨ। ਮਗਰ ਹੁਣ ਲੋਕ ਪੁਰਾਣੇ ਸੁਪਰਸਟੀਸ਼ਨਜ਼ ਵਾਲੇ ਨਹੀਂ ਰਹੇ। ਉਹ ਵੀ ਹੁਣ ਦਵਾਈਆਂ ਲੈਂਦੇ ਹਨ ਅਤੇ ਚਾਹੁੰਦੇ ਹਨ ਕਿ ਡਾਕਟਰ ਉਨ੍ਹਾਂ ਦਾ ਇਲਾਜ ਕਰਨ। ਉਹ ਇਸ ਗੱਲ ਨੂੰ ਸਮਝਦੇ ਹਨ ਕਿ ਕੁਐਕ ਪਾਸੋਂ ਜਾਨ ਦਾ ਖਤਰਾ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਨੇ ਇਹ ਵਜ਼ੀਫੇ ਦੇ ਕੇ ਨਿਹਾਇਤ ਚੰਗਾ ਕਦਮ ਉਠਾਇਆ ਹੈ।

ਇਨ੍ਹਾਂ ਲਫ਼ਜ਼ਾਂ ਦੇ ਨਾਲ, ਚੇਅਰਮੈਨ ਸਾਹਿਬ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਅਤੇ ਇਸ ਐਪਰੋਪਰੀਏਸ਼ਨ ਬਿਲ ਦੀ ਪੁਰਜ਼ੋਰ ਤਾਈਦ ਕਰਦਾ ਹਾਂ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ, ਦੱਖਣ): ਮਾਨਯੋਗ ਚੇਅਰਮੈਨ ਸਾਹਿਬ, ਅਜ ਸਦਨ ਸਾਹਮਣੇ ਐਪਰੋਪ੍ਰੀਏਸ਼ਨ ਬਿਲ ਪੇਸ਼ ਹੈ। ਕਲ੍ਹ ਇਨ੍ਹਾਂ ਮੰਗਾਂ ਤੇ ਬਹਿਸ ਹੋਈ ਪਰ ਮੈਂ ਇਥੇ ਹਾਜ਼ਰ ਨਹੀਂ ਸਾਂ, ਇਹ ਨਾ ਹੋਵੇ ਕਿ ਮੈਂ ਕਿਸੇ ਗੱਲ ਨੂੰ ਰੀਪੀਟ ਕਰਾਂ, ਪਰ ਅਜ ਜੋ ਗੱਲਾਂ ਇਥੇ

[ਸਰਦਾਰ ਕਿਰਪਾਲ ਸਿੰਘ]

ਹੋਈਆਂ ਹਨ ਉਹ ਮੈਂ ਸੁਣੀਆਂ ਹਨ। ਉਨ੍ਹਾਂ ਵਿਚ ਇਕ ਦੋਸਤ ਟ੍ਰੈਯਰੀ ਬੈਂਚਿਜ਼ ਤੋਂ ਬੋਲੇ। ਉਨ੍ਹਾਂ ਨੇ ਲਾਟਰੀ ਸਿਸਟਮ ਦੇ ਹੱਕ ਵਿਚ ਬੜੀਆਂ ਜ਼ਬਰਦਸਤ ਦਲੀਲਾਂ ਦਿਤੀਆਂ।

ਚੇਅਰਮੈਨ ਸਾਹਿਬ, ਜਦੋਂ ਲਾਟਰੀ ਸਿਸਟਮ ਸ਼ੁਰੂ ਹੋਇਆ ਸੀ ਡਾਕਟਰ ਜਗਜੀਤ ਸਿੰਘ ਦੇ ਵੇਲੇ ਤਾਂ ਇਸ ਤੇ ਨੁਕਤਾਚੀਨੀ ਬਹੁਤ ਹੋਈ ਸੀ। ਇਹ ਹਕੀਕਤ ਹੈ ਕਿ ਇਸ ਲਾਟਰੀ ਦੇ ਸਿਸਟਮ ਨੇ ਸਾਰੀ ਦੀ ਸਾਰੀ ਜੈਨਰੇਸ਼ਨ ਨੂੰ ਜੂਏ ਵਿਚ ਟ੍ਰੇਂਡ ਕਰ ਦਿਤਾ ਹੈ। ਪਹਿਲਾਂ ਅਸੀਂ ਇਸ ਜੈਨਰੇਸ਼ਨ ਨੂੰ ਜਵਾਰੀਏ ਬਣਾ ਰਹੇ ਹਾਂ ਫਿਰ ਉਨ੍ਹਾਂ ਨੂੰ ਸੁਧਾਰਨ ਤੇ ਖਰਚ ਕਰਾਂਗੇ, ਪੁਲਿਸ ਆਦਿ ਦਾ ਇੰਤਜ਼ਾਮ ਕਰਾਂਗੇ ਅਤੇ ਉਸ ਤੇ ਖਰਚ ਕਰਾਂਗੇ। ਇਹ ਲਾਟਰੀ ਦਾ ਸਿਸਟਮ ਇਸ ਹਦ ਤਕ ਵਧ ਰਿਹਾ ਹੈ ਕਿ ਛੋਟੇ ਛੋਟੇ ਦੁਕਾਨਦਾਰਾਂ ਨੇ ਵੀ ਛੋਟੀਆਂ ਮੋਟੀਆਂ ਲਾਟਰੀਆਂ ਸ਼ੁਰੂ ਕਰ ਦਿਤੀਆਂ ਹਨ। ਇਹ ਜੋ ਸਾਡੇ ਸਮਾਜ ਵਿਚ ਮੁਫਤ ਮਾਲ ਹਾਸਿਲ ਕਰਨ, ਬਿਨਾ ਕੰਮ ਜਾਂ ਪੁਰਸ਼ਾਰਥ ਦੇ ਪੈਸਾ ਕਮਾਉਣ, ਬਿਨਾ ਮੁੜ੍ਹਕਾ ਡੋਲ੍ਹੇ ਅਮੀਰ ਬਣਨ ਦਾ ਚਾਅ ਲੋਕਾਂ ਵਿਚ ਪੈਦਾ ਕੀਤਾ ਹੈ, ਇਹ ਕੋਈ ਇਖਲਾਕ ਨੂੰ ਉਚਾ ਉਠਾਉਣ ਵਾਲੀ ਗਲ ਨਹੀਂ ਹੈ। ਇਹ ਇਖਲਾਕ ਦੇ ਵਿਰੁਧ ਕਦਮ ਹੈ। ਮੈਂ ਸਮਝਦਾ ਹਾਂ ਕਿ ਜਦੋਂ ਵਜ਼ੀਰ ਸਾਹਿਬ ਇਸ ਗਲ ਦਾ ਜਵਾਬ ਦੇਣ ਤਾਂ ਇਸ ਦੇ ਇਖਲਾਕੀ ਪਹਿਲੂ ਤੇ ਰੋਸ਼ਨੀ ਜ਼ਰੂਰ ਪਾਉਣ। ਸਰਕਾਰ ਨੇ ਲੋਕਾ ਵਿਚ ਚੰਗਾ ਇਖਲਾਕ ਪੈਦਾ ਕਰਨਾ ਹੈ। ਇਸ ਗੱਲ ਦਾ ਇਲਾਜ ਲਾ ਐਂਡ ਆਰਡਰ ਦੇ ਨਾਂ ਤੇ ਅਤੇ ਡੰਡੇ ਨਾਲ ਹੀ ਨਹੀਂ ਕੀਤਾ ਜਾਣਾ ਚਾਹੀਦਾ। ਸਰਕਾਰ ਨੇ ਲੋਕਾਂ ਦੇ ਮਾਰਲਜ਼ ਨੂੰ ਠੀਕ ਰਖਣਾ ਹੁੰਦਾ ਹੈ, ਵਿਗਾੜਨਾ ਨਹੀਂ ਹੁੰਦਾ। ਅਸੀਂ ਇਨ੍ਹਾਂ ਗੱਲਾਂ ਦੀ ਨੁਕਤਾਚੀਨੀ ਕਰਦੇ ਰਹੇ ਹਾਂ ਕਿ ਕਾਂਗਰਸ ਸਰਕਾਰ ਨੇ ਇਸ ਪਾਸੇ 20 ਸਾਲ ਕੁਝ ਧਿਆਨ ਨਹੀਂ ਦਿਤਾ। ਅਗਰ ਇਹ ਸਰਕਾਰ ਇਸ ਪਾਸੇ ਧਿਆਨ ਦੇ ਕੇ ਕੁਝ ਨਵੀਆਂ ਕੀਮਤਾਂ ਕਾਇਮ ਕਰੇ, ਲੋਕਾਂ ਨੂੰ ਚੰਗੇ ਪਾਸੇ ਲਾਵੇ ਤਾਂ ਅਸੀਂ ਕਹਿ ਸਕਦੇ ਹਾਂ ਕਿ ਇਸ ਨੇ ਕੁਝ ਚੰਗਾ ਕੰਮ ਕੀਤਾ ਹੈ, ਇਹ ਲੋਕਾਂ ਨੂੰ ਕੁਝ ਦੇ ਰਹੀ ਹੈ। ਲੋਕਾਂ ਦਾ ਚਲਨ ਸੁਧਾਰਨਾ ਹੈ ਤਾਂ ਇਸ ਤਰ੍ਹਾਂ ਦੀਆਂ ਗੱਲਾ ਤੋਂ ਲੋਕਾਂ ਨੂੰ ਮੋੜਨਾ ਚਾਹੀਦਾ ਹੈ। ਲਾਟਰੀ ਤੋਂ ਵਧੀ ਹੋਈ ਆਮਦਨ ਦਾ ਖਿਆਲ ਕਰਕੇ ਇਸ ਨੂੰ ਪਰੋਤਸਾਹਨ ਦੇਣਾ ਲੋਕਾਂ ਦੇ ਇਖਲਾਕ ਨਾਲ ਖੇਡਣ ਵਾਲੀ ਗੱਲ ਹੈ। ਇਸ ਨਾਲ ਲੋਕਾਂ ਵਿਚ ਇਮਮਾਰੈਲਿਟੀ ਦੀ ਟੈਂਡੈਂਸੀ ਵਧਦੀ ਹੈ। ਇਹ ਸਮੱਗਲਿੰਗ ਅਤੇ ਟੈਕਸਾਂ ਦੀ ਚੋਰੀ ਰਾਹੀਂ ਨਾਜਾਇਜ਼ ਧਨ ਕਮਾਉਣ ਵਰਗੀ ਟੈਂਡੈਂਸੀ ਨੂੰ ਵਧਾਉਣ ਵਰਗੀ ਗਲ ਹੈ। ਇਸ ਨਾਲ ਉਨ੍ਹਾਂ ਗਲਤ ਗੱਲਾਂ ਦੀ ਬੁਨਿਆਦ ਬਣਦੀ ਹੈ।

ਇਸ ਤੋਂ ਇਲਾਵਾ ਕੁਝ ਹੋਰ ਅਖਰਾਜਾਤ ਦਸੇ ਗਏ ਹਨ। ਕਵਾਰਟਰ ਬਣਾਉਣ ਤੇ ਜੋ ਖਰਚ ਕੀਤਾ ਜਾ ਰਿਹਾ ਹੈ ਉਸ ਨਾਲ ਇਨ੍ਹਾਂ ਦੀ ਸੋਚਣੀ ਦਾ ਕੁਝ ਪਤਾ ਚਲਦਾ ਹੈ। ਇਨ੍ਹਾਂ ਨੇ ਕਵਾਰਟਰ ਬਣਾਉਣ ਦਾ ਪਰਬੰਧ ਕੀਤਾ ਹੈ ਕਲਾਸ 1 ਅਤੇ ਕਲਾਸ 2 ਦੇ ਅਫਸਰਾਂ ਲਈ। ਮਗਰ ਇਹ ਤਾਂ ਕੋਈ ਨਵੀਂ ਗੱਲ ਨਹੀਂ ਹੈ, ਪਹਿਲੇ ਵੀ ਇਸੇ ਤਰ੍ਹਾਂ ਦੀਆਂ ਗਲਾਂ ਹੁੰਦੀਆਂ ਰਹੀਆਂ ਹਨ। ਇਹ ਅਗਰ ਕੁਝ ਨਵਾਂ ਕੰਮ ਕਰਦੇ ਤਾਂ ਕੁਝ ਗੱਲ ਬਣਦੀ। ਅਗਰ ਇਹ ਕਲਾਸ 3 ਅਤੇ 4 ਲਈ ਕਵਾਰਟਰ ਬਣਾਉਂਦੇ ਤਾਂ ਅਸੀਂ ਸਮਝਦੇ ਕਿ ਛੋਟਿਆ ਲਈ ਕੁਝ ਕੀਤਾ ਹੈ।

4. 00. P.M

ਫਿਰ ਇਹ ਸਮਝਿਆ ਜਾਂਦਾ ਹੈ ਕਿ ਇਹ ਸਰਕਾਰ, ਟ੍ਰੈਜ਼ਰੀ ਬੈਂਚਿਜ਼ ਤੇ ਹੁਣ ਬੈਠੇ ਸਜਨ ਕੋਈ ਚੰਗੀ ਗੱਲ ਕਰਦੇ ਹਨ। ਪਰ ਹੁਣ ਵਾਲੇ ਦੋਸਤਾਂ ਦੇ ਨੁਕਸ ਹੋਰ ਚੰਗੀ ਤਰ੍ਹਾਂ ਉਭਰ ਆਏ ਹਨ ਕਿ ਗਰੀਬ ਲਈ, ਜਿਸ ਪਾਸ ਕਪੈਸਿਟੀ ਨਹੀਂ ਅਤੇ ਉਹ ਮਕਾਨਾਂ ਤੋਂ ਬਿਨਾਂ ਰੁਲਦੇ ਫਿਰਦੇ ਹਨ, ਉਨ੍ਹਾਂ ਲਈ ਨਹੀਂ ਸੋਚਿਆ ਅਤੇ ਉਨ੍ਹਾਂ ਨਾਲ ਵਾਅਦੇ ਅਤੇ ਦੂਜੇ ਜਿਹੜੇ ਕਲਾਸ I ਅਤੇ II ਦੇ ਹਨ ਉਨ੍ਹਾਂ ਲਈ ਨਕਦ ਦੇ ਦਿਤਾ ਕਿ ਮਕਾਨ ਬਣਾਏ ਜਾਣ। ਇਸ ਤਰ੍ਹਾਂ ਦੀ ਟੈਂਡੈਂਸੀ ਦਾ ਮੁਜ਼ਾਹਿਰਾ ਹੈ ਜੋ ਕਾਬਲੇ ਬਰਦਾਸ਼ਤ ਨਹੀਂ। ਇਹ ਪਹਿਲਾਂ ਗਰੀਬੀ ਦਾ ਵਾਸਤਾ ਦਿੰਦੇ ਸਨ ਅਤੇ ਪਹਿਲੀ ਸਰਕਾਰ ਤੇ ਨੁਕਤਾਚੀਨੀ ਕਰਦੇ ਸਨ ਪਰ ਹੁਣ ਵੇਖ ਲਿਆ ਹੈ ਕਿ ਇਨ੍ਹਾਂ ਪਾਸ ਸਿਰਫ ਖ਼ੂਬਸੂਰਤ ਸ਼ਬਦ ਹੀ ਰਹਿ ਗਏ ਹਨ, ਅਮਲ ਵਿਚ ਇਹ ਗਰੀਬਾਂ ਵਲ ਕੋਈ ਧਿਆਨ ਨਹੀਂ ਦੇਣਾ ਚਾਹੁੰਦੇ।

ਇਸ ਤੋਂ ਬਾਅਦ, ਮੈਂ ਜ਼ਿਕਰ ਕਰਦਾ ਹਾਂ ਟ੍ਰਾਂਸਪੋਰਟ ਦਾ ਕਿ ਇਨ੍ਹਾਂ ਨੇ 60 ਪਰਸੈਂਟ ਰੂਟ ਲੈਣ ਦਾ ਫੈਸਲਾ ਕੀਤਾ ਹੈ। ਅੱਜ ਦੇ ਯੁਗ ਵਿਚ ਜਿਹੜੀ ਨੁਕਤਾਚੀਨੀ ਕੀਤੀ ਜਾਂਦੀ ਹੈ ਉਹ ਪ੍ਰਾਈਵੇਟ ਸੈਕਟਰ ਅਤੇ ਪਬਲਿਕ ਸੈਕਟਰ ਦੇ ਮੁਕਾਬਲੇ ਦੀ ਹੈ। ਪ੍ਰਾਈਵੇਟ ਸੈਕਟਰ ਪਬਲਿਕ ਸੈਕਟਰ ਨੂੰ ਕੁਰੱਪਟ ਵੀ ਕਰਦਾ ਹੈ ਅਤੇ ਇਸ ਲਈ ਮੈਨੇਜਮੈਂਟ ਵੀ ਜ਼ਿਮੇਵਾਰ ਹੁੰਦੀ ਹੈ। ਜੇਕਰ ਇਕ ਚੀਜ਼ ਨੂੰ ਨੈਸ਼ਨੇਲਾਈਜ਼ ਕਰਨਾ ਹੈ ਤਾਂ ਉਸ ਲਈ ਇਕ ਅਜੇਹਾ ਮਾਹੌਲ ਬਣਾਉਣ ਦੀ ਲੋੜ ਹੁੰਦੀ ਹੈ। ਇਸ ਪਬਲਿਕ ਸੈਕਟਰ ਤੇ ਜਿਹੜਾ ਕੰਟ੍ਰੋਲ ਹੈ ਉਹ ਆਪ ਹੀ ਇਸ ਗਲ ਦੀ ਵਕਾਲਤ ਕਰੇ ਤਾਂ ਹੀ ਠੀਕ ਹੈ। ਇਹ ਤਾਂ ਖੁਦ ਟ੍ਰਾਂਸਪੋਰਟ ਹੀ ਹੈ ਜੋ ਵਕਾਲਤ ਇਸ ਗਲ ਦੀ ਕਰੇ ਕਿ ਰੂਟ ਨੈਸ਼ਨੇਲਾਈਜ਼ ਕਰ ਦਿਤੇ ਜਾਣ ਪਰ ਇਹ ਕਿਸ ਤਰ੍ਹਾਂ ਕੀਤਾ ਜਾਵੇ ਕਿ ਇਨ੍ਹਾਂ ਦੀਆਂ ਬਸਾਂ ਮੰਜ਼ਲੇ ਮਕਸੂਦ ਤਕ ਵਕਤ ਸਿਰ ਪਹੁੰਚਦੀਆਂ ਹਨ ਜਾਂ ਨਹੀਂ ਅਤੇ ਕੀ ਇਨ੍ਹਾਂ ਦਾ ਪਹੁੰਚਣਾ ਗੈਰ—ਯਕੀਨੀ ਤਾਂ ਨਹੀਂ ? ਟ੍ਰਾਂਸਪੋਰਟ ਦੇ ਮਹਿਕਮੇ ਦੇ ਵਜ਼ੀਰ ਸਾਹਿਬ ਵਲੋਂ ਆਪਣੇ ਮਹਿਕਮੇ ਵਿਚ ਸੁਧਾਰ ਲਿਆਣਾ ਚਾਹੀਦਾ ਹੈ ਤਾਂ ਕਿ ਲੋਕਾਂ ਨੂੰ ਇਸ ਗੱਲ ਦਾ ਅਹਿਸਾਸ ਕਰਾ ਦਿਤਾ ਜਾਵੇ ਕਿ ਪੰਜਾਬ ਰੋਡਵੇਜ਼ ਦੀਆਂ ਬਸਾਂ ਤੇ ਸਫਰ ਕਰਨ ਨਾਲ ਬਰਵਕਤ ਮੰਜ਼ਲ ਤੇ ਪਹੁੰਚ ਸਕਾਂਗੇ ਅਤੇ ਇਨ੍ਹਾਂ ਵਿਚ ਜ਼ਿਆਦਾ ਸਹੂਲਤ ਅਤੇ ਅਰਾਮ ਦਿਤਾ ਜਾਵੇਗਾ। ਇਹ ਬਿਹਤਰ ਕਰਨਾ ਚਾਹੀਦਾ ਹੈ ਅਤੇ ਆਪਣੀ ਵਕਾਲਤ ਇਹ ਆਪ ਕਰ ਸਕਦੇ ਹਨ। ਇਸ ਮਹਿਕਮੇ ਨੂੰ ਜੇਕਰ ਸਬੰਧਤ ਵਜ਼ੀਰ ਸਾਹਿਬ ਟੌਨ ਅਪ ਕਰ ਲੈਣ ਤਾਂ ਇਹ ਸੂਬੇ ਦੇ ਲੋਕਾਂ ਦੀ ਸਹੀ ਮਾਹਨਿਆਂ ਵਿਚ ਖਿਦਮਤ ਹੋਵੇਗੀ ਅਤੇ ਇਹ ਆਵਾਜ਼ ਬਣ ਜਾਵੇਗੀ ਕਿ ਸਾਰੇ ਟ੍ਰਾਂਸਪੋਰਟ ਨੂੰ ਨੈਸ਼ਨਲਾਈਜ਼ ਕਰਨ ਨਾਲ ਲੋਕਾਂ ਨੂੰ ਵਧੇਰੇ ਸਹੂਲਤਾਂ ਮਿਲ ਸਕਣਗੀਆਂ।

ਜਿਥੋਂ ਤਕ ਐਜੂਕੇਸ਼ਨ ਦੇ ਮਹਿਕਮੇ ਦਾ ਤੁਅੱਲਕ ਹੈ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿੱਦਣ ਤੋਂ ਸਾਡੀ ਗੌਰਮੈਂਟ ਨੇ ਚਾਰਜ ਸੰਭਾਲਿਆ ਹੈ ਕਮ ਸੇ ਕਮ ਸ਼ਹਿਰਾਂ ਵਿਚ ਤਾਂ ਇਸ ਸਰਕਾਰ ਦੇ ਹੁੰਦਿਆਂ ਨਾ ਪਿਛਲੇ ਸਾਲ ਤੇ ਨਾ ਹੀ ਇਸ ਸਾਲ ਕੋਈ ਸਕੂਲ ਖੋਲ੍ਹਿਆ ਗਿਆ ਹੈ। ਇਥੇ ਮੈਂ ਦਿਹਾਤੀ ਅਤੇ ਸ਼ਹਿਰੀ ਦਾ ਮਸਲਾ ਨਹੀਂ ਲਿਆਂਦਾ ਪਰ ਮੁਸੀਬਤ ਇਹ ਹੈ ਕਿ ਜਿਥੇ ਸਕੂਲਾਂ ਦੀ ਲੋੜ ਹੈ ਉਥੇ ਉਨ੍ਹਾਂ ਦਾ ਪ੍ਰਬੰਧ ਨਹੀਂ ਕੀਤਾ ਜਾ ਰਿਹਾ। ਸ਼ਹਿਰਾਂ ਵਿਚ ਐਸੇ ਵੀ ਸਕੂਲ ਨੇ ਜਿਥੇ ਕਿ ਪਹਿਲੀ ਜਮਾਤ ਲਈ 5 ਰੁਪਏ ਮਹੀਨਾ ਫ਼ੀਸ ਲਈ ਜਾਂਦੀ ਹੈ ਅਤੇ ਇਕ ਤਰ੍ਹਾਂ ਦਾ ਫਰਾਡ

[ਸਰਦਾਰ ਕਿਰਪਾਲ ਸਿੰਘ]

ਬਣਾਇਆ ਹੋਇਆ ਹੈ। ਮੈਨੇਜਿੰਗ ਕਮੇਟੀ ਦੇ ਅੰਦਰ ਕੋਈ ਹਿਸਾਬ ਕਿਤਾਬ ਨਹੀਂ ਪਰ ਐਨਾ ਹੈ ਕਿ ਕਿਸੇ ਦਾ ਤੁਅੱਲਕ ਕਿਸੇ ਪੁਲਿਟੀਕਲ ਆਦਮੀ ਨਾਲ—ਬਸ ਕੰਮ ਚਲ ਰਿਹਾ ਹੈ। ਤੁਹਾਨੂੰ ਪਤਾ ਹੀ ਹੈ ਕਿ ਕਿਸ ਤਰੀਕੇ ਨਾਲ ਅੰਮ੍ਰਿਤਸਰ ਦੀ ਮਿਉਨਿਸਪਲ ਕਮੇਟੀ ਨੇ ਇਕ ਸਕੂਲ ਲਈ 2 ਲਖ ਦੀ ਜ਼ਮੀਨ ਮੁਫਤ ਦੇ ਦਿਤੀ ਹਾਲਾਂਕਿ ਉਹੀ ਜ਼ਮੀਨ ਕਿਸੇ ਹੋਰ ਬੇਹਤਰ ਕੰਮ ਲਈ ਵਰਤੀ ਜਾ ਸਕਦੀ ਸੀ। ਪਰ ਫਿਰ ਮੈਂ, ਮੁਖਾਲਫਤ ਕੀਤੀ ਤਾਂ ਮੇਰੇ ਤੋਂ ਚਿੜ ਕੇ ਲੋਕਲ ਬਾਡੀਜ਼ ਦੇ ਇੰਚਾਰਜ ਵਜ਼ੀਰ ਖਜ਼ਾਨਾ ਨੇ ਉਥੇ ਜਾ ਕੇ ਉਸ ਸਕੂਲ ਨੂੰ ਹੋਰ 10 ਹਜ਼ਾਰ ਆਪਣੇ ਫੰਡ ਵਿਚੋਂ ਦੇ ਦਿਤਾ ਅਤੇ ਇਹ ਵੇਖਣ ਦਾ ਯਤਨ ਨਹੀਂ ਕੀਤਾ ਗਿਆ ਕਿ ਉਸ ਸਕੂਲ ਵਿਚ ਮੁੰਡੇ ਕਿੰਨੇ ਪੜ੍ਹਦੇ ਹਨ ਅਤੇ ਫੀਸ ਕਿੰਨੀ ਚਾਰਜ ਕੀਤੀ ਜਾਂਦੀ ਹੈ। (ਵਿਘਨ)

**ਵਿੱਤ ਮੰਤਰੀ :** ਆਨ ਏ ਪੁਆਇੰਟ ਆਫ ਆਰਡਰ, ਸਰ। ਇਹ ਜੋ ਕੁਝ ਮੈਂਬਰ ਸਾਹਿਬ ਕਹਿ ਰਹੇ ਹਨ, ਇਹ ਗ਼ਲਤ ਹੈ। ਕੋਈ 10 ਹਜ਼ਾਰ ਰੁਪਿਆ ਨਹੀਂ ਦਿਤਾ ਗਿਆ।

**ਸਰਦਾਰ ਕਿਰਪਾਲ ਸਿੰਘ :** ਜੇਕਰ ਵਜ਼ੀਰ ਸਾਹਿਬ ਦਾ ਇਹ ਕਹਿਣਾ ਹੈ ਕਿ ਇਹ ਗੱਲ ਗ਼ਲਤ ਹੈ ਤਾਂ ਮੈਨੂੰ ਅਫਸੋਸ ਹੈ। ਮੈਨੂੰ ਇਹ ਇਤਲਾਹ ਦਿਤੀ ਗਈ ਸੀ ਕਿ ਇਕ ਫੰਕਸ਼ਨ ਤੇ ਵਜ਼ੀਰ ਸਾਹਿਬ ਗਏ ਸਨ ਤੇ ਉਥੇ 10 ਹਜ਼ਾਰ ਦੀ ਰਕਮ ਦੇਣ ਦਾ ਵਾਅਦਾ ਕਰ ਆਏ ਸਨ। (ਵਿਘਨ)

**ਸ਼੍ਰੀ ਸਭਾਪਤੀ :** ਇਥੇ ਹਰ ਗੱਲ ਨੂੰ ਵੈਰੀਫਾਈ ਕਰਕੇ ਅਤੇ ਪੂਰੀ ਜ਼ਿੰਮੇਦਾਰੀ ਨਾਲ ਕਹਿਣਾ ਚਾਹੀਦਾ ਹੈ। (ਵਿਘਨ) (Everything in the House should be stated after verification and with full responsibility.) (Interruptions)

**ਸਰਦਾਰ ਕਿਰਪਾਲ ਸਿੰਘ :** ਜਿਸ ਵਕਤ ਵਜ਼ੀਰ ਸਾਹਿਬ ਨੇ ਇਸ ਗੱਲ ਨੂੰ ਗਲਤ ਕਿਹਾ ਹੈ ਮੈਂ ਇਕ ਸੈਕੰਡ ਨਹੀਂ ਲਾਇਆ ਅਤੇ ਆਪਣੇ ਆਪ ਨੂੰ ਦਰੁਸਤ ਕਰ ਲਿਆ ਹੈ। ਮੈਂ ਇਨ੍ਹਾਂ ਵਾਂਗ ਨਹੀਂ ਕਿ ਗਲਤ ਗਲ ਹੋਵੇ ਤਾਂ ਵੀ ਨਾ ਮੰਨਣ। ਮੈਨੂੰ ਅਫਸੋਸ ਹੈ ਕਿ ਮੈਂ ਇਹ ਕੋਟ ਕੀਤਾ ਹੈ, ਕੋਈ ਗਲਤ ਗੱਲ ਕੋਟ ਕਰਨੀ ਮੈਂ ਆਪਣੀ ਸ਼ਾਨ ਅਤੇ ਇਜ਼ਤ ਦੇ ਖਿਲਾਫ ਸਮਝਦਾ ਹਾਂ। ਮੈਨੂੰ ਇਹ ਨਹੀਂ ਪਤਾ ਕਿ ਵਾਅਦਾ ਹੋਇਆ ਜਾਂ ਨਹੀਂ ਹੋਇਆ ਜਾਂ ਪਹਿਲਾਂ ਵਾਅਦਾ ਕਰ ਦਿਤਾ ਤੇ ਫਿਰ ਉਸ ਨੂੰ ਰੀਕਨਸਿਡਰ ਕਰ ਦਿਤਾ। ਪਰ ਮੈਂ ਇਸ ਨੂੰ ਮਹਿਸੂਸ ਕਰਦਾ ਹਾਂ ਕਿ ਸ਼ਹਿਰਾਂ ਦੇ ਅੰਦਰ ਐਜੂਕੇਸ਼ਨ ਦੇ ਲਿਹਾਜ਼ ਨਾਲ ਧਿਆਨ ਨਹੀਂ ਦਿਤਾ ਜਾ ਰਿਹਾ ਅਤੇ ਇਨ੍ਹਾਂ ਨੂੰ ਨਿਗਲੈਕਟ ਕੀਤਾ ਜਾ ਰਿਹਾ ਹੈ। ਪਿਛਲੇ ਸਾਲ ਕੋਈ ਧਿਆਨ ਨਹੀਂ ਦਿਤਾ, ਇਸ ਸਾਲ ਨਹੀਂ ਅਤੇ ਅਗੇ ਵੀ ਕੋਈ ਉਮੀਦ ਨਜ਼ਰ ਨਹੀਂ ਆਉਂਦੀ ਕਿ ਧਿਆਨ ਦਿਤਾ ਜਾਵੇਗਾ।

ਲੋਕਲ ਬਾਡੀਜ਼ ਦੇ ਜਿਹੜੇ ਸਕੂਲ ਸਨ ਉਨ੍ਹਾਂ ਦੀਆਂ ਬਿਲਡਿੰਗਾਂ ਸ਼ਹਿਰਾਂ ਵਿਚ ਸਨ, ਉਹ ਸਰਕਾਰ ਨੇ ਟੇਕ ਓਵਰ ਕਰ ਲਈਆਂ ਪਰ ਉਨ੍ਹਾਂ ਵਲ ਧਿਆਨ ਨਹੀਂ ਦਿਤਾ ਗਿਆ। ਸਕੂਲਾਂ ਦੇ ਬਾਰੇ ਵਿਚ ਸੁਪਰੀਮ ਕੋਰਟ ਦਾ ਫੈਸਲਾ ਆਇਆ ਹੋਇਆ ਹੈ ਕਿ ਲੋਕਲ ਬਾਡੀਜ਼ ਦੇ ਜਿਹੜੇ

ਸਕੂਲ ਹਨ ਉਨ੍ਹਾਂ ਤੇ ਸਰਕਾਰ ਦਾ ਕਬਜ਼ਾ ਅਤੇ ਅਧਿਕਾਰ ਨਾਜਾਇਜ਼ ਹੈ ਲੇਕਿਨ ਗੌਰਮਿੰਟ ਦਾ ਵਰਕਿੰਗ ਅਜੀਬ ਹੈ ਕਿ 1. 9. 69 ਦਾ ਫੈਸਲਾ ਹੈ ਅਤੇ ਅਜ ਦੋ ਮਹੀਨੇ ਹੋ ਚੁਕੇ ਹਨ ਇਨ੍ਹਾਂ ਨੇ ਅਨਆਥੋਰਾਈਜ਼ਡ ਪੋਜ਼ੈਸ਼ਨ ਕਾਇਮ ਕੀਤਾ ਹੋਇਆ ਹੈ । ਸਕੂਲਾਂ ਦੀ ਮੈਨੇਜਮੈਂਟ ਦੀ ਮਿਆਦ ਦੇ ਬਾਰੇ ਵਿਚ ਜਿਹੜਾ ਆਰਡੀਨੈਂਸ ਕੀਤਾ ਜਾਂਦਾ ਸੀ ਉਹ ਵੀ ਇਸ ਵੇਰ ਨਹੀਂ ਕੀਤਾ ਗਿਆ ਅਤੇ ਜੇਕਰ ਕੀਤਾ ਗਿਆ ਹੋਵੇ ਤਾਂ ਸ਼ਾਇਦ ਮੇਰੀ ਅਖੋਂ ਉਹਲੇ ਹੋ ਗਿਆ ਹੋਵੇ । ਇਹ ਗੱਲ ਮੈਂ ਇਸ ਲਈ ਧਿਆਨ ਵਿਚ ਲਿਆਇਆ ਹਾਂ ਕਿ ਸੁਪਰੀਮ ਕੋਰਟ ਦੇ ਫੈਸਲੇ ਤੋਂ ਪਿਛੋਂ ਕੋਈ ਕਾਰਵਾਈ ਨਹੀਂ ਕੀਤੀ ਗਈ ਕਿ ਇਹ ਸਕੂਲ ਲੋਕਲ ਬਾਡੀਜ਼ ਨੂੰ ਵਾਪਿਸ ਦਿਤੇ ਜਾਣ ਅਤੇ ਪਤਾ ਨਹੀਂ ਕੋਈ ਬਦਲਾ ਸ਼ਹਿਰਾਂ ਤੋਂ ਲਿਆ ਜਾ ਰਿਹਾ ਹੈ, ਕਿ ਜਿਹੜੀ ਸ਼ਹਿਰਾਂ ਦੀ ਪ੍ਰਾਇਮਰੀ ਜ਼ਰੂਰਤ ਹੈ ਉਸ ਤੋਂ ਸ਼ਹਿਰਾਂ ਨੂੰ ਡੀਬਾਰ ਕਰ ਦਿਤਾ ਜਾਵੇ ਅਤੇ ਕੋਈ ਸਕੂਲ ਨਾ ਖੋਲ੍ਹਿਆ ਜਾਵੇ ।

ਜੋ ਸਿਲਸਿਲਾ ਐਜੂਕੇਸ਼ਨ ਦਾ ਪਿਛਲੇ ਸਾਲ ਰਿਹਾ ਅਤੇ ਇਸ ਸਾਲ ਵੀ ਚਲ ਰਿਹਾ ਹੈ ਅਤੇ ਕਿਸ ਤਰ੍ਹਾਂ ਦੀ ਧਾਂਦਲੀ ਇਸ ਮਹਿਕਮੇ ਵਿਚ ਪਈ ਹੋਈ ਹੈ, ਉਸ ਦੀ ਮਿਸਾਲ ਦਿੰਦਾ ਹਾਂ । ਇਕ ਮਾਸਟਰ ਦੀ ਤਬਦੀਲੀ ਤਿੰਨਾਂ ਮਹੀਨਿਆਂ ਵਿਚ ਅਠ ਵੇਰ ਕੀਤੀ ਗਈ । ਇਹ ਤਬਦੀਲੀ ਕਿਉਂ ਹੋਈ ਕਿਉਂਕਿ ਉਸ ਦਾ ਇਕ ਗਵਾਂਢੀ ਜਨਸੰਘੀ ਆਪਣੀਆਂ ਗੰਦੀਆਂ ਬੋਰੀਆਂ ਝਾੜਦਾ ਸੀ ਅਤੇ ਇਸ ਗੰਦ ਨੂੰ ਟੀਚਰ ਬਰਦਾਸ਼ਤ ਨਹੀਂ ਸੀ ਕਰ ਸਕਦਾ । ਉਹ ਜਨਸੰਘੀ ਨਾਲ ਲੜਿਆ ਅਤੇ ਉਸ ਨੇ ਤਬਦੀਲੀ ਕਰਵਾ ਦਿਤੀ । ਕਿਸੇ ਕੇਸ ਨੂੰ ਵੇਖਿਆ ਤਕ ਨਹੀਂ । ਇਲਲੀਗਲ ਕੰਮ ਤਾਂ ਅਗੇ ਵੀ ਕਈ ਕੀਤੇ ਜਾ ਰਹੇ ਹਨ ਕਿ ਡੀ. ਪੀ. ਆਈ ਪੁਰਾਣੇ ਨੂੰ ਫਿਰ ਇਲਲੀਗਲੀ ਲਿਆ ਕੇ ਦੂਜੇ ਦਾ ਹਕ ਮਾਰ ਕੇ ਬਿਠਾ ਦਿਤਾ । ਇਸ ਤਰ੍ਹਾਂ ਇਸ ਟੀਚਰ ਦੀ ਮਿਸਾਲ ਹੈ ਕਿ ਅਠ ਵੇਰ ਇਸ ਦੀ ਤਬਦੀਲੀ ਕੀਤੀ ਗਈ । ਇਥੇ ਮੇਰੇ ਸਾਹਮਣੇ ਬੈਠੇ ਜਥੇਦਾਰ ਸਾਹਿਬ ਹਸਦੇ ਹਨ ਇਨ੍ਹਾਂ ਨੂੰ ਵੀ ਇਸ ਕੇਸ ਦਾ ਪਤਾ ਹੈ ਕਿ ਕਿਸ ਕਾਰਨ ਕਰਕੇ ਇਸ ਟੀਚਰ ਦੀ ਤਬਦੀਲੀ ਕੀਤੀ ਗਈ, ਕਿ ਇਕ ਜਨ-ਸੰਘੀ ਗਵਾਂਢੀ ਨੂੰ ਗੰਦੀਆਂ ਬੋਰੀਆਂ ਝਾੜਣ ਤੋਂ ਰੋਕਣਾ ਉਸ ਟੀਚਰ ਲਈ ਇਕ ਗੁਨਾਹ ਬਣ ਗਿਆ । (ਵਿਘਨ)

**ਸ੍ਰੀ ਸਭਾਪਤੀ** : ਇਹ ਕਿੰਨਾ ਨਿਕਾ ਜਿਹਾ ਮਸਲਾ ਤੁਸੀਂ ਲੈ ਆਂਦਾ ਹੈ ਹਾਊਸ ਵਿਚ ? (What a trifling matter the hon. Member has brought in the House ?)

**ਸਰਦਾਰ ਕਿਰਪਾਲ ਸਿੰਘ** : ਮੈਂ ਤਾਂ ਇਹ ਜ਼ਿਕਰ ਕੀਤਾ ਹੈ ਕਿ ਅਠ ਵੇਰ ਤਬਦੀਲੀ ਕੀਤੀ ਗਈ ਤਿੰਨਾਂ ਮਹੀਨਿਆਂ ਵਿਚ ਉਸ ਬੇਗੁਨਾਹੇ ਦੀ ਅਤੇ ਮਨਿਸਟਰ ਸਾਹਿਬ ਦੀ ਨਿਗਾਹੇ ਦਾ ਅਤਾਬ ਉਸ ਤੇ ਪਿਆ ਕਿਉਂਕਿ ਉਹ ਗਵਾਂਢੀ ਦਾ ਗੰਦ ਆਪ ਨਹੀਂ ਚੁਕ ਸਕਿਆ, ਮੈਂ ਤਾਂ ਚੇਅਰਮੈਨ ਸਾਹਿਬ, ਇਹ ਗੱਲ ਕੀਤੀ ਹੈ ਕਿ ਐਜੂਕੇਸ਼ਨ ਡਿਮਾਂਡ ਤੇ ਬਹਿਸ ਹੋ ਰਹੀ ਹੋਵੇ ਅਤੇ ਇਕ ਮਾਸਟਰ ਦਾ ਕੇਸ ਹੋਵੇ ਜਿਸ ਦੇ ਬਾਰੇ ਵਿਚ ਐਜੂਕੇਸ਼ਨ ਦੇ ਮਹਿਕਮੇ ਦੇ ਮਨਿਸਟਰ ਸਾਹਿਬ ਨੂੰ ਪਤਾ ਹੋਵੇ ਅਤੇ ਜਥੇਦਾਰ ਉਮਰਾਨੰਗਲ ਸਾਹਿਬ ਨੂੰ ਵੀ ਪਤਾ ਹੋਵੇ ਤਾਂ ਇਸ ਹਊਸ ਵਿਚ ਰੈਫਰ ਕਰਨ ਵਿਚ ਕੀ ਹਰਜ ਹੈ । ਕਈਆਂ ਦੀ ਤਾਂ ਤਿੰਨ ਤਿੰਨ ਵੇਰ ਤਬਦੀਲੀ ਹੋਈ, ਮੈ ਤਾਂ ਉਨ੍ਹਾਂ ਦੇ ਕੇਸਾਂ ਨੂੰ ਰੈਫਰ ਹੀ ਨਹੀ ਕੀਤਾ । ਮੈਂ ਤਾਂ ਇਨ੍ਹਾਂ ਦੇ ਮਹਿਕਮੇ ਦੀ ਤਾਰੀਫ ਕੀਤੀ ਹੈ ਕਿ ਕਿਸ ਤਰ੍ਹਾਂ ਇਸ ਵਿਚ ਕੰਮ ਕੀਤਾ ਜਾ ਰਿਹਾ ਹੈ :

"ਹਕੂਮਤ ਕੇ ਨਸ਼ੇ ਮੇਂ ਬਸ ਇਕ ਹੂਆ ਇਸ਼ਾਰਾ" ।

[ਸਰਦਾਰ ਕਿਰਪਾਲ ਸਿੰਘ]

ਮੈਂ ਤਾਂ ਇਹ ਦੱਸਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਦੂਜੇ ਮਹਿਕਮਿਆਂ ਦੇ ਮਨਿਸਟਰ ਵੀ ਇਸ ਮਹਿਕਮੇ ਵਿਚ ਇੰਟਰਫ਼ੀਅਰ ਕਰਦੇ ਹਨ। ਕਈ ਫਾਈਲਾਂ ਤੇ ਦੂਜੇ ਮਨਿਸਟਰਾਂ ਵਲੋਂ ਆਰਡਰ ਕੀਤੇ ਗਏ ਹਨ, ਅਤੇ ਇਸ ਮਹਿਕਮੇ ਵਿਚ ਉਨ੍ਹਾਂ ਵਲੋਂ ਸਿਧਾ ਦਖਲ ਦਿਤਾ ਜਾ ਰਿਹਾ ਹੈ। ਜੇਕਰ ਇਹ ਗਲ ਹੈ ਐਡਮਨਿਸਟ੍ਰੇਸ਼ਨ ਦਾ ਤਾਂ ਆਪ ਅੰਦਾਜ਼ਾ ਲਗਾਓ ਕਿ ਕੀ ਕਰਾਂ ਅਤੇ ਕੀ ਰੈਫ਼ਰ ਨਾ ਕਰਾਂ। ਤੇ ਫੇਰ ਮੈਂ ਕਾਹਦੇ ਲਈ ਖੜਾ ਹੋਇਆ ਹਾਂ। ਹਾਲਾਤ ਦਾ ਤਕਾਜ਼ਾ ਹੈ ਕਿ ਮੈਂ ਇਸ ਤਰ੍ਹਾਂ ਦੀਆਂ ਗਲਾਂ ਇਨ੍ਹਾਂ ਦੇ ਗੋਸ਼ ਗੁਜ਼ਾਰ ਕਰਾਂ ਕਿ ਮਹਿਕਮਾ ਤਾਲੀਮ ਵਿਚ ਕੀ ਕੁਝ ਹੋ ਰਿਹਾ ਹੈ ਅਤੇ ਇਸ ਪਾਸੇ ਇਨ੍ਹਾਂ ਨੂੰ ਧਿਆਨ ਦੇ ਕੇ ਇਸ ਮਹਿਕਮੇ ਨੂੰ ਟੋਨ ਅਪ ਕਰਨਾ ਚਾਹੀਦਾ ਹੈ।

ਇਸ ਤੋਂ ਇਲਾਵਾ ਮੈਂ ਚੰਦ ਦੀਗਰ ਗੱਲਾਂ ਵਲ ਇਨ੍ਹਾਂ ਦੀ ਤਵੱਜੁਹ ਦਿਲਾਣਾ ਚਾਹਾਂਗਾ।

ਮੈਂ ਅਰਜ਼ ਕਰਾਂਗਾ ਕਿ ਕੁਝ ਐਸੀਆਂ ਸਕੀਮਜ਼ ਹਨ ਜਿਸ ਤਰ੍ਹਾਂ ਕਿ ਇਰੀਗੇਸ਼ਨ ਦੀਆਂ, ਫਰਟੇਲਾਈਜ਼ਰ ਦੀਆਂ ਜਿਹੜੀਆਂ ਕਿ ਪੰਜਾਬ ਦਾ ਮੂੰਹ ਮੱਥਾ ਕਢ ਸਕਦੀਆਂ ਹਨ। ਇਹ, ਨਿਹਾਇਤ ਜ਼ਰੂਰੀ ਹਨ ਅਤੇ ਪਾਸ ਹੋਣੀਆਂ ਚਾਹੀਦੀਆਂ ਹਨ। ਮੈਂ ਇਸ ਗਲ ਦਾ ਬਲੇਮ ਗਵਰਨਮੈਂਟ ਨੂੰ ਨਹੀਂ ਦਿੰਦਾ, ਕਿਉਂਕਿ ਗਵਰਨਮੈਂਟ ਨੇਕ ਨੀਅਤੀ ਨਾਲ ਸਾਰੇ ਕੰਮ ਨੂੰ ਕਰਨਾ ਚਾਹੁੰਦੀ ਹੈ। ਇਰੀਗੇਸ਼ਨ ਦੇ ਅੰਦਰ ਪਾਣੀ ਦੀ ਵੰਡ ਵਿੱਚ ਸੁਧਾਰ ਕਰਨ ਦੀ ਜ਼ਰੂਰਤ ਹੈ, ਉਨ੍ਹਾਂ ਮੋਘਿਆਂ ਨੂੰ ਜਿਥੇ ਪਾਣੀ ਪਹੁੰਚਦਾ ਨਹੀਂ ਪਾਣੀ ਦੇਣ ਦੀ ਜ਼ਰੂਰਤ ਹੈ ਅਤੇ ਜਿਹੜੇ ਪੂਰੀ ਤਰ੍ਹਾਂ ਚਲਦੇ ਹੋਏ ਵੀ ਪਾਣੀ ਘਟ ਦੇ ਰਹੇ ਹਨ ਉਨ੍ਹਾਂ ਨੂੰ ਚੌੜੇ ਕਰਨ ਦੀ ਜ਼ਰੂਰਤ ਹੈ। ਗਵਰਨਮੈਂਟ ਨੂੰ ਇਰੀਗੇਸ਼ਨ ਦੀਆਂ ਸਕੀਮਾਂ ਵਲ ਵੱਧ ਤੋਂ ਵੱਧ ਧਿਆਨ ਦੇਣਾ ਚਾਹੀਦਾ ਹੈ। ਜੇ ਪੰਜਾਬ ਦੇ ਲੋਕਾਂ ਤੋਂ ਚੰਗੀ ਜ਼ਰਾਇਤੀ ਪੈਦਾਵਾਰ ਲੈਣੀ ਹੈ ਤਾਂ ਸਰਕਾਰ ਨੂੰ ਪਾਣੀ ਦੇ ਮੁਤਾਲਿਕ ਜਿਤਨੀਆਂ ਵੀ ਸਕੀਮਾਂ ਹਨ ਇਨ੍ਹਾਂ ਨੂੰ ਬੜੇ ਤਕੜੇ ਦਿਲੋ ਦਿਮਾਗ ਦੇ ਨਾਲ ਚਾਲੂ ਕਰਨ ਦੀ ਜ਼ਰੂਰਤ ਹੈ। ਕਾਸ਼ਤਕਾਰੀ ਦਾ ਪੇਸ਼ਾ ਪੰਜਾਬ ਦਾ ਇਕ ਕੁਦਰਤੀ ਪੇਸ਼ਾ ਹੈ, ਪਰ ਇਸ ਦੇ ਲਈ ਜੋ ਜ਼ਰਾਏ ਹਨ ਉਸ ਤੋਂ ਪੂਰੇ ਨਹੀਂ ਮਿਲ ਰਹੇ ਜਿਸ ਦੀ ਵਜ੍ਹਾ ਨਾਲ ਪੂਰੇ ਤਰੀਕੇ ਨਾਲ ਕਾਸ਼ਤ ਅਜੇ ਨਹੀਂ ਹੋ ਸਕੀ। ਮੈਂ ਸਰਕਾਰ ਨੂੰ ਬੇਨਤੀ ਕਰਾਗਾ ਕਿ ਉਹ ਇਸ ਪਾਸੇ ਖਾਸ ਤਵੱਜੁਹ ਦੇਵੇ।

ਦੂਸਰੇ ਇਸ ਦੇ ਨਾਲ ਹੀ ਇਕ ਹੋਰ ਸਬੰਧਤ ਚੀਜ਼ ਫਰਟੇਲਾਈਜ਼ਰ ਹੈ। ਕਿਸਾਨ ਨੂੰ ਜੇ ਵਕਤ ਸਿਰ ਪਾਣੀ ਨਾ ਮਿਲੇ ਵਕਤ ਸਿਰ ਫਰਟੇਲਾਈਜ਼ਰ ਨਾ ਮਿਲੇ ਤਾਂ ਉਸ ਦੀ ਖੇਤੀ ਨਾ ਹੋਣ ਦੇ ਬਰਾਬਰ ਹੀ ਰਹਿ ਜਾਂਦੀ ਹੈ। ਇਸ ਦੀ ਤਕਸੀਮ ਵਿੱਚ ਅਕਸਰ ਨੁਕਸ ਹੁੰਦਾ ਹੈ ਇਸ ਲਈ ਮੈਂ ਕਹਾਂਗਾ ਕਿ ਸਰਕਾਰ ਨੂੰ ਫਰਟੇਲਾਈਜ਼ਰ ਦੀ ਤਕਸੀਮ ਵਲੋਂ ਖਾਸ ਧਿਆਨ ਦੇਣਾ ਚਾਹੀਦਾ ਹੈ। ਇਸ ਤੋਂ ਇਲਾਵਾ ਜਿਥੋਂ ਤਕ ਪਬਲਿਕ ਹੈਲਥ ਦੇ ਮਹਿਕਮੇ ਦਾ ਸਵਾਲ ਹੈ ਮੈਂ ਅਰਜ਼ ਕਰਾਂਗਾ ਕਿ ਹਰੀਜਨ ਤਬਕਾ ਮੌਜੂਦਾ ਜ਼ਮਾਨੇ ਵਿਚ ਵੀ ਪਹਿਲਾਂ ਦੀ ਤਰ੍ਹਾਂ ਪਿਸਦਾ ਹੀ ਜਾ ਰਿਹਾ ਹੈ। ਹਰੀਜਨ ਤਬਕਾ, ਜਿਸ ਵਿੱਚ ਸਮਾਜ ਦੀ ਗੰਦਗੀ ਸਦੀਆਂ ਤੋਂ ਪੈਂਦੀ ਆ ਰਹੀ ਹੈ, ਸਾਨੂੰ ਇਸ ਨੂੰ ਖੂਬਸੂਰਤ ਬਣਾਉਣ ਲਈ ਵਧ ਤੋਂ ਵਧ ਯਤਨ ਕਰਨੇ ਚਾਹੀਦੇ ਹਨ। ਇਨ੍ਹਾਂ ਨੂੰ ਸਾਰੀਆਂ ਮਾਡਰਨ ਚੀਜਾਂ ਮਿਲਣੀਆਂ ਚਾਹੀਦੀਆਂ ਹਨ, ਜਿਸ ਤਰ੍ਹਾਂ ਕਿ ਗੰਦਗੀ ਅਤੇ ਕੂੜਾ ਕਰਕਟ ਆਦਿ ਢੋਣ ਲਈ ਰੇੜ੍ਹੀਆਂ ਅਤੇ ਬਾਲਟੀਆਂ ਦਾ ਪਰਬੰਧ ਹੋਣਾ ਬੜਾ ਹੀ ਜ਼ਰੂਰੀ ਹੈ। ਜੇਕਰ ਉਨ੍ਹਾ ਦੇ ਨੁਮਾਇੰਦਿਆਂ ਨਾਲ ਕਨਫੀਡੈਂਸ ਕਰਕੇ ਕੁਝ ਸਕੀਮਜ਼ ਵਿਚਾਰ ਲਈਆਂ ਜਾਣ ਤਾਂ ਮੈਂ ਸਮਝਦਾ ਹਾਂ ਕਿ ਬਹੁਤ

ਸਾਰੀਆਂ ਇਨ੍ਹਾਂ ਲੋਕਾਂ ਦੀਆਂ ਮੁਸ਼ਕਲਾਤ ਹਲ ਹੋ ਸਕਦੀਆਂ ਹਨ। ਐਸਾ ਹੋ ਜਾਣ ਨਾਲ ਸਮਾਜ ਦਾ ਇਕ ਖੂਬਸੂਰਤ ਢਾਂਚਾ ਸਾਨੂੰ ਨਜ਼ਰ ਆ ਸਕਦਾ ਹੈ।

ਇਨ੍ਹਾਂ ਸਪਲੀਮੈਂਟਰੀ ਐਸਟੀਮੇਟਸ ਦੇ ਵਿੱਚ ਖੰਡ ਦੀਆਂ ਮਿਲਾਂ ਨੂੰ ਕਰਜ਼ੇ ਦੇਣ ਦੀ ਵੀ ਇਕ ਪਰੋਵੀਜ਼ਨ ਹੈ। ਮੈਂ ਇਸ ਬਾਰੇ ਇਕ ਗੱਲ ਅਰਜ਼ ਕਰ ਦਿਆਂ ਕਿ ਬੜੀ ਦੇਰ ਤੋਂ ਖੰਡ ਦੇ ਰੇਟਸ ਵਿੱਚ ਫਲਕਚੂਏਸ਼ਨ ਹੈ, ਜਿਥੋਂ ਤੱਕ ਮੈਂ ਸਮਝਦਾ ਹਾਂ ਇਹ ਅਸਲ ਵਿੱਚ ਹੁੰਦੀ ਨਹੀਂ ਪਰ ਕਰੀਏਟ ਕੀਤੀ ਜਾਂਦੀ ਹੈ। ਬਲੈਕ ਮਾਰਕਿਟ ਕਰਨ ਦੇ ਲਈ ਖਾਸ ਤੌਰ ਤੇ ਇਹ ਕਰੀਏਟ ਹੁੰਦੀ ਹੈ ਅਤੇ ਬਲੈਕ ਦਾ ਰੁਪਿਆ ਬਣਾਇਆ ਜਾਂਦਾ ਹੈ।

ਇਸੇ ਤਰ੍ਹਾਂ ਕੋਆਪਰੇਟਿਵ ਸੋਸਾਈਟੀਆਂ ਦੇ ਵਿਚ ਵੀ ਬੜਾ ਹੇਰ ਫ਼ੇਰ ਹੁੰਦਾ ਹੈ ਜਿਹੜਾ ਕਿਸੇ ਹੋਰ ਪਰਪਜ਼ ਦੇ ਲਈ ਨਹੀਂ ਬਲੈਕ ਦਾ ਰੁਪਿਆ ਇਕੱਠਾ ਕਰਨ ਲਈ ਕੀਤਾ ਜਾਂਦਾ ਹੈ। ਜੇਕਰ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਧਿਆਨ ਨਾਲ ਵੇਖਿਆ ਜਾਵੇ ਤਾਂ ਮੈਨੇਜਮੈਂਟ ਜਿਸ ਤਰੀਕੇ ਨਾਲ ਮੁਨਾਫੇ ਦੀ ਤਕਸੀਮ ਕਰਦੀ ਹੈ ਇਹ ਸਰਾ ਸਰ ਬੇਈਮਾਨੀ ਅਤੇ ਕੁਰਪਸ਼ਨ ਹੁੰਦੀ ਹੈ। ਇਸ ਦੀ ਬਾਕਾਇਦਾ ਪੜਤਾਲ ਹੋਣੀ ਚਾਹੀਦੀ ਹੈ। ਪਰ ਜਿਹੜੀਆਂ ਸੋਸਾਈਟੀਆਂ ਫਾਈਨੈਨਸ਼ਲ ਹੈਲਥ ਦੀਆਂ ਮੁਸਤਹਿਕ ਹਨ ਉਨ੍ਹਾਂ ਨੂੰ ਏਡ ਵੀ ਦੇਣੀ ਚਾਹੀਦੀ ਹੈ। ਇਸ ਤਰ੍ਹਾਂ ਜਿਹੜੇ ਲੋਕ ਬਲੈਕ ਮਾਰਕਿਟ ਵਿਚ ਰੁਪਿਆ ਬਣਾਉਂਦੇ ਹਨ, ਉਸ ਦੇ ਕਾਰਨ ਕੋਆਪਰੇਟਿਵ ਸੋਸਾਇਟੀਆਂ ਸਫਰ ਕਰਦੀਆਂ ਹਨ, ਕਿਸੇ ਹੋਰ ਦਾ ਨੁਕਸਾਨ ਨਹੀਂ ਹੁੰਦਾ। ਇਹ ਕੋਆਪਰੇਟਿਵਜ਼ ਨੂੰ ਹੀ ਸਜ਼ਾ ਭੁਗਤਣੀ ਪੈਂਦੀ ਹੈ। ਮੈਂ ਇਹ ਜ਼ਰੂਰ ਕਹਾਂਗਾ ਕਿ ਜੇਕਰ ਇਹ ਵੇਖਿਆ ਜਾਵੇ ਕਿ ਜਿਹੜੀ ਸੋਸਾਈਟੀ ਨੂੰ ਨਫਾ ਹੁੰਦਾ ਹੈ ਉਸ ਨਫੇ ਦੇ ਓਨਰ ਉਹ ਭਾਵੇਂ ਹੋਣ ਯਾ ਨਾ ਹੋਣ, ਪਰ ਬੇਈਮਾਨੀ ਵਿਚ ਵਾਧਾ ਜ਼ਰੂਰ ਹੁੰਦਾ ਹੈ। ਇਸ ਨੂੰ ਦੂਰ ਕਰਨ ਵਾਸਤੇ ਸਰਕਾਰ ਨੂੰ ਕੋਈ ਹਲ ਢੂੰਡਣਾ ਚਾਹੀਦਾ ਹੈ।

ਬਜਟ ਸੈਸ਼ਨ ਦੇ ਵਿਚ ਗੁਰੂ ਨਾਨਕ ਯੂਨੀਵਰਸਟੀ ਬਣਾਉਣ ਦਾ ਇਕ ਬਿਲ ਲਿਆਂਦਾ ਗਿਆ ਸੀ, ਮੈਂ ਉਸ ਵੇਲੇ ਵੀ ਇਸ ਬਿਲ ਦੀ ਤਾਰੀਫ ਕੀਤੀ ਸੀ। ਅੱਜ ਫੇਰ ਕਹਿੰਦਾ ਹਾਂ ਕਿ ਇਹ ਬੜਾ ਨੇਕ ਕੰਮ ਹੈ ਅਤੇ ਇਸ ਦੀ ਅਹਿਮੀਅਤ ਹੋਰ ਵੀ ਬਣ ਜਾਂਦੀ ਹੈ ਜਦੋਂ ਕਿ ਇਹ ਉਸ ਸ਼ਹਿਰ ਵਿਚ ਖੋਲ੍ਹੀ ਜਾ ਰਹੀ ਹੈ ਜਿਥੇ ਗੁਰੂ ਰਾਮਦਾਸ ਜੀ ਨੇ ਆਪਣੇ ਹਥੀਂ ਕਾਰ ਸੇਵਾ ਕੀਤੀ ਅਤੇ ਆਪਣੇ ਸਿਰਾਂ ਤੇ ਮਿਟੀ ਦੀਆਂ ਟੋਕਰੀਆਂ ਚੁਕੀਆਂ। ਅਜ ਉਸੇ ਸ਼ਹਿਰ ਅੰਮ੍ਰਿਤਸਰ ਵਿਚ ਪੂਰੇ 22 ਸਾਲ ਤੋਂ ਬਾਅਦ ਬੜਾ ਖੂਬਸੂਰਤ ਉਪਰਾਲਾ ਕੀਤਾ ਜਾ ਰਿਹਾ ਹੈ ਕਿ ਗੁਰੂ ਨਾਨਕ ਯੂਨੀਵਰਸਟੀ ਦੀ ਬੁਨਿਆਦ ਰੱਖੀ ਜਾ ਰਹੀ ਹੈ, ਇਸ ਨੇਕ ਕੰਮ ਦੀ ਜਿਤਨੀ ਵੀ ਤਾਰੀਫ਼ ਕੀਤੀ ਜਾਵੇ ਉਤਨੀ ਹੀ ਘਟ ਹੈ। ਗੁਰੂ ਨਾਨਕ ਦੇ ਨਾਉਂ ਦੇ ਨਾਲ ਇਕ ਯੂਨੀਵਰਸਟੀ ਸਬੰਧਤ ਹੋਵੇ ਅਤੇ ਜੋ ਮਾਹੌਲ ਅਤੇ ਜਿਹੜਾ ਕਾਜ਼ ਇਹ ਯੂਨੀਵਰਸਟੀ ਪਲੀਡ ਕਰੇ ਜਿਹੜਾ ਉਸ ਵੇਲੇ ਗੁਰੂ ਨਾਨਕ ਨੇ ਆਪਣੇ ਮਿਸ਼ਨ ਰਾਹੀਂ ਸਿਰੇ ਲਾਇਆ ਸੀ। ਇਹ ਯੂਨੀਵਰਸਟੀ ਸੈਟ ਅਪ ਕਰਕੇ ਸਰਕਾਰ ਨੇ ਇਕ ਬੜਾ ਨੇਕ ਉਪਰਾਲਾ ਕੀਤਾ ਹੈ। ਇਸ ਵਿਚ ਉਹ ਮਾਹਰ ਐਜੂਕੇਸ਼ਨਿਸਟ ਲਗਾਏ ਜਾਣ ਜਿਹੜੇ ਗੁਰੂ ਸਾਹਿਬ ਦੇ ਉਪਦੇਸ਼ ਅਨੁਸਾਰ ਇਕ ਨਵਾਂ ਖਿਆਲ ਦੇ ਸਕਣ, ਇਹ ਵੀ ਕੋਈ ਐਸੀ ਰੀਸਰਚ ਕਰਨ ਜਿਸ ਰਾਹੀਂ ਗੁਰੂ ਨਾਨਕ ਦੀ ਤਾਲੀਮ ਦੀ ਝਲਕ ਮਿਲੇ। ਅਸੀਂ ਮਸ਼ਕੂਰ ਹਾਂ ਕਿ ਸਰਕਾਰ ਨੇ ਇਤਨਾ ਪੈਸਾ ਲਾ ਕੇ ਇਕ ਮਹਾਨ ਹਸਤੀ ਦੇ ਨਾਉਂ ਤੇ ਇਤਨੇ ਉਚੇ ਪੱਧਰ ਦਾ ਇਕ ਅਦਾਰਾ ਕਾਇਮ ਕੀਤਾ ਹੈ। ਮੈਂ ਆਪਦੇ ਸਾਥੀਆਂ ਨੂੰ ਕਹਾਂਗਾ ਕਿ ਉਹ ਐਸੀਆਂ ਸਕੀਮਾਂ ਸਰਕਾਰ ਨੂੰ ਦੇਣ ਜਿਨ੍ਹਾਂ ਰਾਹੀਂ ਇਸ ਅਦਾਰੇ ਦਾ ਪਰਾਪਰਲੀ ਯੂਜ਼, ਕੀਤਾ ਜਾ ਸਕੇ।

[ਸਰਦਾਰ ਕਿਰਪਾਲ ਸਿੰਘ]

ਜਿਥੋਂ ਤੱਕ ਪੰਜਾਬ ਸਰਕਾਰ ਦਾ ਲਾਟਰੀਜ਼ ਦੇ ਮੁਤੱਅਲਿਕ ਪੈਸੇ ਦੀ ਮੰਗ ਦਾ ਸਵਾਲ ਹੈ ਮੈਂ, ਚੇਅਰਮੈਨ ਸਾਹਿਬ ਬਹੁਤਾ ਨਹੀਂ ਕਹਿੰਦਾ ਇਤਨਾ ਹੀ ਕਹਾਂਗਾ ਕਿ ਇਹ ਇਕ ਏਜੰਸੀ ਹੈ ਪੈਸਾ ਇਕੱਠਾ ਕਰਨ ਦੀ, ਸਰਕਾਰ ਨੂੰ ਬੇਸ਼ਕ ਆਮਦਨੀ ਲੱਖਾਂ ਦੀ ਹੁੰਦੀ ਹੈ ਪਰ ਇਸ ਤਰ੍ਹਾਂ ਰੁਪਿਆ ਕਮਾਉਣਾ ਮੈਂ ਕੋਈ ਚੰਗਾ ਨਹੀਂ ਸਮਝਦਾ। ਇਸ ਤਰ੍ਹਾਂ ਤੇ ਜੇ ਵੇਖੀਏ ਸ਼ਰਾਬ ਦੀ ਵਿਕਰੀ ਤੋਂ ਵੀ ਬੜਾ ਪੈਸਾ ਆਉਂਦਾ ਹੈ, ਪਰ ਇਹ ਤਾਂ ਉਹ ਗੱਲ ਹੈ ਜਦੋਂ ਕੋਈ ਕਿਸੇ ਨੂੰ ਜ਼ਲੀਲ ਕਰਨ ਲਈ ਕਹਿੰਦਾ ਹੈ ਕਿ ਇਹ ਤਾਂ ਫਲਾਂ ਕਿਸਮ ਦੀ ਕਮਾਈ ਤੋਂ ਪੈਸਾ ਆਉਂਦਾ ਹੈ। ਇਸ ਤਰ੍ਹਾਂ ਇਨਕਮ ਵਧਾਉਣਾ ਮੈਂ ਸਮਝਦਾ ਹਾਂ ਇਸ ਸਰਕਾਰ ਨੂੰ ਸ਼ੋਭਾ ਨਹੀਂ ਦੇਂਦਾ। ਇਸ ਤਰ੍ਹਾਂ ਜੋ ਕੰਮ ਹੁਣ ਤੱਕ ਕਾਂਗਰਸ ਕਰਦੀ ਰਹੀ ਹੈ ਉਸੇ ਤਰ੍ਹਾਂ ਦੇ ਇਸ ਸਰਕਾਰ ਦੇ ਸਮਝੇ ਜਾਣਗੇ। ਇਸ ਸਰਕਾਰ ਨੂੰ ਇਹ ਸ਼ੋਭਾ ਨਹੀਂ ਦਿੰਦਾ, ਇਹ ਕਾਂਗਰਸ ਸਰਕਾਰ ਦੇ ਜਾਣ ਨਾਲ ਇਨ੍ਹਾਂ ਨੂੰ ਛੱਡ ਦੇਣੇ ਚਾਹੀਦੇ ਹਨ, ਇਸ ਤਰ੍ਹਾਂ ਦੀ ਕਮਾਈ ਕੋਈ ਚੰਗੀ ਨਹੀਂ ਕਹੀ ਜਾ ਸਕਦੀ।

**ਕਾਮਰੇਡ ਕੁਲਵੰਤ ਸਿੰਘ :** (ਆਦਮ ਪੁਰ) ਚੇਅਰਮੈਨ ਸਾਹਿਬ. ਮੈਂ ਜ਼ਿਆਦਾ ਗੱਲਾਂ ਨਹੀਂ ਕਰਨੀਆਂ ਦੋ ਚਾਰ ਮੋਟੀਆਂ ਮੋਟੀਆਂ ਗੱਲਾਂ ਆਪ ਦੇ ਸਾਹਮਣੇ ਪੇਸ਼ ਕਰਾਂਗਾ। ਇਕ ਤਾਂ ਮੈਂ ਸਰਕਾਰ ਦਾ ਧਿਆਨ ਲਾਟਰੀ ਦੇ ਖਰਚੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜਾ ਵੀ ਕੰਮ ਸਰਕਾਰੀ ਅਦਾਰੇ ਰਾਹੀਂ ਕਰਾਇਆ ਜਾਂਦਾ ਹੈ ਉਹ 25% ਘਾਟੇ ਤੇ ਹੀ ਹੁੰਦਾ ਹੈ ਕਦੇ ਵਾਧੇ ਤੇ ਨਹੀਂ ਗਿਆ। ਬਹੁਤ ਸਾਰੇ ਮੈਂਬਰਾਂ ਨੇ ਵੀ ਏਥੇ ਜ਼ਿਕਰ ਕੀਤਾ ਅਤੇ ਮਨਿਸਟਰ ਸਾਹਿਬ ਨੇ ਵੀ ਆਪਣੇ ਜਵਾਬ ਵਿਚ ਵਿਚਾਰ ਪੇਸ਼ ਕੀਤੇ। ਐਸਟੀਮੇਟਸ ਕਮੇਟੀ ਵਿਚ ਜਦੋਂ ਮਹਿਕਮੇ ਵਾਲਿਆਂ ਨੂੰ ਬੁਲਾ ਕੇ ਪੁਛਿਆ ਸੀ ਤਾਂ ਉਨ੍ਹਾਂ ਨੇ ਕਮਿਸ਼ਨ ਬਾਰੇ ਕਿਹਾ ਕਿ ਇਹ ਟਿਕਟਾਂ ਵੇਚਣ ਵਾਲੇ ਨੂੰ ਜਾਂਦੀ ਹੈ। ਇਸ ਤੋਂ ਹੀ ਅੰਦਾਜ਼ਾ ਲਾ ਲਉ ਕਿ ਜਦੋਂ ਸਰਕਾਰੀ ਮਸ਼ੀਨਰੀ ਟਿਕਟਾਂ ਲੈਣ ਲਈ ਆਪਣੀ ਕਮਿਸ਼ਨ ਬਣਾਉਣ ਦੀ ਖਾਤਰ ਕਿਸੇ ਨੂੰ ਫੋਰਸ ਕਰੇ ਤਾ ਇਹ ਕਿਸੇ ਹਾਲਤ ਦੇ ਵਿਚ ਵੀ ਸਹੀ ਨਹੀਂ ਮੰਨਿਆ ਜਾ ਸਕਦਾ। ਇਸ ਲਈ ਮੈਂ ਤਾਂ ਇਹੋ ਕਹਾਂਗਾ ਕਿ ਇਹ ਤਰੀਕਾ ਠੀਕ ਨਹੀਂ ਹੈ ਅਤੇ ਇਹ ਪੰਜਾਬ ਸਰਕਾਰ ਨੂੰ ਬੰਦ ਕਰਨਾ ਚਾਹੀਦਾ ਹੈ। ਸੈਂਟਰਲ ਗੌਰਮਿੰਟ ਦੇ ਕੋਲ ਵੀ ਇਸ ਬਾਰੇ ਸ਼ਿਕਾਇਤਾਂ ਗਈਆਂ ਹਨ ਕਿ ਲਾਟਰੀ ਸਿਸਟਮ ਦੇ ਭੈੜੇ ਨਤੀਜੇ ਨਿਕਲ ਸਕਦੇ ਹਨ। ਲਾਟਰੀ ਸਿਸਟਮ ਦਾ ਰਿਵਾਜ ਵਧਦਾ ਜਾ ਰਿਹਾ ਹੈ, ਜਦੋਂ ਤੱਕ ਸੈਂਟਰ ਦੀ ਸਰਕਾਰ ਇਹ ਬੰਦ ਨਹੀਂ ਕਰਵਾਏਗੀ ਉਦੋਂ ਤੱਕ ਜ਼ੋਰਾਂ ਤੇ ਲੋਕ ਲਾਟਰੀਆਂ ਵਲ ਜਾਣਗੇ। ਅਫਸਰਾਂ ਨੂੰ ਕਮਿਸ਼ਨ ਇਕੱਠੀ ਕਰਨ ਦੀ ਖਾਤਰ ਹਰ ਇਕ ਤੇ ਠੋਸਣ ਲਈ ਇਕ ਤਰ੍ਹਾਂ ਦੀ ਖੁਲ੍ਹ ਮਿਲੀ ਹੋਈ ਹੈ। ਇਹ ਨੀਤੀ ਦਰੁਸਤ ਨਹੀਂ ਹੈ ਇਸ ਭਾਵਨਾ ਨੂੰ ਖਤਮ ਕਰਨ ਦੀ ਖਾਤਰ ਸਾਨੂੰ ਸੈਂਟਰ ਤੇ ਜ਼ੋਰ ਪਾਉਣਾ ਚਾਹੀਦਾ ਹੈ।

ਡਰੇਨੇਜ ਲਈ ਇਨ੍ਹਾਂ ਨੇ 2,35,000/- ਰੁਪਏ ਦੀ ਪ੍ਰੋਵੀਜਨ ਕੀਤੀ ਹੈ, ਪਰ ਇਹ ਮਹਿਜ ਦੋ ਜ਼ਿਲ੍ਹਿਆਂ ਦੇ ਵਿਚ ਹੀ ਖਰਚ ਕੀਤੀ ਜਾਣੀ ਹੈ। ਮੈਨੂੰ ਇਸ ਤੇ ਇਤਰਾਜ਼ ਨਹੀਂ ਕਿ ਕਿਉਂ ਦੋ ਜ਼ਿਲ੍ਹਿਆਂ ਤੇ ਇਹ ਖਰਚ ਹੋ ਰਿਹਾ ਹੈ, ਹੋ ਸਕਦਾ ਹੈ ਏਥੇ ਬਹੁਤ ਜਲਦੀ ਜਰੂਰਤ ਹੋਵੇ, ਪਰ ਮੈਂ ਕਹਾਂਗਾ ਕਿ ਬਾਰਸ਼ਾਂ ਦੇ ਨਾਲ ਤਕਰੀਬਨ ਹਰ ਜ਼ਿਲ੍ਹੇ ਦੇ ਵਿਚ ਫਸਲਾਂ ਤਬਾਹ ਹੋਈਆਂ ਹਨ,

ਸਰਕਾਰ ਨੂੰ ਬਾਕੀ ਹਿੱਸਿਆਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਮੈਂ ਆਪਦੇ ਰਾਹੀਂ ਵਜ਼ੀਰ ਸਾਹਿਬ ਨੂੰ ਇਤਨੀ ਗੱਲ ਜ਼ਰੂਰ ਕਹਾਂਗਾ ਕਿ ਜਿਹੜੇ ਪਹਿਲੇ ਨਾਲੇ ਬਣੇ ਹੋਏ ਹਨ ਉਨ੍ਹਾਂ ਦੀ ਸਫ਼ਾਈ ਸਰਕਾਰ ਨੂੰ ਜ਼ਰੂਰ ਕਰਾਉਣੀ ਚਾਹੀਦੀ ਹੈ, ਨਹੀਂ ਤਾਂ ਹੁਣ ਤੱਕ ਉਨ੍ਹਾਂ ਦੇ ਬਣਾਉਣ ਵਾਸਤੇ ਜਿਹੜੀ ਵੀ ਮਿਹਨਤ ਹੋਈ ਹੈ ਉਹ ਜ਼ਾਇਆ ਜਾਵੇਗੀ ।

ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਕਲ੍ਹ ਮਾਸਟਰ ਗੁਰਬੰਤਾ ਸਿੰਘ ਜੀ ਨੇ ਵੀ ਇਥੇ ਕਿਹਾ ਸੀ ਕਿ ਜ਼ਿਲ੍ਹਾ ਜਲੰਧਰ ਵਿਚ ਕਈ ਥਾਈਂ ਸੀਪੇਜ ਦੇ ਨਾਲ ਨੁਕਸਾਨ ਹੋ ਗਿਆ ਹੈ । ਮੈਂ ਤੁਹਾਨੂੰ, ਚੇਅਰਮੈਨ ਸਾਹਿਬ, ਦਸਦਾ ਹਾਂ ਕਿ ਸਾਡੇ ਡਿਸਟ੍ਰਿਕਟ ਵਿਚ ਦੁਆਬਾ ਨਹਿਰ ਹੈ । ਮੈਂ ਇਸ ਦੇ ਬਾਰੇ ਕੁਐਸਚਨ ਵੀ ਕੀਤਾ ਸੀ ਪਰ ਮੈਨੂੰ ਹਾਲੇ ਤਕ ਉਸ ਦਾ ਜਵਾਬ ਨਹੀਂ ਮਿਲ ਸਕਿਆ । ਮੇਰਾ ਖਿਆਲ ਹੈ ਕਿ ਉਸ ਵਿਚੋਂ ਸਰਕ ਰ ਨੂੰ 4 ਸੌ ਰੁਪਏ ਦਾ ਵੀ ਲਾਭ ਨਹੀਂ ਹੋਣਾ । ਉਹ ਜਿਹੜੀ ਆਦਮਪੁਰ ਤੋਂ ਰਾਏ ਮਸੰਦਾ ਤਕ ਜਾਂਦੀ ਹੈ, ਪੰਜਾਬ ਦੀ ਚੋਣਵੀਂ ਸਰਸਬਜ਼ ਹਜ਼ਾਰਾਂ ਏਕੜ ਜ਼ਮੀਨ ਤਬਾਹ ਕਰ ਦਿੰਦੀ ਹੈ । ਸਰਕਾਰ ਨੂੰ ਘਟ ਤੋਂ ਘਟ ਇਥੇ ਤਾਂ ਡਰੇਨੇਜ ਦਾ ਪ੍ਰਬੰਧ ਕਰਨਾ ਚਾਹੀਦਾ ਹੈ, ਛੋਟੇ ਛੋਟੇ ਕਿਸਾਨਾਂ ਦੀਆਂ ਕੀਮਤੀ ਜ਼ਮੀਨਾਂ ਵਿਚ ਵਿਚ ਤਬਾਹ ਹੋ ਰਹੀਆਂ ਹਨ ।

ਫਿਰ ਇਸ ਵਿਚ ਡੀਮਾਂਡ ਹੈ ਜਿਸ ਦੇ ਵਿਚ ਕਿ ਮੁਰਿੰਡਾ ਤੇ ਨਵਾਂ ਸ਼ਹਿਰ ਦੀਆਂ ਸ਼ੂਗਰ ਮਿਲਾਂ ਦੇ ਲਈ 22 ਲੱਖ ਰੁਪਿਆ ਕਰਜ਼ਾ ਦੇਣ ਲਈ ਮੰਗਿਆ ਹੈ । ਐਸਟੀਮੇਟ ਕਮੇਟੀ ਦੀ ਰਿਪੋਰਟ ਵਿੱਚ ਇਹ ਦੱਸਿਆ ਗਿਆ ਹੈ ਕਿ ਇਨ੍ਹਾਂ ਮਿਲਾਂ ਦੇ ਘਾਟੇ ਦੀ ਸਭ ਤੋਂ ਵਡੀ ਵਜ੍ਹਾ ਇਨ੍ਹਾਂ ਦੀ ਮਿਸਮੈਨਿਜਮੈਂਟ ਹੈ । ਮੈਂ ਤੁਹਾਡੇ ਰਾਹੀਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਕ ਪਾਸੇ ਤਾਂ ਮਿਸਮੈਨੇਜਮੈਂਟ ਹੈ ਅਤੇ ਦੂਸਰੇ ਪਾਸੇ ਸਰਕਾਰ ਉਨ੍ਹਾਂ ਨੂੰ ਕਰਜ਼ੇ ਦੇ ਰਹੀ ਹੈ । ਚੇਅਰਮੈਨ ਸਾਹਿਬ, ਇਸ ਤਰ੍ਹਾਂ ਉਨ੍ਹਾਂ ਮਿਲਾਂ ਨੂੰ ਅਸੀਂ ਨਹੀਂ ਬਚਾ ਸਕਦੇ । ਇਸ ਤਰ੍ਹਾਂ ਤਾਂ ਇਹ ਕੋਆਪ੍ਰੇਟਿਵ ਅਦਾਰੇ ਤਬਾਹ ਹੋ ਜਾਣਗੇ । ਜਿਸ ਤਰ੍ਹਾਂ ਐਸਟੀਮੇਟ ਕਮੇਟੀ ਨੇ ਦਸਿਆ ਹੈ ਕਿ ਇਹ ਮਿਲਾਂ ਤਦ ਹੀ ਠੀਕ ਚਲ ਸਕਦੀਆਂ ਹਨ ਜੇਕਰ ਉਹ ਗੰਨੇ ਦਾ ਮੁਲ ਦਰੁਸਤ ਕਰ ਦੇਣ ਜਾਂ ਫਿਰ ਜਿਸ ਤਰ੍ਹਾਂ ਕਿ ਜਦੋਂ ਪਿਛਲੇ ਸਾਲ ਯੂ. ਪੀ. ਸਰਕਾਰ ਨੇ ਕੀਤਾ ਸੀ ਕਿ ਜਦੋਂ ਖੰਡ ਦੀ ਪੈਦਾਵਾਰ ਘਟ ਗਈ ਸੀ ਤਾਂ ਯੂ. ਪੀ. ਸਰਕਾਰ ਨੇ ਉਨ੍ਹਾਂ ਮਿਲਾਂ ਨੂੰ ਜੋ ਵਧ ਖੰਡ ਪੈਦਾ ਕਰਨਗੀਆਂ ਉਨ੍ਹਾਂ ਨੂੰ 8 ਰੁਪਏ ਜਾਂ 12 ਰੁਪਏ ਐਕਸਾਈਜ਼ ਵਿਚੋਂ ਛੋਟ ਦੇਣ ਦਾ ਇਲਾਨ ਕੀਤਾ ਸੀ । ਮੈਂ ਅਰਜ਼ ਕਰਦਾ ਹਾਂ ਕਿ ਮੁਰਿੰਡਾ ਅਤੇ ਨਵਾਂਸ਼ਹਿਰ ਦੀਆਂ ਮਿਲਾਂ ਜਿਥੇ ਮਿਸਮੈਨੇਜਮੈਂਟ ਦਾ ਸ਼ਿਕਾਰ ਹਨ ਉਥੇ ਉਹ ਇਸ ਗੱਲ ਦਾ ਵੀ ਸ਼ਿਕਾਰ ਹਨ ਕਿ ਗੰਨੇ ਦੀ ਪੈਦਾਵਾਰ ਘਟ ਗਈ ਹੈ ਇਥੇ ਬਜਟ ਸੈਸ਼ਨ ਵਿਚ ਦਸਿਆ ਸੀ ਕਿ ਪਿਛਲੇ ਸਾਲ ਤਾਂ ਗੰਨੇ ਦੀ ਪੈਦਾਵਾਰ ਇਸ ਕਰਕੇ ਘਟ ਗਈ ਸੀ ਕਿ ਉਥੇ ਗੰਨੇ ਨੂੰ ਕੀੜਾ ਲਗ ਗਿਆ ਸੀ । ਸਰਕਾਰ ਨੇ ਵਾਅਦਾ ਕੀਤਾ ਸੀ ਕਿ ਉਹ ਸਾਰੇ ਗੰਨੇ ਤੇ ਮੁਫਤ ਸਪਰੇ ਕਰੇਗੀ ਅਤੇ ਦਵਾਈਆਂ ਵੀ ਸਰਕਾਰ ਹੀ ਦੇਵੇਗੀ । ਪਰ ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਦਸਣਾ ਚਾਹੁੰਦਾ ਹਾਂ ਕਿ ਸਿਰਫ ਇਕ ਜਗਾਧਰੀ ਦੀ ਮਿਲ ਦੇ ਗੰਨੇ ਤੇ ਸਪਰੇ ਕੀਤਾ ਗਿਆ ਹੈ ਹੋਰ ਕਿਧਰੇ ਨਹੀਂ ਕੀਤਾ ਗਿਆ । ਜੇ ਮਹਿਕਮੇ ਵਾਲਿਆਂ ਨੂੰ ਪੁਛਦਾ ਹਾਂ ਤਾਂ ਉਹ ਕਹਿੰਦੇ ਹਨ ਕਿ ਦਵਾਈਆਂ ਖਤਮ ਹੋ ਗਈਆਂ ਹਨ । ਇਸ ਲਈ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਮਿਲਾਂ ਨੂੰ ਕਰਜ਼ੇ ਨਹੀਂ ਬਚਾ ਸਕਦੇ, ਕਿਉਂਕਿ ਇਸ ਸਾਲ ਗੰਨੇ ਦੀ ਪੈਦਾਵਾਰ

[ਕਾਮਰੇਡ ਕੁਲਵੰਤ ਸਿੰਘ]

ਹੋਰ ਵੀ ਘਟ ਹੋ ਜਾਵੇਗੀ । ਇਸ ਲਈ ਸਾਨੂੰ ਯੂ.ਪੀ. ਦੀ ਮਿਸਾਲ ਲੈਣੀ ਚਾਹੀਦੀ ਹੈ । ਉਥੇ ਦੀਆਂ ਮਿਲਾਂ ਨੇ ਜਦੋਂ ਇਹ ਵੇਖਿਆ ਕਿ ਪੈਦਾਵਾਰ ਗੰਨੇ ਦੀ ਘਟ ਰਹੀ ਹੈ ਤਾਂ ਉਨ੍ਹਾਂ ਨੇ ਆਪ ਹੀ ਕੀਮਤਾਂ ਵਧਾ ਦਿਤੀਆਂ ਤਾਕਿ ਗੰਨੇ ਦੀ ਪੈਦਾਵਾਰ ਜ਼ਿਆਦਾ ਹੋਵੇ । ਜੇ ਸਰਕਾਰ ਇਹ ਚਾਹੁੰਦੀ ਹੈ ਕਿ ਮਿਲਾਂ ਕੰਸਟੈਂਟ ਰਹਿਣ ਤਾਂ ਉਹ ਮਿਲਾਂ ਨੂੰ 30% ਸ਼ੀਰਾ ਦੇਵੇ । ਜਿਸ ਤਰ੍ਹਾਂ ਕਿ ਸੈਂਟਰਲ ਸਰਕਾਰ ਮਿਲਾਂ ਨੂੰ 30% ਖੰਡ ਦਿੰਦੀ ਹੈ । ਇਹ ਸ਼ੀਰਾ ਪੰਜਾਬ ਦੀ ਐਕਸਾਈਜ਼ ਡਿਊਟੀ ਰਾਹੀਂ ਪੰਜਾਬ ਦਾ ਸਭ ਤੋਂ ਵਡਾ ਸਾਧਨ ਹੈ । ਗਿਲ ਮਨਿਸਟਰੀ ਵੇਲੇ ਜਦੋਂ ਸ਼ੀਰੇ ਦੀ ਕਮੀ ਹੋ ਗਈ ਤਾਂ ਉਹ ਸ਼ੀਰਾ 175 ਰੁਪਏ ਕੁਵਿੰਟਲ ਖਰੀਦਿਆ ਗਿਆ ਸੀ ਜਦੋਂ ਕਿ ਉਸ ਦੀ ਕੀਮਤ ਕੇਵਲ 65 ਪੈਸੇ ਹੈ । ਇਸ ਲਈ ਜੇ ਸ਼ੀਰੇ ਦੀ ਕਮੀ ਹੋ ਗਈ ਤਾਂ ਸਰਕਾਰ ਨੂੰ ਕਰੋੜਾਂ ਰੁਪਏ ਬਾਹਰਲੇ ਸੂਬਿਆਂ ਨੂੰ ਦੇਣੇ ਪੈਣਗੇ । ਇਸ ਲਈ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਅਤੇ ਗੰਨੇ ਦੀ ਪੈਦਾਵਾਰ ਵਧਾਉਣ ਲਈ ਜਿਥੇ ਗੰਨੇ ਦੀ ਕੀਮਤ ਦਰੁਸਤ ਕੀਤੀ ਜਾਵੇ ਉਥੇ ਮੁਫਤ ਸਪਰੇ ਦਾ ਤੁਰਤ ਇੰਤਜ਼ਾਮ ਕੀਤਾ ਜਾਵੇ । ਸ਼ੀਰੇ ਦੀ ਹੀ ਸ਼ਰਾਬ ਬਣ ਕੇ ਵਿਕਦੀ ਹੈ ਇਸ ਲਈ, ਸਰਕਾਰ ਨੂੰ ਇਸ ਵਿਚੋਂ 30% ਮਿਲਾਂ ਵਾਲਿਆਂ ਨੂੰ ਦੇਣਾ ਚਾਹੀਦਾ ਹੈ ।

ਫਿਰ, ਇਥੇ ਜਿਸ ਤਰ੍ਹਾਂ ਸਰਦਾਰ ਕਿਰਪਾਲ ਸਿੰਘ ਜੀ ਨੇ ਕਿਹਾ ਹੈ ਕਿ ਅੰਮ੍ਰਿਤਸਰ ਜੋ ਕਿ ਇਕ ਇਤਿਹਾਸਕ ਸ਼ਹਿਰ ਹੈ, ਉਸ ਵਿਚ ਗੁਰੂ ਨਾਨਕ ਦੇਵ ਜੀ ਦੇ ਨਾਂ ਤੇ ਇਕ ਯੂਨੀਵਰਸਿਟੀ ਖੋਲ੍ਹੀ ਜਾ ਰਹੀ ਹੈ । ਮੈਂ ਅਰਜ਼ ਕਰਦਾ ਹਾਂ ਇਹ ਬੜੀ ਖੁਸ਼ੀ ਦੀ ਗੱਲ ਹੈ । ਇਹ ਪੰਜਾਬ ਲਈ ਮਾਣ ਦੀ ਗੱਲ ਹੈ ਪਰ ਇਸ ਦੇ ਨਾਲ ਹੀ ਮੈਂ ਇਕ ਹੋਰ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਹੋਰ ਸ਼ਹਿਰਾਂ ਅਤੇ ਕਸਬਿਆਂ ਵਿਚ ਜਿਥੇ ਜਿਥੇ ਵੀ ਗੁਰੂ ਨਾਨਕ ਦੇਵ ਦੇ ਨਾਂ ਉਤੇ ਕਾਲਜ ਖੋਲ੍ਹੇ ਜਾ ਰਹੇ ਹਨ ਸਰਕਾਰ ਉਨ੍ਹਾਂ ਨੂੰ ਇਮਦਾਦ ਦੇਵੇ । ਇਸ 5ਵੀਂ ਸ਼ਤਾਬਦੀ ਤੇ ਕਿਸੇ ਨਾਲ ਵੀ ਵਿਤਕਰਾ ਨਹੀਂ ਹੋਣਾ ਚਾਹੀਦਾ ਅਤੇ ਹਰ ਸ਼ਹਿਰ ਵਿਚ ਗੁਰੂ ਜੀ ਦੇ ਨਾਂ ਤੇ ਜੋ ਕਾਲਜ ਖੁਲ੍ਹ ਰਹੇ ਹਨ, ਉਨ੍ਹਾਂ ਦੀ ਇਮਦਾਦ ਕੀਤੀ ਜਾਵੇ ਤਾਂ ਕਿ ਹਰ ਥਾਂ ਤੇ ਗੁਰੂ ਜੀ ਦੀ ਯਾਦਗਾਰ ਬਣ ਸਕੇ । ਚੇਅਰਮੈਨ ਸਾਹਿਬ, ਇਤਨਾ ਕਹਿੰਦਾ ਹੋਇਆ ਮੈਂ ਬੈਠਦਾ ਹਾਂ ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ ਐਸ. ਸੀ.) : ਚੇਅਰਮੈਨ ਸਾਹਿਬ, ਇਹ ਜੋ ਐਪ੍ਰੋਪ੍ਰੀਏਸ਼ਨ ਬਿਲ ਹਾਊਸ ਵਿਚ ਪੇਸ਼ ਕੀਤਾ ਗਿਆ ਹੈ, ਮੈਂ ਇਸ ਦੀ ਪਰੋੜਤਾ ਕਰਨ ਲਈ ਖੜ੍ਹਾ ਹੋਇਆ ਹਾਂ । ਸਰਕਾਰ ਦਾ ਇਹ ਕਦਮ ਬੜਾ ਸ਼ਲਾਘਾਯੋਗ ਹੈ ਕਿ ਇਸ ਨੇ ਛੋਟੇ ਕਰਮਚਾਰੀਆਂ ਦੇ ਕੁਆਟਰਾਂ ਵਾਸਤੇ ਰੁਪਿਆ ਮੰਗਿਆ ਹੈ । ਵਡੇ ਅਫਸਰਾਂ ਵਾਸਤੇ ਤਾਂ ਪਹਿਲਾਂ ਹੀ ਕੋਠੀਆਂ ਬਣੀਆਂ ਹੋਈਆਂ ਹੁੰਦੀਆਂ ਹਨ ਅਤੇ ਜਦੋਂ ਕੋਈ ਵਡਾ ਅਫਸਰ ਬਦਲ ਕੇ ਜਾਂਦਾ ਹੈ ਤਾਂ ਉਸ ਨੂੰ ਪਹਿਲੇ ਹੀ ਖਾਲੀ ਕੋਠੀ ਮਿਲ ਜਾਂਦੀ ਸੀ ਪਰ ਛੋਟੇ ਮੁਲਾਜ਼ਮਾਂ ਨੂੰ ਬੜੀ ਤਕਲੀਫ ਸੀ ਅਤੇ ਬੜੇ ਲੰਮੇ ਅਰਸੇ ਲਈ ਉਨ੍ਹਾਂ ਨੂੰ ਬੜੇ ਲੰਮੇ ਚੌੜੇ ਕਰਾਏ ਤੇ ਮਕਾਨ ਲੈ ਕੇ ਰਹਿਣਾ ਪੈਂਦਾ ਸੀ ਅਤੇ ਮਕਾਨ ਮਾਲਕਾਂ ਦੇ ਜ਼ੁਲਮ ਵੀ ਸਹਿਣੇ ਪੈਂਦੇ ਸੀ । ਇਸ ਲਈ, ਮੈਂ ਸਮਝਦਾ ਹਾਂ ਕਿ ਇਹ ਜੋ ਕਵਾਟਰਾਂ ਵਾਸਤੇ ਰੁਪਿਆ ਮੰਗਿਆ ਗਿਆ ਹੈ ਇਹ ਬਹੁਤ ਹੀ ਸ਼ਲਾਘਾ ਯੋਗ ਕਦਮ ਹੈ । (ਤਾੜੀਆਂ)

ਫਿਰ ਐਜੂਕੇਸ਼ਨ ਵਾਸਤੇ ਰਕਮ ਮੰਗੀ ਹੈ। ਮਹਾਰਾਜ ਗੁਰੂ ਨਾਨਕ ਦੇਵ ਜੀ ਦੇ ਨਾਂ ਤੇ ਯੂਨੀਵਰਸਿਟੀ ਖੋਲ੍ਹੀ ਜਾ ਰਹੀ ਹੈ। ਗੁਰੂ ਜੀ ਨੇ ਸਿਰਫ ਹਿੰਦੁਸਤਾਨ ਹੀ ਨਹੀਂ ਸਗੋਂ ਸਾਰੀ ਦੁਨੀਆਂ ਨੂੰ ਨਵੀਂ ਰੋਸ਼ਨੀ ਦਿਖਾਈ ਸੀ। ਪਿਛੜੀਆਂ ਹੋਈਆਂ ਜਾਤੀਆਂ ਨੂੰ ਉਪਰ ਚੁਕਣ ਲਈ ਯਤਨ ਕੀਤਾ ਸੀ। ਅਜ ਜਦੋਂ ਕਿ ਅਸੀਂ ਮਹਾਰਾਜ ਜੀ ਦਾ 5 ਸੌ ਸਾਲਾ ਜਨਮ ਦਿਨ ਮਨਾ ਰਹੇ ਹਾਂ ਤਾਂ ਘਟ ਤੋਂ ਘਟ ਸਾਨੂੰ ਪਿਛੜੀਆਂ ਹੋਈਆਂ ਜਾਤੀਆਂ ਅਤੇ ਪਿਛੜੇ ਹੋਏ ਵਰਗ ਨੂੰ ਗੁਰੂ ਨਾਨਕ ਦੇਵ ਜੀ ਦੇ ਅਸੂਲਾਂ ਤੇ ਚਲਦੇ ਹੋਏ ਉਪਰ ਚੁਕਣਾ ਚਾਹੀਦਾ ਹੈ। ਉਨ੍ਹਾਂ ਦੇ ਨਾਂ ਤੇ ਯੂਨੀਵਰਸਿਟੀ ਬਣ ਰਹੀ ਹੈ। ਇਹ ਇਕ ਚੰਗਾ ਕਦਮ ਹੈ। ਪਿਛੜੀਆਂ ਹੋਈਆਂ ਜਾਤੀਆਂ ਦੇ ਵਿਦਿਆਰਥੀਆਂ ਅਤੇ ਮੁਲਾਜ਼ਮਾਂ ਨਾਲ ਜੋ ਬੇਇਨਸਾਫ਼ੀਆਂ ਹੁੰਦੀਆਂ ਰਹੀਆਂ ਹਨ, ਉਹ ਹੁਣ ਨਹੀਂ ਹੋਣ ਦੇਣੀਆਂ ਚਾਹੀਦੀਆਂ। ਅਜ ਸਟੂਡੈਂਟਸ ਵਿਚ ਵੀ ਅਨਰੈਸਟ ਹੈ। ਪਿਛਲੇ 20 ਸਾਲਾਂ ਤੋਂ ਇਹ ਅਨਰੈਸਟ ਚਲਿਆ ਆ ਰਿਹਾ ਹੈ। ਹਾਲਾਤ ਬੜੇ ਵਿਗੜੇ ਹੋਏ ਹਨ। ਬੇਸ਼ਕ ਸਰਕਾਰ ਨੇ ਪੇ ਕਮਿਸ਼ਨ ਬਣਾ ਕੇ ਮੁਲਾਜ਼ਮਾਂ ਦੀਆਂ ਤਨਖਾਹਾਂ ਵੀ ਵਧਾਈਆਂ ਹਨ ਪਰ ਰਿਵਾਜ ਇਸ ਕਿਸਮ ਦਾ ਪਾ ਦਿਤਾ ਗਿਆ ਹੈ ਕਿ ਪੰਜਾਬ ਦਾ ਕੋਈ ਆਦਮੀ ਖੁਸ਼ ਨਹੀਂ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਅਰਜ਼ ਕਰਦਾ ਹਾਂ ਕਿ ਅਗਰ ਉਹ ਪੰਜਾਬ ਦੇ ਲੋਕਾਂ ਨੂੰ ਕਿਸੇ ਤਰ੍ਹਾਂ ਖੁਸ਼ੀ ਬਖਸ਼ ਸਕੇ ਤਾਂ ਇਹ ਬਹੁਤ ਵੱਡੀ ਗੱਲ ਹੋਵੇਗੀ ਇਹ ਬਹੁਤ ਪ੍ਰਸੰਨਤਾਯੋਗ ਗਲ ਹੋਵੇਗੀ। ਗੁਰੂ ਨਾਨਕ ਦੇਵ ਜੀ ਨੇ ਜਿਥੇ ਪਿਛੜੀਆਂ ਹੋਈਆਂ ਜਾਤੀਆਂ ਅਤੇ ਪਿਛੜੇ ਹੋਏ ਵਰਗ ਨੂੰ ਉਪਰ ਚੁਕਿਆ ਉਥੇ ਉਨ੍ਹਾਂ ਨੇ ਇਸਤਰੀ ਜਾਤੀ ਨੂੰ ਬਰਾਬਰ ਦੇ ਹੱਕ ਦਿਵਾਏ। ਇਸਤਰੀ ਜਾਤੀ ਜਿਸ ਨੂੰ ਕਿ ਸਾਡੇ ਇਥੇ ਦੇ ਕੁਝ ਭਰਮ, ਵਹਿਮ ਅਤੇ ਕੁਝ ਮਨੂ ਜੀ ਮਹਾਰਾਜ ਕਰਕੇ ਬਰਾਬਰ ਦੇ ਹੱਕ ਨਹੀਂ ਸਨ ਮਿਲਦੇ, ਉਨ੍ਹਾਂ ਨੂੰ ਗੁਰੂ ਜੀ ਨੇ ਬਰਾਬਰ ਦੇ ਹੱਕ ਦਿਵਾਏ। ਗੁਰੂ ਜੀ ਦਾ ਇਕ ਇਹ ਕਦਮ ਹੀ ਬਹੁਤ ਵਡਾ ਹੈ ਕਿ ਉਨ੍ਹਾਂ ਨੇ ਇਸਤਰੀ ਜਾਤੀ ਨੂੰ ਮਾਣ ਦਿਤਾ, ਸਤਿਕਾਰ ਦਿਤਾ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ 5 ਸੌ ਸਾਲਾ ਪ੍ਰਕਾਸ਼ ਦਿਨ ਤੇ ਸਾਨੂੰ ਇਹ ਪ੍ਰਣ ਕਰ ਲੈਣਾ ਚਾਹੀਦਾ ਹੈ ਕਿ ਘਟ ਤੋਂ ਘਟ ਇਕ ਸਾਲ ਤਾਂ ਅਸੀਂ ਰਿਸ਼ਵਤ ਨਹੀਂ ਲਵਾਂਗੇ।

ਔਰ ਈਮਾਨਦਾਰੀ ਨਾਲ ਲੋਕਾਂ ਦੀ ਸੇਵਾ ਕਰੀਏ। ਜਿਨ੍ਹਾਂ ਲੋਕਾਂ ਨੇ ਨਾਜਾਇਜ਼ ਤੌਰ ਤੇ ਪੈਸੇ ਕਮਾਏ ਹੋਏ ਹਨ, ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਗੁਰੂ ਨਾਨਕ ਯੂਨੀਵਰਸਟੀ ਨੂੰ ਦਾਨ ਦੇ ਦੇਣ। ਗੁਰੂ ਨਾਨਕ ਦੇਵ ਜੀ ਦੇ ਸ਼ਤਾਬਦੀ ਤੇ ਚੰਦਾ ਇਕੱਠਾ ਕੀਤਾ ਜਾ ਰਿਹਾ ਹੈ। ਜਿਨ੍ਹਾਂ ਲੋਕਾਂ ਨੇ ਵੀਹ ਸਾਲ ਹਕੂਮਤ ਕਰਕੇ ਨਾਜਾਇਜ਼ ਤੌਰ ਤੇ ਜੋ ਪੈਸਾ ਕਮਾਇਆ ਹੈ, ਹੁਣ ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਲੋਕ ਇਧਰ ਚੰਦੇ ਦੀ ਸ਼ਕਲ ਵਿਚ ਰੁਪਿਆ ਦੇਕੇ ਆਪਣੀ ਜ਼ਿੰਦਗੀ ਸੁਧਾਰਨ ਦੀ ਗੱਲ ਕਰਨ।

ਐਜੂਕੇਸ਼ਨ ਦੀ ਗੱਲ ਆਈ ਹੈ (ਘੰਟੀ) ਮੈਂ ਵਧ ਸਮਾਂ ਨਹੀਂ ਲੈਣਾ, ਚੇਅਰਮੈਨ ਸਾਹਿਬ, ਪਟਿਆਲਾ ਵਿਚ ਪਹਿਲਾਂ ਇਕ ਗੁਰਮੁਖੀ ਵਿਦਿਆਲਾ ਸੀ ਅਤੇ ਇਕ ਸੰਸਕ੍ਰਿਤ ਵਿਦਿਆਲਾ ਸੀ। 1963 ਵਿਚ ਇਨ੍ਹਾਂ ਵਿਦਿਆਲਿਆਂ ਨੂੰ ਮਿਲਾਕੇ ਇਕ ਇਨਸਟੀਚੂਟ ਦਾ ਨਾਂ ਰਖਿਆ ਗਿਆ। ਮੈਨੂੰ ਅਫ਼ਸੋਸ ਹੈ ਕਿ ਅੱਜ ਕਲ ਪੰਜਾਬੀ ਦੀ ਸਪਿਰਟ ਅਤੇ ਸੰਸਕ੍ਰਿਤ ਦੀ ਸਪਿਰਟ ਨੂੰ ਮਹਿਸੂਸ ਨਹੀਂ ਕੀਤਾ ਜਾ ਰਿਹਾ। ਇਹ ਵੀ ਫੈਸਲਾ ਹੋਇਆ ਸੀ ਕਿ ਇਸ ਇੰਸਟੀਚੂਸ਼ਨ ਦਾ ਹੈਡ ਜਿਹੜਾ ਹੋਵੇਗਾ ਉਹ ਕਲਾਸ 1 ਦਾ ਬੰਦਾ ਹੋਵੇਗਾ। ਪਰ ਇਹ ਵੀ ਹਾਲੇ ਤਕ ਨਹੀਂ ਕੀਤਾ ਗਿਆ। ਐਜੂਕੇਸ਼ਨ

[ਸਰਦਾਰ ਦਲੀਪ ਸਿੰਘ ਪਾਂਧੀ]

ਮਨਿਸਟਰ ਸਾਹਿਬ ਬੈਠੇ ਹਨ । ਮੈਂ ਕਹਾਂਗਾ ਕਿ ਪੰਜਾਬੀ ਦੀ ਮਹੱਤਤਾ ਨੂੰ ਕਾਇਮ ਰਖਣ ਲਈ ਇਹ ਜਿਹੜਾ ਗੁਰਮੁਖੀ ਵਿਦਿਆਲਾ ਹੈ ਜਿਥੇ ਕਿ ਜਿਹੜੀਆਂ ਬੀਬੀਆਂ ਅਗੇ ਪੜ੍ਹ ਨਹੀਂ ਸਕਦੀਆਂ ਸਨ, ਇਥੇ ਪਹਿਲਾਂ ਬੁਧੀਮਾਨੀ ਫੇਰ ਵਿਦਵਾਨੀ ਅਤੇ ਫ਼ੇਰ ਗਿਆਨੀ ਕਰਕੇ ਆਪਣੀ ਪੜ੍ਹਾਈ ਨੂੰ ਹੋਰ ਉਨੱਤ ਕਰਦੀਆਂ ਸਨ । ਇਸ ਵਲ ਧਿਆਨ ਦੇਣਾ ਚਾਹੀਦਾ ਹੈ । ਮੈਨੂੰ ਪਤਾ ਹੈ ਕਿ ਇਥੇ ਇਕ ਐਸਾ ਗਰੁਪ ਹੈ ਜੋ ਕਿ ਚਾਹੇ ਕੋਈ ਵੀ ਸਰਕਾਰ ਆਵੇ ਭਾਵੇਂ ਮੁਸਲਮਾਨਾਂ ਦੀ ਹੋਵੇ ਉਹ ਲੋਕ ਸਰਕਾਰ ਨੂੰ ਚਲਣ ਨਹੀਂ ਦਿੰਦੇ । ਅਤੇ ਹੁਣ ਤਾਂ ਸਾਡੀ ਹੀ ਸਰਕਾਰ ਹੈ, ਇਨ੍ਹਾਂ ਦਾ ਵੀ ਅਸਰ ਉਨ੍ਹਾਂ ਤੇ ਨਹੀਂ ਪੈਂਦਾ । ਇਹ ਜਿਹੜੀ ਸੰਸਕ੍ਰਿਤ ਅਤੇ ਗੁਰਮੁਖੀ ਦਾ ਸਤਿਆਨਾਸ ਕੀਤਾ ਗਿਆ ਹੈ ਉਥੇ ਮਿਸਿਜ਼ ਲੂੰਬਾ ਲਗਾਏ ਗਏ ਹਨ । ਗੁਰੂ ਨਾਨਕ ਦੀ ਸ਼ਤਾਬਦੀ ਤੇ ਇਹ ਕੰਮ ਹੋਣਾ ਚਾਹੀਦਾ ਹੈ ਕਿ ਜਿਸ ਸਪਿਰਟ ਨਾਲ ਇਹ ਵਿਦਿਆਲੇ ਕਾਇਮ ਕੀਤੇ ਗਏ ਸਨ, ਉਸ ਸਪਿਰਟ ਨੂੰ ਲਿਆਉਣ ਦਾ ਯਤਨ ਕੀਤਾ ਜਾਵੇ ।

ਅਜ ਬੜੀ ਖੁਸ਼ੀ ਹੋਈ ਜਦ ਕਿ ਚੀਫ਼ ਮਨਿਸਟਰ ਸਾਹਿਬ ਨੇ ਇਲਾਨ ਕੀਤਾ ਕਿ ਸਮਾਜਕ ਭਲਾਈ ਲਈ ਹਰੀਜਨਾਂ ਨੂੰ ਜ਼ਮੀਨ ਦੇਣ ਸਬੰਧੀ ਇਕ ਕਮੇਟੀ ਬਣਾਈ ਜਾਵੇਗੀ । ਏਧਰਲੇ ਬੈਂਚਾਂ ਵਾਲਿਆਂ (ਕਾਂਗਰਸ ਵਾਲੇ) ਨੇ ਵੀਹ ਸਾਲ ਹਕੂਮਤ ਕੀਤੀ ਹੈ, ਇਨ੍ਹਾਂ ਨੇ ਵੀ ਪਛੜੀਆਂ ਸ਼੍ਰੇਣੀਆਂ ਵਾਸਤੇ ਕੁਝ ਨਹੀਂ ਕੀਤਾ । ਇਨ੍ਹਾਂ ਨਾਲ ਕੋਈ ਇਨਸਾਫ ਨਹੀਂ ਕੀਤਾ । ਏਧਰ ਹਰੀਜਨ ਮੈਂਬਰ ਬੈਠੇ ਹਨ ਜਿਨ੍ਹਾਂ ਕੋਲ 500 ਏਕੜ ਜ਼ਮੀਨ ਹੈ ਅਤੇ ਫੀਅਟ ਕਾਰ ਹੈ ਅਤੇ ਹੋਰ ਵਡੇ ਵਡੇ ਫਾਰਮ ਬਣਾਏ ਹੋਏ ਹਨ । ਇਹ ਕਮੇਟੀ ਜੋ ਸਰਕਾਰ ਨੇ ਬਨਾਉਣੀ ਹੈ, ਇਸ ਵਿਚ ਸਾਨੂੰ ਮੈਂਬਰ ਨਿਯੁਕਤ ਕਰੋ ਤਾਂ ਅਸੀਂ ਸਭ ਤੋਂ ਪਹਿਲਾਂ ਇਨ੍ਹਾਂ ਮੈਂਬਰਾਂ ਤੋਂ ਜ਼ਮੀਨ ਖੋਹਵਾਂਗੇ । (ਥੰਪਿੰਗ)

ਪੀ. ਡਬਲਯੂ ਡੀ. ਦੇ ਮਹਿਕਮੇ ਦੇ ਬਾਰੇ ਮੈਂ ਹੁਣ ਕੁਝ ਬੋਲਦਾ ਹਾਂ । ਇਸ ਦੇ ਮਨਿਸਟਰ ਬਾਸੀ ਸਾਹਿਬ ਹਨ । ਇਹ ਬੜੇ ਨੇਕ ਆਦਮੀ ਹਨ, ਬੜੇ ਈਮਾਨਦਾਰ ਹਨ । ਇਹ ਠੇਕੇਦਾਰ ਹੁੰਦੇ ਹੋਏ ਵੀ ਬੜੇ ਦਿਆਨਤਦਾਰ ਸਨ । ਪਰ ਇਕ ਗੱਲ ਮੈਂ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਮਹਿਕਮੇ ਵਲੋਂ ਘਟੀਆ ਇੱਟਾਂ ਲਗਾਉਂਦੇ ਹਨ ਅਤੇ ਪਥਰ ਵੀ ਘਟੀਆ ਲਗਾਉਂਦੇ ਹਨ । ਇਸ ਬਾਰੇ ਮੈਂ ਇਕੋ ਮਿਸਾਲ ਦੇਣੀ ਚਾਂਹੁੰਦਾ ਹਾਂ । x x x x x
x x x x x x x x
x x x x x (ਵਿਘਨ)

**ਸਿਰਦਾਰ ਕਪੂਰ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ, ਪਰਧਾਨ ਸਾਹਿਬ, ਬਾਕੀ ਜਿਹੜੀਆਂ ਸਟੇਟ ਲੈਜਿਸਲੇਚਰਜ਼ ਹਨ ਅਤੇ ਪਾਰਲੀਮੈਂਟ ਵੀ ਹੈ, ਉਥੇ ਵੀ ਸਾਰੇ ਇਹੀ ਪ੍ਰਥਾ ਹੈ ਕਿ ਜੇ ਕਿਸੇ ਸਰਕਾਰੀ ਮੁਲਾਜ਼ਮ ਨਾਲ ਬੇਇਨਸਾਫੀ ਹੋਈ ਹੋਵੇ ਤਾਂ ਸਦਨ ਵਿਚ ਇਸ ਬਾਰੇ ਕਿਸੇ ਦੇ ਖਿਲਾਫ ਨਹੀਂ ਬੋਲਿਆ ਜਾ ਸਕਦਾ ਕਿਉਂਕਿ ਸਰਕਾਰੀ ਮੁਲਾਜ਼ਮ ਆਪਣੀ ਸਫਾਈ ਦੇਣ ਲਈ । ਸਦਨ ਵਿਚ ਹਾਜ਼ਰ ਨਹੀਂ ਹੁੰਦਾ ਇਸ ਸਦਨ ਦੇ ਰੂਲ ਨੰਬਰ 100 ਦੇ ਪਾਰਟ 3 ਦਾ ਵੀ ਮਨਸ਼ਾ ਇਹ ਹੀ ਹੈ । (ਵਿਘਨ)

---

*Expunged as ordered by the Chair.

**ਸਰਦਾਰ ਉਮਰਾਓ ਸਿੰਘ :** ਕੀ ਅੱਜ ਸਾਡੀ ਪਾਰਟੀ ਦਾ ਕੋਈ ਬੰਦਾ ਨਹੀਂ ਬੋਲੇਗਾ ? ਇਸ ਬਾਰੇ ਜਿਹੜੀ ਆਪਨੇ ਐਸ਼ੋਰੈਂਸ ਦਿਤੀ ਸੀ ਕਿ ਇਸ ਬਿਲ ਉਤੇ ਸਾਡੀ ਪਾਰਟੀ ਵਾਲੇ ਬੋਲਣਗੇ ਉਹ ਅਜੇ ਪੂਰੀ ਨਹੀਂ ਹੋ ਰਹੀ । ਇਸ ਤਰ੍ਹਾਂ ਤਾਂ ਅਜ ਵੀ ਇਹ ਹਾਊਸ 6—30 ਵਜੇ ਖਤਮ ਨਹੀਂ ਹੋ ਸਕਦਾ ।

**ਸਿਰਦਾਰ ਕਪੂਰ ਸਿੰਘ :** ਪਰਧਾਨ ਸਾਹਿਬ, ਮੇਰੇ ਮਿੱਤਰ ਨੇ ਮੇਰੀ ਗੱਲ ਮੁਕਣ ਨਹੀਂ ਦਿਤੀ ਅਤੇ ਆਪਣੀ ਗਲ ਸ਼ੁਰੂ ਕਰ ਦਿਤੀ ਹੈ । (ਵਿਘਨ)

**ਸ਼੍ਰੀ ਚੇਅਰਮੈਨ :** ਜੋ ਕੁਝ ਸਿਰਦਾਰ ਕਪੂਰ ਸਿੰਘ ਨੇ ਆਖਿਆ ਹੈ ਉਸ ਨਾਲ ਮੈਂ ਸਹਿਮਤ ਹਾਂ । ਜਿਹੜਾ ਅਫਸਰ ਹਾਊਸ ਵਿਚ ਨਾਂ ਹੋਵੇ ਉਸ ਦੇ ਮੁਤਅਲਕ ਹਾਊਸ ਵਿਚ ਕਹਿਣਾ ਅਛਾ ਨਹੀਂ ਹੁੰਦਾ । (I agree with Sirdar Kapur Singh. It does not look nice to speak against an officer, who is not present in the House).

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਜ਼ਾਤੀ ਤੌਰ ਤੇ ਕਿਸੇ ਦੇ ਖਿਲਾਫ਼ ਨਹੀਂ ਹਾਂ । (ਵਿਘਨ)

**ਕਾਮਰੇਡ ਸੱਤ ਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ । ਕਲ ਬੜੇ ਲੰਮੇ ਚੌੜੇ ਝਗੜੇ ਤੋਂ ਬਾਅਦ ਫੈਸਲਾ ਹੋਇਆ ਸੀ । ਪਰ ਉਸ ਤੇ ਅਜ ਗੌਰਮੈਂਟ ਅਮਲ ਕਰਨ ਨੂੰ ਤਿਆਰ ਨਹੀਂ । ਇਸ ਵਿਚ ਤਾਂ ਸਾਰੀਆਂ ਪਾਰਟੀਆਂ ਨੂੰ ਹੀ ਕੋਆਪਰੇਟਿਵ ਕਰਨਾ ਚਾਹੀਦਾ ਹੈ। ਜਿਹੜੇ ਮੈਂਬਰ ਕਲ੍ਹ ਵੀ ਸਪਲੀਮੈਂਟਰੀ ਗਰਾਂਟਸ ਤੇ ਬੋਲ ਚੁਕੇ ਹਨ ਅਤੇ ਅਜ ਫ਼ੇਰ ਉਹੀ ਬੋਲੀ ਜਾਣ ਤਾਂ ਇਹ ਗੱਲ ਤਾਂ ਠੀਕ ਨਹੀਂ । ਸਰਦਾਰ ਸੁਰਜੀਤ ਸਿੰਘ ਬੈਠੇ ਹਨ, ਇਨ੍ਹਾਂ ਨੂੰ ਪਤਾ ਹੈ ਕਿ ਕੀ ਫੈਸਲਾ ਹੋਇਆ ਸੀ । ਅਸੀਂ ਕੋਆਪਰੇਟ ਕਰਾਂਗੇ ਅਤੇ ਰੂਲਿੰਗ ਪਾਰਟੀ ਵੀ ਕੋਆਪਰੇਟ ਕਰੇ ।

**ਸਿਰਦਾਰ ਕਪੂਰ ਸਿੰਘ :** ਤੁਸੀਂ ਆਪਣੀ ਰੂਲਿੰਗ ਦੇ ਦਿਤੀ ਹੈ । ਜੇ ਮੁਨਾਸਿਬ ਸਮਝੋ ਜਿਹੜੇ ਬਚਨ ਕਿਸੇ ਦੇ ਖਿਲਾਫ ......(ਵਿਘਨ)

**ਸ਼੍ਰੀ ਚੇਅਰਮੈਨ :** ਜਿਹੜੇ ਬਚਨ ਕਿਸੇ ਅਫਸਰ ਦੇ ਖਲਾਫ ਕਹੇ ਸਨ ਉਹ ਐਕਸਪੰਜ ਕੀਤੇ ਜਾਣ । (The words used against certain Officer may be expunged).

**ਸਰਦਾਰ ਦਲੀਪ ਸਿੰਘ ਪਾਂਧੀ :** ਉਹ ਸਜਣ 25 ਸਾਲ ਬਾਅਦ ਬਹਾਲ ਹੋ ਗਿਆ ਪਰ ਜਿਸ ਦੀ ਕੋਈ ਅਪਰੋਚ ਨਾ ਹੋਵੇ, ਉਸ ਗਰੀਬ ਦਾ ਕੀ ਬਣੇਗਾ ? ਮੈਨੂੰ ਕਿਸੇ ਨਾਲ ਨਰਾਜ਼ਗੀ ਨਹੀਂ ਹੈ । ਮੈਂ ਤਾਂ ਇਹ ਕਹਿੰਦਾ ਹਾਂ ਕਿ ਇਸ ਸਬੰਧ ਵਿਚ ਕੋਈ ਅਸੂਲ ਅਪਨਾਉਣਾ ਚਾਹੀਦਾ ਹੈ ।

**ਚੌਧਰੀ ਰਾਮ ਸਿੰਘ :** ਆਨ ਏ ਪੁਆਇੰਟ ਆਫ ਆਰਡਰ ਸਰ । ਇਨ੍ਹਾਂ ਨੇ ਮੈਨੂੰ ਸਮਰਿਤੀ ਬਾਰੇ ਗਲਤ ਇਲਫਾਜ਼ ਇਸਤੇਮਾਲ ਕੀਤੇ ਹਨ । ਇਹ ਲਫਜ਼ ਇਨ੍ਹਾਂ ਨੂੰ ਵਾਪਸ ਲੈਣੇ

[ਚੌਧਰੀ ਰਾਮ ਸਿੰਘ]

ਚਾਹੀਦੇ ਹਨ । ਕਿਸੇ ਨੂੰ ਕੋਈ ਹੱਕ ਨਹੀਂ ਕਿ ਉਹ ਕਿਸੇ ਦੇ ਧਰਮ ਬਾਰੇ ਕੋਈ ਗਲਤ ਅੱਖਰ ਕਹੇ । (ਸ਼ੋਰ) ਇਸ ਦੀ ਨਿੰਦਿਆ ਕਰੇ ।

**ਸ਼੍ਰੀ ਚੇਅਰਮੈਨ :** ਇਨ੍ਹਾਂ ਨੇ ਕੋਈ ਇਨਟੈਨਸ਼ਨਲੀ ਨਹੀਂ ਕਿਹਾ ਹੋਣਾ । (The hon. Member may not have used these words intentionaly.)

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਵਾਪਸ ਲੈ ਲੈਂਦਾ ਹਾਂ । ਸਾਡੇ ਕੰਨਾਂ ਵਿਚ ਸਿਕੇ ਢਾਲੇ ਗਏ । ਸਾਨੂੰ ਬੋਲਣ ਨਹੀਂ ਦਿਤਾ ਗਿਆ । ਇਤਿਹਾਸ ਇਸ ਗੱਲ ਦਾ ਗਵਾਹ ਹੈ ।

**ਚੌਧਰੀ ਰਾਮ ਸਿੰਘ :** ਕੀ ਇਸ ਚੀਜ਼ ਨੂੰ ਇਹ ਸਾਬਤ ਕਰ ਸਕਦੇ ਹਨ । (ਸ਼ੋਰ) (ਵਿਘਨ)

**ਚੌਧਰੀ ਕੇਵਲ ਕ੍ਰਿਸ਼ਨ :** ਮੈਨੂੰ ਸਮਰਿਤੀ ਨੂੰ ਗਲਤ ਤੌਰ ਤੇ ਇਸਤੇਮਾਲ ਕੀਤਾ ਜਾਂਦਾ ਹੈ । ਅਸਲੀਅਤ ਇਹ ਹੈ ਕਿ ਇਸ ਵਿਚ ਕੋਈ ਐਸਾ ਪਰਚਾਰ ਨਹੀਂ ਕੀਤਾ ਗਿਆ । ਇਹਦੀ ਇੰਟਰਪਰਿਟੇਸ਼ਨ ਗਲਤ ਲਈ ਜਾਂਦੀ ਹੈ । ਇਥੇ ਮੈਨੂੰ ਸਮਰਿਤੀ ਨੂੰ ਕਨਡੈਂਮ ਨਹੀਂ ਕਰਨਾ ਚਾਹੀਦਾ ।

**ਸਰਦਾਰ ਦਲੀਪ ਸਿੰਘ ਪਾਂਧੀ :** ਆਈ ਮੈਂ ਬੀ ਰੌਂਗ ਇਨ ਮਾਈ ਪੁਆਇੰਟ ਸਰ । ਇਹ ਗੱਲ ਮੈਂ ਕਹਿਣੀ ਚਾਹੁੰਦਾ ਹਾਂ, ਭਾਵੇਂ ਉਧਰ ਬੈਠੇ ਸਜਣ ਬੜ ਰੌਲਾ ਪਾ ਰਹੇ ਹਨ, ਕਿ ਇਹ ਸਾਡਾ ਪਰਿਵਲਿਜ ਹੈ, ਹਰੀਜਨ ਹੋਣ ਦੇ ਨਾਤੇ ਕਿ ਅਸੀਂ ਇਸ ਉਤੇ ਬੋਲੀਏ । ਇਹ ਸਾਡਾ ਹੱਕ ਕੋਈ ਸਾਥੋਂ ਖੋਹ ਨਹੀਂ ਸਕਦਾ । ਸਰਕਾਰ ਨੂੰ ਲੋਕਾਂ ਦਾ ਖਿਆਲ ਰਖਣਾ ਚਾਹੰਦਾ ਹੈ । ਪੰਜਾਬ ਦੀ ਮੌਜੂਦਾ ਸਰਕਾਰ ਇਨ੍ਹਾਂ ਮਸਲਿਆਂ ਉਤੇ ਸੋਚ ਰਹੀ ਹੈ । ਇਹ ਜਿਹੜਾ ਐਪਰੋਪਰੀਏਸ਼ਨ ਬਿਲ ਲਿਆਂਦਾ ਹੈ ਇਹ ਬੜਾ ਚੰਗਾ ਕੰਮ ਕੀਤਾ ਹੈ ।

ਬੜੀ ਖੁਸ਼ੀ ਦੀ ਗੱਲ ਹੈ ਕਿ ਫਿਰੋਜ਼ਪੁਰ ਦੇ ਇਲਾਕੇ ਦੇ ਵਿਚ ਪਿਛਲੇ ਮਹੀਨੇ ਮੁੱਖ ਮੰਤਰੀ ਜੀ ਗਏ ।

**ਸ਼੍ਰੀ ਚੇਅਰਮੈਨ :** ਪਾਂਧੀ ਜੀ, ਵਾਂਈਂਡ ਅੱਪ ਕਰੋ । (The hon. Member may please wind up now.)

**ਸਰਦਾਰ ਦਲੀਪ ਸਿੰਘ ਪਾਂਧੀ :** ਬੜੇ ਬੜੇ ਜ਼ਿਮੀਂਦਾਰਾਂ ਨੇ ਜਿਨ੍ਹਾਂ ਨੇ 30 ਸਟੈਂਡਰਡ ਏਕੜ ਦਾ ਮਸਲਾ ਲੈ ਕੇ ਬਾਗ ਲਗਵਾਏ ਹੋਏ ਹਨ, ਉਹ ਹੀ ਸਾਰਾ ਪਾਣੀ ਲਈ ਜਾਂਦੇ ਹਨ । ਗਰੀਬਾਂ ਨੂੰ ਪਾਣੀ ਨਹੀਂ ਮਿਲਦਾ । ਕੱਲ ਮੁਖ ਮੰਤਰੀ ਦਾ ਇਕ ਸਟੇਟਮੈਂਟ ਆਇਆ ਹੈ (ਵਿਘਨ) ਇਕ ਸੈਂਟਰ ਦਾ ਵਜ਼ੀਰ ਜਿਹੜਾ ਕਿ ਹਰੀਜਨਾਂ ਦੇ ਬੜੇ ਰੋਣੇ ਰੋਂਦਾ ਹੈ (ਵਿਘਨ) (ਸ਼ੋਰ) ਮੈਂ ਕਹਿੰਦਾ ਹਾਂ ਕਿ ਇਸ ਦੀ ਇਨਕੁਆਇਰੀ ਕਰੋ, ਗਰੀਬਾਂ ਨੂੰ ਪਾਣੀ ਨਹੀਂ ਮਿਲਦਾ । ਇਸ ਦੀ ਪੜਤਾਲ ਹੋਣੀ ਚਾਹੀਦੀ ਹੈ । (ਵਿਘਨ)

**ਸ਼੍ਰੀ ਗਿਆਨ ਚੰਦ ਖਰਬੰਦਾ :** ਆਨ ਏ ਪੁਆਇੰਟ ਆਫ ਆਰਡਰ, ਸਰ । ਇਹ ਜਿਹੜਾ ਪਾਂਧੀ ਸਾਹਿਬ ਨੇ ਮਨਿਸਟਰ ਸਾਹਿਬ ਦਾ ਜ਼ਿਕਰ ਕੀਤਾ ਹੈ ਉਸ ਦਾ ਬਿਆਨ ਅਖਬਾਰਾਂ ਵਿਚ ਵੀ ਆ ਗਿਆ ਹੈ । (ਵਿਘਨ) ਉਨ੍ਹਾਂ ਨੇ ਇਸ ਦੀ ਤਰਦੀਦ ਕਰ ਦਿੱਤੀ ਹੈ । ਇਹ ਮਾਮਲਾ ਹਾਈ

ਕੋਰਟ ਵਿਚ ਹੈ। ਕੇਸ ਹਾਈ ਕੋਰਟ ਵਿਚ ਪੈਂਡਿੰਗ ਹੈ। ਇਹ ਗਲਤ ਚੀਜ਼ ਕਹਿਣਾ ਠੀਕ ਨਹੀਂ ਹੈ। (ਵਿਘਨ)

(ਸਿਰਦਾਰ ਕਪੂਰ ਸਿੰਘ ਵੱਲੋਂ ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ :** ਚੇਅਰਮੈਨ ਸਾਹਿਬ, ਮੈਂ ਸਿਰਦਾਰ ਕਪੂਰ ਸਿੰਘ ਜੀ ਦੀ ਬੜੀ ਇੱਜ਼ਤ ਕਰਦਾ ਹਾਂ, ਮੈਂ ਇਨ੍ਹਾਂ ਦਾਂ ਬੜਾ ਸ਼ਰਧਾਲੂ ਹਾਂ। ਮੈਂ ਇਨ੍ਹਾਂ ਦੀ ਤਕਰੀਰ ਸੁਣਕੇ ਬੜਾ ਖੁਸ਼ ਹੁੰਦਾ ਹਾਂ। ਪਰ ਜੇਕਰ ਉਹ ਮੈਨੂੰ ਬੋਲ ਲੈਣ ਦੇਣ ਤਾਂ ਠੀਕ ਹੈ, ਉਹ ਇਥੇ ਪਾਰਲੀਮੈਂਟ ਦੀਆਂ ਵੀ ਮਿਸਾਲਾਂ ਦਿੰਦੇ ਹਨ, ਪਰ ਮੈਨੂੰ ਬੜੀ ਖੁਸ਼ੀ ਹੋਵੇਗੀ ਜੇਕਰ ਉਹ ਮੈਨੂੰ ਇੰਟਰਪਟ ਨਾ ਕਰਨ। ਤਾਕਿ ਮੈਂ ਆਪਣੀ ਗੱਲ ਕਹਿ ਲਵਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਫਿਰੋਜ਼ਪੁਰ ਦੇ ਲੋਕਾਂ ਨੇ ਇਸ ਸਰਕਾਰ ਦੇ ਦੌਰੇ ਨਾਲ ਸੁਖ ਦਾ ਸਾਹ ਲਿਆ। ਕਿਉਂਕਿ ਪਹਿਲੇ ਜਿਥੇ ਵੱਡੇ ਵੱਡੇ ਜ਼ਿਮੀਂਦਾਰਾਂ ਨੇ ਗਰੀਬਾਂ ਦਾ ਹੱਕ ਮਾਰਿਆ ਹੋਇਆ ਸੀ, ਸਾਨੂੰ ਹੁਣ ਖੁਸ਼ੀ ਹੈ ਕਿ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਵੀ ਪਾਣੀ ਮਿਲਿਆ ਹੈ। ਪੰਜਾਬ ਦੇ ਕਿਸਾਨ ਜੋ ਟੇਲਾਂ ਤੇ ਬੈਠੇ ਹਨ, ਉਨ੍ਹਾਂ ਨੂੰ ਪਾਣੀ ਮਿਲਿਆ ਹੈ। 30 ਸਟੈਂਡਰਡ ਏਕੜ ਦਾ ਕਾਨੂੰਨ ਜਿਸ ਵੇਲੇ ਪੈਪਸੂ ਵਿਚ ਬਣਿਆ ਤਾਂ ਉਥੇ ਉਨ੍ਹਾਂ ਨੇ ਗਲਤ ਚੀਜ਼ ਦੱਸਕੇ ਗਲਤ ਲੋਕਾਂ ਦੇ ਨਾਮ ਜ਼ਮੀਨਾਂ ਲਗਵਾ ਲਈਆਂ। ਪੜਤਾਲ ਕਰਨ ਤੋਂ ਤੁਹਾਨੂੰ ਪਤਾ ਲੱਗ ਸਕਦਾ ਹੈ ਅਤੇ ਉਹ ਬੰਦਾ ਵੀ ਨਹੀਂ ਮਿਲੇਗਾ ਜਿਸ ਦੇ ਨਾਮ ਤੇ ਜ਼ਮੀਨ ਅਲਾਟ ਕੀਤੀ ਗਈ। ਝੂਠੀਆਂ ਗਿਰਦਾਵਰੀਆਂ ਕਰਵਾਈਆਂ ਗਈਆਂ। ਝੂਠੇ ਇੰਤਕਾਲ ਕਰਵਾਏ ਗਏ। ਜੇ ਇਸ ਪਾਸੇ ਚੰਗੇ ਕਦਮ ਪੁਟੇ ਜਾਣ ਤਾਂ ਇਹ ਸਾਰੀਆਂ ਜ਼ਮੀਨਾਂ ਕਢਵਾ ਕੇ ਹਰੀਜਨਾਂ ਵਿਚ ਵੰਡੀਆਂ ਜਾਣ ਤਾਂ ਬਹੁਤ ਅੱਛਾ ਹੋਵੇਗਾ। ਇਹ ਜ਼ਮੀਨਾਂ ਹਰੀਜਨਾਂ ਵਿਚ ਅਤੇ ਜਿਹੜੇ ਮੁਜ਼ਾਰੇ ਹਨ, ਉਨ੍ਹਾਂ ਨੂੰ ਦਿਤੀਆਂ ਜਾਣ। ਚੇਅਰਮੈਨ ਸਾਹਿਬ, ਅੰਤ ਵਿਚ ਮੈਂ ਇਸ ਐਪਰੋਪਰੀਏਸ਼ਨ ਬਿੱਲ ਦੀ ਬੜੀ ਸ਼ਲਾਘਾ ਕਰਦਾ ਹਾਂ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਦੀ ਪਰਸੰਸਾ ਕਰਦਾ ਹਾਂ ਅਤੇ ਆਪ ਜੀ ਦਾ ਧੰਨਵਾਦ ਕਰਦਾ ਹਾਂ।

**ਭਗਤ ਗੁਰਾਂ ਦਾਸ ਹੰਸ (ਸ਼ਾਮ ਚੌਰਾਸੀ, ਐਸ. ਸੀ.) :** ਚੇਅਰਮੈਨ ਸਾਹਿਬ, ਮੈਂ ਡਰੇਨਿਜ ਅਤੇ ਪੁਲੀਆਂ ਦੀ ਮੱਦ ਤੇ ਅਰਜ਼ ਕਰਦਾ ਹਾਂ ਕਿ 2 ਕਰੋੜ 35 ਲੱਖ ਰੁਪਿਆ ਇਸ ਕੰਮ ਵਾਸਤੇ ਖਰਚ ਕੀਤਾ ਜਾ ਰਿਹਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਨਹਿਰਾਂ ਅਤੇ ਪਛੜਿਆਂ ਇਲਾਕਿਆਂ ਦੀ ਤਰਫ ਵੀ ਧਿਆਨ ਦੇਣਾ ਚਾਹੀਦਾ ਹੈ। ਮੇਰਾ ਹੁਸ਼ਿਆਰਪੁਰ ਦਾ ਹਲਕਾ ਬੜਾ ਪਛੜਿਆ ਹੋਇਆ ਹਲਕਾ ਹੈ। ਉਸ ਇਲਾਕੇ ਵਿਚ ਜਿੱਥੇ ਚੰਗੀ ਜ਼ਮੀਨ ਹੈ ਅਤੇ ਜੋ ਪਿੰਡ ਦੇ ਨਾਲ ਲੱਗਦੀ ਹੈ; ਉਸ ਦੇ ਵਿਚ ਦੀ ਇਕ ਨਹਿਰ ਖੋਦੀ ਗਈ ਹੈ। ਉਥੇ ਇਕ ਜ਼ਿਮੀਂਦਾਰ ਦੀ ਕੁਝ ਜ਼ਮੀਨ ਤਾਂ ਨਹਿਰ ਦੇ ਉਰਲੇ ਪਾਸੇ ਰਹਿ ਗਈ ਹੈ ਅਤੇ ਕੁਝ ਜ਼ਮੀਨ ਨਹਿਰ ਦੇ ਦੂਸਰੇ ਪਾਸੇ ਰਹਿ ਗਈ ਹੈ। ਉਸ ਦਾ ਘਰ ਵੀ ਉਰਲੇ ਪਾਸੇ ਰਹਿ ਗਿਆ ਹੈ। ਸੋ ਇਸ ਤਰ੍ਹਾਂ ਕਿਸੇ ਦੇ ਨਾਲ ਅਨਿਆਏ ਕਰਨਾ ਠੀਕ ਨਹੀਂ ਹੈ। ਖੈਰ ਨਹਿਰ ਤਾਂ ਬਣ ਗਈ ਹੈ ਪਰ ਲੋਕਾਂ ਦੀਆਂ ਜਿਨ੍ਹਾਂ ਦੀਆਂ ਕੁਝ ਜ਼ਮੀਨਾਂ ਦੂਸਰੇ ਪਾਸੇ ਹਨ ਜਾਂ ਇਨ੍ਹਾਂ ਨੇ ਲੰਘਣਾ ਹੁੰਦਾ ਹੈ, ਉਨ੍ਹਾਂ ਨੂੰ ਚਾਰ ਚਾਰ, ਪੰਜ ਪੰਜ ਮੀਲ ਦਾ ਵਲ ਪਾਕੇ ਜਾਣਾ ਪੈਂਦਾ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਉਥੇ ਪੁਲ ਬਣਾਉਣਾ ਚਾਹੀਦਾ ਹੈ। ਇਹ ਜਿਹੜਾ 2 ਕਰੋੜ ਰੁਪਿਆ ਰੱਖਿਆ ਜਾ ਰਿਹਾ ਹੈ, ਇਹ ਸਿਰਫ ਦੋ ਜ਼ਿਲਿਆਂ ਸੰਗਰੂਰ ਅਤੇ ਪਟਿਆਲਾ ਵਾਸਤੇ ਹੀ ਰੱਖਿਆ ਜਾ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਇਸ ਨੂੰ ਇਸ ਤਰੀਕੇ ਨਾਲ ਖਰਚ ਕਰਨਾ ਚਾਹੀਦਾ ਹੈ ਜਿਸ ਨਾਲ ਸਾਰਿਆਂ ਨੂੰ

[ਭਗਤ ਗੁਰਾਂ ਦਾਸ ਹੰਸ]

ਹੀ ਫਾਇਦਾ ਹੋਵੇ। ਮੈਂ ਤਾਂ ਕਹਾਂਗਾ ਕਿ ਇਸ ਪੈਸੇ ਨੂੰ ਐਸੇ ਪਾਸੇ ਲਾਉਣਾ ਚਾਹੀਦਾ ਹੈ ਕਿ ਜਿਸ ਨਾਲ ਜ਼ਮੀਨ ਸੈਰਾਬ ਹੋ ਸਕੇ, ਜਿਸ ਨਾਲ ਅੰਨ ਜ਼ਿਆਦਾ ਹੋਵੇ ਅਤੇ ਸਾਨੂੰ ਬਾਹਰਲੀਆਂ ਸਟੇਟਾਂ ਤੋਂ ਅਨਾਜ ਨਾ ਮੰਗਾਉਣਾ ਪਵੇ। ਹੁਸ਼ਿਆਰਪੁਰ ਦੇ ਕੰਡੀ ਦੇ ਇਲਾਕੇ ਵਿਚ ਹਜ਼ਾਰਾਂ ਏਕੜ ਜ਼ਮੀਨ ਐਵੇਂ ਹੀ ਬੇਆਬਾਦ ਪਈ ਹੈ। ਮੈਂ ਕਹਿੰਦਾ ਹਾਂ ਕਿ ਉਸ ਨੂੰ ਸੈਰਾਬ ਕਰਕੇ, ਪਾਣੀ ਦੇ ਕੇ ਉਸ ਨੂੰ ਆਬਾਦ ਕਰਨਾ ਚਾਹੀਦਾ ਹੈ ਅਤੇ ਉਸ ਤੋਂ ਫਾਇਦਾ ਲੈਣਾ ਚਾਹੀਦਾ ਹੈ। ਇਸ ਨਾਲ ਅੰਨ ਦੀ ਪੈਦਾਵਾਰ ਵੀ ਵਧੇਗੀ। ਨਹਿਰ ਮਾਨਵਢੇਰ ਜੋ ਕਿ ਕਪੂਰਥਲਾ ਵਲ ਜਾਂਦੀ ਹੈ, ਉਸ ਦੇ ਦੂਸਰੇ ਪਾਰ ਜਾਣ ਵਾਸਤੇ ਪੁਲ ਨਹੀਂ ਹੈ। ਮੈਂ ਅਰਜ਼ ਕਰਾਂਗਾ ਕਿ ਉਸ ਇਲਾਕੇ ਵਿਚ ਪੁਲ ਦਾ ਹੋਣਾ ਜ਼ਰੂਰੀ ਹੈ ਅਤੇ ਉਹ ਬਣਨਾ ਚਾਹੀਦਾ ਹੈ ਤਾ ਕਿ ਲੋਕਾਂ ਨੂੰ ਸਹੂਲਤ ਮਿਲ ਸਕੇ।

ਹੁਣ ਮੈਂ ਅਰਜ਼ ਕਰਦਾ ਹਾਂ ਕਿ 6 ਕਰੋੜ ਦੇ ਕਰੀਬ ਗੁਰੂ ਨਾਨਕ ਯੂਨੀਵਰਸਿਟੀ ਤੇ ਖਰਚ ਕੀਤਾ ਜਾ ਰਿਹਾ ਹੈ। ਮੈਂ ਇਸ ਤੇ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ, ਇਸ ਪਾਸੇ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਸਾਡੇ ਬਜ਼ੁਰਗ ਜਿਨ੍ਹਾਂ ਨੇ ਸੰਸਾਰ ਵਿਚ ਆ ਕੇ ਸੰਸਾਰ ਦੇ ਲੋਕਾਂ ਨੂੰ ਪਰਮਾਤਮਾ ਦੀ ਤਰਫ ਜਾਣ ਦਾ ਰਸਤਾ ਦੱਸਿਆ, ਮਨੁੱਖਤਾ ਦੀ ਸਿੱਖਿਆ ਦਿਤੀ, ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦੇ ਜੋ ਉਪਦੇਸ ਜਾਂ ਸਬਕ ਹਨ ਉਨ੍ਹਾਂ ਤੋਂ ਸਾਨੂੰ ਸਿਖਿਆ ਲੈਣੀ ਚਾਹੀਦੀ ਹੈ। ਯੂਨੀਵਰਸਟੀ ਵਿਚ ਤਾਂ ਹੁਣ ਵੀ ਉਹ ਬੱਚੇ ਪੜ੍ਹਦੇ ਹਨ ਜਿਨ੍ਹਾਂ ਦੇ ਮਾਪੇ ਐਫੋਰਡ ਕਰ ਸਕਦੇ ਹਨ। ਲੇਕਿਨ ਮੈਂ ਬੇਨਤੀ ਕਰਾਂਗਾ ਕਿ ਗੁਰੂ ਨਾਨਕ ਯੂਨੀਵਰਸਟੀ ਜਿਹੜੀ ਬਣ ਰਹੀ ਹੈ, ਉਸ ਦੇ ਵਿਚ ਗਰੀਬਾ ਦੇ ਬੱਚਿਆਂ ਨੂੰ, ਜਿਨ੍ਹਾਂ ਦੇ ਮਾਪੇ ਕਿ ਗਰੀਬ ਹਨ ਅਤੇ ਆਪਣੇ ਬੱਚਿਆਂ ਨੂੰ ਅਗੇ ਤਲੀਮ ਨਹੀਂ ਦਿਵਾ ਸਕਦੇ, ਉਨ੍ਹਾਂ ਨੂੰ ਵੀ ਇਸ ਵਿਚ ਮੁਫਤ ਤਾਲੀਮ ਮਿਲਣੀ ਚਾਹੀਦੀ ਹੈ। ਜਿਸ ਤਰ੍ਹਾਂ ਪੰਜਾਬ ਵਿਚ ਹਰੀਜਨ ਅਤੇ ਗਰੀਬ ਬੱਚਿਆਂ ਨੂੰ ਮੁਫਤ ਵਿਦਿਆਂ ਦਿਤੀਆਂ ਦਿਤੀ ਜਾਂਦੀ ਹੈ, ਇਸ ਤਰ੍ਹਾਂ ਯੂਨੀਵਰਸਟੀ ਵਿਚ ਵੀ ਗਰੀਬਾਂ ਦੇ ਬੱਚਿਆਂ ਨੂੰ ਫਰੀ ਐਜੂਕੇਸ਼ਨ ਦੇਣੀ ਚਾਹੀਦੀ ਹੈ, ਜਿਹੜੇ ਦੁਕਾਨਦਾਰ ਗਰੀਬ ਹਨ, ਉਨ੍ਹਾ ਦੇ ਬੱਚਿਆਂ ਨੂੰ ਵੀ ਮੁਫਤ ਵਿਦਿਆ ਇਸ ਵਿਚ ਦਿਤੀ ਜਾਵੇ ਤਾਕਿ ਉਹ ਬੱਚੇ ਉਥੋਂ ਵਿਦਿਆਂ ਪ੍ਰਾਪਤ ਕਰ ਸਕਣ ਅਤੇ ਗੁਰੂ ਨਾਨਕ ਦੇਵ ਜੀ ਦੇ ਗੁਣ ਗਾਉਣ। ਜਿਨ੍ਹਾਂ ਦੀ ਤਿੰਨ ਚਾਰ ਹਜ਼ਾਰ ਤਨਖਾਹ ਹੁੰਦੀ ਹੈ ਉਹ ਤਾਂ ਬੱਚਿਆਂ ਨੂੰ ਜਿਥੇ ਚਾਹੁਣ ਵਿਦਿਆ ਦਿਲਾ ਸਕਦੇ ਹਨ, ਇਸ ਵਾਸਤੇ ਗਰੀਬਾਂ ਵਾਸਤੇ ਵੀ ਜ਼ਰੂਰ ਇੰਤਜ਼ਾਮ ਕਰਨਾ ਚਾਹੀਦਾ ਹੈ। ਜਿਸ ਤਰ੍ਹਾਂ ਗੁਰੂ ਜੀ ਨੇ ਦੇਸ਼ ਦੇਸ਼ਾਂਤਰਾਂ ਵਿਚ ਜਾ ਕੇ ਇਨਸਾਨੀਅਤ ਦਾ ਪਰਚਾਰ ਕੀਤਾ ਇਸ ਲਈ ਮੈਂ ਕਹਿੰਦਾ ਹਾਂ ਕਿ ਸਕੂਲਾਂ, ਕਾਲਜਾਂ ਅਤੇ ਯੂਨੀਵਰਸਟੀਆਂ ਵਿਚ ਇਸ ਕਿਸਮ ਦੀ ਮੁਫਤ ਵਿਦਿਆ ਦਿਤੀ ਜਾਵੇ ਅਤੇ ਉਨ੍ਹਾਂ ਨੂੰ ਸਿਖਿਆ ਦਿਤੀ ਜਾਵੇ ਤਾ ਕਿ ਗੁਰੂ ਜੀ ਦੀ ਸਿਖਿਆ ਉਨ੍ਹਾਂ ਦੇ ਮਨਾਂ ਵਿਚ ਘਰ ਕਰ ਜਾਵੇ ਅਤੇ ਜਦੋਂ ਉਹ ਦੂਸਰੇ ਮੁਲਕਾਂ ਵਿਚ ਜਾਣ ਤਾਂ ਉਹ ਦੱਸ ਸਕਣ ਕਿ ਅਸੀਂ ਗੁਰੂ ਨਾਨਕ ਦੀ ਯੂਨੀਵਰਸਟੀ ਤੋਂ ਪੜ੍ਹੇ ਹਾਂ। ਇਸ ਨਾਲ ਉਨ੍ਹਾਂ ਦਾ ਜੀਵਨ ਉਚਾ ਹੋਵੇਗਾ। ਜੇ ਅਸੀਂ ਉਨ੍ਹਾਂ ਦੇ ਦੱਸੇ ਨਕਸ਼ੇ ਕਦਮਾਂ ਤੇ ਚੱਲਾਂਗੇ ਤਾਂ ਸਾਡਾ ਜੀਵਨ ਉਚਾ ਹੋਵੇਗਾ।

ਇਸ ਤੋਂ ਅੱਗੇ ਮੈਂ ਬੇਨਤੀ ਕਰਦਾ ਹਾਂ ਕਿ ਸਾਡੇ ਦੇਸ਼ ਆਜ਼ਾਦ ਹੋਇਆ। ਸਾਡੇ ਦੇਸ਼ ਦੀ ਵਾਗ ਡੋਰ ਸਾਡੇ ਹੱਥ ਵਿਚ ਆਈ। ਸੈਂਟਰ ਦੀ ਸਰਕਾਰ ਬਣੀ। ਸੈਂਟਰ ਨੇ ਨਵੇਂ ਨਵੇਂ

ਢੰਗਾਂ ਦੇ ਨਾਲ ਕਈ ਕਮੇਟੀਆਂ ਬਣਾਈਆਂ ਕਿ ਸਵੀਪਰ ਸਫਾਈ ਕਿਸ ਤਰ੍ਹਾਂ ਕਰੇ। ਕਈ ਕਮੇਟੀਆਂ ਬਣੀਆਂ(ਵਿਘਨ) ਮੈਂ ਬੇਨਤੀ ਕਰਦਾ ਹਾਂ ਕਿ ਇਕ ਕਮੇਟੀ ਨੇ ਪੰਜਾਬ ਦਾ ਦੌਰਾ ਕੀਤਾ। ਉਸ ਨੇ ਕਿਹਾ ਕਿ ਸਫਾਈ ਵਾਸਤੇ ਬਾਲਟੀ ਸਿਸਟਮ ਚੰਗਾ ਰਹੇਗ, ਇਸ ਲਈ ਇਹ ਇਸਤੇਮਾਲ ਕਰਿਆ ਜਾਵੇ। ਅਸੀਂ ਇਕੱਠੇ ਹੋਏ, ਕਰਦੇ ਰਹੇ, ਕਿਹਾ ਗਿਆ ਕਿ ਜਿੰਨਾ ਚਿਰ ਬੱਚਿਆਂ ਵਿਚ ਐਜੂਕੇਸ਼ਨ ਨਹੀਂ ਆਉਂਦੀ ਉਤਨਾ ਚਿਰ ਕਰਦੇ ਰਹਾਂਗੇ। (ਵਿਘਨ) ਬਾਲਟੀ ਸਿਰ ਤੇ ਚੁੱਕ ਕੇ ਸਵੀਪਰ ਲਿਜਾਂਦੇ ਰਹੇ। ਉਪਰਲੀ ਮੰਜ਼ਲ ਤੋਂ ਹੇਠਾ ਲਿਆਉਂਦੇ ਰਹੇ। ਤੁਸੀਂ ਅੰਦਾਜ਼ਾ ਲਗਾਓ ਕਿ ਸਵੀਪਰ ਜਾਂ ਕੋਈ ਲੜਕੀ ਸਿਰ ਤੇ ਗੰਦ ਦੀ ਬਾਲਟੀ ਰੱਖਕੇ ਲਿਜਾ ਰਹੀ ਹੋਵੇ ਅਤੇ ਉਸ ਦੇ ਸਿਰ ਤੋਂ ਬਾਲਟੀ ਥੱਲੇ ਡਿਗ ਜਾਵੇ ਤਾਂ ਇਸ ਦੇ ਨਾਲ ਉਸ ਦੇ ਕੱਪੜੇ ਵੀ ਖਰਾਬ ਹੋਣਗੇ ਅਤੇ ਹੋਰ ਵੀ ਨੁਕਸਾਨ ਹੋਵੇਗਾ। ਇਸ ਲਈ, ਮੈਂ ਕਹਿੰਦਾ ਹਾਂ ਕਿ ਸਾਰੀਆਂ ਟੱਟੀਆਂ ਪਹਿਲੀ ਮੰਜ਼ਲ ਤੇ ਹੀ ਹੋਣੀਆਂ ਚਾਹੀਦੀਆਂ ਹਨ। ਇਹ ਬਾਲਟੀ ਸਿਸਟਮ ਵੀ ਠੀਕ ਨਹੀਂ ...... (ਵਿਘਨ)

ਇਸ ਤੋਂ ਬਾਅਦ, ਫਿਰ ਰੇਹੜੀ ਸਿਸਟਮ ਆਇਆ। (ਘੰਟੀ) ਚੇਅਰਮੈਨ ਸਾਹਿਬ, ਤੁਸੀਂ ਘੰਟੀਆਂ ਮਾਰੀ ਜਾਂਦੇ ਹੋ, ਜੇ ਤੁਸੀਂ ਕਹਿੰਦੇ ਹੋ ਤਾਂ ਮੈਂ ਬੈਠ ਜਾਂਦਾ ਹਾਂ। ਪਰ ਮੈਂ ਤਾਂ ਹਾਲਾਂ ਹੁਣੇ ਹੀ ਬੋਲਣ ਲੱਗਾ ਹਾਂ। (ਵਿਘਨ) ਕਿਸੇ ਸਵੀਪਰ ਜਾਂ ਭੰਗੀ ਨੂੰ ਠੀਕ ਨਹੀਂ ਸਮਝਿਆਂ ਜਾਂਦਾ। ਚੇਅਰਮੈਨ ਸਾਹਿਬ, ਹਰ ਇਕ ਚਾਹੁੰਦਾ ਹੈ ਕਿ ਮੇਰੇ ਬੱਚੇ ਅਤੇ ਮੈਂ ਇੱਜ਼ਤ ਦੀ ਜ਼ਿੰਦਗੀ ਬਸਰ ਕਰਾਂ। ਮਗਰ ਸਾਡੀ ਹਰੀਜਨਾਂ ਜਾਂ ਭੰਗੀਆਂ ਦੀ ਇਕ ਨੌਜਵਾਨ ਲੜਕੀ ਜਿਸ ਦੇ ਕੋਲ ਰੇਹੜੀ ਗੰਦਗੀ ਦੀ ਭਰੀ ਹੋਈ ਹੋਵੇਗੀ ਅਤੇ ਉਸ ਨੂੰ ਉਹ ਖਿੱਚੀ ਜਾਵੇਗੀ ਅਤੇ ਦੂਸਰੇ ਪਾਸੇ ਜਦ ਕੋਈ ਹੋਰ ਸਟੇਟ ਦਾ ਆਦਮੀ ਉਸ ਨੂੰ ਇਸ ਤਰ੍ਹਾਂ ਗੰਦਗੀ ਲਈ ਜਾਂਦਿਆਂ ਵੇਖੇਗਾ ਤਾਂ ਉਹ ਕੀ ਕਹਿ ਰਿਹਾ ਹੋਵਗਾ।

ਚੇਅਰਮੈਨ ਸਾਹਿਬ, ਮੈਂ ਤਾਂ ਗੌਰਮਿੰਟ ਨੂੰ ਅਰਜ਼ ਕਰਾਂਗਾ ਕਿ ਇਸ ਸਬੰਧ ਵਿਚ ਉਪਰਾਲਾ ਕਰਨਾ ਚਾਹੀਦਾ ਹੈ। ਜਿਸ ਤਰ੍ਹਾਂ ਇਹ ਸ਼ਹਿਰ ਚੰਡੀਗੜ੍ਹ ਬਣਿਆ ਹੈ ਜਿਸ ਵਿਚ ਇਕ ਚਪੜਾਸੀ ਦੇ ਕੁਆਟਰ ਤੋਂ ਲੈ ਕੇ ਇਕ ਚੀਫ਼ ਮਨਿਸਟਰ ਸਾਹਿਬ ਦੀ ਕੋਠੀ ਤਕ ਸਾਰੇ ਪਾਸੇ ਫਲੱਸ਼ ਸਿਸਟਮ ਹੈ ਔਰ ਕੋਈ ਟੱਟੀ ਵਗੈਰਾ ਨਜ਼ਰ ਨਹੀਂ ਆਉਂਦੀ, ਉਸੇ ਤਰ੍ਹਾਂ ਦੇ ਸਾਰੇ ਸ਼ਹਿਰ ਹੋਣੇ ਚਾਹੀਦੇ ਹਨ ਔਰ ਹਰ ਥਾਂ ਤੇ ਫਲੱਸ਼ ਸਿਸਟਮ ਹੋਣਾ ਚਾਹੀਦਾ ਹੈ। (ਵਿਘਨ) ਅੱਜ ਦੇਸ਼ ਆਜ਼ਾਦ ਹੈ ਔਰ ਇਹ ਵਿਚਾਰੇ ਹਰੀਜਨ ਵੀ ਇਸ ਚੀਜ਼ ਨੂੰ ਸਮਝ ਸਕਣ ਕਿ ਅਸੀਂ ਵੀ ਆਜ਼ਾਦ ਹਾਂ ਔਰ ਉਹ ਅਨੰਦ ਮਾਣ ਸਕਣ। ਮਿਊਨਿਸਪਲ ਕਮੇਟੀ ਐਕਟ ਦੇ ਮੁਤਲਕ ਮੇਰੀ ਅਰਜ਼ ਹੈ ਕਿ ਇਹ ਮਿਊਨਿਸਪਲ ਕਮੇਟੀਆਂ ਵਿਚ ਲਾਗੂ ਨਹੀਂ ਕੀਤਾ। ਕਿਸੇ ਨੂੰ 20 ਰੁਪਏ ਤਨਖਾਹ ਮਿਲਦੀ ਹੈ ਔਰ ਕਿਸੇ ਨੂੰ 30 ਰੁਪਏ ਤਨਖਾਹ ਮਿਲਦੀ ਹੈ। ਕੋਈ ਹੀ ਮਿਊਨਿਸਪਲ ਕਮੇਟੀ ਐਸੀ ਹੋਵੇਗੀ ਜਿਥੇ ਸਵੀਪਰ ਨੂੰ 80 ਜਾਂ 100 ਰੁਪਏ ਦਿੰਦੀ ਹੋਵੇਗੀ। ਇਸ ਲਈ ਮੇਰੀ ਅਰਜ਼ ਹੈ ਕਿ ਇਹ ਜਿਹੜਾ ਇਕ ਲੱਖ 25 ਹਜ਼ਾਰ ਰੁਪਏ ਬੀਨਜ਼ ਬਾਰੇ ਤੇ ਖਰਚ ਕੀਤਾ ਜਾਣਾ ਹੈ ਇਹ ਕਿਸੇ ਨੇਕ ਕੰਮ ਤੇ ਖਰਚ ਹੋਣਾ ਚਾਹੀਦਾ ਹੈ ਔਰ ਇਨ੍ਹਾਂ ਨੂੰ ਕੋਈ ਨੇਕ ਕਦਮ ਚੁਕਣਾ ਚਾਹੀਦਾ ਹੈ। ਅਸਾਂ ਹਾਊਸ ਦੀ ਇਕ ਕਮੇਟੀ ਬਣਾਈ ਸੀ ਜਿਸ ਦੇ ਚੇਅਰਮੈਨ ਸ਼੍ਰੀ ਬ੍ਰਿਸ਼ ਭਾਨ ਜੀ ਸਨ, ਉਸ ਦੇ ਵਿਚ ਅਸੀਂ ਇਹ ਪਾਸ ਕੀਤਾ ਸੀ ਕਿ ਕਿਸੇ ਵੀ ਸਵੀਪਰ ਦਾ ਲੜਕਾ ਜਾਂ ਲੜਕੀ 16 ਸਾਲ ਦੀ ਉਮਰ ਤੋਂ ਘੱਟ

[ਭਗਤ ਗੁਰਾਂ ਦਾਸ ਹੰਸ]

ਹੋਵੇ ਤਾਂ ਉਹ ਸਵੀਪਰੀ ਦਾ ਕੰਮ ਨਹੀਂ ਕਰ ਸਕਦਾ। ਮੈਂ, ਇਸ ਲਈ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਹਰੀਜਨਾਂ ਦੇ ਜੀਵਨ ਨੂੰ ਉਚਾ ਚੁਕਣਾ ਚਾਹੀਦਾ ਹੈ। ਇਨ੍ਹਾਂ ਰੜ੍ਹੀਆਂ ਆਦਿ ਨਾਲ ਉਨ੍ਹਾਂ ਦਾ ਜੀਵਨ ਉਚਾ ਨਹੀਂ ਹੋਵੇਗਾ। (ਵਿਘਨ) ਇਹ ਜਿਹੜੀਆਂ ਰੇੜ੍ਹੀਆਂ ਬਣਾਉਣ ਦੀ ਸਕੀਮ ਹੈ ਇਸ ਨੂੰ ਇਗਨੋਰ ਕਰਨਾ ਚਾਹੀਦਾ ਹੈ। (ਵਿਘਨ)

**ਸ੍ਰੀ ਚੇਅਰਮੈਨ :** ਹੁਣ ਵਾਈਂਡ ਅੱਪ ਕਰ ਦਿਉ। (Please wind up now.)

**ਭਗਤ ਗੁਰਾਂ ਦਾਸ ਹੰਸ :** ਬਸ ਜੀ ਮੈਂ ਇਕ ਮਿੰਟ ਹੋਰ ਲਵਾਂਗਾ। ਤੋਂ ਚੇਅਰਮੈਨ ਸਾਹਿਬ, ਮੈਂ ਆਪ ਦੀ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਸ ਪਿਛਲੀ ਕਮੇਟੀ ਨੇ ਜੋ ਫੈਸਲਾ ਕੀਤਾ ਸੀ ਉਹ ਲਾਗੂ ਕਰਨਾ ਚਾਹੀਦਾ ਹੈ ਕਿ ਕਿਸੇ ਸਵੀਪਰ ਦਾ ਲੜਕਾ ਜਾਂ ਲੜਕੀ 16 ਸਾਲ ਦੀ ਉਮਰ ਤੋਂ ਘੱਟ ਹੋਵੇ ਤਾਂ ਉਸ ਤੇ ਸਵੀਪਰੀ ਦਾ ਕੰਮ ਕਰਨ ਤੇ ਪਾਬੰਦੀ ਹੋਣੀ ਚਾਹੀਦੀ ਹੈ ਔਰ ਜੇ ਕੋਈ 16 ਸਾਲ ਦੀ ਉਮਰ ਤੋਂ ਘੱਟ ਇਹ ਕੰਮ ਕਰੇ ਤਾਂ ਉਸ ਨੂੰ ਸਜ਼ਾ ਹੋਣੀ ਚਾਹੀਦੀ ਹੈ। ਇਸ ਨਾਲ ਉਨ੍ਹਾਂ ਲੋਕਾਂ ਦਾ ਭਲਾ ਹੋਵੇਗਾ। (ਵਿਘਨ) ਚੇਅਰਮੈਨ ਸਾਹਿਬ, ਆਪ ਜਾਣਦੇ ਹੋ ਕਿ ਸ਼ਹਿਰਾਂ ਵਿਚ ਐਸੇ ਲੋਕ ਵੀ ਹਨ ਜਿਨ੍ਹਾਂ ਦੇ ਘਰ ਦੇ 10-10 ਜੀ ਹੁੰਦੇ ਹਨ ਔਰ ਉਹ ਸਵੀਪਰ ਨੂੰ ਕਹਿੰਦੇ ਹਨ ਕਿ 5 ਰੁਪਏ ਮਹੀਨਾ ਤੈਨੂੰ ਟੱਟੀ ਦੀ ਸਫਾਈ ਲਈ ਤਨਖਾਹ ਦਿਆਂਗੇ। ਕਿਤਨੇ ਅਫਸੋਸ ਦੀ ਇਹ ਗੱਲ ਹੈ। ਸਰਕਾਰ ਨੂੰ ਉਨ੍ਹਾਂ ਦਾ ਕੁਝ ਸੋਚਣਾ ਚਾਹੀਦਾ ਹੈ।

**ਸ੍ਰੀ ਚੇਅਰਮੈਨ :** ਭਗਤ ਜੀ, ਬਸ ਕਰੋ, ਹੁਣ ਆਪਣੀ ਸੀਟ ਲੈ ਲਉ। (The hon. Member may please now wind up and take his seat.)

**ਭਗਤ ਗੁਰਾਂ ਦਾਸ ਹੰਸ :** ਬਸ ਜੀ, ਹੁਣੇ ਮੁਕਾ ਦੇਂਦਾ ਹਾਂ। ਚੇਅਰਮੈਨ ਸਾਹਿਬ, ਸਾਨੂੰ ਧੰਨਵਾਦੀ ਹੋਣਾ ਚਾਹੀਦਾ ਹੈ, ਗੁਰੂ ਨਾਨਕ ਦੇਵ ਜੀ ਦਾ ਸਾਨੂੰ ਧੰਨਵਾਦੀ ਹੋਣਾ ਚਾਹੀਦਾ ਹੈ ਮਹਾਤਮਾ ਗਾਂਧੀ ਦਾ, ਸਾਨੂੰ ਧੰਨਵਾਦੀ ਹੋਣਾ ਚਾਹੀਦਾ ਹੈ ਗੁਰੂ ਗੋਬਿੰਦ ਸਿੰਘ ਜੀ ਦਾ ਜਿਨ੍ਹਾਂ ਨੇ ਸਾਰੀ ਛੂਤ ਛਾਤ ਮਿਟਾ ਕੇ ਇਕੋ ਬਾਟੇ ਵਿਚ ਅੰਮ੍ਰਿਤ ਸਾਰਿਆਂ ਨੂੰ ਛਕਾਇਆ ਹੈ ਔਰ ਹਰੀਜਨਾਂ ਨੂੰ ਉਚਾ ਚੁਕਿਆ ਹੈ। (ਵਿਘਨ) (ਘੰਟੀ)

ਚੇਅਰਮੈਨ ਸਾਹਿਬ, ਕਾਂਗਰਸ ਸਰਕਾਰ ਨੇ ਹਰੀਜਨਾਂ ਲਈ ਬਹੁਤ ਕੁਝ ਕੀਤਾ ਹੈ। ਹਰੀਜਨਾਂ ਨੂੰ ਮਕਾਨਾਂ ਵਾਸਤੇ 4 ਮਰਲੇ ਜ਼ਮੀਨ ਵੀ ਨਹੀਂ ਸੀ ਮਿਲਦੀ। ਕਾਂਗਰਸ ਸਰਕਾਰ ਨੇ ਉਨ੍ਹਾਂ ਨੂੰ ਖੁਲ੍ਹ ਦਿਤੀ ਕਿ ਹਜ਼ਾਰਾਂ ਏਕੜ ਜ਼ਮੀਨ ਉਹ ਖਰੀਦ ਕਰ ਸਕਦਾ ਹੈ। ਸਭ ਤੋਂ ਵੱਡੀ ਗੱਲ ਇਹ ਕੀਤੀ ਔਰ ਇਹ ਪਾਬੰਦੀ ਲਾਈ ਕਿ ਇਨ੍ਹਾਂ ਨੂੰ ਕੋਈ ਅਛੂਤ ਨਹੀਂ ਕਹਿ ਸਕਦਾ। ਚੇਅਰਮੈਨ ਸਾਹਿਬ, ਪਹਿਲਾਂ ਕੋਈ ਹਰੀਜਨ ਭਰਾ ਕਿਸੇ ਹੋਟਲ ਵਿਚ ਰੋਟੀ ਖਾਣ ਜਾਂਦਾ ਸੀ ਤਾਂ ਉਹ ਵਿਚਾਰਾ ਰੋਟੀ ਖਾਂਦਾ ਖਾਂਦਾ ਡਰਦਾ ਰਹਿੰਦਾ ਸੀ ਕਿ ਕਿਤੇ ਕੋਈ ਸਰਦਾਰ ਤਾਂ ਨਹੀਂ ਆ ਰਿਹਾ, ਕਿਤੇ ਕੋਈ ਲਾਲਾ ਤਾਂ ਨਹੀਂ ਆ ਰਿਹਾ ਉਹ ਮੈਨੂੰ ਕਿਤੇ ਦੇਖ ਨਾ ਲਵੇ। ਜੇ ਉਹ ਵਿਚਾਰਾ ਕਿਧਰੇ ਉਨ੍ਹਾਂ ਨੂੰ ਦੇਖ ਲੈਂਦਾ ਸੀ ਤਾਂ ਹੋਟਲ ਵਾਲੇ ਨੂੰ ਪੈਸੇ ਦੇ ਕੇ ਇਸ ਤਰ੍ਹਾਂ ਹੀ ਭੱਜ ਜਾਂਦਾ ਸੀ। ਕਾਂਗਰਸ ਨੇ ਇਸ ਬਾਰੇ ਵਿਚ ਕਾਨੂੰਨ ਬਣਾ ਦਿਤਾ। (ਘੰਟੀ)

**ਸ੍ਰੀ ਚੇਅਰਮੈਨ :** ਭਗਤ ਜੀ, ਬਸ ਕਰੋ ਤੇ ਆਪਣੀ ਸੀਟ ਹੁਣ ਲੈ ਲਉ। (The hon. Member may please wind up now and take his seat.)

**ਭਗਤ ਗੁਰਾਂ ਦਾਸ ਹੰਸ** : ਅੱਛਾ ਜੀ। ਮੈਂ ਇਤਨਾ ਕਹਿ ਕੇ ਕਿ ਜਿਹੜੀ ਗੁਰੂ ਨਾਨਕ ਦੇਵ ਜੀ ਦੇ ਨਾਮ ਤੇ ਗੁਰੂ ਨਾਨਕ ਯੂਨੀਵਰਸਿਟੀ ਬਣਾਈ ਹੈ ਉਸ ਦੇ ਨਾਲ ਉਨ੍ਹਾਂ ਦੇ ਮਿਸ਼ਨ ਨੂੰ ਵੀ ਪੂਰਾ ਕਰਨਾ ਚਾਹੀਦਾ ਹੈ, ਆਪਣੀ ਸੀਟ ਤੇ ਬੈਠਦਾ ਹਾਂ।

**Mr. Chairman** : Shri Krishan Lal Ji.

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ ਸਰ। ਚੇਅਰਮੈਨ ਸਾਹਿਬ, ਕਲ੍ਹ ਇਹ ਫੈਸਲਾ ਹੋਇਆ ਸੀ ਕਿ ਉਧਰੋਂ (ਸਰਕਾਰੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਨਹੀਂ ਬਲਕਿ ਥੋੜ੍ਹਾ ਥੋੜ੍ਹਾ ਸਾਰੇ ਮੈਂਬਰ ਸਾਹਿਬਾਨ ਨੂੰ ਬੋਲਣ ਦਾ ਮੌਕਾ ਦਿਤਾ ਜਾਵੇਗਾ। ਤੁਹਾਨੂੰ ਸ਼ਾਇਦ ਇਸ ਫੈਸਲੇ ਦਾ ਪਤਾ ਨਹੀਂ ਸੀ। ਇਸ ਲਈ ਮੇਰੀ ਅਰਜ਼ ਹੈ ਕਿ ਪੰਜ ਪੰਜ ਮਿੰਟ ਦੀ ਬੇਸ਼ਕ ਲਿਮਿਟ ਕਰ ਦਿਉ ਤਾਂਕਿ ਸਾਰੇ ਮੈਂਬਰ ਸਾਹਿਬਾਨ ਬੋਲ ਸਕਣ। (ਵਿਘਨ)

**ਸ਼੍ਰੀ ਚੇਅਰਮੈਨ** : ਅੱਛਾ ਜੀ। ਸਰਦਾਰ ਸੰਤੋਖ ਸਿੰਘ। (All right. Now Sardar Santokh Singh may speak.)

**ਸਰਦਾਰ ਸੰਤੋਖ ਸਿੰਘ ਰੰਧਾਵਾ** (ਫਤਿਹ ਗੜ੍ਹ) : ਚੇਅਰਮੈਨ ਸਾਹਿਬ, ਇਹ ਜਿਹੜਾ ਐਪਰੋਪ੍ਰੀਏਸ਼ਨ ਬਿਲ ਪੇਸ਼ ਹੋਇਆ ਹੈ ਇਸ ਦੇ ਵਿਚ 13 ਕਰੋੜ 66 ਲੱਖ ਔਰ 97 ਹਜ਼ਾਰ ਰੁਪਿਆ ਖਰਚ ਕਰਨ ਲਈ ਮੰਗਿਆ ਹੈ। ਇਸ ਦੇ ਵਿਚੋਂ ਮੈਂ ਅਰਜ਼ ਕਰਾਂਗਾ ਕਿ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾ ਜਨਮ ਸ਼ਤਾਬਦੀ ਜੋ ਮਨਾਈ ਜਾ ਰਹੀ ਹੈ ਉਸ ਵਿਚ ਸੁਲਤਾਨਪੁਰ ਲੋਧੀ ਵਾਸਤੇ 6 ਲੱਖ ਰੁਪਿਆ ਰਖਿਆ ਗਿਆ ਹੈ। ਇਹ ਬੜੀ ਖੁਸ਼ੀ ਦੀ ਗਲ ਹੈ ਲੇਕਿਨ ਡੇਰਾ ਬਾਬਾ ਨਾਨਕ ਜਿਹੜਾ ਕਿ ਬਾਬੇ ਨਾਨਕ ਦੇ ਨਾਮ ਤੇ ਕੁਲ ਦੁਨੀਆ ਵਿਚ ਸਾਰੇ ਜਗਤ ਵਿਚ ਸਿਰਫ ਇਕੋ ਹੀ ਸ਼ਹਿਰ ਹੈ ਇਸ ਦੇ ਵਾਸਤੇ ਇਸ ਵਿਚ ਕੋਈ ਪੈਸਾ ਨਹੀਂ ਰਖਿਆ ਗਿਆ। ਮੈਂ ਅਰਜ਼ ਕਰਾਗਾ ਕਿ ਡੇਰਾ ਬਾਬਾ ਨਾਨਕ ਵਿਚ ਜਿਥੇ ਗੁਰੂ ਨਾਨਕ 17 ਸਾਲ 8 ਮਹੀਨੇ ਤੇ 14 ਦਿਨ ਖੇਤੀ ਕਰਦੇ ਰਹੇ ਔਰ ਉਨ੍ਹਾਂ ਨੇ ਕਿਹਾ ਕਿ ਇਹ ਸਭ ਤੋਂ ਉਤਮ ਕੰਮ ਹੈ। ਉਨ੍ਹਾਂ ਕਿਹਾ ਕਿ ਦਸਾਂ ਨੌਹਾਂ ਦੀ ਕਿਰਤ ਕਰੋ, ਕਿਰਤ ਕਰੋ ਤੇ ਨਾਮ ਜਪੋ। ਉਨ੍ਹਾਂ ਨੇ ਸਹੀ ਮਾਅਨਿਆਂ ਵਿਚ ਉਥੇ ਹਥੀਂ ਕਿਰਤ ਕੀਤੀ ਔਰ ਉਪਦੇਸ਼ ਦਿਤਾ। (ਵਿਘਨ)

**ਸ਼੍ਰੀ ਚੇਅਰਮੈਨ** : ਇਸ ਸਬਜੈਕਟ ਤੇ ਕਾਫੀ ਬੋਲਿਆ ਜਾ ਚੁਕਿਆ ਹੈ। (ਵਿਘਨ) (This subject has already been discussed at length (Interruption)

**ਸਰਦਾਰ ਸੰਤੋਖ ਸਿੰਘ ਰੰਧਾਵਾ** : ਚੇਅਰਮੈਨ ਸਾਹਿਬ ਮੈਂ ਉਥੇ ਦਾ ਰਹਿਣ ਵਾਲਾ ਹਾਂ, ਮੈਨੂੰ ਬੋਲਣ ਦਾ ਹੱਕ ਹੈ। (ਵਿਘਨ) ਸੋ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਜਿਥੇ ਬਾਬੇ ਨਾਨਕ ਨੇ 17 ਸਾਲ ਆਪਣੇ ਹਥੀਂ ਖੇਤੀ ਕੀਤੀ, ਕਿਰਤ ਕੀਤੀ, ਉਥੇ ਇਕ ਐਗਰੀਕਲਚਰ ਕਾਲਜ ਖੁਲਣਾ ਚਾਹੀਦਾ ਹੈ। ਉਹ ਬੈਕਵਰਡ ਏਰੀਆ ਹੈ ਔਰ ਬਾਰਡਰ ਏਰੀਆ ਹੈ। ਗੁਰੂ ਨਾਨਕ ਦੇਵ ਜੀ ਨੇ ਪਛੜੀਆਂ ਸ਼ਰੇਣੀਆਂ ਲਈ ਬਹੁਤ ਕੁਝ ਕੀਤਾ ਔਰ ਪਛੜੀਆਂ ਸ਼ਰੇਣੀਆਂ ਨੂੰ ਉਚਾ ਚੁਕਣ ਲਈ ਬੜਾ ਉਪਰਾਲਾ ਕੀਤਾ। ਇਸ ਲਈ ਮੇਰੀ ਅਰਜ਼ ਹੈ ਕਿ ਉਸ ਇਲਾਕੇ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਅੱਜ ਅਗਰ ਬਿਜਲੀ ਦਾ ਕੁਨੈਕਸ਼ਨ ਲੈਣਾ ਹੋਵੇ ਤਾਂ ਬਿਜਲੀ ਦੇ ਮਹਿਕਮੇ ਵਾਲੇ ਕਹਿੰਦੇ ਹਨ ਕਿ ਪਹਿਲਾਂ ਪੰਜ ਹਜ਼ਾਰ ਰੁਪਏ ਤੁਸੀਂ ਜਮ੍ਹਾਂ ਕਰਾਉ ਫਿਰ ਤੁਹਾਨੂੰ ਸਾਢੇ

[ਸਰਦਾਰ ਸੰਤੋਖ ਸਿੰਘ ਰੰਧਾਵਾ,

ਸੱਤ ਹਾਰਸ ਪਾਵਰ ਦੀ ਮੋਟਰ ਲਈ ਪ੍ਰੈਫਰੈਂਸ ਦਿਤੀ ਜਾਵੇਗੀ। ਮੇਰੀ ਅਰਜ਼ ਹੈ ਕਿ ਇਹ ਜੋ ਬਾਰਡਰ ਏਰੀਆ ਹੈ ਉਸ ਦੇ 10 ਮੀਲ ਦੇ ਏਰੀਏ ਵਿਚ ਇਹ ਪਾਬੰਦੀ ਉੜਾ ਦੇਣੀ ਚਾਹੀਦੀ ਹੈ। ਉਥੇ ਇਸ ਤਰ੍ਹਾਂ ਕੁਨੈਕਸ਼ਨ ਵਾਸਤੇ ਤਰਜੀਹ ਮਿਲਣੀ ਚਾਹੀਦੀ ਹੈ। ਪੰਜ ਹਜ਼ਾਰ ਰੁਪਏ ਉਹ ਗਰੀਬ ਵਿਚਾਰੇ ਕਿਥੋਂ ਜਮ੍ਹਾਂ ਕਰਾਉਣ। ਇਸ ਲਈ, ਚੇਅਰਮੈਨ ਸਾਹਿਬ, ਮੈਂ ਆਪ ਦੇ ਰਾਹੀਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਸ ਇਲਾਕੇ ਦਾ ਖਿਆਲ ਕੀਤਾ ਜਾਵੇ। ਔਰ ਜਿਸ ਤਰ੍ਹਾਂ ਸੁਲਤਾਨਪੁਰ ਲੋਧੀ ਵਾਸਤੇ ਕੁਝ ਸਕੀਮਾਂ ਬਣੀਆਂ ਹਨ, ਡੇਰਾ ਬਾਬਾ ਨਾਨਕ ਵਾਸਤੇ ਵੀ ਕੁਝ ਸਕੀਮਾਂ ਬਣਾਈਆਂ ਜਾਣੀਆਂ ਚਾਹੀਦੀਆਂ ਹਨ।

ਚੇਅਰਮੈਨ ਸਾਹਿਬ ਮੈਂ ਆਪ ਦੇ ਰਾਹੀਂ ਇਸ ਸਰਕਾਰ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਡੀ. ਸੀ. ਸਾਹਿਬ ਨੇ 10 ਹਜ਼ਾਰ ਰੁਪਏ ਦੀਆਂ ਜੋ ਸਕੀਮਾਂ ਬਣ ਕੇ ਭੇਜੀਆਂ ਹਨ ਉਹ ਪੂਰੀਆਂ ਕਰਨੀਆਂ ਚਾਹੀਦੀਆਂ ਹਨ। ਚੇਅਰਮੈਨ ਸਾਹਿਬ, ਡੇਰਾ ਬਬਾ ਨਾਨਕ ਤੋਂ 18 ਮੀਲ ਦੀ ਦੂਰੀ ਤੇ ਮੰਡੀ ਹੈ ਔਰ ਕੋਈ ਨਜ਼ਦੀਕ ਮੰਡੀ ਨਹੀਂ ਹੈ। ਇਹ ਮੰਡੀ ਬਟਾਲੇ ਵਿਚ ਹੈ, ਇਸ ਲਈ ਮੇਰੀ ਅਰਜ਼ ਹੈ ਕਿ ਇਕ ਮੰਡੀ ਡੇਰਾ ਬਾਬਾ ਨਾਨਕ ਵਿਚ ਵੀ ਬਣਾਈ ਜਾਣੀ ਚਾਹੀਦੀ ਹੈ।

ਚੇਅਰਮੈਨ ਸਾਹਿਬ, ਫਤਿਹ ਗੜ੍ਹ ਚੂੜੀਆਂ ਤੋਂ ਡੇਰਾ ਬਾਬਾ ਨਾਨਕ ਪੱਕੀ ਸੜ੍ਹਕ ਹੈ ਲੇਕਿਨ ਉਥੇ ਬਸ ਕੋਈ ਨਹੀਂ ਚਲਦੀ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ, ਜਿਨ੍ਹਾਂ ਦੇ ਪਾਸ ਟਰਾਂਸਪੋਰਟ ਦਾ ਮਹਿਕਮਾ ਹੈ, ਅਰਜ਼ ਕਰਾਂਗਾ ਕਿ ਫਤਹਿ ਗੜ੍ਹ ਚੂੜੀਆਂ ਤੋਂ ਡੇਰਾ ਬਾਬਾ ਨਾਨਕ ਤਕ ਜਿਥੇ ਕਿ ਪੱਕੀ ਸੜ੍ਹਕ ਹੈ ਉਥੇ ਅਗਰ ਬਸ ਸਰਵਿਸ ਚਾਲੂ ਕੀਤੀ ਜਾਵੇ ਤਾਂ ਬਹੁਤ ਚੰਗੀ ਗਲ ਹੈ। ਚੇਅਰਮੈਨ ਸਾਹਿਬ, ਗੁਰੂ ਨਾਨਕ ਸਬੰਧੀ ਖੋਜ ਵਾਸਤੇ ਉਥੇ ਇਕ ਰਿਸਰਚ ਇਨਸਟੀਚਿਊਟ ਬਣਾਈ ਜਾਵੇ ਤਾ ਜੋ ਲੋਕ ਉਥੇ ਦੇ ਤਾਲੀਮ ਹਾਸਲ ਕਰ ਸਕਣ।

5 00 p.m.

ਨਨਕਾਨਾ ਸਾਹਿਬ ਤੋਂ ਮਗਰੋਂ ਅਗਰ ਜਗਤ ਵਿਚ ਕੋਈ ਸਥਾਨ ਗੁਰੂ ਨਾਨਕ ਦੇ ਨਾਮ ਨਾਲ ਵਾਬਸਤਾ ਹੈ ਤਾਂ ਉਹ ਡੇਰਾ ਬਾਬਾ ਨਾਨਕ ਹੈ। ਇਸ ਨੂੰ ਕੇਵਲ ਇਸ ਲਈ ਇਗਨੋਰ ਨਹੀਂ ਕਰ ਦੇਣਾ ਚਾਹੀਦਾ ਕਿ ਉਸ ਥਾਂ ਤੋਂ ਅਕਾਲੀ ਮੈਂਬਰ ਨਹੀਂ ਆ ਸਕਿਆ। ਮੈਂ ਅਰਜ਼ ਕਰਾਂ ਕਿ ਰਾਵੀ ਦੇ ਪਾਰ ਸਾਡੇ ਲੋਕਾਂ ਦੀ 10,000 ਏਕੜ ਜ਼ਮੀਨ 1965 ਦੀ ਜੰਗ ਵਿਚ ਪਾਕਿਸਤਾਨ ਦੇ ਕਬਜ਼ੇ ਵਿਚ ਚਲੀ ਗਈ ਸੀ ਅਤੇ ਲੋਕ ਇਧਰ ਆ ਗਏ ਸਨ। ਉਦੋਂ ਦੀ ਉਹ ਜ਼ਮੀਨ ਉਸੇ ਤਰ੍ਹਾਂ ਪਈ ਰਹੀ ਅਤੇ ਬੇਲਾ ਹੋ ਗਈ। ਜਿਨ੍ਹਾਂ ਲੋਕਾਂ ਨੂੰ ਕਰਜ਼ ਵਗੈਰਾ ਮਿਲ ਗਿਆ ਉਨ੍ਹਾਂ ਨੇ ਆਪਣੀ ਜ਼ਮੀਨ ਸੁਧਾਰ ਲਈ ਪਰ ਜਿਹੜੇ ਗਰੀਬ ਅਤੇ ਹਰੀਜਨ ਸਨ ਉਨ੍ਹਾਂ ਦੀ ਜ਼ਮੀਨ ਉਸੇ ਤਰ੍ਹਾਂ ਬੇਲਾ ਪਈ ਹੈ। ਇਹ ਉਹ ਥਾਂ ਹੈ ਜਿਥੇ ਗੁਰੂ ਨਾਨਕ ਦੇਵ ਜੀ ਹਥੀਂ ਵਾਹੀ ਕਰਦੇ ਰਹੇ ਹਨ। ਮੈਂ ਅਰਜ਼ ਕਰਾਂਗਾ ਕਿ ਸਰਕਾਰ ਇਸ ਨੂੰ ਆਪਣੇ ਖਰਚ ਤੇ ਲੋਕਾਂ ਨੂੰ ਸਾਫ ਕਰਾਕੇ ਦੇਵੇ। (ਵਿਘਨ) (ਘੰਟੀ) ਉਨ੍ਹਾਂ ਨੂੰ 20, 20 ਮਿਨਟ ਮਿਲੇ ਹਨ ਮੈਨੂੰ 5 ਮਿਨਟ ਹੋਰ ਦਿਉ। ਆਪੋਜ਼ੀਸ਼ਨ ਨੂੰ ਜ਼ਿਆਦਾ ਟਾਇਮ ਦੇਣਾ ਚਾਹੀਦਾ ਹੈ।

**ਸ਼੍ਰੀ ਸਭਾਪਤੀ :** ਆਪ ਨੂੰ ਗਲਤ ਫਹਿਮੀ ਹੈ ਕਿ ਰੂਲਿੰਗ ਪਾਰਟੀ ਵਾਲੇ ਵਧ ਬੋਲੇ ਹਨ।

(ਵਿਘਨ) (The hon. Member is under a misunderstanding that the Ruling Party has taken more time.) (Interruption)

ਸਰਦਾਰ ਸੰਤੋਖ ਸਿੰਘ ਰੰਧਾਵਾ : ਮੈਨੂੰ ਸਿਰਫ 5 ਮਿਨਟ ਹੋਰ ਦੇ ਦਿਉ । ਗੁਰੂ ਨਾਨਕ ਯੂਨੀਵਰਸਿਟੀ ਲਈ 50 ਲਖ ਰੁਪਿਆ ਰਖਿਆ ਗਿਆ ਹੈ । (ਵਿਘਨ) ਬੜਾ ਅਛਾ ਹੁੰਦਾ ਅਗਰ ਜਿਸ ਸੱਜਣ ਨੇ ਕਿਹਾ ਕਿ 22 ਸਾਲਾਂ ਵਿਚ ਕਾਂਗਰਸ ਵਾਲਿਆਂ ਨੇ ਕੁਝ ਨਹੀਂ ਕੀਤਾ ਉਹ ਇਸ ਗਲ ਦਾ ਵੀ ਖਿਆਲ ਕਰ ਲੈਂਦੇ ਕਿ ਪਹਿਲਾਂ ਤਾਂ ਇਸ ਤਰ੍ਹਾਂ ਦੀ ਬਰਸੀ ਜਾਂ ਸ਼ਤਾਬਦੀ ਆਈ ਹੀ ਨਹੀਂ । 500 ਸਾਲ ਜਾਂ 100 ਸਾਲ ਤਾਂ ਹੋਏ ਹੀ ਹੁਣ ਹਨ ਤਾਂ ਪਹਿਲਾਂ ਕੀ ਕਰਨਾ ਸੀ । ਪਰ ਆਪ ਨੂੰ ਤਾਂ ਪਤਾ ਸੀ ਕਿ ਸ਼ਤਾਬਦੀ ਆ ਰਹੀ ਹੈ ਅਤੇ ਉਸ ਲਈ ਗੁਰੂ ਨਾਨਕ ਯੂਨੀਵਰਸਿਟੀ ਬਣਾਉਣ ਦੀ ਸਕੀਮ ਹੈ । ਫਿਰ ਜਿਹੜਾ ਸਾਢੇ 4 ਕਰੋੜ ਰੁਪਿਆ ਸ਼ਰਾਬ ਦੇ ਠੇਕੇਦਾਰਾਂ ਨੂੰ ਛਡਿਆ ਗਿਆ ਹੈ ਉਹ ਇਸ ਯੂਨੀਵਰਸਿਟੀ ਤੇ ਲਗਾਉਂਦੇ ।

ਫਿਰ 2. 35 ਕਰੋੜ ਰੁਪਿਆ ਪਟਿਆਲਾ ਅਤੇ ਸੰਗਰੂਰ ਜ਼ਿਲਿਆਂ ਲਈ ਡ੍ਰੇਨਜ਼ ਤੇ ਖਰਚ ਕਰਨ ਲਈ ਰਖਿਆ ਗਿਆ ਹੈ, ਬੜਾ ਚੰਗਾ ਕੀਤਾ ਹੈ । ਡੇਰਾ ਬਾਬਾ ਨਾਨਕ ਪਾਸ ਇਕ ਵਡਾਲਾ ਵਾਂਗਰ ਡ੍ਰੇਨ ਹੈ ਜੋ ਧਾਰੀਵਾਲ ਦੇ ਏਰੀਆ ਤੋਂ ਆਉਂਦੀ ਹੈ । ਉਥੇ ਆਕੇ ਇਸ ਦੀ ਖੁਦਾਈ ਰੋਕ ਦਿਤੀ ਗਈ ਹੈ, ਪੁਟੱਣ ਵਾਲੀ ਪਈ ਹੈ । ਅਗਰ ਕਿਰਪਾ ਹੋ ਜਾਵੇ ਤਾਂ ਇਸ ਦੀ ਖੁਦਾਈ ਕੀਤੀ ਜਾਵੇ । ਇਹ ਕੰਮ ਪਟਿਆਲਾ ਅਤੇ ਸੰਗਰੂਰ ਤਕ ਹੀ ਮਹਿਦੂਦ ਨਾ ਰਖਿਆ ਜਾਵੇ ।

ਫਿਰ 8.33 ਕਰੋੜ ਰੁਪਿਆ ਮਾਰਕਿਟਿੰਗ ਫੈਡਰੇਸ਼ਨ ਨੂੰ ਦੇਣਾ ਹੈ । ਇਸ ਵਿਚ ਅਧਾ ਰੁਪਿਆ ਹਿੰਦ ਸਰਕਾਰ ਨੇ ਦੇਣਾ ਹੈ ।

> Grant of loan to the Punjab State Co-operative Supply and Marketing Federation. On the basis of the debits for the supply of fertilizers during the months of January, February and March, 1969, Government of India sanctioned, in June, 1968, a short-term loan of Rs. 6, 24, 36,000 -to the State Government for the purchase and distribution of fertilizers in the State......."

ਅਜ ਜਦ ਕਿ ਖਾਦ ਦੀ ਕੀਮਤ ਵਧ ਗਈ ਹੈ ਸਰਕਾਰ ਇਸ ਦਾ ਅੱਧਾ ਰੁਪਿਆ ਜ਼ਿਮੀਦਾਰਾਂ ਨੂੰ ਖਾਦ ਸਬਸੇਡਾਈਜ਼ਡ ਕੀਮਤ ਤੇ ਦੇਣ ਵਿਚ ਪਾਉਂਦੀ ਇਸੇ ਤਰ੍ਹਾਂ ਸਾਇਲ ਕਨਜ਼ਰਵੇਸ਼ਨ ਦੀ ਸਕੀਮ ਹੈ । ਇਹ ਜੱਟਾਂ ਦਾ ਬੜਾ ਦਮ ਭਰਦੇ ਹਨ । ਉਨ੍ਹਾਂ ਨੂੰ ਨਾਲੀਆਂ ਬਣਾਉਣ ਲਈ ਅਤੇ ਜ਼ਮੀਨ ਪਧਰੀ ਕਰਨ ਲਈ 25% ਸਬਸਿਡੀ ਮਿਲਦੀ ਸੀ । ਪਰ ਇਸ ਵੇਲੇ ਉਨ੍ਹਾਂ ਲਈ ਕੋਈ ਪੈਸਾ ਨਹੀਂ ਰਖਿਆ ਗਿਆ । ਇਹ ਜ਼ਰੂਰ ਰਖਣਾ ਚਾਹੀਦਾ ਹੈ ।

ਸਰਦਾਰ ਬੇਅੰਤ ਸਿੰਘ ਹੋਰਾਂ ਨੇ ਜ਼ਿਕਰ ਕੀਤਾ ਕਿ 75 ਹਜ਼ਾਰ ਰੁਪਿਆ ਬਚਿਆਂ ਨੂੰ ਗ੍ਰਾਂਟਾਂ ਦੇਣ ਲਈ ਰਖਿਆ ਗਿਆ ਹੈ । ਮੈਂ ਅਰਜ਼ ਕਰਾਂ ਕਿ ਇਹ ਗ੍ਰਾਂਟ ਨਹੀਂ ਕਰਜ਼ ਹੈ । 1968 ਵਿਚ ਇੰਜਨੀਅਰਿੰਗ ਕਾਲਜਾਂ ਅਤੇ ਪਾਲੇਟੈਕਨਿਕ ਸਕੂਲਾਂ ਲਈ 15 ਲਖ ਰੁਪਿਆ ਰਖਿਆ ਗਿਆ ਸੀ । ਇਸ ਵਾਰ ਸਿਰਫ 75 ਹਜ਼ਾਰ ਰਖਿਆ ਗਿਆ ਹੈ । ਇਹ ਮੈਡੀਕਲ ਕਾਲਜਾਂ ਵਿਚ ਪੜ੍ਹਨ ਵਾਲੇ ਬੱਚਿਆਂ ਲਈ ਹੈ । ਹਰ ਇਕ ਨੂੰ 5600 ਰੁ0 ਕਰਜ਼ ਦੇਣਾ ਹੈ ।

**ਸਰਦਾਰ ਬੇਅੰਤ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਇਹ ਤਾਂ ਨਹੀਂ ਸੀ ਕਿਹਾ ਕਿ ਇਹ ਗ੍ਰਾਂਟ ਹੈ, ਮੈਂ ਤਾਂ ਇਹੀ ਕਿਹਾ ਸੀ ਕਿ ਇਹ ਪੈਸਾ ਐਮ.ਬੀ.ਬੀ.ਐਸ. ਕਰਨ ਵਾਲਿਆਂ ਨੂੰ ਦੇਣਾ ਹੈ।

**ਸਰਦਾਰ ਸੰਤੋਖ ਸਿੰਘ ਰੰਧਾਵਾ :** ਬਚਿਆਂ ਲਈ ਵਜ਼ੀਫੇ ਲਈ ਅਗਰ ਇਹ ਰੁਪਿਆ ਰਖਿਆ ਜਾਵੇਗਾ ਤਾਂ ਬੜੀ ਚੰਗੀ ਗਲ ਹੋਵੇਗੀ। ਅੰਤ ਵਿਚ ਮੈਂ ਇਹ ਕਹਾਂਗਾ ਕਿ ਇਹ ਜੋ 13.66 ਕਰੋੜ ਰੁਪਏ ਦੀ ਮੰਗ ਹੈ ਇਹ ਇਨਕਮਪਲੀਟ ਹੈ। ਇਸ ਨਾਲ ਜੋ ਗਲਾਂ ਇਸ ਜਨਮ ਸ਼ਤਾਬਦੀ ਸਾਲ ਲਈ ਹੋਣੀਆਂ ਚਾਹੀਦੀਆਂ ਸਨ ਉਹ ਨਹੀਂ ਹੋਣੀਆਂ। ਗਰੀਬਾਂ, ਹਰੀਜਨਾਂ ਨੂੰ ਉਪਰ ਉਠਾਉਣ ਲਈ, ਗਰੀਬ ਸਟੂਡੈਂਟਸ ਲਈ ਵਜ਼ੀਫੇ ਦੇਣ ਲਈ ਇਸ ਵਿਚ ਰਕਮਾਂ ਦਿਖਾਈ ਨਹੀਂ ਦਿੰਦੀਆਂ। ਮੈਂ ਇਸ ਦੀ ਵਿਰੋਧਤਾ ਕਰਦਾ ਹਾਂ, ਇਸ ਦੀ ਨਖ਼ੇਧੀ ਕਰਦਾ ਹਾ ਅਤੇ ਮੈਂ ਮਹਿਸੂਸ ਕਰਦਾ ਹਾਂ ਕਿ ਕ੍ਰਿਸ਼ਨ ਲਾਲ ਮਹਾਰਾਜ ਇਕ ਅਜਿਹੀ ਪਾਰਟੀ ਵਲੋਂ ਹਨ ਜਿਸ ਨੂੰ ਪਤਾ ਹੀ ਨਹੀਂ ਹੈ–ਪਤਾ ਤਾਂ ਹੈ ਮਗਰ ਜਾਣ ਬੁਝ ਕੇ ਇਨ੍ਹਾਂ ਨੇ ਇਸ ਵਿਚ ਇਹ ਗੱਲਾਂ ਨਹੀਂ ਲਿਆਂਦੀਆਂ। ਮਹਾਤਮਾ ਗਾਂਧੀ ਸ਼ਤਾਂਬਦੀ ਮਨਾ ਰਹੇ ਹਾਂ.....।

**ਸ੍ਰੀ ਸਭਾਪਤੀ :** ਬੈਠ ਜਾਉ। (The hon. Member may now resume his seat.)

**ਸਰਦਾਰ ਸੰਤੋਖ ਸਿੰਘ ਰੰਧਾਵਾ :** ਉਨ੍ਹਾਂ ਦੀ ਯਾਦ ਮਨਾਉਣ ਲਈ ਇਨ੍ਹਾਂ ਨੇ ਇਸ ਵਿਚ ਕੋਈ ਪੈਸਾ ਨਹੀਂ ਰਖਿਆ। ਇਹ ਰਖ ਵੀ ਨਹੀਂ ਸੀ ਸਕਦੇ ਕਿਉਂਕਿ ਮਹਾਤਮਾ ਗਾਂਧੀ ਨੂੰ ਇਨ੍ਹਾਂ ਨੇ ਤਾਂ ਸ਼ੂਟ ਕੀਤਾ ਸੀ। ਇਨ੍ਹਾਂ ਕੀ ਪੈਸਾ ਰਖਣਾ ਸੀ।

**ਕਾਮਰੇਡ ਹਰਦਿਤ ਸਿੰਘ ਭੱਠਲ** (ਧਨੌਲਾ) : ਚੇਅਰਮੈਨ ਸਾਹਿਬ, ਅਜ ਹਾਊਸ ਵਿਚ ਐਪਰੋਪਰੀਏਸ਼ਨ ਬਿਲ ਤੇ ਬਹਿਸ ਹੋ ਰਹੀ ਹੈ। ਇਸ ਵਿਚ ਜੋ ਰੁਪਿਆ ਡਰੇਨਾਂ ਲਈ ਰਖਿਆ ਗਿਆ ਹੈ ਇਹ ਚੰਗੀ ਗਲ ਹੈ। ਕਈ ਦੋਸਤਾਂ ਨੇ ਇਸ ਗਲ ਤੇ ਨੁਕਤਾਚੀਨੀ ਕੀਤੀ ਹੈ ਕਿ ਇਹ ਪੈਸਾ ਪਟਿਆਲਾ ਅਤੇ ਸੰਗਰੂਰ ਜ਼ਿਲਿਆਂ ਲਈ ਕਿਉਂ ਰਖਿਆ ਗਿਆ ਹੈ।

ਮੈਂ ਅਰਜ਼ ਕਰਾਂ ਕਿ ਇਧਰੋਂ ਚੰਡੀਗੜ੍ਹ ਵਲੋਂ ਪਾਣੀ ਪਹਿਲਾਂ ਪਟਿਆਲੇ ਨੂੰ ਮਾਰਦਾ ਹੈ ਫਿਰ ਸੰਗਰੂਰ ਨੂੰ ਮਾਰਦਾ ਹੈ ਤੇ ਫਿਰ ਬਠਿੰਡੇ ਨੂੰ ਮਾਨਸਾ ਵਿਚ ਦੀ ਰੋੜ ਢੁਡਾਲਾਂ ਤਕ ਪਹੁੰਚਦਾ ਹੈ ਅਤੇ ਇਨ੍ਹਾਂ ਜ਼ਿਲ੍ਹਿਆਂ ਨੂੰ ਨੁਕਸ਼ਾਨ ਪਹੁੰਚਾਉਂਦਾ ਹੈ। ਅਸੀਂ ਕਹਿੰਦੇ ਹਾਂ ਕਿ ਆਪਣੇ ਇਸ ਪਾਣੀ ਨੂੰ ਰੋਕ ਲਉ ਸਾਨੂੰ ਇਸ ਪੈਮੇ ਦੀ ਲੋੜ ਹੀ ਨਾ ਰਹੇ। ਸਾਡੇ ਜ਼ਿਲੇ ਆਪਣੇ ਆਪ ਇਸ ਪਾਣੀ ਦੀ ਮਾਰ ਤੋਂ ਬਚ ਜਾਣਗੇ। ਇਥੋਂ ਬਹੁਤ ਸਾਰੇ ਅਫਸਰ ਅਤੇ ਵਜ਼ੀਰ ਵੀ ਸੰਗਰੂਰ ਜਾਂਦੇ ਹਨ। ਇਨ੍ਹਾਂ ਨੂੰ ਪਤਾ ਹੋਵੇਗਾ ਕਿ ਰਸਤੇ ਵਿਚ ਜ਼ਮੀਨ ਦਾ ਕੀ ਰੰਗ ਹੈ। ਉਸ ਦਾ ਰੰਗ ਕਾਂਗਰਸੀਆਂ ਦੇ ਕਪੜਿਆ ਵਰਗਾ ਸੇਮ ਕਰਕੇ ਚਿਟਾ ਹੋਇਆ ਹੈ। ਘਾਬਦਾਂ ਆਦਿ ਦੇ ਇਲਾਕੇ ਬਰਬਾਦ ਕੀਤੇ ਪਏ ਹਨ। ਇਕ ਗਲ ਮੈਂ ਵਜ਼ੀਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ। ਇਸ ਤਰ੍ਹਾਂ ਰੁਪਿਆ ਪਹਿਲਾਂ ਵੀ ਕਢਿਆ ਗਿਆ ਹੈ, ਪਰ ਖਰਚ ਨਹੀਂ ਕੀਤਾ ਗਿਆ। ਪੈਸਾ ਪਿਆ ਹੀ ਨਾ ਰਹੇ ਇਸ ਨੂੰ ਈਮਾਨਦਾਰੀ ਨਾਲ ਖਰਚ ਕਰਨ ਦਾ ਪਰਬੰਧ ਕਰਨਾ ਚਾਹੀਦਾ ਹੈ।

ਇਸ ਤੋਂ ਛੁਟ ਜੋ ਚੋਆ ਸਰਹੰਦ ਤੋਂ ਨਿਕਲਦਾ ਹੈ, ਛੀਂਟਾਂਵਾਲਾ ਅਤੇ ਸੁਨਾਮ ਦੇ ਲੋਕ

ਉਸ ਚੋਏ ਨੂੰ ਚੰਗੀ ਤਰ੍ਹਾਂ ਨਹਿਰ ਦੀ ਤਰਾਂ ਨਹੀਂ ਬਣਾ ਰਹੇ । ਨਤੀਜਾ ਇਹ ਹੈ ਕਿ ਉਛਲ ਕੇ ਉਹ ਫਸਲਾਂ ਤਬਾਹ ਕਰ ਰਿਹਾ ਹੈ, ਉਸ ਨੂੰ ਠੀਕ ਕੀਤਾ ਜਾਵੇ । ਨਾਲ ਹੀ ਇਹ ਬੜਾ ਜ਼ਰੂਰੀ ਹੈ ਕਿ ਹਰ ਪਿੰਡ ਦੇ ਲਾਗੇ ਪੁਲ ਬਣਾਇਆ ਜਾਵੇ । ਪਹਿਲਾਂ ਘਾਬਦਾਂ ਦਾ ਤੇ ਫਿਰ ਮਹਿਲਾ ਦੇ ਦੋ ਹੀ ਪੁਰਾਣੇ ਪੁਲ ਹਨ ਹੋਰ ਇਸ ਚੋਏ ਉਤੇ ਕੋਈ ਪੁਲ ਨਹੀਂ । ਹਰ ਵਡੇ ਪਿੰਡ ਦੇ ਪਾਸ ਪੁਲ ਦਾ ਹੋਣਾ ਬਹੁਤ ਜ਼ਰੂਰੀ ਹੈ ਤਾਕਿ ਲੋਕਾਂ ਨੂੰ ਸਹੂਲਤ ਮਿਲੇ । ਫਿਰ ਖੇਪਲ ਪਿੰਡ ਹੈ ਉਥੇ ਦੋ ਪੁਲ ਹੋਣੇ ਚਾਹੀਦੇ ਹਨ, ਇਕ ਕਰੋੜ ਦੇ ਰਾਹ ਤੇ ਤੇ ਦੂਜਾ ਚੀਮਿਆਂ ਦੇ ਰਾਂਹ ਤੇ । ਕਈ ਥਾਵਾਂ ਤੇ ਪਾਣੀ ਖੜਾ ਹੈ ਅਤੇ ਲਿੰਕ ਡਰੇਨਾਂ ਦੀ ਲੋੜ ਹੈ ਪਰ ਅਜੇ ਤਕ ਨਹੀਂ ਬਣਾਈਆਂ ਗਈਆਂ ਇਸ ਪਾਸੇ ਧਿਆਨ ਦੀ ਲੋੜ ਹੈ ।

ਜਿਥੋਂ ਤਕ ਪੁਲਾਂ ਦਾ ਸਬੰਧ ਹੈ ਸੁਨਾਮ ਧਨੌਲਾ, ਦੁਘ ਬਹਾਦਰਪੁਰ ਅਤੇ ਧੂਰੀ ਡਰੇਨ ਤੇ ਜਿਨੇ ਵੀ ਪਿੰਡ ਹਨ ਉਨ੍ਹਾਂ ਦੇ ਰਾਹਾਂ ਤੇ ਪੁਲ ਕੋਈ ਨਹੀਂ । ਮੈਂ ਸਰਕਾਰ ਨੂੰ ਕਹਾਂਗਾ ਕਿ ਇਨਾਂ ਰਾਹਾਂ ਤੇ ਪੁਲ ਬਣਾਏ ਜਾਣ ਤਾਂਕਿ ਪਿੰਡਾਂ ਵਾਲਿਆਂ ਹੈ ਔਖਿਆਈ ਨਾ ਹੋਵੇ । ਇਸੇ ਤਰਾਂ ਦੁਘਾਂ ਤੋਂ ਕਿਲੇ ਦੇ ਰਾਹ ਤੇ, ਬਹਾਦਰਪੁਰ ਤੋਂ ਭੰਬਾਬਦੀ ਤੇ ਪੁਲ ਹੋਣਾ ਚਾਹੀਦਾ ਹੈ । ਇਸੇ ਤਰਾਂ ਲੌਂਗੋਵਾਲ ਤੋਂ ਸੁਨਾਮ ਦੇ ਰਾਹ ਤੇ । ਸ਼ੇਰੋ ਦੇ ਰਾਹ ਤੇ, ਸ਼ਾਹਪਰ ਦੇ ਰਾਹ ਤੇ ਝਾੜੋ ਤੋਂ ਤੋਗਾਲ ਦੇ ਰਾਹ ਤੇ ਪੁਲ ਹੋਣਾ ਚਾਹੀਦਾ ਹੈ । ਭਠਲਾਂ ਤੋਂ ਚਟੂ ਦੇ ਰਾਹ ਤੇ, ਤੇ ਦਾਨ ਗੜ੍ਹ ਤੋਂ ਉਪਲੀ ਦੇ ਰਾਹ ਤੇ ਭੈਣੀ ਤੋਂ ਹੰਡਿਆਇਆ ਦੇ ਰਾਹਾਂ ਤੇ, ਹੰਡਿਆਏ ਤੋਂ ਛਨਾਂ ਦੇ ਰਾਹ ਤੇ ਇਸ ਡਰੇਨ ਤੇ ਪੁਲ ਹੋਣੇ ਚਾਹੀਦੇ ਹਨ । ਇਸ ਲਈ ਮੈਂ ਖਾਸ ਤੌਰ ਤੇ ਸਰਕਾਰ ਦਾ ਧਿਆਨ ਦਿਵਾਵਾਂਗਾ ਕਿ ਇਨ੍ਹਾਂ ਪੁਲਾਂ ਦੀ ਉਸਾਰੀ ਵਲ ਛੇਤੀ ਧਿਆਨ ਦਿਤਾ ਜਾਵੇ ।

ਇਕ ਗਲ ਹੋਰ ਮੈਂ ਕਹਿਣੀ ਚਾਹੁੰਦਾ ਹਾਂ ਕਿ ਜਿਥੇ ਨਵੀਆਂ ਡਰੇਨਾ ਕਢੀਆਂ ਜਾ ਰਹੀਆਂ ਉਨ੍ਹਾਂ ਲਈ ਰਕਮ ਮੰਗੀ ਗਈ ਹੈ ਉਥੇ ਜਿਸ ਇਲਾਕੇ ਵਿਚ ਪਾਣੀ ਖੜਾ ਹੈ ਉਨ੍ਹਾਂ ਲਈ ਕੋਈ ਡਰੇਨ ਦੀ ਮੰਗ ਨਹੀਂ ਕੀਤੀ ਗਈ ਅਤੇ ਇਥੇ ਵੀ ਸਿਆਸਤ ਨੂੰ ਵਿਚ ਲੈ ਆਂਦਾ ਗਿਆ ਹੈ । ਇਸ ਲਈ ਜਿਸ ਇਲਾਕੇ ਵਿਚ ਲਿੰਕ ਡਰੇਨਾਂ ਦੀ ਲੋੜ ਹੈ ਉਥੇ ਇਨ੍ਹਾਂ ਨੂੰ ਬਣਾਉਣਾ ਚਾਹੀਦਾ ਹੈ । ਤਸੀਲ ਸੁਨਾਮ ਵਿਚ ਪਾਣੀ ਖੜਾ ਹੈ ਅਤੇ ਹਲਕਾ ਧਨੌਲਾ ਵਿਚ ਵੀ ਕਈ ਥਾਈਂ ਪਾਣੀ ਖੜਾ ਹੈ ਅਤੇ ਇਸ ਇਲਾਕੇ ਵਿਚ ਲਿੰਕ ਡਰੇਨਾਂ ਕਢਣ ਦੀ ਲੋੜ ਹੈ ।

ਇਸ ਤੋਂ ਅਗੇ ਮੰਡੀਆਂ ਦਾ ਜ਼ਿਕਰ ਆਉਂਦਾ ਹੈ । ਇਨ੍ਹਾਂ ਵਿਚ ਕਿਸਾਨ ਦੀ ਮਿਹਨਤ ਦੀ ਲੁਟ ਖਸੁਟ ਆਮ ਚਲ ਰਹੀ ਹੈ ਅਤੇ ਕਿਸੇ ਤੋਂ ਭੁਲੀ ਹੋਈ ਨਹੀਂ । ਇਸ ਪਾਸੇ ਸਰਕਾਰ ਦਾ ਕੋਈ ਧਿਆਨ ਨਹੀਂ ਜਾ ਰਿਹਾ ਕਿ ਕਿਸਾਨ ਨੂੰ ਕਿਸ ਤਰੀਕੇ ਨਾਲ ਸਹੂਲਤਾਂ ਦਿਤੀਆਂ ਜਾਣੀਆਂ ਚਾਹੀਦੀਆਂ ਹਨ । ਜਿਥੇ ਮੰਡੀਆਂ ਦੀ ਲੋੜ ਹੈ ਉਥੇ ਨਹੀਂ ਬਣਾਈਆਂ ਗਈਆਂ ਅਤੇ ਕਿਸਾਨ ਨੂੰ ਆਪਣੇ ਦਾਣੇ ਮੰਡੀਆਂ ਵਿਚ ਲਿਜਾਣ ਲਈ ਬੜੀ ਔਖ ਹੁੰਦੀ ਹੈ । ਇਸ ਪਾਸੇ ਸਰਕਾਰ ਧਿਆਨ ਦੇਵੇ ਅਤੇ ਸੁਨਾਮ ਵਿਚ ਜਿਹੜਾ ਚੀਮਾਂ ਬਲਾਕ ਹੈ, ਵਿਚ ਖਾਸ ਚੀਮਿਆਂ ਵਿਚ ਮੰਡੀ ਦੀ ਬਹੁਤ ਲੋੜ ਹੈ । ਇਸ ਨੂੰ ਜ਼ਰੂਰ ਬਣਾਉਣਾ ਚਾਹੀਦਾ ਹੈ ।

ਇਸ ਇਲਾਕੇ ਵਿਚ 10 ਮੀਲ ਤਕ ਕੋਈ ਮੰਡੀ ਨਹੀਂ ਅਤੇ ਕਿਸਾਨ ਨੂੰ ਮਾਲ ਲਿਜਾਣ ਵਿਚ ਕਾਫੀ ਤਕਲੀਫ ਹੁੰਦੀ ਹੈ । ਇਸ ਪਾਸੇ ਸਰਕਾਰ ਨੂੰ ਫੌਰੀ ਤੌਰ ਤੇ ਧਿਆਨ ਦੇਣਾ ਚਾਹੀਦਾ

[ਕਾਮਰੇਡ ਹਰਦਿਤ ਸਿੰਘ ਭੱਠਲ]

ਹੈ । ਇਸੇ ਤਰ੍ਹਾਂ ਪਿੰਡ ਦੜਬਾ ਸੁਨਾਮ ਵਿਚ ਮੰਡੀ ਹਰ ਮੇਲ ਤੇ ਨਹੀਂ ਉਥੇ ਭੀ ਮੰਡੀ ਬਣਨੀ ਚਾਹੀਦੀ ਹੈ ।

ਇਸ ਤੋਂ ਬਾਅਦ ਗੰਨੇ ਦੇ ਬਾਰੇ ਵਿਚ ਜ਼ਿਕਰ ਕਰਦਾ ਹਾਂ ਕਿ ਈਖ ਦੀ ਪੈਦਾਵਾਰ ਲਈ ਕਿਸਾਨ ਨੂੰ ਆਪਣਾ ਖੂਨ ਤਕ ਖਤਮ ਕਰਨਾ ਪੈਂਦਾ ਹੈ ਅਤੇ ਆਪਣੀਆਂ ਦੋ ਫਸਲਾਂ ਬਰਬਾਦ ਕਰਕੇ ਗੰਨੇ ਦੀ ਫਸਲ ਤਿਆਰ ਕਰਦਾ ਹੈ ਪਰ ਉਸ ਨੂੰ ਲਗੀ ਕੀਮਤ ਵੀ ਨਹੀਂ ਦਿਤੀ ਜਾਂਦੀ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਗੰਨੇ ਦਾ ਭਾ ਕਿਸਾਨ ਦੀ ਮੇਹਨਤ ਵੇਖ ਕੇ ਮੁਕੱਰਰ ਕੀਤਾ ਜਾਣਾ ਚਾਹੀਦਾ ਹੈ ਅਤੇ ਘਟੋ ਘਟ ਇਹ 10 ਰੁਪਏ ਦਾ ਹੋਣਾ ਚਾਹੀਦਾ ਹੈ । ਜੇਕਰ ਇਸ ਤਰ੍ਹਾਂ ਨਾ ਕੀਤਾ ਗਿਆ ਤਾਂ ਕਿਸਾਨ ਇਸ ਗਲ ਲਈ ਜਥੇਬੰਦ ਹੋ ਜਾਵੇਗਾ ਅਤੇ ਗੰਨਾ ਮਿਲਾਂ ਨੂੰ ਨਹੀਂ ਭੇਜੇਗਾ । ਇਸ ਨਾਲ ਮਿਲਾਂ ਬੰਦ ਹੋ ਜਾਣਗੀਆਂ ਅਤੇ ਇਹ ਜਿਹੜੇ ਸਾਹਮਣੇ ਬੈਠੇ ਖੰਡ ਪਾ ਕੇ ਚਾਹਾਂ ਪੀਂਦੇ ਹਨ ਇਨ੍ਹਾਂ ਨੂੰ ਖੰਡ ਨਹੀਂ ਮਿਲੇਗੀ । ਕਿਸਾਨ ਸਸਤੇ ਭਾ ਤੇ ਗੰਨਾ ਵੇਚਣ ਦੀ ਥਾਂ ਇਸ ਨੂੰ ਫੂਕ ਦੇਵੇਗਾ, ਅਗ ਲਾਕੇ ਸਾੜ ਦੇਵੇਗਾ । ਇਸ ਲਈ ਅਜੇਹੀ ਹਾਲਤ ਨਾ ਹੋਵੇ; ਇਸ ਲਈ ਸਰਕਾਰ ਨੂੰ ਇਸ ਪਾਸੇ ਫੌਰੀ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ਅਤੇ ਰੇਟ ਗੰਨੇ ਦਾ ਵਧਾਉਣਾ ਚਾਹੀਦਾ ਹੈ ।

ਜਿਥੋਂ ਤਕ ਗੁਰੂ ਨਾਨਕ ਯੂਨੀਵਰਸਿਟੀ ਦਾ ਤਆਲੁਕ ਹੈ ਇਸ ਦੇ ਬਾਰੇ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਦੀ ਯੂਨੀਵਰਸਿਟੀ ਲਈ ਸਰਕਾਰ ਟੈਕਸ ਲਗਾ ਰਹੀ ਹੈ ਹਲਾਂਕਿ ਗੁਰੂ ਨਾਨਕ ਦੇਵ ਆਪਣਾ ਸਾਰਾ ਜੀਵਨ ਟੈਕਸਾਂ ਦੇ ਖਿਲਾਫ ਲੜਦੇ ਰਹੇ ਅਤੇ ਅਮੀਰ ਦੀ ਇਸ ਤਰ੍ਹਾਂ ਦੀ ਲੁਟ ਖਸੁਟ ਦੇ ਖਿਲਾਫ ਉਨ੍ਹਾਂ ਆਵਾਜ਼ ਉਠਾਈ । ਇਸ ਲਈ ਮੈਂ ਕਹਾਂਗਾ ਕਿ ਇਸ ਨਾਮ ਤੇ ਕੋਈ ਟੈਕਸ ਨਹੀਂ ਲਗਾਉਣਾ ਚਾਹੀਦਾ ਅਤੇ ਹੋਰ ਸਾਧਨ ਵਰਤਣੇ ਚਾਹੀਦੇ ਹਨ ।

ਪੰਜਾਬੀ ਬੋਲੀ ਦਾ ਇਥੇ ਬਹੁਤ ਚਰਚਾ ਕੀਤਾ ਜਾਂਦਾ ਹੈ ਪਰ ਇਸ ਪਾਸੇ ਕੋਈ ਧਿਆਨ ਨਹੀਂ ਦਿਤਾ ਜਾ ਰਿਹਾ ਕਿ ਇਸ ਬੋਲੀ ਨੂੰ ਦਿਨੋ ਦਿਨ ਵਿਗਾੜਿਆ ਜਾ ਰਿਹਾ ਹੈ । ਪੰਜਾਬੀ ਨੂੰ ਪੋਥੀਆਂ ਵਿਚ ਅਤੇ ਕਿਤਾਬਾਂ ਵਿਚ ਲਫਜ਼ਾਂ ਨੂੰ ਵਿਗਾੜ ਕੇ ਵਰਤਿਆ ਜਾ ਰਿਹਾ ਹੈ ਜਿਹੜੇ ਕਿ ਆਮ ਸਮਝ ਵਿਚ ਵੀ ਨਹੀਂ ਆ ਸਕਦੇ । ਇਸ ਪਾਸੇ ਖਾਸ ਧਿਆਨ ਦੇਣ ਦੀ ਲੋੜ ਹੈ ਕਿ ਪੰਜਾਬੀ ਬੋਲੀ ਦੀ ਸਹੀ ਮਾਹਨਿਆਂ ਵਿਚ ਤਰਕੀ ਕੀਤੀ ਜਾਵੇ । (ਘੰਟੀ) ਸਾਨੂੰ ਤਾਂ ਕੀ ਸਮਝ ਆਉਣੀ ਸੀ ਇਥੇ ਜਿਹੜੇ ਪੰਜਾਬੀ ਪੜ੍ਹੇ ਵਜ਼ੀਰ ਬੈਠੇ ਹਨ ਉਨ੍ਹਾਂ ਦੀ ਸਮਝ ਵਿਚ ਵੀ ਪੰਜਾਬੀ ਨਹੀਂ ਆਉਂਦੀ ।

ਮੈਂ ਇਕ ਗਲ ਕਹਿ ਕੇ ਖਤਮ ਕਰ ਦੇਵਾਂਗਾ ਕਿ ਜਿਹੜਾ ਮਹਿਕਮਾ ਤਾਲੀਮ ਹੈ ਇਹ ਕੁਝ ਜ਼ਿਲਿਆਂ ਵਲ ਬਿਲਕੁਲ ਧਿਆਨ ਹੀ ਨਹੀਂ ਦਿੰਦਾ । ਸੰਗਰੂਰ ਦਾ ਇਲਾਕਾ ਪਛੜਿਆਂ ਹੋਇਆ ਹੈ ਅਤੇ ਇਸ ਇਲਾਕੇ ਵਿਚ ਹਾਈ ਅਤੇ ਮਿਡਲ ਸਕੂਲ ਬਹੁਤ ਘਟ ਹਨ ਪਰ ਇਸ ਪਾਸੇ ਧਿਆਨ ਨਹੀਂ ਦਿਤਾ ਜਾ ਰਿਹਾ । ਮੈਂ ਸਰਕਾਰ ਨੂੰ ਕਹਾਂਗਾ ਕਿ ਉਹ ਇਸ ਪਾਸੇ ਜ਼ਿਆਦਾ ਤੋਂ ਜ਼ਿਆਦਾ ਧਿਆਨ ਦੇਣ । ਮੈਂ ਆਪ ਦਾ ਹੁਕਮ ਨਹੀਂ ਟਾਲ ਸਕਦਾ, ਗਲਾਂ ਤਾਂ ਹੋਰ ਵੀ ਕਰਨੀਆਂ ਸਨ ਪਰ ਵਕਤ ਨਾ ਹੋਣ ਕਰਕੇ ਫਿਰ ਕਿਸੇ ਵਕਤ ਅਰਜ਼ ਕਰਾਂਗਾ ।

**ਚੌਧਰੀ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਚੇਅਰਮੈਨ ਸਾਹਿਬ, ਅਜ ਇਸ ਐਪ੍ਰੋਪ੍ਰੀਏਸ਼ਨ ਬਿਲ ਤੇ ਵਿਚਾਰ ਪਰਗਟ ਕੀਤੇ ਜਾ ਰਹੇ ਹਨ ਇਸ ਦੇ ਬਾਰੇ ਵਿਚ ਮੈਂ ਇਹ ਮਹਿਸੂਸ ਕਰਦਾ ਹਾਂ ਕਿ ਸਰਕਾਰ ਜਿਹੜਾ ਪੈਸਾ ਇਸ ਸਪਲੀਮੈਂਟਰੀ ਬਜਟ ਰਾਹੀਂ ਸਾਡੇ ਸਾਹਮਣੇ ਲਿਆ ਕੇ ਮਨਜ਼ੂਰ

ਕਰਵਾ ਰਹੀ ਹੈ ਜੇਕਰ ਇਹ ਸਹੀ ਮਹਿਨਿਆਂ ਵਿਚ ਖਰਚ ਹੋਣਾ ਹੈ ਤਾਂ ਤੇ ਠੀਕ ਹੈ ਅਤੇ ਮੈਂ ਇਸ ਦਾ ਸਮਰਥਨ ਕਰਦਾ ਹਾਂ ; ਪਰ ਜੇਕਰ ਸਰਕਾਰ ਇਸ ਤਰ੍ਹਾਂ ਦੀਆਂ ਮੰਗਾਂ ਮਨਜ਼ੂਰ ਕਰਵਾ ਕੇ ਬਾਅਦ ਵਿਚ ਇਹ ਕਹਿ ਦੇਵੇ ਕਿ ਅਜੇ ਇਹ ਮਾਮਲਾ ਵਿਚਾਰ ਅਧੀਨ ਹੀ ਹੈ ਅਤੇ ਇਨ੍ਹਾਂ ਤੇ ਅਮਲ ਹੀ ਨਹੀਂ ਹੋਣਾ ਤਾਂ ਉਸ ਦਾ ਸਮਰਥਨ ਨਹੀਂ ਕੀਤਾ ਜਾ ਸਕਦਾ। ਤਾਂ ਮੈਂ ਕਹਾਂਗਾ ਕਿ ਇਹ ਰਕਮ ਪਾਸ ਨਹੀਂ ਕੀਤੀ ਜਾਣੀ ਚਾਹੀਦੀ।

ਇਸ ਦੇ ਸਬੰਧ ਵਿਚ ਕਈ ਮਿਸਾਲਾਂ ਦਿਤੀਆਂ ਜਾ ਸਕਦੀਆਂ ਹਨ। ਮੁਕੇਰੀਆਂ ਦੇ ਹਸਪਤਾਲ ਨੂੰ ਪ੍ਰੋਵਿਨਸ਼ਿਲਾਈਜ਼ ਕੀਤਾ ਗਿਆ ਅਤੇ ਇਸ ਲਈ ਰਕਮ ਰਖੀ ਗਈ ਪਰ ਜਦ ਵੀ ਇਸ ਦੇ ਸਬੰਧ ਵਿਚ ਸਵਾਲ ਪੁਛਿਆ ਗਿਆ ਤਾਂ ਇਹ ਜਵਾਬ ਦਿਤਾ ਗਿਆ ਕਿ ਮਾਮਲਾ ਵਿਚਾਰ ਅਧੀਨ ਹੈ। ਇਸ ਤਰ੍ਹਾਂ ਦਾ ਜਵਾਬ ਦੇ ਦੇਣਾ ਮੈਂ ਸਮਝਦਾ ਹਾਂ ਕਿ ਇਸ ਬਜਟ ਦੀ, ਜਿਹੜਾ ਇਹ ਹਾਊਸ ਪਾਸ ਕਰੇ, ਇਸ ਹਾਊਸ ਦੀ ਤੌਹੀਨ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਸਰਕਾਰ ਦਾ ਮੰਨ ਸਾਫ ਨਹੀਂ ਅਤੇ ਇਕ ਖਾਸ ਇਲਾਕੇ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ। ਜਦ ਸਰਕਾਰ ਇਕ ਗਲ ਦਾ ਫੈਸਲਾ ਕਰੇ ਅਤੇ ਇਕ ਚੀਜ਼ ਨੂੰ ਮਨਜ਼ੂਰ ਕਰੇ ਅਤੇ ਉਸ ਲਈ ਰਕਮ ਰਖੇ ਪਰ ਜਦ ਅਮਲ ਕਰਨ ਦਾ ਵਕਤ ਆਵੇ ਤਾਂ ਅਮਲ ਨਾ ਕੀਤਾ ਜਾਵੇ ਇਹ ਠੀਕ ਨਹੀਂ ਅਤੇ ਇਸ ਪਾਸੇ ਸਰਕਾਰ ਨੂੰ ਫੌਰੀ ਤੌਰ ਤੇ ਅਮਲ ਕਰਨਾ ਚਾਹੀਦਾ ਹੈ ਅਤੇ ਇਹ ਵੇਖਣ ਵਾਲੀ ਗਲ ਹੈ ਕਿ ਕੀ ਜਿੰਨੀਆਂ ਸਕੀਮਾਂ ਦੀ ਮਨਜ਼ੂਰੀ ਲਈ ਜਾਂਦੀ ਹੈ ਉਹ ਚਾਲੂ ਕਰ ਦਿਤੀਆਂ ਗਈਆਂ ਹਨ ਜਾਂ ਨਹੀਂ।

ਇਸ ਤੋਂ ਬਾਅਦ ਇਕ ਰਕਮ 1 ਲਖ 25 ਹਜਾਰ ਰੁਪਏ ਦੀ ਵੀਲ ਬੈਰੋਜ਼ ਲਈ ਰਖੀ ਗਈ ਹੈ ਇਹ ਖਰਚਾ ਭਾਰਤ ਸਰਕਾਰ ਵਲੋਂ ਆਉਣਾ ਹੈ ਤਾਕਿ ਜਿਹੜੀ ਗੰਦਗੀ ਪਹਿਲਾਂ ਸਿਰਾਂ ਤੇ ਚੁਕੀ ਜਾਂਦੀ ਸੀ ਉਸ ਨੂੰ ਰੇੜ੍ਹੀ ਵਿਚ ਪਾ ਕੇ ਲਿਜਾਇਆ ਜਾ ਸਕੇ। ਇਹ ਇਕ ਸ਼ਲਾਘਾਯੋਗ ਕਦਮ ਹੈ ਅਤੇ ਇਸ ਨਾਲ ਸਾਨੂੰ ਭਾਰਤ ਸਰਕਾਰ ਦਾ ਧੰਨਵਾਦ ਕਰਨਾ ਚਾਹੀਦਾ ਹੈ ਕਿ ਇਸ ਤਰਾਂ ਦੀ ਸਹੂਲਤ ਗੰਦਗੀ ਚੁਕਣ ਵਾਲਿਆਂ ਨੂੰ ਦਿਤੀ ਜਾ ਰਹੀ ਹੈ।

ਇਕ ਗਲ ਲਾਟਰੀ ਦੇ ਬਾਰੇ ਵਿਚ ਕਹਿਣੀ ਚਾਹੁੰਦਾ ਹਾਂ। ਇਸ ਦੀ ਐਸੀ ਵਿਰੋਧਤਾ ਕਰਦਾ ਹਾਂ। ਇਕ ਵੇਰ ਅਸੀਂ ਐਸ. ਪੀ. ਸਾਹਿਬ ਕੋਲ ਗਏ ਕਿ ਦੜਾ ਬੰਦ ਹੋਣਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਦਸਿਆ ਕਿ ਜੂਆ ਖੇਡਣਾ ਕਾਨੂੰਨੀ ਤੌਰ ਤੇ ਜੁਰਮ ਹੈ ਤਾਂ ਉਨ੍ਹਾਂ ਨੇ ਰਸਮੀ ਤੌਰ ਤੇ ਕਹਿ ਦਿਤਾ ਕਿ ਮੈਂ ਜ਼ਿਆਦਾ ਤੋਂ ਜ਼ਿਆਦਾ ਕੋਸ਼ਿਸ਼ ਕਰਾਂਗਾ ਕਿ ਇਸ ਨੂੰ ਬੰਦ ਕੀਤਾ ਜਾਵੇ ਪਰ ਨਾਲ ਹੀ ਇਹ ਵੀ ਇਸ਼ਾਰਾ ਦਿੱਤਾ ਕਿ ਸਰਕਾਰ ਆਪ ਤਤਾਂ ਵਡੇ ਪੈਮਾਨੇ ਤੇ ਲੋਕਾਂ ਪਾਸੋਂ ਜੂਆ ਖਿਡਵਾ ਰਹੀ ਹੈ ਇਸ ਨੂੰ ਕੌਣ ਰੋਕੇਗਾ। ਮੈਂ ਇਹ ਮੰਨਦਾ ਹਾਂ ਕਿ ਰਕਮ ਜਿਹੜੀ ਲਾਟਰੀ ਦੇ ਜ਼ਰੀਏ ਇਕੱਠੀ ਕੀਤੀ ਜਾਂਦੀ ਹੈ ਜਨਤਾ ਦੀ ਭਲਾਈ ਲਈ ਖਰਚ ਕੀਤੀ ਜਾਵੇਗੀ ਪਰ ਲਾਟਰੀ ਦਾ ਪਰਚਾਰ ਕਿਸ ਤਰ੍ਹਾਂ ਦੜੇ ਸੱਟੇ ਜਾਂ ਜੂਏ ਨਾਲੋਂ ਘਟ ਹੈ। ਇਹ ਤਾਂ ਇਨ੍ਹਾਂ ਇਲਤਾਂ ਨੂੰ ਸ਼ਹਿ ਦੇਣ ਵਾਲੀ ਗਲ ਹੈ। ਜੇਕਰ ਸਰਕਾਰ ਇਹ ਸਮਝਦੀ ਹੈ ਕਿ ਰੁਪਿਆ ਇਕਠਾ ਕਰਨ ਦਾ ਇਹ ਤਰੀਕਾ ਠੀਕ ਹੈ ਤਾਂ ਮੈਂ ਕਹਾਂਗਾ ਕਿ ਸਰਕਾਰ ਨੂੰ ਹਰ ਸ਼ਹਿਰ ਵਿਚ ਜੂਏਖਾਨੇ ਖੋਲ੍ਹ ਦੇਣ ਲਈ ਲਾਇਸੰਸ ਦੇਣੇ ਚਾਹੀਦੇ ਹਨ, ਜਿਨ੍ਹਾਂ ਨੂੰ ਨੀਲਾਮ ਕਰਕੇ 10 ਹਜ਼ਾਰ ਇਕ ਇਕ ਲਾਈਸੰਸ ਦਾ ਵਸੂਲ ਕੀਤਾ ਜਾ ਸਕਦਾ ਹੈ। ਇਹੋ ਹੀ ਕਾਰੋਬਾਰ ਲੋਕਾਂ ਨੂੰ ਸ਼ੁਰੂ ਕਰਵਾ ਦਿਤਾ ਜਾਵੇ। ਮੈਂ ਇਹ ਸਮਝਦਾ ਹਾਂ ਕਿ

[ਚੌਧਰੀ ਕੇਵਲ ਕ੍ਰਿਸ਼ਨ]

ਲਾਟਰੀ ਸਿਸਟਮ ਮਾਰਲ ਤੋਂ, ਇਖਲਾਕ ਤੋਂ ਗਿਰੀ ਹੋਈ ਗਲ ਹੈ । ਇਹ ਕੋਈ ਚੰਗੀ ਗਲ ਨਹੀਂ ਕਿ ਹਰ ਆਦਮੀ ਟਿਕਟਾਂ ਵੇਚ ਕੇ ਆਪਣਾ ਗੁਜ਼ਾਰਾ ਕਰਨਾ ਸ਼ੁਰੂ ਕਰ ਦੇਵੇ । ਮੇਹਨਤ ਮਜ਼ਦੂਰੀ ਅਤੇ ਹੋਰ ਕੰਮ ਧੰਦਾ ਛਡ ਕੇ ਬਹਿ ਜਾਵੇ ਮੈਂ ਇਸ ਲਈ ਸਰਕਾਰ ਪਾਸ ਦਰਖਾਸਤ ਕਰਾਂਗਾ ਕਿ ਲੋਕਾਂ ਦੇ ਇਖਲਾਕ ਨੂੰ ਇਸ ਤਰ੍ਹਾਂ ਨਾਲ ਨਾ ਵਿਗਾੜਿਆ ਜਾਵੇ ਇਹ ਜਨਤਾ ਵਾਸਤੇ ਚੰਗਾ ਨਹੀਂ ਅਤੇ ਇਸ ਨਾਲ ਜਨਤਾ ਦੇ ਇਖਲਾਕ ਤੇ ਅ ਰ ਪੈਂਦਾ ਹੈ ।

ਸੈਲਾਬ ਤੋਂ ਬਚਣ ਲਈ ਇਸ ਵਿਚ ਰਕਮ ਰਖੀ ਗਈ ਹੈ । ਇਹ ਚੰਗੀ ਗਲ ਹੈ ਪਰ ਮੈਂ ਸਰਕਾਰ ਦਾ ਧਿਆਨ ਇਸ ਪਾਸੇ ਵਲ ਦਿਵਾਉਂਦਾ ਹਾਂ ਕਿ ਦਰਿਆ ਬਿਆਸ ਵਿਚ ਹੜ੍ਹ ਆਏ ਅਤੇ 6-7 ਆਦਮੀ ਮਰ ਗਏ । ਹਜ਼ਾਰਾਂ ਏਕੜ ਜ਼ਮੀਨ ਤਬਾਹ ਹੋ ਗਈ ਹੈ । ਇਸ ਗਲ ਨੂੰ ਤਿੰਨ ਚਾਰ ਸਾਲ ਹੋ ਗਏ ਹਨ ਅਤੇ ਸਰਕਾਰ ਆਏ ਸਾਲ ਇਹ ਕਹਿ ਦਿੰਦੀ ਹੈ ਕਿ ਅਗਾਂਹ ਤੋਂ ਇਸ ਵਿਚ ਇਕ ਸਪਰ ਬਣਾ ਦਿਤਾ ਜਾਵੇਗਾ ਪਰ ਕੋਈ ਇਸ ਕਿਸਮ ਦਾ ਕਦਮ ਨਹੀਂ ਚੁਕਿਆ ਗਿਆ ਅਤੇ ਇਸ ਬੈਕਵਰਡ ਇਲਾਕੇ ਨੂੰ ਹਰ ਸਾਲ ਹੀ ਇਗਨੋਰ ਕੀਤਾ ਜਾਂਦਾ ਹੈ ।

ਫਿਰ ਜਿਥੋਂ ਤਕ ਪੀਣ ਦੇ ਪਾਣੀ ਦਾ ਤੱਅਲੁਕ ਹੈ ਹਰ ਰੂਰਲ ਏਰੀਆ ਅਤੇ ਅਰਬਨ ਏਰੀਆ ਨੂੰ ਪਾਣੀ ਮਿਲਣਾ ਚਾਹੀਦਾ ਹੈ ਪਰ ਇਸ ਪਾਸੇ ਧਿਆਨ ਨਹੀਂ ਦਿਤਾ ਜਾ ਰਿਹਾ । ਕੰਡੀ ਦਾ ਇਲਾਕਾ ਇਕ ਅਜਿਹਾ ਇਲਾਕਾ ਹੈ ਕਿ ਜਿਸ ਵਿਚ ਪੀਣ ਦੇ ਪਾਣੀ ਦੀ ਬਹੁਤ ਕਿਲਤ ਹੈ । ਇਹ ਸਬਮਾਉਂਟੇਨੇਂਸ ਇਲਾਕਾ ਹੈ ਅਤੇ ਪੀਣ ਦੇ ਪਾਣੀ ਦੀ ਇੰਨੀ ਦਿਕਤ ਹੈ ਕਿ ਤਿਨ ਤਿੰਨ ਮੀਲ ਤੋਂ ਪਾਣੀ ਲਿਆਉਣਾ ਪੈਂਦਾ ਹੈ ਅਤੇ ਲੋਕੀ ਪਾਣੀ ਖੁਣੋ ਤੜਫ ਰਹੇ ਹਨ । ਔਰਤਾਂ ਸਾਰਾ ਸਾਰਾ ਦਿਨ ਪਾਣੀ ਹੀ ਢੋਂਹਦੀਆਂ ਰਹਿੰਦੀਆਂ ਹਨ । ਇਸ ਲਈ ਸਰਕਾਰ ਨੂੰ ਇਸ ਪਾਸੇ ਫੌਰੀ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ਅਤੇ ਜਲਦੀ ਤੋਂ ਜਲਦੀ ਕੋਈ ਸਕੀਮ ਇਸ ਸਬੰਧ ਵਿਚ ਤਿਆਰ ਕਰਨੀ ਚਾਹੀਦੀ ਹੈ । (ਘੰਟੀ)

ਮੈਂ ਇਕ ਅਧ ਗਲ ਕਹਿ ਕੇ ਖਤਮ ਕਰਦਾ ਹਾਂ । ਗੁਰੂ ਨਾਨਕ ਯੂਨੀਵਰਸਿਟੀ ਸਰਕਾਰ ਬਣਾ ਰਹੀ ਹੈ ਇਹ ਇਕ ਬੜਾ ਸ਼ਲਾਘਾਯੋਗ ਕਦਮ ਹੈ ਅਤੇ ਇਸ ਪਵਿਤਰ ਯਾਦ ਲਈ ਜਿੰਨਾ ਕੁਝ ਕੀਤਾ ਜਾਏ ਥੋੜ੍ਹਾ ਹੈ ਪਰ ਮੈਂ ਸਰਕਾਰ ਦਾ ਧਿਆਨ ਇਕ ਐਸੇ ਪਖ ਵਲ ਦਿਵਾਉਂਦਾ ਹਾਂ ਕਿ ਅਜ ਪੰਜਾਬ ਵਿਚ ਬੇਕਾਰੀ ਦੀ ਕੀ ਹਾਲਤ ਹੈ, 38 ਹਜ਼ਾਰ ਦੇ ਕਰੀਬ ਜੇ. ਬੀ ਟੀ. ਟੀਚਰ ਬੇਕਾਰ ਬੈਠੇ ਹੋਏ ਹਨ । ਇਸੇ ਤਰ੍ਹਾਂ ਹਜ਼ਾਰਾਂ ਦੀ ਗਿਣਤੀ ਟ੍ਰੇਂਡ ਗ੍ਰੈਜੂਏਟਾਂ ਦੀ ਹੈ । ਫਿਰ ਓਵਰਸੀਅਰ ਅਤੇ ਐਸ. ਡੀ. ਓ. ਕਿੰਨੇ ਹੀ ਬੇਕਾਰ ਹਨ । ਇਸ ਲਈ ਮੇਰਾ ਇਹ ਸੁਝਾਵ ਹੈ ਕਿ ਇਨ੍ਹੀ ਭਾਰੀ ਰਕਮ ਇਸ ਯੂਨੀਵਰਸਿਟੀ ਨੂੰ ਬਨਾਣ ਤੇ ਖਰਚ ਕਰਨ ਦੀ ਥਾਂ ਇਨ੍ਹਾਂ ਪੜ੍ਹੇ ਲਿਖੇ ਬੇਕਾਰਾਂ ਵਲ ਧਿਆਨ ਦੇਣਾ ਚਾਹੀਦਾ ਸੀ ਕਿਉਂਕਿ ਇਹ ਪੜ੍ਹੇ ਲਿਖੇ ਅਜ ਫ੍ਰਸਟ੍ਰੇਟਿਡ ਹਨ ਇਸ ਲਈ ਇਸ ਯੂਨੀਵਰਸਿਟੀ ਤੇ 5 ਕਰੋੜ ਖਰਚ ਕਰਨ ਦੀ ਥਾਂ ਪੰਜਾਬ ਵਿਚ ਕੋਈ ਐਸੀ ਇਨਡਸਟਰੀ ਕਾਇਮ ਕੀਤੀ ਜਾਂਦੀ ਇਸ ਯਾਦ ਨੂੰ ਮਨਾਣ ਵਿਚ ਕਿ ਜਿਥੇ ਹਜ਼ਾਰਾਂ ਲੋਕਾਂ ਨੂੰ ਰੋਜ਼ੀ ਮਿਲ ਸਕਦੀ ਅਤੇ ਉਸ ਨਾਲੋਂ ਵਧ ਹੋਰ ਕੋਈ ਚੰਗੀ ਯਾਦਗਾਰ ਨਹੀਂ ਸੀ ਹੋ ਸਕਦੀ ਅਤੇ ਇਹ ਚੰਗਾ ਵੀ ਹੁੰਦਾ ।

ਇਹ ਵੀ ਬੜੀ ਖੁਸ਼ੀ ਦੀ ਗੱਲ ਹੈ ਕਿ ਪੰਜਾਬੀ ਯੂਨੀਵਰਸਿਟੀ ਕਾਇਮ ਕੀਤੀ ਗਈ ਹੈ

ਪਰ ਜਿਹੜਾ ਪੈਸਾ ਗੁਰੂ ਨਾਨਕ ਯੂਨੀਵਰਸਿਟੀ ਤੇ ਸਰਕਾਰ ਨੇ ਲਾਉਣਾ ਹੈ ਜੇ ਪੰਜਾਬੀ ਯੂਨੀਵਰਸਿਟੀ ਤੇ ਲਾਉਂਦੀ ਤਾਂ ਹੋਰ ਵੀ ਚੰਗਾ ਹੋਣਾ ਸੀ। ਇਕ ਮੈਂ ਹੋਰ ਅਰਜ਼ ਕਰਾਂ ਕਿ ਪੰਜਾਬੀ ਯੂਨੀਵਰਸਿਟੀ ਬਾਰੇ ਇਕ ਹਫਤੇਵਾਰੀ ਅਖਬਾਰ ਵਿਚ ਇਹ ਖਬਰ ਵੀ ਨਿਕਲੀ ਹੈ ਕਿ ਉਥੇ ਡਿਗਰੀ ਦੇ ਸਟੂਡੈਂਟਸ ਨੂੰ ਹਿੰਦੀ ਕੰਪਲਸਰੀ ਨਹੀਂ ਹੈ ਪਰ ਪੰਜਾਬੀ ਕੰਪਲਸਰੀ ਹੈ। ਹਿੰਦੀ ਸਾਡੀ ਰਾਸ਼ਟਰ ਭਾਸ਼ਾ ਹੈ ਇਸ ਨੂੰ ਇਗਨੋਰ ਕਰਨਾ ਕੋਈ ਚੰਗੀ ਗੱਲ ਨਹੀਂ ਹੋਵੇਗੀ। ਗੁਰੂ ਨਾਨਕ ਯੂਨੀਵਰਸਿਟੀ ਦਾ ਬਿਲ ਆਇਆ ਹੈ ਇਸ ਰਾਹੀਂ ਜਿਤਨਾ ਵੀ ਪੈਸਾ ਖਰਚ ਕਰਨਾ ਹੈ ਉਹ ਪੰਜਾਬੀ ਭਾਸ਼ਾ ਦੀ ਉਨਤੀ ਲਈ ਹੀ ਖਰਚ ਕਰਨਾ ਹੈ। ਇਸ ਵਿਚ ਰਾਸ਼ਟਰ ਭਾਸ਼ਾ ਦਾ ਕੋਈ ਜ਼ਿਕਰ ਨਹੀਂ ਹੈ। ਮੈਂ ਸਮਝਦਾ ਹਾਂ ਕਿ ਗੁਰੂ ਨਾਨਕ ਯੂਨੀਵਰਸਿਟੀ ਦੇ ਵਿਚ ਰਾਸ਼ਟਰ ਭਾਸ਼ਾ ਦੀ ਵੀ ਪੂਰੀ ਤਰ੍ਹਾਂ ਰਿਸਰਚ ਹੋਣੀ ਚਾਹੀਦੀ ਹੈ ਜਿਥੇ ਕਿ ਹੋਰ ਭਾਸ਼ਾਵਾਂ ਦੀ ਹੋ ਰਹੀ ਹੈ।

ਇਕ ਗੱਲ ਮੈਂ ਕੋਆਪਰੇਟਿਵ ਸੋਸਾਇਟੀਆਂ ਦੇ ਬਾਰੇ ਵੀ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਵਾਸਤੇ 8,54,50,000 ਰੁਪਏ ਦੀ ਰਕਮ ਰੱਖੀ ਗਈ ਹੈ। ਇਹ ਮੈਂ ਵੀ ਮੰਨਦਾ ਹਾਂ ਕਿ ਕੋਆਪਰੇਟਿਵ ਸੋਸਾਇਟੀਆਂ ਦਾ ਬੜਾ ਵਡਾ ਫਾਇਦਾ ਹੈ, ਪਰ ਇਨ੍ਹਾਂ ਵਿਚ ਜਿਤਨਾ ਭਰਿਸ਼ਟਾਚਾਰ ਅੱਜ ਕਲ੍ਹ ਹੋ ਰਿਹਾ ਹੈ ਇਹ ਮੈਂ ਸਮਝਦਾ ਹਾਂ ਹੋਰ ਕਿਸੇ ਮਹਿਕਮੇ ਵਿਚ ਨਹੀਂ ਲੋਕਾਂ ਨੇ ਇਨ੍ਹਾਂ ਸੋਸਾਇਟੀਆਂ ਦੇ ਸੈਕਟਰੀ ਆਪਣੇ ਰਿਸ਼ਤੇਦਾਰਾਂ ਨੂੰ ਲਾਇਆ ਹੋਇਆ ਹੈ, ਭਤੀਜੇ, ਭਰਾ, ਚਾਚੇ, ਮਾਮੇ ਆਦਿ ਦੇ ਨਾਉਂ ਬਤੌਰ ਸੈਕਟਰੀ ਦੇ ਰਖਵਾਏ ਹੋਏ ਹਨ ਅਤੇ ਹਜ਼ਾਰਾਂ ਰੁਪਿਆ ਗ਼ਬਨ ਕਰ ਰਹੇ ਹਨ। ਜਾਲ੍ਹੀ ਦਸਖਤ ਕਰਕੇ ਰਸੀਦਾਂ ਬਣਾਉਂਦੇ ਹਨ। ਮੈਂ ਇਹ ਗਲ ਸਰਕਾਰ ਨੂੰ ਦਸ ਦੇਣੀ ਚਾਹੁੰਦਾ ਹਾਂ ਕਿ ਸਰਕਾਰ ਦਾ ਰੁਪਿਆ ਸੋਚ ਸਮਝ ਕੇ ਬੜੇ ਅੱਛੇ ਢੰਗ ਨਾਲ ਇਸਤੇਮਾਲ ਕਰਨਾ ਚਾਹੀਦਾ ਹੈ। ਇਕ ਚੀਜ਼ ਹੋਰ ਜਿਹੜੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਉਹ ਇਹ ਹੈ ਕਿ ਟਰਾਂਸਪੋਰਟ ਦੀ ਜਿਥੋਂ ਤੱਕ ਨੈਸ਼ਨੇਲਾਈਜੇਸ਼ਨ ਦਾ ਸਵਾਲ ਹੈ ਇਹ ਇਕ ਅੱਛੀ ਗੱਲ ਹੈ, ਇਹ ਹੋਣੀ ਚਾਹੀਦੀ ਹੈ ਮੈਂ ਇਸ ਦੀ ਹਮਾਇਤ ਕਰਦਾ ਹਾਂ। ਇਨ੍ਹਾਂ ਨੇ 40% ਰੂਟਸ ਨੈਸ਼ਨੇਲਾਈਜ਼ ਕਰ ਵੀ ਦਿੱਤੇ ਹਨ ਅਤੇ ਬਾਕੀ ਦੇ ਵੀ ਕਰ ਦੇਣਗੇ, ਪਰ ਜਿਥੋਂ ਤੱਕ ਇੰਤਜਾਮ ਦਾ ਸਵਾਲ ਹੈ ਉਹ ਮੈਨੂੰ ਕਹਿਣਾ ਪੈਂਦਾ ਹੈ ਕਿ ਬੜਾ ਹੀ ਨਾਕਸ ਹੈ। ਇਹ ਕਿਤਨੀ ਬਦਨਾਮੀ ਦੀ ਗੱਲ ਹੈ ਕਿ ਸਵਾਰੀਆਂ ਸਰਕਾਰੀ ਬਸ ਵਿਚ ਸਫਰ ਕਰਨ ਦੀ ਬਜਾਏ ਪ੍ਰਾਈਵੇਟ ਬਸਾਂ ਵਿਚ ਸਫਰ ਕਰਨਾ ਹਜ਼ਾਰ ਦਰਜੇ ਚੰਗਾ ਸਮਝਦੀਆਂ ਹਨ, ਇਸ ਪਾਸੇ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਅੰਤ ਵਿਚ ਮੈਂ ਇਹੋ ਕਹਾਂਗਾ ਕਿ ਜੇ ਸਰਕਾਰ ਨੇ ਇਹ ਮਾਮਲਾ ਅਜੇ ਵਿਚਾਰ ਅਧੀਨ ਹੀ ਰੱਖਣਾ ਹੈ, ਜਿਵੇਂ ਕਿ ਬਹੁਤ ਸਾਰੇ ਕੇਸਿਜ਼ ਬਾਰੇ ਵੇਖਣ ਵਿਚ ਆਇਆ ਹੈ ਤਾਂ ਮੈਂ ਇਸ ਖਰਚ ਦੀ ਨਖੇਧੀ ਕਰਦਾ ਹਾਂ।

**ਸਾਥੀ ਰੂਪ ਲਾਲ :** (ਮੋਗਾ) ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਸਪਲੀਮੈਂਟਰੀ ਡੀਮਾਂਡਜ਼ ਦੀ ਤਾਰੀਫ ਕਰਨ ਲਈ ਖੜ੍ਹਾ ਹੋਇਆ ਹਾਂ (ਸਰਕਾਰੀ ਬੈਂਚਾਂ ਵੱਲੋਂ ਤਾੜੀਆਂ) ਮੈਂ ਸਭ ਤੋਂ ਪਹਿਲਾਂ ਇਹ ਅਰਜ਼ ਕਰਾਂਗਾ ਕਿ ਇਨ੍ਹਾਂ ਖਰਚਿਆਂ ਵਿਚ ਡਰੇਨਾਂ ਦੇ ਲਈ ਪੈਸਾ ਰਖਿਆ ਗਿਆ ਹੈ। ਮੈਂ ਇਹ ਮੰਨਦਾ ਹਾਂ ਕਿ ਡਰੇਨਾਂ ਦਾ ਕਢਣਾ ਬਹੁਤ ਜ਼ਰੂਰੀ ਹੈ, ਪਰ ਜਿਥੇ ਨਵੀਆਂ ਡਰੇਨਾਂ ਲਈ ਪੈਸੇ ਲਏ ਜਾ ਰਹੇ ਹਨ, ਉਥੇ ਪੁਰਾਣੀਆਂ ਡਰੇਨਾਂ ਦਾ ਵੀ ਇਸ ਸਰਕਾਰ ਨੂੰ ਖਿਆਲ ਰੱਖਣਾ ਚਾਹੀਦਾ ਹੈ, ਜਿਨ੍ਹਾਂ ਤੇ ਇਤਨਾ ਪੈਸਾ ਲੱਗਾ ਹੋਇਆ ਹੈ ਪਰ ਉਨ੍ਹਾਂ ਦੀ ਸਫਾਈ ਨਹੀਂ

[ਸਾਥੀ ਰੂਪ ਲਾਲ]

ਹੋ ਰਹੀ, ਸਰਕਾਰ ਨੂੰ ਇਨ੍ਹਾਂ ਡਰੇਨਾਂ ਦੀ ਵੀ ਸਫਾਈ ਕਰਾਉਣੀ ਚਾਹੀਦੀ ਹੈ। ਨਹੀਂ ਤਾਂ ਪਹਿਲਾ ਲੱਗਾ ਹੋਇਆ ਸਰਕਾਰ ਦਾ ਪੈਸਾ ਵੀ ਜ਼ਾਇਆ ਜਾਂਦਾ ਹੈ।

ਬਹੁਤ ਸਾਰੇ ਮਹਿਕਮਿਆਂ ਵਿਚ ਕੁਰਪਸ਼ਨ, ਰਿਸ਼ਵਤਸਤਾਨੀ ਦੀ ਭਰਮਾਰ ਹੈ ਮੈਂ ਕਹਾਂਗਾ ਕਿ ਇਹ ਬੰਦ ਕਰਨੀ ਚਾਹੀਦੀ ਹੈ। ਮੈਂ ਕੁਰਪਸ਼ਨ ਦੀ ਮਿਸਾਲ ਆਈ ਟੀ.ਆਈ. ਦੀ ਆਪਦੇ ਸਾਹਮਣੇ ਰਖਦਾ ਹਾਂ, ਇਸ ਵਿਚ ਬਹੁਤ ਸਾਰੇ ਆਈਟਮ ਹਨ ਜਿਹੜੇ ਕਿ ਕੁਰਪਸ਼ਨ ਜ਼ਾਹਰ ਕਰਦੇ ਹਨ, ਇਹ ਇਕ ਸਹੀ ਗੱਲ ਹੈ ਜਿਸ ਦੇ ਲਈ ਮੈਂ ਹਲਫੀਆ ਬਿਆਨ ਦੇਣ ਨੂੰ ਤਿਆਰ ਹਾਂ। ਮੈਂ ਦਸਣਾ ਚਾਹੁੰਦਾ ਹਾਂ ਕਿ ਮਹਿਕਮੇ ਵਾਲਿਆਂ ਨੇ ਇਕ ਸ਼ਾਫਟ ਹੈਡ 250.00 ਰੁਪਏ ਖਰੀਦਿਆ ਪਰ ਜੇ ਬਾਜ਼ਾਰ ਵਿਚੋਂ ਖਰਿਦੀਆ ਜਾਵੇ ਤਾਂ ਸਿਰਫ 46/- ਦਾ ਹੀ ਆਉਂਦਾ ਹੈ। ਇਸੇ ਤਰ੍ਹਾਂ ਇਕ ਹੋਰ ਦੁਕਾਨ ਤੋਂ ਇਨ੍ਹਾਂ ਨੇ 9..00 ਰੁਪਏ ਵਿਚ ਇਕ ਹੈਡ ਖਰੀਦਿਆਂ। ਇਕ ਡਬੀ ਜਿਸ ਵਿਚ ਕਿ 100 ਸਪ੍ਰਿੰਗ ਵਾਸ਼ਰ ਹੁੰਦੇ ਹਨ ਇਨ੍ਹਾਂ ਨੇ 76.00 ਰੁਪਏ ਨੂੰ ਖਰੀਦੀ ਜਿਸ ਦਾ ਕਿ ਮਾਰਕਿਟ ਰੇਟ 1.80 ਹੈ। ਇਸ ਤਰ੍ਹਾਂ ਇਕ ਪਲਾਸਟਿਕ ਦੀ ਪਥੌੜੀ ਇਨ੍ਹਾਂ ਨੇ 88,00 ਰੁਪਏ ਦੇ ਵਿਚ ਖਰੀਦੀ ਹੈ, ਹੋਰ ਵੀ ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਗੱਲਾਂ ਹਨ ਜਿਨ੍ਹਾਂ ਦਾ ਕਿ ਤਹਿਰੀਰੀ ਰੀਕਾਰਡ ਮੇਰੇ ਪਾਸ ਮੌਜੂਦ ਹੈ। ਮੈਂ ਇਸ ਦੇ ਬਾਰੇ ਅਰਜ਼ ਕਰਾਗਾ ਕਿ ਜੇਕਰ ਮਨਿਸਟਰ ਸਾਹਿਬ ਮੁਲਾਹਜ਼ਾ ਕਰਨ ਤਾਂ ਪਤਾ ਲੱਗੇਗਾ ਕਿ 5-4 ਮਹੀਨੇ ਦੇ ਅੰਦਰ ਅੰਦਰ 50,000/- ਦਾ ਗਬਨ ਹੋਇਆ ਹੈ।

**ਚੌਧਰੀ ਤੁਲਸੀ ਰਾਮ ਚੌਹਾਨ** : ਚੇਅਰਮੈਨ ਸਾਹਿਬ, ਮੈਂ ਸਾਥੀ ਸਾਹਿਬ ਤੋਂ ਇਹ ਗਲ ਪੁਛਣੀ ਚਾਹੁੰਦਾ ਹਾਂ ਕਿ ਉਹ ਬਿਲ ਦੀ ਨਖੇਧੀ ਕਰ ਰਹੇ ਹਨ ਜਾਂ ਹਮਾਇਤ ਕਰਦੇ ਹਨ, ਮੈਨੂੰ ਸਮਝ ਨਹੀਂ ਆਈ। ਜਦੋਂ ਬੋਲਣਾ ਸ਼ੁਰੂ ਕੀਤਾ ਸੀ ਤਾਂ ਕਿਹਾ ਸੀ ਕਿ ਮੈਂ ਇਸ ਦੀ ਹਮਾਇਤ ਦੇ ਲਈ ਖੜ੍ਹਾ ਹੋਇਆ ਹਾਂ। ਇਹ ਕੀ ਕਹਿ ਰਹੇ ਹਨ ?

**ਸਾਥੀ ਰੂਪ ਲਾਲ** : ਤੁਸੀਂ ਆਪਣੇ ਬਲਦਾਂ ਨੂੰ ਸੰਭਾਲੋ, ਉਹ ਭਜੇ ਜਾਂਦੇ ਹਨ, ਉਨ੍ਹਾਂ ਨੂੰ ਹੁਣ ਆਪਣੇ ਪਿਛਲੇ ਦਿਨ ਚੇਤੇ ਆਉਂਦੇ ਹਨ, ਉਹ ਹੁਣ ਤੱਕ ਇਹੋ ਸੋਚਿਆਂ ਕਰਦੇ ਸਨ ਕਿ ਜੇ ਕਰਪਸ਼ਨ ਹੋਵੇਗੀ ਤਾਂ ਹੋਰ ਪੈਸ ਇਕਠੇ ਹੋਣਗ। ਇਹ ਕਾਂਗਰਸੀਆਂ ਨੂੰ ਇਕ ਭੁਲੇਖਾ ਜਿਹਾ ਪੈ ਗਿਆ ਹੈ। ਇਹ 21 ਸਾਲ ਮੌਜਾਂ ਕਰਦੇ ਰਹੇ ਅਤੇ ਅਜੇ ਵੀ ਉਹ ਹੋਰ ਲੁਟਣ ਦੇ ਸੁਪਨੇ ਲੈ ਰਹੇ ਹਨ। ਇਨ੍ਹਾਂ ਨੂੰ ਮੈਂ ਹੁਣ ਇਹੋ ਸੁਝਾਓ ਦਿੰਦਾ ਹਾਂ ਕਿ ਉਹ ਇਕ ਇਕ ਕਰਕੇ ਆਪਣੇ ਬਲਦਾਂ ਨੂੰ ਬੰਨ੍ਹ ਲੈਣ ਨਹੀਂ ਤਾਂ ਔਖੇ ਹੋਣਗੇ, ਉਹ ਝੰਡੇ ਵਾਲਾ ਆਪਣਾ ਚਰਖਾ ਵੀ ਸਾਂਭ ਲੈਣ ਇਹਦੇ ਵਿਚ ਹੀ ਉਨ੍ਹਾਂ ਦਾ ਭਲਾ ਹੈ।

**ਸਰਦਾਰ ਸੰਤੋਖ ਸਿੰਘ ਰੰਧਾਵਾ** : ਆਨ ਏ ਪੁਆਇੰਟ ਆਫ ਆਡਰ ਸਰ। ਇਹ ਬਲਦਾਂ ਨੂੰ ਬੰਨ੍ਹਣ ਵਾਲੀ ਗੱਲ ਕਰਦੇ ਹਨ, ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦੀ ਸਾਨੂੰ ਕੋਈ ਲੋੜ ਹੀ ਨਹੀਂ, ਚੰਗਾ ਹੋਇਆ ਸਾਡੇ ਕੋਲੋਂ ਦਾਸ ਕਮਿਸ਼ਨ ਚਲਾ ਗਿਆ। (ਵਿਘਨ)

**ਸ਼੍ਰੀ ਸਭਾਪਤੀ** : ਉਹ ਇਤਨੇ ਸਿਆਣੇ ਆਨਰੇਬਲ ਮੈਂਬਰ ਹਨ, ਪੁਆਇੰਟ ਆਫ ਆਰਡਰ ਠੀਕ ਤਰੀਕੇ ਨਾਲ ਕਰਿਆ ਕਰਨ, ਇਹ ਕੋਈ ਪੁਆਇੰਟ ਆਫ ਆਰਡਰ ਉਨ੍ਹਾਂ ਦਾ ਨਹੀਂ ਬਣਦਾ। (The hon. Member is a seasoned parliamentarian. He should raise a point of order in a correct manner. This is not a point of order.)

**ਸਾਥੀ ਰੂਪ ਲਾਲ :** ਮੈਂ ਇਤਨੀ ਹੀ ਅਰਜ਼ ਕਰ ਰਿਹਾ ਸੀ ਕਿ ਭਾਵੇਂ ਕੋਈ ਵੀ ਮਹਿਕਮਾ ਕਿਉਂ ਨਾ ਲੈ ਲਵੋ ਹਰ ਪਾਸੇ ਕਰਪਸ਼ਨ ਹੈ, ਬੇਚੈਨੀ ਹੈ ਜੇ ਫੰਡਜ਼ ਠੀਕ ਢੰਗ ਨਾਲ ਖਰਚ ਹੋਣ ਤਾਂ ਕਾਫੀ ਬਚਤ ਹੋ ਸਕਦੀ ਹੈ, ਖਰਚ ਚੰਗੀਆਂ ਗੱਲਾਂ ਵੱਲ ਹੋਵੇ। ਇਤਨਾ ਕਹਿੰਦਾ ਹੋਇਆ ਮੈਂ ਆਪ ਤੋਂ ਖਿਮਾ ਮੰਗਦਾ ਹਾਂ।

(ਇਸ ਵੇਲੇ ਸ੍ਰੀ ਸਭਾਪਤੀ ਨੇ ਖਜ਼ਾਨਾ ਮੰਤਰੀ ਨੂੰ ਬੋਲਣ ਦੀ ਆਗਿਆ ਦਿੱਤੀ ਪਰ ਕੁਝ ਆਨਰੇਬਲ ਮੈਂਬਰਜ਼ ਨੇ ਸਭਾਪਤੀ ਤੇ ਜ਼ੋਰ ਪਾਕੇ ਚੌਧਰੀ ਸੁੰਦਰ ਸਿੰਘ ਨੂੰ ਬੋਲਣ ਦਾ ਮੌਕਾ ਦਿਵਾਇਆ।)

**ਚੌਧਰੀ ਸੁੰਦਰ ਸਿੰਘ** (ਨਰੋਟ ਹਿਮਰਾ ਐਸ. ਸੀ.) : ਮੈਂ ਬਹੁਤਾ ਕੁਝ ਨਹੀਂ ਬੋਲਣਾ, ਚੇਅਰਮੈਨ ਸਾਹਿਬ, ਇਕ ਦੋ ਜ਼ਰੂਰੀ ਜ਼ਰੂਰੀ ਗੱਲਾਂ ਹੀ ਕਰਨੀਆਂ ਹਨ। ਇਕ ਤਾਂ ਇਹ ਕਿ 13 ਕਰੋੜ ਰੁਪਿਆ ਗੁਰੂ ਨਾਨਕ ਸਾਹਿਬ ਦੀ ਜਨਮ ਸ਼ਤਾਬਦੀ ਮਨਾਉਣ ਲਈ ਖਰਚ ਹੋਣਾ ਹੈ, ਇਸ ਵਿਚ 1,25,000/- ਸੈਂਟਰ ਦੀ ਸਰਕਾਰ ਨੇ ਦੇਣਾ ਹੈ। ਪਾਂਧੀ ਸਾਹਿਬ ਏਥੇ ਰੌਲਾ ਪਾਉਂਦੇ ਰਹੇ ਕਿ ਸਾਨੂੰ ਸੈਂਟਰ ਨਾਲ ਪੈਸਾ ਲੈਣ ਲਈ ਝਗੜਾ ਕਰਨਾ ਚਾਹੀਦਾ ਹੈ, ਮੈਂ ਉਨ੍ਹਾਂ ਨੂੰ ਕਹਾਂਗਾ ਕਿ ਇਹ ਜਿਹੜਾ 1,25,000/- ਮਿਲਿਆ ਹੈ ਇਹ ਸੈਂਟਰ ਨਾਲ ਲੜ-ਝਗੜ ਕੇ ਹੀ ਲਿਆ ਹੈ।

ਮਨੂਸਿਮਰਿਤੀ ਬਾਰੇ ਕਿਹਾ ਗਿਆ ਹੈ। ਪਰ ਮੈਂ ਸੰਤ ਸਿਮਰਿਤੀ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ ਜਿਸ ਦੇ ਨਾਂ ਤੇ ਇਹ ਮਨਿਸਟਰੀ ਬਣੀ ਹੈ, ਇਸ ਦੀ ਕੀ ਜਸਟੀਫਿਕੇਸ਼ਨ ਹੈ। ਇਹ ਗੁਰੂ ਨਾਨਕ ਦੇਵ ਜੀ ਦੀ ਜਨਮ ਸ਼ਤਾਬਦੀ ਮਨਾ ਰਹੇ ਹਨ। ਪਰ ਗੁਰੂ ਨਾਨਕ ਦੇਵ ਜੀ ਨੇ ਤੋਂ ਤਾਂ ਸਾਡੇ ਲੋਕਾਂ ਦਾ ਭਲਾ ਕੀਤਾ ਸੀ। ਪਰ ਅਜ ਇਨ੍ਹਾਂ ਦੀ ਕੀ ਜਸਟੀਫਿਕੇਸ਼ਨ ਹੈ। ਚੇਅਰਮੈਨ ਸਾਹਿਬ, ਅਜ ਤਕ ਪੰਜਾਬ ਵਿਚ ਜਿਹੜੀਆਂ ਵੀ ਮਨਿਸਟਰੀਆਂ ਬਣੀਆਂ ਹਨ ਉਨ੍ਹਾਂ ਵਿਚ ਕਿਸੇ ਵੀ ਮਨਿਸਟਰ ਦੀ ਇਤਨੀ ਬੇਇਜ਼ਤੀ ਨਹੀਂ ਸੀ ਹੋਈ ਜਿਤਨੀ ਕਿ ਇਸ ਮਨਿਸਟਰ (ਡਾਕਟਰ ਭਗਤ ਸਿੰਘ ਵਲ ਇਸ਼ਾਰਾ ਕਰਦੇ ਹੋਏ) ਦੀ ਹੋਈ ਹੈ। (ਵਿਰੋਧੀ ਪਖ ਵਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਇਹ ਐਮ. ਬੀ. ਬੀ. ਐਸ ਪੜ੍ਹਿਆ ਹੋਇਆ ਹੈ। ਇਹ ਸਾਰਿਆਂ ਨਾਲੋਂ ਵਧ ਪੜਿਆਂ ਹੋਇਆ ਹੈ। ਇਸ ਨੂੰ ਵੈਲਫੇਅਰ ਦਾ ਮਹਿਕਮਾ ਦੇ ਦਿਤਾ ਹੈ। ਇਸ ਨਾਲ ਸਾਡਾ ਕੀ ਭਲਾ ਹੋ ਸਕਦਾ ਹੈ। ਇਹ ਕਹਿੰਦੇ ਹਨ ਕਿ ਅਸੀਂ ਡਰੇਨਾਂ ਸਾਫ ਕਰਦੇ ਹਾਂ। ਪਰ ਸਾਨੂੰ ਕੀ ਤੁਸੀਂ ਸਿਰਫ ਵੀਲ ਬਰਿਜ ਹੀ ਦੇਣਾ ਚਾਹੁੰਦੇ ਹੋ। (ਹਾਸਾ) ਸਾਨੂੰ ਕੀ ਮਿਲੇਗਾ ?
ਮੈਂ ਤਾਂ ਕਹਿ ਰਿਹਾ ਹਾਂ ਕਿ ਹੁਣ ਸੈਂਟਰ ਵਿਚ ਪਾਵਰ ਰੀਲੇਸ਼ਨ ਹੋ ਰਹੀ ਹੈ, ਅਮੀਰ ਸਾਰੇ ਇਕ ਪਾਸੇ ਹੋ ਜਾਣਗੇ ਅਤੇ ਗਰੀਬ ਸਾਰੇ ਇਕ ਪਾਸੇ ਹੋ ਜਾਣਗੇ। ਤੁਹਾਡੇ ਕੋਲ ਕੀ ਜਸਟੀਫਿਕੇਸ਼ਨ ਹੈ ਗੁਰੂ ਨਾਨਕ ਦੇਵ ਜੀ ਦੇ ਨਾਂ ਤੇ ਯੂਨੀਵਰਸਿਟੀ ਬਨਾਉਣ ਦੀ ? ਗੁਰੂ ਨਾਨਕ ਦੇਵ ਜੀ ਦਾ ਤਾਂ ਟੀਚਾ ਸੀ ਕਿ ਸਾਰਿਆਂ ਨੂੰ ਬਾਰਬਰ ਦੇ ਹਕ ਦੇਣੇ ਪਰ ਉਹ ਤਾਂ ਤੁਸੀ ਦੇ ਨਹੀਂ ਰਹੇ। ਆਪ ਸਾਰੇ ਮਹਿਕਮੇ ਸਾਂਭ ਲਏ, ਹੋਮ ਦਾ ਮਹਿਕਮੇ, ਰੀਹੈਬੀਲੀਟੇਸ਼ਨ ਦਾ ਮਹਿਕਮਾ ਅਤੇ ਕੋਆਪ੍ਰੇਟਿਵ ਦਾ ਮਹਿਕਮਾ ਵੀ ਆਪ ਲੈ ਲਿਆ ਤੇ ਸਾਡੇ ਮਨਿਸਟਰ ਨੂੰ ਕੇਵਲ ਵੈਲਫੇਅਰ ਦਾ ਮਹਿਕਮਾ ਦੇ ਦਿਤਾ ਹੈ। ਉਸ ਨੂੰ ਕੈਬਨਿਟ ਵਿਚ ਬਰਾਬਰ ਦਾ ਹਕ ਦਿਓ, ਬਰਾਬਰ ਦੇ ਮਹਿਕਮੇ ਦਿਓ, ਤਾਂ ਗਰੀਬਾਂ ਦਾ ਭਲਾ ਹੋ ਸਕਦਾ ਹੈ ਨਹੀਂ ਤਾਂ ਇਹ ਯੂਨੀਵਰਸਿਟੀਆਂ ਵਗੈਰਾ ਬਣਾਉਣਾ ਸਭ ਫਜ਼ੂਲ ਹਨ। ਇੰਨਾ ਕਹਿ ਕੇ ਮੈਂ ਬੈਠਦਾ ਹਾਂ। ਸ਼ੁਕਰੀਆ। (ਤਾੜੀਆਂ)

**ਵਿੱਤ ਮੰਤਰੀ** (ਸ੍ਰੀ ਕ੍ਰਿਸ਼ਨ ਲਾਲ) : ਚੇਅਰਮੈਨ ਸਾਹਿਬ, ਇਸ ਐਪ੍ਰੋਪ੍ਰੀਏਸ਼ਨ ਬਿਲ ਤੇ ਬਹੁਤ ਸਾਰੇ ਮੈਂਬਰਾਂ ਨੇ ਆਪਣੇ ਵਿਚਾਰ ਇਸ ਸਦਨ ਦੇ ਸਾਹਮਣੇ ਰਖੇ ਹਨ । ਸਰਦਾਰ ਉਮਰਾਓ ਸਿੰਘ ਜੀ ਨੇ ਕਿਹਾ ਹੈ ਕਿ ਐਸਟੀਮੇਟ ਕਮੇਟੀ ਨੇ ਜੋ ਰੀਐਕਸ਼ਨ ਇਸ ਬਿਲ ਦੇ ਬਾਰੇ ਦਸੇ ਹਨ, ਸਰਕਾਰ ਨੇ ਉਨ੍ਹਾਂ ਤੇ ਅਮਲ ਨਹੀਂ ਕੀਤਾ । ਮੈਂ ਸਰਦਾਰ ਉਮਰਾਓ ਸਿੰਘ ਜੀ ਤੋਂ ਇਹ ਕ੍ਰਿਟਿਸੀਜ਼ਿਮ ਐਕਸਪੈਕਟ ਨਹੀਂ ਸੀ ਕਰਦਾ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਐਸਟੀਮੇਟ ਕੈਬਨਿਟ ਕੋਲੋਂ ਹੋਕੇ ਐਸਟੀਮੇਟਸ ਕਮੇਟੀ ਦੇ ਕੋਲ ਆਉਂਦੇ ਹਨ ਅਤੇ ਐਸਟੀਮੇਟ ਕਮੇਟੀ ਤੋਂ ਬਾਅਦ ਫਿਰ ਉਹ ਕੈਬਨਿਟ ਵਿਚ ਜਾਂਦੇ ਹਨ । ਜਿਨ੍ਹਾਂ ਗਲਾਂ ਤੇ ਕੈਬਨਿਟ ਕਮੇਟੀ ਦੀਆਂ ਸ਼ਿਫ਼ਾਰਸ਼ਾਂ ਨਹੀਂ ਮੰਨਦੀ ਉਹ ਹਾਊਸ ਨੂੰ ਇਨਫਾਰਮ ਕਰ ਦਿੰਦੀ ਹੈ । ਇਹ ਕੰਨਵੈਨਸ਼ਨ ਪੀ ਏ. ਸੀ. ਅਤੇ ਐਸਟੀਮੇਟਸ ਕਮੇਟੀ ਦੇ ਬਾਰੇ ਹੈ ਅਸੀ ਇਸ ਨੂੰ ਪੂਰੀ ਤਰ੍ਹਾਂ ਓਬਜ਼ਰਵ ਕਰਾਂਗੇ । ਇਹ ਕਦੇ ਵੀ ਨਹੀਂ ਹੋਇਆ ਕਿ ਕੈਬਨਿਟ ਤੋਂ ਜਿਹੜੇ ਐਸਟੀਮੇਟ ਪਾਸ ਹੋਕੇ ਆਏ ਹੋਣ ਕਮੇਟੀ ਦੇ ਕਹਿਣ ਤੇ ਉਨ੍ਹਾਂ ਵਿਚ ਕੋਈ ਚੇਂਜ ਕਰ ਦਿੱਤੀ ਜਾਵੇ । ਹਾਂ ਜਿਹੜੇ ਮਹਿਕਮੇ ਗਲਤੀ ਕਰਦੇ ਹਨ, ਅਸੀਂ ਉਨ੍ਹਾਂ ਦੇ ਖਿਲਾਫ਼ ਜ਼ਰੂਰ ਐਕਸ਼ਨ ਲਵਾਂਗੇ ।

ਫਿਰ ਇਥੇ ਡੀਪੋਜ਼ ਬਾਰੇ ਕਿਹਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਹ ਹੁਸ਼ਿਆਰਪੁਰ ਅਤੇ ਗੁਰਦਾਸਪੁਰ ਖੋਲ੍ਹੇ ਜਾ ਰਹੇ ਹਨ ਇਸ ਦੇ ਨਾਲ ਹੀ ਬਾਕੀ ਦੇ ਡਿਸਟ੍ਰਿਕਟ ਹੈਡਕੁਆਟਰਜ਼ ਅਤੇ ਬਾਕੀ ਇੰਪਾਰਟੈਂਟ ਥਾਂਵਾਂ ਤੇ ਵੀ ਇਹ ਡਿਪੋ ਖੋਲ੍ਹੇ ਜਾਣਗੇ । ਇਕ ਡਿਪੋ ਅਸੀ ਬਟਾਲੇ ਵੀ ਖੋਲ੍ਹਿਆ ਹੈ । ਇਹ ਮੈਂ ਇਸ ਲਈ ਦਸ ਰਿਹਾ ਹਾਂ ਕਿ ਇਥੇ ਕਿਹਾ ਗਿਆ ਹੈ ਕਿ ਡਿਪੋ ਡਿਸਟ੍ਰਿਕਟ ਹੈਡਕੁਆਟਰਾਂ ਤੇ ਨਹੀਂ ਖੋਲ੍ਹੇ ਜਾ ਰਹੇ । ਮੈਂ ਹਾਊਸ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਜਿਥੇ ਜਿਥੇ ਵੀ ਲੋੜ ਹੋਵੇਗੀ ਅਸੀ ਇਹ ਡਿਪੋ ਖੋਲ੍ਹ ਦਿਆਂਗੇ ।

ਫਿਰ, ਚੇਅਰਮੈਨ ਸਾਹਿਬ, ਇਥੇ ਟਰਾਂਸਪੋਰਟ ਦੇ ਬਾਰੇ ਨੁਕਤਾਚੀਨੀ ਕੀਤੀ ਗਈ ਹੈ ਕਿ ਪੈਪਸੂ ਵਿਚ ਨੈਸ਼ਨੇਲਾਈਜ਼ਡ ਰੂਟਸ ਵਧਾਏ ਨਹੀਂ ਗਏ । ਮੈਂ ਹਾਊਸ ਨੂੰ ਇਹ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਅਸੀਂ ਛੇਤੀ ਹੀ ਪੰਜਾਬ ਵਾਲਾ 60:40 ਦਾ ਫ਼ਾਰਮੂਲਾ ਪੈਪਸੂ ਵਿਚ ਵੀ ਲਾਗੂ ਕਰਾਂਗੇ ਜਿਸ ਨਾਲ ਪਬਲਕ ਸੈਕਟਰ ਦਾ ਖੇਤਰ ਵਧ ਜਾਵੇਗਾ । ਪੰਜਾਬ ਅਤੇ ਪੈਪਸੂ ਵਿਚ ਦੋ ਅਸੂਲ ਨਹੀਂ ਵਰਤੇ ਜਾ ਸਕਦੇ । ਅਸੀਂ ਯੂਨੀਫਾਰਮਿਟੀ ਲਿਆਂਵਾਂਗੇ ।

ਫਿਰ, ਚੇਅਰਮੈਨ ਸਾਹਿਬ, ਇਥੇ ਡਰੇਨਾਂ ਬਾਰੇ ਕਿਹਾ ਗਿਆ । ਮੈਂ ਅਰਜ਼ ਕਰਦਾ ਹਾਂ ਕਿ ਜੰਡੂ ਸਿੰਘ ਵਾਲਾ ਦੀ ਡਰੇਨ ਜੋ 12 ਮੀਲ ਤਕ ਐਕਸਕੇਵੇਟ ਕਰ ਦਿਤੀ ਗਈ ਹੈ । ਇਸੇ ਤਰ੍ਹਾਂ ਅਲਵਰ ਪੁਰ ਵਾਲੀ ਡਰੇਨ ਵੀ ਐਕਸਕੇਵੇਟ ਕਰ ਦਿਤੀ ਗਈ ਹੈ । ਇਕ ਜਲੰਧਰ ਡਿਸਟ੍ਰੀਬਿਊਟਰੀ ਜੋ ਕਿ 21 ਮੀਲ ਲੰਮੀ ਹੈ, ਉਸ ਨੂੰ ਲਿੰਕ ਕਰਨ ਦਾ ਕੰਮ ਅਸੀਂ ਅਜੇ ਨਹੀਂ ਛੇੜਿਆ ਕਿਉਂਕਿ ਉਸ ਤੇ ਜਿਤਨਾ ਖਰਚ ਹੋਣਾ ਹੈ, ਉਤਨੇ ਫਾਇਦੇ ਦੀ ਉਮੀਦ ਨਹੀਂ ਹੈ । ਇਸ ਤੋਂ ਇਲਾਵਾ ਜੰਡੂ ਚੋਅ ਅਤੇ ਸਰਹੰਦ ਚੋਅ ਵਾਸਤੇ ਅਸੀਂ 235 ਲਖ ਰੁਪਏ ਰਖੇ ਹਨ । ਇਨ੍ਹਾਂ ਵਿਚੋਂ 50 ਲਖ ਤਾਂ ਸਰਹੰਦ ਵਾਸਤੇ ਅਤੇ 45 ਲਖ ਜਬੋ ਚੋਅ ਵਾਸਤੇ ਰਖੇ ਹਨ । 95 ਲਖ ਰੁਪਏ ਖਰਚ ਤੋਂ ਬਾਅਦ ਵੀ ਜੇ ਕੋਈ ਇਹ ਨੁਕਤਾਚੀਨੀ ਕਰਦਾ ਹੈ ਕਿ ਅਜੇ ਅਸੀਂ ਪੈਸਾ ਨਹੀਂ ਰਖ ਰਹੇ ਤਾਂ ਮੈਂ ਸਮਝਦਾ ਹਾਂ, ਚੇਅਰਮੈਨ ਸਾਹਿਬ, ਕਿ ਇਹ ਠੀਕ ਨਹੀ ਹੈ । ਮੈਂ ਇਹ ਉਮੀਦ ਮੈਂਬਰਾਂ ਤੋਂ ਨਹੀਂ ਸਾਂ ਕਰਦਾ ।

ਫਿਰ ਮੈਨੂੰ ਦਸਿਆ ਗਿਆ ਹੈ ਕਿ ਲਾਟਰੀ ਤੇ ਇਥੇ ਬੜਾ ਭਾਰੀ ਕ੍ਰਿਟੀਸਿਜ਼ਮ ਹੋਇਆ ਹੈ। ਕਮਿਊਨਿਸਟ ਮੈਂਬਰਾਂ ਨੂੰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੇਰੱਲਾ ਅਤੇ ਪਛਮੀ ਬੰਗਾਲ ਵਿਚ ਵੀ ਲਾਟਰੀਆਂ ਚਲ ਰਹੀਆਂ ਹਨ ਅਤੇ ਬਾਕੀ ਸਾਰੇ ਸੂਬਿਆਂ ਵਿਚ ਵੀ ਲਾਟਰੀਆਂ ਚਲ ਰਹੀਆਂ ਹਨ।

**ਚੌਧਰੀ ਜਗਤ ਰਾਮ :** ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਵਿਤ ਮੰਤਰੀ ਸਾਹਿਬ ਕਮਿਊਨਿਸਟ ਮੈਂਬਰਾਂ ਨੂੰ ਦਸ ਰਹੇ ਹਨ, ਮੈਂ ਪੁਛਣਾ ਚਾਹੁੰਦਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਕਿਥੇ ... (ਵਿਘਨ)

**ਸ਼੍ਰੀ ਸਭਾਪਤੀ :** ਚੌਧਰੀ ਸਾਹਿਬ ਬੈਠ ਜਾਉ। ਬਚਪਨ ਨਹੀਂ ਕਰੀਦਾ। (Addressing Ch. Jagat Ram. The hon. Member may resume his seat. He should not behave like a child.)

**ਵਿੱਤ ਮੰਤਰੀ :** ਕਾਂਗਰਸੀ ਭਰਾਵਾਂ ਨੂੰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੇ ਬਾਕੀ ਸੂਬਿਆਂ ਵਿਚ ਵੀ ਜਿਥੇ ਕਿ ਕਾਂਗਰਸ ਦਾ ਰਾਜ ਹੈ, ਉਥੇ ਵੀ ਲਾਟਰੀਆਂ ਚਲ ਰਹੀਆਂ ਹਨ। ਇਥੇ ਵੀ ਲਾਟਰੀ ਗਿਲ ਮਨਿਸਟਰੀ ਦੇ ਵੇਲੇ ਹੀ ਸ਼ੁਰੂ ਹੋਈ ਸੀ ਜਦੋਂ ਕਿ ਕਾਂਗਰਸ ਪਾਰਟੀ ਦੀ ਉਸ ਨੂੰ ਪੂਰੀ ਸਪੋਰਟ ਹਾਸਲ ਸੀ। ਪਰ ਜਦੋਂ ਇਕ ਚੀਜ਼ ਚੰਗੀ ਤਰ੍ਹਾਂ ਚਲ ਰਹੀ ਹੈ ਤਾਂ ਮੈਂ ਨਹੀਂ ਸਮਝਦਾ ਕਿ ਉਸ ਨੂੰ ਬੰਦ ਕਰ ਦੇਣਾ ਠੀਕ ਹੋਵੇਗਾ। ਬਿਨਾਂ ਟੈਕਸ ਲਗਾਏ ਸਾਡੇ ਕੋਲ ਪੈਸਾ ਆ ਜਾਂਦਾ ਹੈ। ਇਹ ਇਕ ਠੀਕ ਤਰੀਕਾ ਹੈ। ਦੂਸਰੇ ਦੇਸ਼ਾਂ ਵਿਚ ਤਾਂ ਬੜੇ ਠੀਕ ਤਰੀਕੇ ਨਾਲ ਇਸ ਨੂੰ ਐਕਸਪਲੇਨ ਕਰ ਕੇ ਦਸਿਆ ਜਾਂਦਾ ਹੈ। ਡਰਬੀ ਦੀ ਲਾਟਰੀ ਨਾਲ ਕਈ ਹਸਪਤਾਲ ਖੁਲ੍ਹੇ ਹਨ। ਮੈਂ ਸਮਝਦਾ ਹਾਂ ਕਿ ਇਹ ਲਾਟਰੀ ਗੈਂਬਲਿੰਗ ਇੰਸਟਿੰਕਟ ਤੋਂ ਬਚਾਉਣੀ ਜ਼ਰੂਰੀ ਹੈ। ਮੈਂ ਇਸ ਨੂੰ ਬਚਾਉਣ ਦੀ ਪੂਰੀ ਕੋਸ਼ਿਸ਼ ਕਰ ਰਿਹਾ ਹਾਂ। ਮੈਂ ਸਮਝਦਾ ਹਾਂ ਕਿ ਕੰਡੀ ਦਾ ਇਲਾਕਾ ਜਿਥੇ ਕਿ ਪਾਣੀ ਦੀ ਕਮੀ ਹੈ, ਉਥੇ ਵਾਸਤੇ ਇਕ ਸਪੈਸ਼ਲ ਡਰਾ ਕਢਿਆ ਜਾਵੇ ਤਾਕਿ ਉਥੇ ਦੇ ਲੋਕ ਇਹ ਮਹਿਸੂਸ ਕਰਨ ਕਿ ਅਸੀਂ ਯਤਨ ਕਰਾਂਗੇ ਤਾਂ ਸਾਡੇ ਇਲਾਕੇ ਨੂੰ ਫਾਇਦਾ ਹੋਵੇਗਾ। ਇਸ ਤੋਂ ਇਲਾਵਾ ਮੈਂ ਚਾਹੁੰਦਾ ਹਾਂ ਕਿ ਜ਼ਿਲਿਆਂ ਵਿਚ ਛੋਟੇ ਛੋਟੇ ਡਰਾ ਕਢੇ ਜਾਣ ਤਾਕਿ ਇਸ ਚੀਜ਼ ਨੂੰ ਗੈਂਬਲਿੰਗ ਇੰਸਟਿੰਕਟ ਤੋਂ ਬਚਾਇਆ ਜਾ ਸਕੇ।

ਫਿਰ ਇਹ ਕ੍ਰਿਟੀਸਿਜ਼ਮ ਕੀਤਾ ਗਿਆ ਹੈ ਕਿ ਲਾਟਰੀ ਤੇ ਖਰਚ ਬਹੁਤ ਵਧ ਰਿਹਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਪਹਿਲਾਂ ਇਸ ਤੋਂ ਸਾਨੂੰ 40 ਲਖ ਰੁਪਿਆ ਬਚਿਆ ਸੀ। ਹੁਣ ਅਸੀਂ ਇਹ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਤੋਂ 1 ਕਰੋੜ 80 ਲਖ ਰੁਪਿਆ ਬਚੇ। ਜੇ ਇਤਨਾ ਵਾਧਾ ਇਨਕਮ ਵਿਚ ਹੋਵੇਗਾ ਤਾਂ ਨੈਚੁਰਲੀ ਸਟਾਫ਼ ਵੀ ਵਧੇਗਾ, ਮਸ਼ੀਨਰੀ ਤੇ ਵੀ ਖਰਚ ਜ਼ਿਆਦਾ ਹੋਵੇਗਾ। ਇਸ ਦੇ ਨਾਲ ਹੀ ਕੰਪੀਟੀਸ਼ਨ ਦੇ ਕਾਰਨ ਪਹਿਲਾ ਡਰਾ 75 ਹਜ਼ਾਰ ਰੁਪਏ ਦਾ ਸੀ ਫਿਰ ਉਹ ਇਕ ਲੱਖ 3 ਲੱਖ ਅਤੇ 6 ਲੱਖ ਰੁਪਏ ਦਾ ਕਰਨਾ ਪਿਆ। ਇਸ ਦੇ ਨਾਲ ਹੀ ਬਾਕੀ ਦੇ ਇਨਾਮ ਵੀ 50 ਹਜ਼ਾਰ, 75 ਹਜ਼ਾਰ ਅਤੇ ਇਕ ਲੱਖ ਰੁਪਏ ਤਕ ਵਧਾਉਣੇ ਪਏ। ਇਹ ਕੰਪੀਟੀਸ਼ਨ ਦੇ ਕਾਰਣ ਸੀ। ਇਹ ਕੰਪੀਟੀਸ਼ਨ ਕਿਤੇ ਅਨਹੈਲਦੀ ਨਾ ਹੋ ਜਾਵੇ ਇਸ ਲਈ ਜ਼ੋਨਲ ਕੌਂਸਲ, ਜਿਸ ਦੀ ਮੀਟਿੰਗ ਜਲਦੀ ਹੀ ਹੋਣ ਵਾਲੀ ਹੈ, ਉਸ ਵਿਚ ਇਸ ਬਾਰੇ ਵਿਚਾਰ ਕੀਤਾ ਜਾਵੇਗਾ ਕਿ ਇਹ ਹੈਲਦੀ

[ਵਿੱਤ ਮੰਤਰੀ]

ਕੰਪੀਟੀਸ਼ਨ ਰਹੇ ਅਤੇ ਗੈਂਬਲਿੰਗ ਇੰਸਟਿੰਕਟ ਤੋਂ ਵੀ ਬਚਿਆ ਰਹੇ । (ਵਿਘਨ) ਇਹ ਜੂਆ ਨਹੀਂ ਹੈ । (ਵਿਘਨ) ਦੀਵਾਲੀ ਤਾਂ ਨਿਕਲਣ ਵਾਲੀ ਹੀ ਹੈ । (ਹਾਸਾ)

ਫਿਰ ਚੇਅਰਮੈਨ ਸਾਹਿਬ, ਇਥੇ ਸੁਲਤਾਨਪੁਰ ਲੋਧੀ ਬਾਰੇ ਕਿਹਾ ਗਿਆ ਹੈ । ਅਸੀਂ ਸੁਲਤਾਨਪੁਰ ਲੋਧੀ ਨੂੰ ਉਨਤ ਕਰਨਾ ਚਾਹੁੰਦੇ ਹਾਂ । ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ 13 ਨਵੰਬਰ ਨੂੰ ਅਸੀਂ ਸੁਲਤਾਨਪੁਰ ਨੂੰ ਬਾਕਾਇਦਾ ਸਬ-ਡਿਵੀਜ਼ਨ ਬਣਾ ਦਿਆਂਗੇ (ਤਾੜੀਆਂ) ਇਥੇ ਕਰਤਾਰਪੁਰ ਅਤੇ ਡੇਰਾ ਬਾਬਾ ਨਾਨਕ ਬਾਰੇ ਜ਼ਿਕਰ ਕੀਤਾ ਗਿਆ ਹੈ ਕਿ ਉਹ ਵੀ ਗੁਰੂ ਜੀ ਨਾਲ ਸਬੰਧਤ ਥਾਵਾਂ ਹਨ ਪਰ ਉਨ੍ਹਾਂ ਵਾਸਤੇ ਕੁਝ ਨਹੀਂ ਕੀਤਾ ਗਿਆ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਗੁਰੂ ਜੀ ਨਾਲ ਸਬੰਧਤ ਥਾਵਾਂ ਨੂੰ ਉਨਤ ਕਰਨਾ ਚਾਹੁੰਦੇ ਹਾਂ ਪਰ ਇਹ ਸਾਰਾ ਕੁਝ ਇਕ ਸਾਲ ਦੇ ਵਿਚ ਵਿਚ ਹੀ ਨਹੀਂ ਕੀਤਾ ਜਾ ਸਕਦਾ । ਇਸ ਲਈ ਅਸੀਂ ਅਗਲੇ ਸਾਲ ਇਨ੍ਹਾਂ ਲਈ ਪ੍ਰੋਗਰਾਮ ਬਣਾਵਾਂਗੇ । (ਤਾੜੀਆਂ) ਅਗੇ 2੨ ਸਾਲਾਂ ਵਿਚ ਇਨ੍ਹਾਂ ਥਾਵਾਂ ਨੂੰ ਕੋਈ ਪੈਸਾ ਨਹੀਂ ਦਿਤਾ ਗਿਆ ਪਰ ਅਸੀਂ ਅਗਲੇ ਸਾਲ ਵਿਚ ਇਨ੍ਹਾਂ ਦੀ ਤਰਕੀ ਕਰਾਂਗੇ । ਜੇ ਇਹ ਕਿਹਾ ਜਾਏ ਕਿ ਇਸੇ ਸਾਲ ਹੀ ਸਭ ਕੁਝ ਹੋ ਜਾਏ ਤਾਂ ਇਹ ਸੰਭਵ ਨਹੀਂ ਹੋ ਸਕਦਾ । ਜਿਹੜਾ ਕੁਝ ਰਹਿ ਗਿਆ ਹੈ ਉਹ ਅਗਲੇ ਸਾਲ ਬਜਟ ਵਿਚ ਇਨਕਲੂਡ ਕਰ ਲਵਾਂਗੇ ।

**ਸਰਦਾਰ ਸੰਤੋਖ ਸਿੰਘ ਰੰਧਾਵਾ :** ਬਾਬੇ ਨਾਨਕ ਦੇ ਨਾਂ ਤੇ ਇਕੋ ਹੀ ਬਸਤੀ ਹੈ ਅਤੇ ਉਸ ਨੂੰ ਹੀ ਤੁਸੀਂ ਇਗਨੋਰ ਕਰ ਰਹੇ ਹੋ ।

ਵਿੱਤ ਮੰਤਰੀ : ਇਗਨੋਰ ਨਹੀਂ ਕਰ ਰਹੇ । ਇਸ ਨੂੰ ਅਗਲੇ ਸਾਲ ਬਜਟ ਵਿਚ ਕਰ ਲਵਾਂਗੇ । (ਟਰੇਜ਼ਰੀ ਬੈਂਚਾਂ ਵਲੋਂ ਆਵਾਜ਼ਾਂ : ਕੀ ਸੁਲਤਾਨਪੁਰ ਲੋਧੀ ਕਿਸੇ ਮੁਸਲਮਾਨ ਦੇ ਨਾਉਂ ਉਤੇ ਹੈ ?) (ਸ਼ੋਰ)

**ਕੈਪਟਨ ਰਤਨ ਸਿੰਘ :** ਇਸ ਦੇਸ਼ ਵਿਚ ਚਾਹੇ ਮੁਸਲਮਾਨ ਹੋਵੇ ਚਾਹੇ ਸਿਖ ਹੋਵੇ ਕੋਈ ਐਸੀ ਗੱਲ ਨਹੀਂ ਹੋਣੀ ਚਾਹੀਦੀ ।

**ਵਿੱਤ ਮੰਤਰੀ :** ਸੁਲਤਾਨਪੁਰ ਲੋਧੀ ਕਿਸੇ ਮੁਸਲਮਾਨ ਦਾ ਸ਼ਹਿਰ ਹੈ, ਕੀ ਇਹ ਕਿਸੇ ਕਾਂਗਰਸੀ ਵਲੋਂ ਕਿਹਾ ਗਿਆ ਹੈ ?

**ਸਰਦਾਰ ਸੰਤੋਖ ਸਿੰਘ ਰੰਧਾਵਾ :** ਗੁਰੂ ਨਾਨਕ ਦੇਵ ਜੀ ਸੁਲਤਾਨਾਂ ਦੇ ਖ਼ਿਲਾਫ ਸਨ ਅਤੇ ਉਹ ਭਾਈ ਲਾਲੋਆ ਦੇ ਹੱਕ ਵਿਚ ਸੀ ।

**ਸ੍ਰੀ** ਸਭਾਪਤੀ : ਸੰਤੋਖ ਸਿੰਘ ਜੀ, ਬੈਠ ਜਾਉ । (Addressing Sardar Santokh Singh; Please resume your seat.)

ਵਿੱਤ ਮੰਤਰੀ : ਇਕ ਗੱਲ ਹੋਰ ਫ਼ਿਲਮਜ਼ ਦੀ ਐਗਜ਼ੈਂਪਸ਼ਨ ਦੇ ਬਾਰੇ ਵਿਚ ਕਹੀ ਗਈ । ਜਿਸ ਤਰ੍ਹਾ ਕਿ ਸਰਦਾਰ ਉਮਰਾਓ ਸਿੰਘ ਨੇ ਕਿਹਾ ਹੈ ਕਿ ਇਸ ਸਾਲ ਐਂਟਰਟੇਨਮੈਂਟ ਟੈਕਸ ਵਿਚ ਕਾਫੀ ਛੋਟ ਦਿਤੀ ਗਈ ਹੈ । ਮੈਂ ਇਸ ਬਾਰੇ ਦਸਣਾ ਚਾਹੁੰਦਾ ਹਾਂ ਕਿ ਇਸ ਸਾਲ ਸਿਰਫ

ਦੋ ਫ਼ਿਲਮਾਂ ਨੂੰ ਇਸ ਟੈਕਸ ਤੋਂ ਛੋਟ ਦਿਤੀ ਗਈ ਹੈ। ਇਥੇ ਇਹ ਵੀ ਮੈਂ ਦਸਣਾ ਚਾਹੁੰਦਾ ਹਾਂ ਕਿ ਪਹਿਲਾਂ ਦੋ ਤਿੰਨ ਮਨਿਸਟਰਜ਼ ਆਪਣੇ ਨਾਲ ਐਕਸਾਈਜ਼ ਅਤੇ ਟੈਕਸੇਸ਼ਨ ਅਤੇ ਫਾਈਨੈਂਸ ਡਿਪਾਰਟਮੈਂਟ ਦੇ ਅਫਸਰਾਂ ਨੂੰ ਲੈ ਕੇ ਉਸ ਫਿਲਮ ਨੂੰ ਦੇਖਦੇ ਹਨ ਅਤੇ ਫਿਲਮ ਦੇ ਲਾਡੇਬਲ ਆਬਜੈਕਟਿਵ ਨੂੰ ਗਹੁ ਵਿਚ ਰਖਦੇ ਹਨ। ਫੇਰ ਜਿਸ ਨੂੰ ਐਗਜ਼ੈਂਪਸ਼ਨ ਮਿਲਣੀ ਚਾਹੀਦੀ ਹੈ ਉਸ ਫਿਲਮ ਨੂੰ ਹੀ ਐਂਟਰਟੇਨਮੈਂਟ ਟੈਕਸ ਤੋਂ ਛੋਟ ਦਿਤੀ ਜਾਂਦੀ ਹੈ। ਆਸ਼ੀਰਵਾਦ ਫਿਲਮ ਨੂੰ, ਜਿਸ ਨੂੰ ਰਾਸ਼ਟਰਪਤੀ ਦਾ ਐਵਾਰਡ ਮਿਲਿਆ ਹੋਇਆ ਹੈ ਅਤੇ ਹੋਰ ਕਈ ਸਰਕਾਰਾਂ ਨੇ ਵੀ ਐਗਜ਼ੈਂਪਟ ਕੀਤਾ ਹੋਇਆ ਹੈ ਉਸ ਫਿਲਮ ਨੂੰ ਅਸੀਂ ਵੀ ਐਗਜ਼ੈਂਪਟ ਕੀਤਾ ਹੋਇਆ ਹੈ। ਦੂਜੀ ਬਚਿਆਂ ਦੀ ਇਨਸਪੀਰੇਸ਼ਨ ਵਾਸਤੇ ਫਿਲਮ 'ਜੋਤ ਜਲੇ'' ਹੈ ਜਿਸ ਨੂੰ ਕਿ ਹਿੰਦੁਸਤਾਨ ਦੀਆਂ 8/10 ਸਟੇਟਾਂ ਨੇ ਐਗਜ਼ੈਂਪਸ਼ਨ ਦਿਤੀ ਹੋਈ ਹੈ ਉਸ ਨੂੰ ਪੰਜਾਬ ਸਰਕਾਰ ਨੇ ਵੀ ਐਗਜ਼ੈਂਪਟ ਕੀਤਾ ਹੋਇਆ ਹੈ। ਇਕ ਹੋਰ ਗੱਲ ਵੀ ਮੈਂ ਇਥੇ ਦਸ ਦਿਆਂ ਕਿ ਕਿਸੇ ਫਿਲਮ ਕੰਪਨੀ ਨੂੰ ਕਰਜ਼ਾ ਦੇਣ ਵਾਸਤੇ, ਇਕ ਕਮੇਟੀ ਬਣਾਈ ਹੋਈ ਹੈ। ਇਸ ਕਮੇਟੀ ਦਾ ਚੇਅਰਮੈਨ ਮੈਂ ਹੀ ਹਾਂ। ਅਸੀਂ ਇਹ ਫੈਸਲਾ ਕੀਤਾ ਹੈ ਕਿ ਕਿਸੇ ਵੀ ਫਿਲਮ ਕੰਪਨੀ ਨੂੰ ਕਰਜ਼ੇ ਦੇ ਰੂਪ ਵਿਚ ਇਕ ਪੈਸਾ ਵੀ ਨਹੀਂ ਦੇਣਾ। ਜਿਸ ਤਰ੍ਹਾਂ ਪਿਛਲੀ ਸਰਕਾਰ ਨੇ ਆਪਣੇ ਪੈਸੇ ਖਰਾਬ ਕੀਤੇ ਹਨ, ਉਸ ਤਰ੍ਹਾਂ ਹੁਣ ਨਹੀਂ ਕੀਤਾ ਜਾਏਗਾ ਤਾਕਿ ਪੰਜਾਬ ਸਰਕਾਰ ਅਤੇ ਪੰਜਾਬ ਦੀ ਜਨਤਾ ਦਾ ਪੈਸਾ ਫਜ਼ੂਲ ਨਾ ਜਾਵੇ।

ਮੰਡੀਆਂ ਬਾਰੇ ਕਿਹਾ ਗਿਆ ਹੈ ਕਿ ਮੰਡੀਆਂ ਘਟ ਬਣਾਈਆਂ ਗਈਆਂ ਹਨ। ਇਸ ਦੇ ਬਾਰੇ ਵਿਚ ਮੈਂ ਅਰਜ਼ ਕਰਾਂ ਕਿ ਇਹ ਇਸ ਤਰ੍ਹਾਂ ਨਾਲ ਕੰਮ ਕੀਤਾ ਗਿਆ ਹੈ ਕਿ ਕਿਸੇ ਨੂੰ ਪੰਜ ਮੀਲ ਤੋਂ ਜ਼ਿਆਦਾ ਨਾ ਚਲਣਾ ਪਵੇ। ਇਸ ਅਸੂਲ ਉਤੇ ਇਹ ਕੰਮ ਕੀਤਾ ਜਾ ਰਿਹਾ ਹੈ।

(ਕਾਂਗਰਸੀ ਬੈਂਚਾਂ ਵਲੋਂ ਆਵਾਜ਼ਾਂ—"ਵਿਕਾਊ ਮਾਲ ਆ ਗਿਆ ਹੈ")

**ਸ੍ਰੀ ਸਭਾਪਤੀ :** ਸ੍ਰੀ ਕ੍ਰਿਸ਼ਨ ਲਾਲ ਜੀ, ਬੈਠ ਜਾਉ। ਮੈਂ ਡਾਕਟਰ ਜੀ ਨੂੰ ਰਿਕੁਐਸਟ ਕਰਾਂਗਾ ਕਿ ਇਹ ਗੱਲ ਜ਼ਿਆਦਾ ਰਿਪੀਟ ਨਾ ਕਰੋ ਇਹਦੇ ਵਿਚ ਹਾਊਸ ਦੇ ਡੈਕੋਰਮ ਦਾ ਸਵਾਲ ਹੈ। (The hon. Minister, Shri Krishan Lal may please take his seat. I will request Doctor Sahib that he should not repeat or say this thing, the decorum of the House is involved in it.)

**ਡਾਕਟਰ ਸਾਧੂ ਰਾਮ :** ਤੁਹਾਡਾ ਕਹਿਣਾ ਸਿਰ ਮਥੇ ਤੇ। ਪਰ ਇਹ ਮਾਲ ਤਾਂ ਰੋਜ਼ ਹੀ ਵਿਕਦਾ ਹੈ। (ਵਿਘਨ) (ਸ਼ੋਰ)

**ਵਿੱਤ ਮੰਤਰੀ :** ਜਨਾਬ ਚੇਅਰਮੈਨ ਸਾਹਿਬ, ਕਲ ਇਥੇ ਹਾਊਸ ਵਿਚ ਇਕ ਮਾਨਯੋਗ ਮੈਂਬਰ ਨੇ ਕਿਹਾ ਸੀ ਕਿ ਸ਼ੂਗਰ ਕੇਨ ਤੇ ਸਪਰੇ ਨਹੀਂ ਕੀਤਾ ਗਿਆ। ਇਸ ਸਬੰਧ ਵਿਚ ਮੈਂ ਅਰਜ਼ ਕਰਦਾ ਹਾਂ ਕਿ ਨਵਾਂ ਸ਼ਹਿਰ, ਭੋਗਪੁਰ, ਫਗਵਾੜਾ, ਧੂਰੀ ਅਤੇ ਹੋਰ ਸ਼ੂਗਰ ਕੇਨ ਤੇ ਅਸੀਂ ਸਪਰੇ ਕਰਾਇਆ ਹੈ। ਐਨਾ ਸ਼ਾਨਦਾਰ ਰਿਕਾਰਡ ਸਪਰੇ ਹੋਣ ਦੇ ਬਾਵਜੂਦ ਵੀ ਜੇ ਕੋਈ ਮੈਂਬਰ ਕਹੇ ਸਪਰੇ ਨਹੀਂ ਹੋਇਆ ਤਾਂ ਇਹ ਕੋਈ ਠੀਕ ਗੱਲ ਨਹੀਂ ਹੈ। ਸ਼ੂਗਰ ਦੀਆਂ ਤਿੰਨ ਚਾਰ ਮਿਲਾਂ ਦੀ ਵਰਕਿੰਗ ਕਮੇਟੀ ਦੇਖਣ ਵਾਸਤੇ ਟਾਪ ਦਾ ਆਈ.ਸੀ.ਐਸ. ਅਫਸਰ ਨਿਯੁਕਤ ਕੀਤਾ ਹੋਇਆ ਹੈ ਤਾਂ ਜੋ ਜਿਹੜਾ ਪੈਸਾ ਗੌਰਮਿੰਟ ਨੇ ਲਗਾਇਆ ਹੋਇਆ ਹੈ ਉਸ ਦੀ ਰਿਟਰਨ ਸਾਨੂੰ ਚੰਗੀ ਮਿਲੇ ਔਰ

[ਵਿੱਤ ਮੰਤਰੀ]

ਕੋਆਪਰੇਟਿਵ ਸੈਕਟਰ ਮਜ਼ਬੂਤ ਹੋਏ। ਹੋਰ ਵੀ ਜੋ ਆਨਰੇਬਲ ਮੈਂਬਰਾਂ ਨੇ ਆਪਣੇ ਵਿਚਾਰ ਰਖੇ ਹਨ, ਉਨ੍ਹਾਂ ਤੇ ਵਿਚਾਰ ਕਰਾਂਗੇ।

**Mr. Chairman** (Sardar Shashpal Singh) : Question is-

That the Punjab Appropriation (No. 3) Bill be taken into consideration at once.

*The Motion was carried*

**Mr. Chairman** : The House will now proceed to consider the Bill Clause by Clause.

*Clause 2*

**Mr. Chairman** : Question is-

The Clause 2 stand part of the Bill.

*The Motion was carried.*

*Clause 3*

**Mr. Chairman** : Question is-

That Clause 3 stand part of the Bill.

*The Motion was carried.*

*Schedule.*

**Mr. Chairman** : Question is-

That Sehedule stand part of the Bill.

*The Motion was carried.*

*Clause 1*

**Mr. Chairman** : Question is-

That Clause 1 stand part of the Bill.

*The Motion was carried.*

*Title*

**Mr. Chairman** : Question is-

That Title be the Title of the Bill.

*The Motion was carried.*

**Minister for Finance** (Shri Krishan Lal) : Sir, I beg to move-

That the Punjab Appropriation (No. 3) Bill be passed.

**Mr. Chairman** : Motion moved-

That the Punjab Appropriation (No. 3) Bill be passed-

Mr. Chairmnn : **Question is-**

**That the Punjab Appropriation (No. 3) Bill be passed.**

*The Motion was carried.*

---

(i) Resolution Under Clause 2 (a) of Article 213 of the Constitution.

(ii) Punjab School Education Board Bill, 1969

**Sardar Umrao Singh :** Sir, I beg to move-

> That this House disapproves the Punjab School Education Board Ordinance, 1969 (Punjab Ordinance No. 8 of 1969)

**ਸ਼੍ਰੀ ਗਿਆਨ ਚੰਦ ਖਟਬੰਦਾ :** ਆਨ ਏ ਪੁਆਇੰਟ ਆਫ ਆਰਡਰ ਸਰ। ਚੇਅਰਮੈਨ ਸਾਹਿਬ, ਇਹ ਬਿੱਲ ਡੀਫੈਕਟਿਵ ਹੈ। ਇਸ ਦਾ ਟਾਈਟਲ ਪੜ੍ਹ ਬਿੱਲ ਉਪਰ 1969 ਹੈ ਅਤੇ ਦੂਸਰੀ ਲਾਈਨ ਵਿਚ 1956 ਹੈ।

**ਸ਼੍ਰੀ ਚੇਅਰਮੈਨ :** ਕੁਰੈਕਸ਼ਨ ਹੋਣ ਵਾਲੀ ਹੈ। (It needs correcting.)

**ਸਰਦਾਰ ਉਮਰਾਓ ਸਿੰਘ (ਬੜਾ ਪਿੰਡ) :** ਚੇਅਰਮੈਨ ਸਾਹਿਬ, ਇਹ ਜਿਹੜਾ ਆਰਡੀਨੈਂਸ ਇਸ ਹਾਊਸ ਵਿਚ ਪੁਟ ਕੀਤਾ ਗਿਆ ਹੈ, ਇਸ ਦੇ ਬਾਰੇ ਵਿਚ ਮੈਂ ਕਹਾਂਗਾ ਅਤੇ ਮੁਖ ਮੰਤਰੀ ਸਾਹਿਬ ਮੇਰੇ ਨਾਲ ਐਗਰੀ ਕਰਨਗੇ ਕਿ ਇਸ ਢੰਗ ਨਾਲ 8–10 ਆਰਡੀਨੈਂਸ ਇਸ ਇਕ ਸੈਸ਼ਨ ਵਿਚ ਲਿਆਉਣੇ ਅਤੇ ਫਿਰ ਉਸ ਦੇ ਵਿਚ ਇੰਪਰੂਵਮੈਂਟ ਕਰਨੀ, ਕੁਝ ਸਾਡੇ ਵੱਲੋਂ ਅਤੇ ਕੁਝ ਇਨ੍ਹਾਂ ਵਲੋਂ ਮੈਂ ਕਹਿੰਦਾ ਹਾਂ ਕਿ ਇਹ ਇਤਨੀ ਜਲਦੀ ਸਾਰੇ ਲਿਆਉਣ ਦੀ ਕੀ ਜ਼ਰੂਰਤ ਸੀ। ਡਿਸਐਪਰੂਵ ਤਾਂ ਇਸ ਨੂੰ ਇਨ੍ਹਾਂ ਨੇ ਆਪ ਹੀ ਕਰ ਦਿਤਾ ਹੈ। (ਵਿਘਨ) ਇਹ ਤਾਂ ਆਪ ਹੀ ਇਸ ਨੂੰ ਡਿਸਐਪਰੂਵ ਕਰਦੇ ਹਨ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਹ ਤਰੀਕਾ ਲੈਜਿਸਲੇਸ਼ਨ ਵਾਸਤੇ ਕੁਝ ਅੱਛਾ ਨਹੀਂ ਹੈ। ਕੁਝ ਜ਼ਰੂਰੀ ਆਰਡੀਨੈਂਸ ਹੀ ਲਿਆਉਣੇ ਚਾਹੀਦੇ ਸਨ ਜਿਨ੍ਹਾਂ ਦੀ ਕਿ ਖਾਸ ਜ਼ਰੂਰਤ ਸੀ। ਉਹ ਵੀ ਪਹਿਲਾਂ ਸੀਲੈਕਟ ਕਮੇਟੀ ਦੇ ਪਾਸ ਜਾਵੇ ਅਤੇ ਫਿਰ ਇਸ ਤਰ੍ਹਾਂ ਬਿੱਲ ਹਾਊਸ ਦੇ ਵਿਚ ਆਉਣਾ ਚਾਹੀਦਾ ਹੈ। ਉਸ ਦੇ ਲੀਗਲ ਐਸਪੈਕਟਸ ਅਤੇ ਉਸ ਦੇ ਸਾਰੇ ਐਸਪੈਕਟਸ ਨੂੰ ਚੰਗੀ ਤਰ੍ਹਾਂ ਵੇਖ ਕੇ ਅਤੇ ਐਗਜ਼ਾਮਿਨ ਕਰਕੇ ਫਿਰ ਲਿਆਉਣਾ ਚਾਹੀਦਾ ਹੈ ਤਾਕਿ ਉਸ ਦੇ ਉਤੇ ਕੋਈ ਇਤਰਾਜ਼ ਨਾ ਹੋਏ।

ਕਲਾਜ਼ ਨੰ: 4 ਬਿਲਕੁਲ ਅਨਡੈਮੋਕ੍ਰੈਟਿਕ ਹੈ। ਉਸ ਦੇ ਵਿਚ ਜਿਥੇ ਨਾਮੀਨੇਸ਼ਨ ਲਈ ਹੈ ਉਥੇ ਉਸ ਦੇ ਵਿਚ ਪਹਿਲੇ ਗੌਰਮਿੰਟ ਦਾ ਸੈਕਟਰੀ ਹੋਵੇਗਾ ਜੋ ਕਿ ਐਜੂਕੇਸ਼ਨ ਬੋਰਡ ਦਾ ਸੈਕਟਰੀ ਹੋਵੇਗਾ। ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਇਕ ਨਾਨ-ਟੈਕਨੀਕਲ ਆਦਮੀ ਨੂੰ ਇਤਨੀ ਵੱਡੀ ਐਡਮਿਨਿਸਟ੍ਰੇਸ਼ਨ ਦੇ ਦੇਣੀ ਠੀਕ ਨਹੀਂ ਹੈ। ਇਸ ਤਰ੍ਹਾਂ ਐਜੂਕੇਸ਼ਨ ਦਾ ਹੋਣਾ ਮੈਂ ਪੁਛਦਾ ਹਾਂ ਫੇਰ ਬੋਰਡ ਦੀ ਅਟਾਨੋਮੀ ਕੀ ਰਹੀ? ਗੌਰਮਿੰਟ ਦਾ ਖਿਆਲ ਹੈ ਕਿ ਇਸ ਤਰ੍ਹਾਂ ਆਪਣੇ ਆਦਮੀ ਨੂੰ ਉਥੇ ਲਗਾ ਕੇ ਪਾਵਰਜ਼ ਸਾਰੀਆਂ ਆਪਣੇ ਹੱਥ ਵਿਚ ਰਖੀਆਂ ਜਾਣ। ਮੈਨੂੰ ਇਹ ਸਮਝ ਨਹੀਂ ਆਉਂਦਾ ਕਿ ਇਸ ਤਰ੍ਹਾਂ ਇਕ ਨਾਨ ਟੈਕਨੀਕਲ ਆਦਮੀ ਦਾ ਉਥੇ ਲਾਇਆ ਜਾਣਾ, ਉਹ ਕੰਮ ਕਿਸ ਤਰ੍ਹਾਂ ਚਲਾਵੇਗਾ ਉਹ ਫੈਸਲੇ ਕਿਸ ਤਰ੍ਹਾਂ ਕਰੇਗਾ? ਇਹ ਕਿਸੇ ਤਰ੍ਹਾਂ ਵੀ ਠੀਕ ਨਹੀਂ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਅਜਿਹਾ ਆਦਮੀ ਸੈਕਟਰੀ ਬੋਰਡ ਵਿਚ ਨਹੀਂ ਜਾਣਾ ਚਾਹੀਦਾ।

[ਸਰਦਾਰ ਉਮਰਾਓ ਸਿੰਘ]

ਇਸ ਤੋਂ ਇਲਾਵਾ ਮੈਂ ਕਹਾਂਗਾ ਕਿ ਦੋ ਨੁਮਾਇੰਦੇ ਇਥੋਂ ਮੈਂਬਰਜ਼ ਦੇ ਇਲੈਕਟਿਡ ਹੋਣੇ ਚਾਹੀਦੇ ਹਨ। ਟੀਚਰਜ਼ ਦੇ ਨੁਮਾਇੰਦੇ ਅਤੇ ਹੈਡ ਮਾਸਟਰ ਦੇ ਨੁਮਾਇੰਦੇ ਇਸ ਬੋਰਡ ਵਿਚ ਹੋਣੇ ਚਾਹੀਦੇ ਹਨ। (ਵਿਘਨ) ਅਸੈਂਬਲੀ ਦੇ ਮੈਂਬਰਜ਼ ਨੂੰ ਬਿਲਕੁਲ ਇਗਨੋਰ ਕਰ ਦਿਤਾ ਗਿਆ ਹੈ, ਮੈਂ ਕਹਿੰਦਾ ਹਾਂ ਕਿ ਮੈਂਬਰ ਅਸੈਂਬਲੀ ਦੇ ਜ਼ਰੂਰ ਹੋਣੇ ਚਾਹੀਦੇ ਹਨ। ਅੱਗੇ ਯੂਨੀਵਰਸਿਟੀਆਂ ਦੇ ਜਿੰਨੇ ਵੀ ਬਿਲ ਆਏ ਹਨ, ਉਸ ਦੇ ਵਿਚ ਅਸੈਂਬਲੀ ਦੇ ਨੁਮਾਇੰਦੇ ਹੁੰਦੇ ਸਨ। ਪੰਜਾਬ ਯੂਨੀਵਰਸਿਟੀ ਲੈ ਲਉ, ਐਗਰੀਕਲਚਰ ਯੂਨੀਵਰਸਿਟੀ ਲੈ ਲਉ, ਪੰਜਾਬੀ ਯੂਨੀਵਰਸਿਟੀ ਲੈ ਲਵੋ, ਸਭ ਵਿਚ ਹਨ। ਸੋ ਜਿਥੋਂ ਤੱਕ ਇਕ ਐਜੂਕੇਸ਼ਨ ਬੋਰਡ ਦਾ ਤੱਅਲਕ ਹੈ ਇਸ ਵਿਚ ਘੱਟੋ ਘੱਟ ਅਸੈਂਬਲੀ ਦੇ 2 ਨੁਮਾਇੰਦੇ ਜ਼ਰੂਰ ਹੋਣੇ ਚਾਹੀਦੇ ਹਨ। (ਵਿਘਨ) ਅਸੀਂ ਤਾਂ ਆਪਣੇ 10 ਆਦਮੀ ਦੇ ਦਿਆਂਗੇ ਪਰ ਤੁਹਾਡੇ ਜਥੇਦਾਰਾਂ ਵਿਚੋਂ 2 ਆਦਮੀ ਵੀ ਨਹੀਂ ਲੱਭਣੇ। (ਵਿਘਨ) (ਅਪੋਜ਼ੀਸ਼ਨ ਵਲੋਂ ਤਾੜੀਆਂ) ਤੁਹਾਡੇ ਕੋਲ ਸ਼ਾਇਦ ਐਕਾਡੈਮਿਕ ਕੁਆਲੀਫੀਕੇਸ਼ਨ ਵਾਲਾ ਬੰਦਾ ਕੋਈ ਨਹੀਂ (ਤਾੜੀਆਂ) ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਪਾਸੇ ਧਿਆਨ ਦੇਣ ਅਤੇ ਇਸ ਇਨਸਟੀਚਿਊਸ਼ਨ (ਬੋਰਡ) ਵਿਚ ਦੋ ਤਿੰਨ ਸਾਡੇ ਅਸੈਂਬਲੀ ਦੇ ਰੀਪ੍ਰੀਜ਼ੈਂ-ਟੇਟਿਵ ਜ਼ਰੂਰ ਹੋਣੇ ਚਾਹੀਦੇ ਹਨ। ਤਾਕਿ ਉਹ ਬੋਰਡ ਦੇ ਵਰਕਿੰਗ ਨੂੰ ਚੈਕ ਕਰ ਸਕਣ ਉਸਦੀ ਵਰਕਿੰਗ ਨੂੰ ਦੇਖ ਸਕਣ. According to the socialistic pattern of society according to directive principals ete. etc. ਤਾਕਿ ਇਹ ਵੀ ਦੱਸ ਸਕਣ ਕਿ ਐਜੂਕੇਸ਼ਨ ਕਿਸ ਕਿਸ ਤਰ੍ਹਾਂ ਦੀ ਹੋਣੀ ਚਾਹੀਦੀ ਹੈ। ਫਿਰ ਉਸ ਤੇ ਅਛ ਤਰ੍ਹਾਂ ਅਮਲ ਹੋਵੇ ਇਹ ਸਭ ਸਾਡੇ ਅਸੈਂਬਲੀ ਦੇ ਰੈਪਰੀਜੈਂਟੇਟਿਵ ਹੀ ਕਰ ਸਕਦੇ ਹਨ, ਗੌਰਮਿੰਟ ਦੇ ਨੁਮਾਇੰਦੇ ਇਹ ਕੰਮ ਨਹੀਂ ਕਰ ਸਕਦੇ।

ਇਸ ਤੋਂ ਇਲਾਵਾ ਮੈਂ ਅਰਜ਼ ਕਰਦਾ ਹਾਂ ਕਿ ਇਸ ਬੋਰਡ ਦਾ ਇਕ ਚੇਅਰਮੈਨ ਰਖਿਆ ਹੈ ਅਤੇ ਇਕ ਵਾਈਸ ਚੇਅਰਮੈਨ ਹੈ। ਇਸ ਤਰ੍ਹਾਂ ਤਾਂ ਅਫਸਰਾਂ ਦਾ ਟਾਪ ਹੈਵੀ ਐਡਮਿਨਸ-ਟ੍ਰੇਸ਼ਨ ਹੋ ਗਈ ਹੈ। ਸਾਡੇ ਸਾਹਮਣੇ ਪੰਜਾਬ ਸਟੇਟ ਇਲੈਕਟ੍ਰਿਸਿਟੀ ਬੋਰਡ ਹੈ ਜਿਸ ਦੀ ਵਰਕਿੰਗ ਇਸ ਤੋਂ ਵੱਡੀ ਹੈ! ਉਸ ਦਾ ਇਕ ਚੇਅਰਮੈਨ ਹੈ। ਇਸੇ ਤਰ੍ਹਾਂ ਯੂਨੀਵਰਸਿਟੀਆਂ ਵਿਚ ਵੀ ਇਕ ਵਾਈਸ ਚਾਂਸਲਰ ਹੁੰਦਾ ਹੈ। ਹਰਿਆਣੇ ਦਾ ਸਕੂਲ ਐਜੂਕੇਸ਼ਨ ਬੋਰਡ ਹੈ ਉਨ੍ਹਾਂ ਨੇ ਵੀ ਇਕ ਚੇਅਰਮੈਨ ਰੱਖਿਆ ਹੈ। ਅਤੇ ਦੂਸਰੇ ਦੀ ਲੋੜ ਮਹਿਸੂਸ ਨਹੀਂ ਕੀਤੀ। ਸੋ ਮੈਂ ਕਹਿੰਦਾ ਹਾਂ ਕਿ ਐਨੇ ਦੋ ਵੱਡੇ ਅਫਸਰਾਂ ਦੀ ਬੋਰਡ ਨੂੰ ਚਲਾਉਣ ਲਈ ਕੀ ਜ਼ਰੂਰਤ ਪੈ ਗਈ ਹੈ। ਸਾਡੇ ਸਾਹਮਣੇ ਪੰਜਾਬ ਯੂਨੀਵਰਸਿਟੀ ਹੈ ਜਿਸ ਪਾਸੋਂ ਕਿ ਅਸੀਂ ਦਸਵੀਂ ਦੀ ਪ੍ਰੀਖਿਆ ਲੈਣ ਵਾਸਤੇ ਇਹ ਬੋਰਡ ਬਣਾ ਰਹੇ ਹਾਂ ਪਰ ਇਸ ਯੂਨੀਵਰਸਿਟੀ ਵਿਚ ਵੀ ਇਕ ਵਾਈਸ ਚਾਂਸਲਰ ਹੈ ਤਾਂ ਇਥੇ ਕਿਉਂ ਦੋ ਬਣਾਏ ਜਾ ਰਹੇ ਹਨ? ਇਹ ਜਿਹੜੀਆਂ ਦੋ ਪੋਸਟਾਂ ਰਖੀਆਂ ਗਈਆਂ ਹਨ ਇਹ ਕਿਸੇ ਨੂੰ ਕੋਨਫੀਡੈਂਸ ਵਿਚ ਨਹੀਂ ਲੈ ਸਕਣਗੇ ਇਨ੍ਹਾਂ ਦੋਨਾਂ ਦੇ ਕਨਫਲਿਕਟ ਹੁੰਦੇ ਰਹਿਣਗੇ। ਇਨ੍ਹਾਂ ਨੇ ਇਕ ਤਰਮੀਮ ਕੀਤੀ ਹੈ ਕਿ ਵਾਈਸ ਚਾਂਸਲਰ ਦਾ ਜਿਥੇ ਪਹਿਲਾਂ 20 ਸਾਲ ਦਾ ਐਕਸਪੀਰੀਐਂਸ ਰਖਿਆ ਸੀ ਹੁਣ ਉਹ 15 ਸਾਲ ਦਾ ਕਰ ਦਿਤਾ ਹੈ। ਮੈਂ ਤਾਂ ਕਹਿੰਦਾ ਹਾ ਕਿ ਚੇਅਰਮੈਨ ਅਤੇ ਵਾਈਸ ਚੇਅਰਮੈਨ ਦੀ ਕੰਮ ਦੀ ਡਿਵੀਜ਼ਨ ਤਾਂ ਕੋਈ ਨਜ਼ਰ ਨਹੀਂ ਆਉਂਦੀ ਇਸ ਲਈ ਦੋਵੇਂ ਰਖਣੇ ਠੀਕ ਨਹੀਂ ਹਨ। ਜਦ ਇਹ ਹਰਿਆਣੇ ਵਿਚ ਵੀ ਨਹੀਂ ਹੈ ਅਤੇ ਹੋਰ ਯੂਨੀਵਰਸਿਟੀਆਂ ਵਿਚ ਵੀ ਨਹੀਂ ਤਾਂ ਫਿਰ ਇਹ ਕੋਈ ਜਸਟੀਫਿਕੇਸ਼ਨ ਦੀ ਗੱਲ ਨਹੀਂ ਹੈ। (ਵਿਘਨ) ਇਸ ਦੇ

ਵਿਚ ਇਹ ਵੀ ਲਿਖਿਆ ਹੈ ਕਿ ਐਕਸਪੀਰੀਐਂਸਡ ਆਦਮੀ ਹੋਵੇ। ਇਹ ਵੀ ਲਿਖਿਆ ਹੈ ਕਿ ਉਸਨੂੰ ਸਕੂਲ ਦਾ ਐਕਸਪੀਰੀਐਂਸ ਹੋਵੇ, ਤਾਲੀਮ ਦਾ ਤਜਰਬਾ ਹੋਵੇ, 15--20 ਸਾਲ ਦਾ ਉਸ ਨੂੰ ਐਕਸਪੀਰੀਐਂਸ ਹੋਵੇ ਪਰ ਐਡ ਮਨਿਸਟ੍ਰੇਸ਼ਨ ਵਾਲਾ ਆਦਮੀ ਬੋਰਡ ਵਿਚ ਆਕੇ ਜਿਸਨੂੰ ਤਾਲੀਮ ਨਾਲ ਸਬੰਧ ਨਾ ਹੋਵੇ, ਹੈਡਮਾਸਟਰ ਨਾ ਰਿਹਾ ਹੋਵੇ, ਡੀ. ਪੀ. ਆਈ. ਨਾ ਰਿਹਾ ਹੋਵੇ ਤਾਂ ਉਹ ਤਾਲੀਮ ਬਾਰੇ ਸੁਝਾਵ ਕਿਸ ਤਰ੍ਹਾਂ ਦੇ ਸਕਦਾ ਹੈ। ਇਹ ਗੱਲ ਠੀਕ ਨਹੀਂ ਜਾਪਦੀ। ਜੇ ਇਸ ਕਿਸਮ ਦੇ ਦੂਸਰੀ ਸਾਈਡ ਦੇ ਅਫਸਰ ਹੀ ਆਉਣੇ ਹਨ ਤਾਂ ਮੈਂ ਸਮਝਦਾ ਹਾਂ ਕਿ ਜਿਹੜੇ ਨਾਨ ਆਫੀਸ਼ਲ ਆਦਮੀ ਹਨ ਉਨ੍ਹਾਂ ਤੇ ਬਾਰ ਹੈ? (ਵਿਘਨ) ਇਕ ਹੈਡਮਾਸਟਰ ਹੈ ਜਾਂ ਜਿਸ ਨੂੰ ਐਜੂਕੇਸ਼ਨ ਸਾਈਡ ਦਾ 10—15 ਸਾਲ ਦਾ ਤਜਰਬਾ ਹੈ ਤਾਂ ਉਸ ਦੇ ਮੁਕਾਬਲੇ ਤੇ ਦੂਸਰੇ ਆਦਮੀ ਨੂੰ ਪ੍ਰੈਫਰੈਂਸ ਕਿਸ ਤਰ੍ਹਾਂ ਦਿਤੀ ਜਾ ਸਕਦੀ ਹੈ? ਚੇਅਰਮੈਨ ਔਰ ਵਾਈਸ ਚੇਅਰਮੈਨ ਇਕ ਆਈ. ਏ. ਐਸ ਰਿਟਾਇਰਡ ਅਤੇ ਇਕ I. A. S. ਲੱਗਾ ਹੈ। ਇਸ ਦੀ ਸਾਨੂੰ ਸਖਤ ਸ਼ਿਕਾਇਤ ਹੈ ਕਿ ਇਤਨੀ ਟਾਪ ਹੈਵੀ ਐਡਮਨਿਸਟ੍ਰੇਸ਼ਨ ਖਾਸ ਆਦਮੀਆਂ ਨੂੰ ਅਕਾਮੋਡੇਟ ਕਰਨ ਵਾਸਤੇ ਰੱਖੀ ਗਈ ਹੈ (ਵਿਘਨ)

ਚੇਅਰਮੈਨ ਸਾਹਿਬ, ਸਾਨੂੰ ਖੁਸ਼ੀ ਹੁੰਦੀ ਜੇ ਦੋਨਾਂ ਵਿਚ ਕੋਈ ਐਜੂਕੇਸ਼ਨਿਸਟ ਲਿਆ ਜਾਂਦਾ ਫਿਰ ਤਾਂ ਕੋਈ ਜਸਟੀਫਿਕੇਸ਼ਨ ਸੀ। ਦੋਨੋ ਆਈ. ਏ. ਐਸ. ਲਿਆਉਣ ਨਾਲ ਕੋਈ ਜਸਟੀਫਿਕੇਸ਼ਨ ਨਹੀਂ। ਮੇਰੀ ਅਰਜ਼ ਹੈ ਕਿ ਹਾਊਸ ਨੂੰ ਕਾਨਫੀਡੈਂਸ ਵਿਚ ਲੈਣ ਔਰ ਦੇਖਣ ਕਿ ਜੋ ਆਦਮੀ ਐਪੁਆਇੰਟ ਕਰਨਾ ਹੈ ਉਸ ਦਾ ਐਜੂਕੇਸ਼ਨ ਐਕਸਪੀਰੀਐਂਸ ਕਿਤਨਾ ਹੈ। (ਵਿਘਨ)

ਚੇਅਰਮੈਨ ਸਾਹਿਬ, ਕਲਾਜ਼ 10, ਰਿਮੂਵਲ ਆਫ਼ ਦੀ ਮੈਂਬਰ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਗੌਰਮਿੰਟ ਦੇ ਐਪੁਆਇੰਟਿਡ ਹਨ। ਇਹ ਵੀ ਬੜੀ ਨੈਰੋ ਰਖੀ ਹੋਈ ਹੈ। ਮੈਂ, ਅਰਜ਼ ਕਰਦਾ ਹਾਂ ਕਿ ਇਸ ਦਾ ਮਿਸਯੂਜ਼ ਹੋਵੇਗਾ। ਮਿਸਯੂਜ਼ ਇਸ ਕਰਕੇ ਹੋਵੇਗਾ ਕਿਉਂਕਿ ਇਹ ਜਿਹੜੀ ਡੈਮੋਕਰੇਟਿਕ ਲਾਈਨ ਹੈ ਇਹ ਬਦਲਦੀ ਰਹਿੰਦੀ ਹੈ ਔਰ ਇਸ ਕਰਕੇ ਰਿਮੂਵਲ ਆਫ ਦੀ ਮੈਂਬਰ ਦੀ ਪਾਵਰ ਗੌਰਮਿੰਟ ਦੇ ਆਪਣੇ ਕੋਲ ਰਖਣਾ ਇਹ ਕਿਸੇ ਵੇਲੇ ਵੀ ਆਰਬਿਟਰੈਰੀਯੂਜ਼ ਹੋ ਸਕਦੀ ਹੈ।

ਚੇਅਰਮੈਨ ਸਾਹਿਬ, ਕਲਾਜ਼ 21 ਜਿਸ ਨਾਲ ਕਿ ਸਾਰੇ ਦਾ ਸਾਰਾ ਬੋਰਡ ਤੋੜਿਆ ਜਾ ਸਕਦਾ ਹੈ, ਠੀਕ ਨਹੀਂ। ਚੇਅਰਮੈਨ ਸਾਹਿਬ, ਐਸੇ ਐਕਸਪੀਰੀਐਂਸਡ ਅਫ਼ਸਰ ਲਾ ਕੇ ਕਦੇ ਕਿਸੇ ਨੇ ਯੂਨੀਵਰਸਿਟੀ ਟੁਟਦੀ ਵੇਖੀ ਹੈ? (ਵਿਘਨ) ਮੇਰੀ ਅਰਜ਼ ਹੈ ਕਿ ਇਕ ਬੋਰਡ ਹੈ ਉਥੇ ਤੁਸੀਂ ਸੀਨੀਅਰ ਅਫਸਰ ਲਾਉਂਦੇ ਹੋ ਔਰ ਚੁਣ ਕੇ ਅਫ਼ਸਰ ਲਾਉਂਦੇ ਹੋ ਫਿਰ ਡਾਇਰੈਕਸ਼ਨ ਮਾਇਨਡੈਟਰੀ ਹੋਣ ਔਰ ਇਸ ਦੇ ਬਾਵਜੂਦ ਵੀ ਗੌਰਮਿੰਟ ਉਸ ਨੂੰ ਤੋੜ ਦੇਵੇ ਤਾਂ ਇਹ ਠੀਕ ਨਹੀਂ। ਜਿਥੋਂ ਤਕ ਇਸ ਹਾਊਸ ਦਾ ਚੇਅਰਮੈਨ ਸਾਹਿਬ, ਤਅੱਲੁਕ ਹੈ ਇਸ ਹਾਊਸ ਨੂੰ ਬੋਰਡ ਤੋਂ ਪਰ੍ਹੇ ਰਖਿਆ ਗਿਆ ਹੈ। ਇਸ ਹਾਊਸ ਵਿਚ ਉਸ ਦੀ ਬੈਲੰਸ ਸ਼ੀਟ ਨਹੀਂ ਆਉਣੀ ਔਰ ਇਸ ਹਾਊਸ ਦਾ ਮੈਂਬਰ ਕੋਈ ਉਸ ਬੋਰਡ ਦਾ, ਮੈਂਬਰ ਨਹੀਂ ਬਣ ਸਕਦਾ। ਇਸ ਬਾਰੇ ਮੈਨੂੰ ਸਮਝ ਨਹੀਂ ਆਉਂਦਾ ਕਿ ਇਸ ਵਿਚ ਕਿੰਨੀ ਕੁ ਸੀਕਰੇਸੀ ਦਾ ਕੰਮ ਹੈ ਕਿ ਉਨ੍ਹਾਂ ਦੇ ਕੰਮ ਵਿਚ ਇਸ ਨਾਲ ਖਲਲ ਪੈਂਦਾ ਹੈ। ਮੇਰੀ ਅਰਜ਼ ਹੈ ਕਿ ਕੋਈ ਐਸੀ ਚੀਜ਼ ਨਹੀਂ ਜਿਸ ਦੀ ਰਿਪੋਰਟ ਇਸ ਹਾਊਸ ਵਿਚ ਨਾ

[ਸਰਦਾਰ ਉਮਰਾਓ ਸਿੰਘ]

ਆਉਂਦੀ ਹੋਵੇ । ਇਸ ਹਾਊਸ ਦਾ ਸਬੰਧ ਸਾਰੇ ਪੰਜਾਬ ਨਾਲ ਹੈ । ਇਹ ਬੜੀ ਹੈਰਾਨੀ ਦੀ ਗਲ ਹੈ ਕਿ ਬੋਰਡ ਤੇ ਗੌਰਮਿੰਟ ਕੰਟਰੋਲ ਕਰ ਸਕਦੀਹੈ ਲੇਕਿਨ ਇਸ ਹਾਊਸ ਨੂੰ ਉਹ ਕੰਟਰੋਲ ਦੇਖਣ ਦੀ ਜਾਂ ਚੈਕ ਕਰਨ ਦੀ ਖੁਲ ਨਾ ਹੋਵੇ ਤਾਂ ਹਾਊਸ ਨਾਲ ਇਹ ਬੜਾ ਭਾਰੀ ਇਨਜਸਟੀਸ ਹੈ । ਇਸ ਲਈ ਮੇਰੀ ਅਰਜ਼ ਹੈ ਕਿ ਇਸ ਸਬੰਧ ਵਿਚ ਹਾਊਸ ਨੂੰ ਕਾਨਫੀਡੈਂਸ ਵਿਚ ਲੈਣਾ ਚਾਹੀਦਾ ਹੈ ਤਾਂ ਕਿ ਮੈਂਬਰ ਸਾਹਿਬਾਨ ਆਪਣੇ ਵਿਚਾਰ ਦਸ ਸਕਣ ਤੇ ਕੁਝ ਸੁਝਾਓ ਪੇਸ਼ ਕਰ ਸਕਣ ।

ਇਸੇ ਤਰ੍ਹਾਂ ਚੇਅਰਮੈਨ ਸਾਹਿਬ, ਬੋਰਡ ਨੇ ਰੇਗੂਲੇਸ਼ਨਜ਼ ਬਣਾਉਣੇ ਹਨ । ਇਸ ਵਿਚ ਕੋਈ ਪ੍ਰੋਵੀਜ਼ਨ ਨਹੀਂ ਕਿ ਕਿਹੜੇ ਐਕਟ ਥੱਲੇ ਉਨ੍ਹਾਂ ਰੂਲ ਬਣਾਉਣੇ ਹਨ । ਇਸ ਸਬੰਧ ਵਿਚ ਹਾਊਸ ਦੀ ਇਕ ਕਮੇਟੀ ਬਣਨੀ ਚਾਹੀਦੀ ਹੈ । (ਵਿਘਨ) ਜਿਤਨੇ ਪ੍ਰੋਵੀਜ਼ਨ ਹਨ ਉਹ ਬੋਰਡ ਨੇ ਕਰਨੇ ਹਨ ਕਿ ਫਲਾਣੀ ਚੀਜ਼ ਲਈ ਉਹ ਰੂਲ ਬਣਾ ਸਕਣਗੇ ਲੇਕਿਨ ਸਾਡੇ ਕੋਲੋਂ ਇਹ ਪਾਵਰ ਖੋਹ ਲਈ ਗਈ ਕਿ ਇਸ ਹਾਊਸ ਵਿਚ ਡਿਸਕਸ ਨਹੀਂ ਹੋ ਸਕਣਗੇ । ਹਾਲਾਂ ਕਿ ਮੈਮੋਰੈਂਡਮ ਵਿਚ ਦਿਤਾ ਹੈ :

> Clause 25 of the Bill empowers the Board/State Government to make regulations for carrying out the purposes of the Bill. The powers sought are necessary for the proper implementation of the provisions of the Bill and are of normal character.

ਇਸ ਪਾਵਰ ਨੂੰ ਸੀਜ਼ ਕਰ ਲਿਆ ਗਿਆ ਹੈ ਕਿ ਉਹ ਹਾਊਸ ਅਗੇ ਲੈ ਨਹੀਂ ਹੋਣਗੇ ਜੇ ਉਹ ਹਾਊਸ ਅਗੇ ਲੇ ਨਹੀਂ ਹੋਣਗੇ ਤਾਂ ਫਿਰ ਡਿਸਕਸ ਨਹੀਂ ਹੋਣਗੇ । (ਘੰਟੀ) (ਵਿਘਨ) ਪੰਜਾਬ ਯੂਨੀਵਰਸਿਟੀ ਦਾ ਜੋ ਐਕਟ ਬਣਿਆ ਹੈ ਉਹ ਉਸ ਵਕਤ ਦਾ ਬਣਿਆ ਹੋਇਆ ਹੈ ਜਦੋਂ ਕਿ ਸਾਡਾ ਦੇਸ਼ ਆਜ਼ਾਦ ਨਹੀਂ ਸੀ ਔਰ ਅਸੈਂਬਲੀ ਪਾਵਰਫੁਲ ਨਹੀਂ ਸੀ । ਇਸ ਚੀਜ਼ ਨੂੰ ਸਾਹਮਣੇ ਰਖਦੇ ਹੋਏ ਕਿ ਪੰਜਾਬ ਯੂਨੀਵਰਸਿਟੀ ਬਾਰੇ ਇਸ ਤਰ੍ਹਾਂ ਇਹ ਕਹਿਣਾ ਕਿ ਬੋਰਡ ਦੀ ਰੈਗੂਲੇਸ਼ਨ ਹਾਊਸ ਵਿਚ ਨਹੀਂ ਆ ਸਕਦੀ ਤਾਂ ਮੈਂ ਸਮਝਦਾ ਹਾਂ ਕਿ ਇਹ ਹਾਊਸ ਨਾਲ ਇਕ ਧੱਕਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਜਿਥੋਂ ਤਕ ਇਸ ਹਾਊਸ ਦਾ ਤਅੱਲੁਕ ਹੈ, ਇਸ ਹਾਊਸ ਦੇ ਮੈਂਬਰਾਂ ਨੂੰ ਅਧਿਕਾਰ ਮਿਲਣਾ ਚਾਹੀਦਾ ਹੈ ਕਿ ਉਨ੍ਹਾਂ ਨੂੰ ਅਗਜ਼ਾਮਿਨ ਕਰ ਸਕੇ । ਚੇਅਰਮੈਨ ਸਾਹਿਬ, ਅਸੀਂ ਉਨ੍ਹਾਂ ਨੂੰ ਰੈਗੁਲੇਸ਼ਨ ਬਣਾਉਣ ਦਾ ਅਧਿਕਾਰ ਦਿਤਾ ਹੈ ਤਾਂ ਕੀ ਇਹ ਹਾਊਸ ਨੂੰ ਹੱਕ ਨਹੀਂ ਕਿ ਇਹ ਰੈਗੂਲੇਸ਼ਨ ਅਗਜ਼ਾਮਿਨ ਕਰ ਸਕੇ ? ਇਸ ਲਈ ਮੇਰੀ ਅਰਜ਼ ਹੈ ਕਿ ਹਾਊਸ ਨੂੰ ਇਸ ਗੱਲ ਦਾ ਅਧਿਕਾਰ ਹੋਣਾ ਚਾਹੀਦਾ ਹੈ । (ਘੰਟੀ) ਸੋ ਚੇਅਰਮੈਨ ਸਾਹਿਬ, ਅੰਤ ਵਿਚ ਮੈਂ ਅਰਜ਼ ਕਰਾਂਗਾ ਕਿ ਇਹ ਜੋ ਅਟਾਨੋਮਸ ਬੋਰਡ ਬਣਨਾ ਹੈ ਉਹ ਡੈਮੋਕਰੇਟਿਕ ਲਾਈਨਜ਼ ਤੇ ਲਿਆਂਦਾ ਜਾਵੇ, ਜੇ ਇਹ ਡੈਮੋਕਰੈਟਿਕ ਲਾਈਨਜ਼ ਤੇ ਨਹੀਂ ਲਿਆਂਦਾ ਜਾਵੇਗਾ ਤਾਂ ਇਸ ਬੋਰਡ ਦੀ ਫੰਕਸ਼ਨ ਫਾਲਸ ਹੋਵੇਗੀ ਔਰ ਇਸ ਦੀ ਜਿਹੜੀ ਸਪਿਰਟ ਹੈ ਉਹ ਨਹੀਂ ਹੋਵੇਗੀ ਜੋ ਸਹੀ ਮਹਿਨੀਆਂ ਵਿਚ ਹੋਣੀ ਚਾਹੀਦੀ ਹੈ । ਇਨ੍ਹਾਂ ਲਫਜ਼ਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**Mr. Chairman** (Sardar Shashpal Singh) : **Motion moved-**

> That this House disapproves the Punjab School Education Board Ordinance, 1969 (Punjab Ordinance No. 8 of 1969.)

**Minister For Education** (Sardar Surjit Singh) : Sir, I beg to introduce the Punjab School Education Board Bill.

**Minister For Education :** Sir, I beg to move ,

That the Punjab School Education Board Bill be taken into consideration at once.

**Mr. Chairman :** Motion moved –

That the Punjab School Education Board Bill be taken into consideration at once.

The resolution dis-approving the Ordinance and the Motion for consideration of the Bill will be discussed together.

**चौधरी बलबीर सिंह** (होशयारपुर) : सभापति महोदय, जो एतराज़ खरबंदा साहिब ने किया है कि यह 1956 लिखा है यह ठीक करके नहीं आया वह वैसे ही छपा हुआ मिल गया है। दूसरा इस में सब से बड़ा नुक्स स्टेटमैंट आफ आबजैक्टस ऐन्ड रीज़न्ज़ में हैं।

An ordinance to the setting up of Punjab School Education Board was promulgated on 11th August, 1969. This bill seeks to replace that Ordinance.

2. The Punjab School Education Board Bill is being sponsored to implement the recommendations of the Education Commission and to provide for improvement in the standard of school education in the State.

यह दो बातें हैं। इतनी बड़ी चीज़ गवर्नमैंट सम्भाल रही है और जो इस का पिछला तजरुबा है उस से कोई फायदा उठाने की कोशिश नहीं की गई। पंजाब विश्व विद्यालय जो है वह अटानोमिस बाडी है और अगर आप पंजाब विश्वविद्यालय के ऐक्ट को देख लें तो पता चलेगा कि उस में सारे के सारे जो काम हैं वह इलैक्शन के जरिए होते है।

यहां इतने मैंबर सैनेट के चुने जाएंगे, इतने टीचर्ज़, इतने लैक्चरारज़ और इतने हैडमास्टर चुने जाएंगे। जब अंग्रेज़ों का राज था तब तो हम यह अधिकार मांगते थे और अंग्रेज़ों ने तो हम को यह अधिकार दे दिये मगर अब हम ही वह बातें भूल रहे है। आप को पता है कि यहां एक मिडल स्टैंडर्ड का बोर्ड बना हुआ है। उस का सब को तजरुबा होगा। यह इम्तिहान फरवरी में होता है पर रिज़ल्ट निकलता है अप्रैल के आखिर में। दो महीने बच्चों के इस तरह से जाया हो जाते हैं। जब यही इम्तहान स्कूल लिया करते थे तो रिज़ल्ट 31 मार्च को निकल जाया करता था। और जो अब इम्तिहान होते हैं वह क्या होते हैं ? जब पहले सरदार गुरनाम सिंह की फ्रन्ट पार्टी की मिनिस्टरी थी तो एक कमेटी इन्होंने बनाई थी। मौजूदा डी. पी. आई. श्रीमती जी. परमपाल उस की चेयरमैन थीं। उन की जो रिपोर्ट है उस से आप अंदाज़ा लगा सकते

[चौधरी बलबीर सिंह]

हैं कि मौजूदा इम्तिहानों का स्तर कितना गिर चुका है। उन्होंने कहा है कि इम्तिहान अब एक फार्स बन के रह गया है, इस में मैरिट का टैस्ट नहीं होता। मैट्रकुलेशन और यूनिवर्सिटी में अभी काफी चक लगे हैं मगर जिस तरीके से बोर्ड चल रहा है इस में कुछ नहीं हो सकता। यह जो अब जो बनाने की कोशिश को गई है यह भी गलत है। युनिवर्सिटी में कइ किस्म के कालेज होते हैं। उन की रैपरेजेंटेशन इलैक्शन के ज़रिए रखी गई थी मगर इस बोर्ड का जिन स्कूलों से वास्ता पड़ना है उन को नुमायदगी नहीं दी गई। हम फेल इस लिए होते हैं क्योंकि हम उन लोगों मे सलाह करना अपनी शान के खिलाफ समझते हैं जिन का उस काम से ताल्लुक होता है, इस में अपनी हतक समझते है। बात साफ है। कुछ स्कूल चल रहे हैं। उन के रिज़ल्टस अच्छे हैं, उन का काम ठीक है, मैनेजमैंट कमेटियां सही काम कर रही हैं। जब कभी गवर्नर साहिब, या सैंट्रल गवर्नमैंट के अधिकारी आते हैं तो वह बेस्ट स्कूल का सर्टीफिकेट देकर ज़ाते हैं। वह कहते है कि प्राईवेट स्कूलों में पढ़ाई का सिस्टम बहुत अच्छा है। यह सब कुछ तो है मगर बोर्ड बनाते वक्त न उन के मैनेजमैंटस को कन-फ़ीडेंस में लिया गया न उन हैडमास्टरों और प्रिंसिपलों को इस में लिया गया। यह आर्डिनैंस की शक्ल में ला कर अब हमारे सामने पेश कर दिया गया है। अगर पास नहीं होगा तो यह सरकार में नो कानफीडेंस के बराबर होगा, इस लिये अपनी हाथ खड़े करने वाली फौज का इस्तेमाल करेंगे और बिल पास हो जायेगा चाहे इस में कितने ही नुक्स क्यों न हों। इम्तिहान तो इस लिये होते हैं कि पता लग सके कि लड़को ने एक खास मियार तक योग्यता प्राप्त कर ली है या नहीं। उस कमेटी की रिपोर्ट सरकार के पास है। उन्होंने बताया है कि इम्तिहान में हर टीचर की यही कोशिश होती है कि दूसरे स्कूल का रिज़ल्ट हमारे स्कूल से अच्छा न हो जाए या मेरा रिज़ल्ट खराब न हो जाए। इस बात के लिये बह बूरे से बूरे साधन इस्तेमाल करते हैं और इस बात का कोई ख्याल नहीं किया जाता कि आने वाली नसलों पर इस का क्या असर पड़ेगा। इस का कोई प्रबन्ध नहीं किया गया। अब भी इन को चाहिए था कि यह बोर्ड बनाने से पहले प्राईवेट स्कूलों की मैनेजिंग बाडीज़ या पढ़ाने वालों या इन अदारों का इन्तज़ाम करने वालों से सलाह की जाती। जिन सूबों में पहले ऐसे बोर्ड बने हुए है उन बारडों के काम को देखा जाता कि उन को क्या कठिनाईयां हैं, यूनिवर्सिटी के सम्बन्धित अधिकारियो से बात की जाती फिर इस बारे में एक वाज़ेह पालिसी बनाते। मगर ऐसा करना मुनासिब नही समझा गया। राज्य सरकार समझती थी कि उन का यूनिवर्सिटी पर होल्ड नहीं है, यह बोर्ड बन जायेगा तो होल्ड हो जाएगा। जो बोर्ड दूसरे सूबों में बने है उन का काम तसल्लीबख्श नहीं है। मगर इन्होंने तो पेपर सैट करने के मामले में भी तजरुबा

कार हैडमास्टरों को कनफीडैंस में लेने की कोशिश नहीं की। होता यह है कि जब पेपर आते हैं तो आऊट आफ कोर्स सैट होने पर शोर मचता है क्योंकि सैट करने वाले स्कूलों की पढ़ाई से इनटच नहीं थे। फिर मार्कस बढ़ाए जाते हैं या दोबारा इम्तिहान होता है। यह इस लिये होता है कि काम ठीक तरह से ही किया जाता। क्या अंधेर आ जाता अगर एक साल पहला इन्तज़ाम चलता रहता और एक कम्प्रीहैनसिव बिल सारे लोगों की राय लेकर पेश किया जाता। सरदार उमराओ सिंह जी ने ज़िक्र किया था कि इस में रखा गया है कि अगर कोई बोर्ड वाला नाजायज़ बात करेगा तो उस पर कोई मुकद्दमा नहीं हो सकेगा।

Section 23 of the Punjab School Education Board, Bill, 1969, reads as under :-

> "No suit, persecution or other legal proceedings shall lie against the State Government, the Board or any of its committees or any member of the Board or a committee or the administrator appointed under section 22 or any other person in respect of anything which is in good faith done or intended to be done in pursuance of this Act or any regulation, order or direction made thereunder."

इस क्लाज़ में इन्होंने प्रोटैक्शन दी है कि कोई अफसर अगर गलती करे और कानून के खिलाफ भी काम करे तो उस के विरुध कोई कारवाई अदालत में नहीं की जा सकती। यह बात तो मानी जा सकती है कि अगर कोई अफसर अच्छा काम करता है तो उस के खिलाफ कोई मुकद्दमा नहीं चलाया जा सकता लेकिन अगर ठीक ढंग से काम न चल रहा हो तो उस आदमी के खिलाफ मुकद्दमा क्यों न चलाया जाए। इस बोर्ड में बच्चों की ज़िन्दगी का सवाल है और अगर किसी अफसर को किसी तरह की गलती का नतीजा हो और बच्चे नुक्सान उठाए तो सरकार के इस क्लाज़ में लिख देने से इम्मयुनेटी नहीं दी जा सकती। मुकद्दमे में वह जीत जाए या कसूरवार साबित हो तो उस के मुताबिक सरकार काम करे; गवर्नमैंट को अपनी ओपीनीयन के मुताबिक कारवाई नहीं की जानी चाहिए।

सभापति महोदय, आप को पता है कि जब अकाली जनसंघ सरकार कायम हुई तो पहले ही दिन श्री कृष्ण लाल जी ने जालंधर म्युनिसिपल कमेटी को तोड़ दिया फिर हाईकोर्ट में केस चला वहां पर उन्होंने आबज़र्व किया कि सरकार को किसी तरह को डिसक्रीशन का सवाल नहीं और उन्होंने बताया कि डिसक्रीशन क्या है इस का मतलब यह नहीं की कानून के विरुध जो मर्ज़ी हो किया जाए। इसलिए इन दी ओपीनीयन आफ दी गवर्नमैंट का कोई मतलब नहीं रह जाता और इस के तहत जो कमेटी को तोड़ा गया था उस को हाई कोर्ट ने बहाल कर दिया है। और मैं तो यह समझता था कि जिस मिनिस्टर

[चौधरी बलबीर सिंह]

ने उस म्यूनिसपल कमेटी को डिसमिस किया था उस को हाई कोर्ट की इस तरह की रूलिंग आ जाने से रिज़ाईन कर देना चाहिए था। लेकिन ऐसा नहीं किया गया। अब जो कानून हाऊस के सामने ले आए हैं इस में भी वास्ट पावर्ज़ सरकार ले रही है और यह नौकर शाही को दी जा रहीं हैं। सरकार जमहूरियत का लफ़ज़ तो इस्तेमाल करती है लेकिन उस पर अमल नहीं किया जा रहा और सरकार ने यह शायद फैसला कर लिया है कि जमहूरियत का लफज़ ही इस्तेमाल न किया जाए? इस के बारे में और विचार क्लाज़ बाई क्लाज़ विचार के समय रखूंगा कि किस तरह से यह गैरजमहूरी और गैर आईनी बातें इस बिल में ला रहे हैं। मैं चन्द बातें ही कहना चाहता हूं कि इस बिल का ढाँचा बिल्कुल गलत है और आदमियों की सिलैक्शन का तरीका गलत रखा गया है। यहां पर सारा नामीनेटिड एलीमेंट रखा गया है और कोई इलैकशन नहीं रखी गई और इसी बात ने असरअंदाज़ होना है और इस बात को सामने नहीं रखा गया कि कोई चीज़ हम किस अदारे से ले रहे हैं। यूनिवर्सिटी से ले रहे हैं तो कम से कम उस को साख्त को तो सामने रखा जाए। जो उस की अच्छी बातें हैं उन को तो सामने लाना चाहिए। और यह असूल की बात है कि उस की अच्छी बातों को ले लिया जाए और बुरी बातों को छोड़ दिया जाए। मैं समझता हूं कि पंजाब में ऐजूकेशन के सारे ढांचे का ही नए सिरे से तरतीब देने की जरूरत है। जो हायर सैकन्डरी या मैट्रिक से निकलता है उस को 10 साल की तालीम का कोई फायदा नहीं होता। ऐजूकेशन का ढांचा इस तरह का हो कि लड़कों के लिए यह फायदेमंद साबित हो। और ऐसे ढंग का हो जिस से कोई यूज़फुल परपज़ सर्व हो। लेकिन यह जो नया बोर्ड कायम किया जा रहा है इस में सब को नुमायंदगी नहीं दी जा रही, इलैक्शन के एलीमैंट को खत्म किया जा रहा है और नामीनेशन पर ज़ोर दिया गया है और इस के साथ ही जिन का तालीम से वास्ता है उन को नहीं लगाया जा रहा। इस का चेयरमैन सरकार का रिटायर्ड सैक्रेटरी है और इस तरह सैक्रेटरी भी ऐसा है जिस को तालीम की तो वाकफियत नहीं। इस लिए इन्हें चाहिए था कि इस के बारे में प्रबन्ध कर देते (विघ्न) मैं इस बात को मानता हूं कि पढ़ा लिखा तो होगा लेकिन, चेयरमैन साहिब, अगर एक डाक्टर को मकान बनाने के लिए लगा दिया जाए और एक इन्जीनीयर को दवाईयां देने के लिए खड़ा कर दिया जाए तो आप अंदाज़ा लगा सकते हैं कि काम किस तरीके से चल सकता है। इसलिए पढ़ा लिखा हो और तालीम की जिस को पूरी वाकफियत हो उस को लगाना चाहिए।

इस के बारे में एडमिनिस्ट्रेटिव रिफार्मज़ कमिश्न ने अपनी रिपोर्ट भी दी है और खास तौर पर टैक्नीकल लाईन के बारे में कहा है कि जिस जगह टैक्नीकल आदमी की जरूरत हो वहां पर उसी को ही लगाया जाए और उन्होंने स्पैसेफिक रैफरैंस ऐजूकेशन के महकमा की दी है कि जिन लोगों का ऐजूकेशन से तग्राल्लुक हो और उस महकमे के हों उनको ही हैड लगाया जाए दूसरे लोगों को लगाने से क्या फायदा। आप तो जानते हैं कि सरकार ने इस कमिशन पर लाखों रुपया खर्च किया और इतनी बड़ी डिलिबरेशनें हुई और सारे हिन्दुस्तान का दौरा कर के डाटा इकट्ठा किया गया और रिपोर्ट तैयार की गई। (घंटी) और उन्होंने एक कंप्रीहैनसिव रिपोर्ट दी और कहा का किस शक्ल में ऐजुकेशन डिपार्टमैंट में रिफार्मज़ लाना चाहिए। वह यहां पर नही किया जाता रहा और सैक्रेटेरियट से आई. ए. एस. को ला कर डी. पी. आई. मुकर्रर किया जाता रहा। और इस बात को सामने नहीं रखा जाता कि क्या उन्हें ऐजूकेशन का तजरुबा है कि नहीं। इस लिए मैं सरकार को यह कहना चाहता हूं कि जहां पर गलत बात की जाए उस के लिए कोई इम्मयूनिटी नहीं रखी जानी चाहिए।

**Captain Rattan Singh** : On a point of Order, Sir. The time is going to be 6 30 P.M. Either the time of the sitting may be extended, or it will be difficult to pass the Bill to-day.

**Voices** : The Bill can be taken up to-morrow as well.

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਵਕਤ ਕਿਉਂਕਿ ਹੋਣ ਵਾਲਾ ਹੈ ਇਸ ਲਈ ਇਹ ਫੈਸਲਾ ਕਰ ਦਿੱਤਾ ਜਾਵੇ ਕਿ ਕਿੰਨਾ ਚਿਰ ਹੋਰ ਬੈਠਣਾ ਹੈ।

**ਕੁਝ ਮਾਨਯੋਗ ਮੈਂਬਰ** : ਅੱਧਾ ਘੰਟਾ ਟਾਈਮ ਐਕਸਟੈਂਡ ਕਰ ਦਿਉ।

**ਵਿਦਿਆ ਮੰਤਰੀ** : ਜਦ ਤਕ ਇਹ ਬਿਲ ਪਾਸ ਨਹੀਂ ਹੋ ਜਾਂਦਾ (ਵਿਘਨ)

**Mr. Chairman** (Sardar Shashpal Singh) : The duration of the sitting is extended by half an hour.

**चौधरी बलबीर सिंह** : वैसे जितने भी आर्डीनैंस लाए जाएं इस के बारे में सलाह करनी चाहिए। लेकिन कोई बातचीत नहीं की जाती और एक गलत तरीके से लैजिसलेशन को लाया जाता है और फिर जब उस लैजिस्लेशन को लोग हाई कोर्ट में ले जाते है तो हाईकोर्ट और सुप्रीम कोर्ट की तरफ से स्ट्रिक्चर्ज़ पास किए जाते हैं फिर सरकार को पता लगता है कि यह कहां पर बैठे हैं।

**ਸ੍ਰੀ ਸਭਾਪਤੀ** : ਤੁਸੀਂ ਕਾਫੀ ਟਾਈਮ ਲੈ ਲਿਆ ਹੈ ਹੁਣ ਵਾਈਂਡ ਅਪ ਕਰੋ।
(The hon. Member has taken enough time. He should please wind up now.)

**चौधरी बलबीर सिंह** : मैं इस लिए कहता हूं कि हमारे तो इतेफाक से पढ़ लिखे मिनिस्टर हैं (हंसी) इस लिए हर चीज को जो यहां पर पेश की जाए सोच समझ कर लाएं। (विघ्न)

इतफाक से मेरा यह कहना था कि मिनिस्टर के इन्तखाब के वक्त नजर इन पर पड़ गई जो एडवोकेट और पढ़े लिखे हैं और अगर नजर किसी जत्थेदार पर पड़ जाती तो मुशकिल होता।

तो मैं यह कह रहा था इस को किसी प्रैसटिज का इशु न बनाएं और जिन लोगों पर इस का असर होने वाला है, जैसे प्राईवेट स्कूलों की मैनेजमैंट और हैडमास्टर और दूसरे जो ऐजूकेशनिस्ट हूं, उन को इकट्ठा कर के उन से बातचीत कर के ठीक ढंग से इस को पेश किया जाए ताकि स्कूलों और मैनेजमैंटस पर इस का जो असर होने वाला है वह ठीक हो और यह बिल कामयाबी से चलाया जा सके। आप तो जानते ही है कि मिडल स्कूलों के बारे में क्या हुआ। सरकार ने इन को अपनी तहवील में ले लिया और आप इम्तहान कन्डक्ट करने लगी तो तमाम हैडमास्टरों ने यूनानीमसली कहा कि यह जो एगज़ामीनेशन का तरीका है यह फेल हो गया है इस को हटा दिया जाए। मैं तो इतना ही कहूंगा, जनाब, कि गवर्नमैंट जिस ढंग से सरकारी स्कूल चला रही है अगर उन का प्राईवेट स्कूलों से मुकाबला किया जाये तो मालूम होगा कि यह कोई अच्छे ढंग से नहीं चल रहे। वह पढ़ाने में भी आगे हैं, तनखाहें कम लेते हैं और उन का रिज़ल्ट भी सरकारी स्कूलों की निसबत अच्छा निकलता है। इसलिये मैं सरकार से यही कहूंगा कि इन्हें सरकारी स्कूलों का इन्तज़ाम ठीक ढंग से चलाना चाहिये।

**कामरेड सतपाल डांग** : (ਅੰਮ੍ਰਿਤਸਰ ਪੱਛਮ) ਚੇਅਰਮੈਨ ਸਾਹਿਬ, ਇਹ ਜਿਹੜਾ ਬਿਲ ਪਾਸ ਕਰਵਾਉਣ ਲਈ ਲਿਆਂਦਾ ਗਿਆ ਹੈ, ਇਹ ਪਹਿਲਾਂ ਆਰਡੀਨੈਂਸ ਜਾਰੀ ਕਰਕੇ ਪੰਜਾਬ ਸਟੇਟ ਦੇ ਵਿਚ ਲਾਗੂ ਕੀਤਾ ਗਿਆ ਸੀ, ਹੁਣ ਇਹ ਪਾਸ ਕਰਵਾਉਣ ਦੀ ਕੋਸ਼ਸ਼ ਕੀਤੀ ਜਾ ਰਹੀ ਹੈ। ਇਹੋ ਨਹੀਂ ਇਸ ਤਰ੍ਹਾਂ ਦੇ 10-12 ਆਰਡੀਨੈਂਸ ਇਸ ਸਰਕਾਰ ਵੱਲੋਂ 6 ਮਹੀਨਿਆਂ ਦੇ ਪੀਰੀਅਡ ਦੇ ਅੰਦਰ ਅੰਦਰ ਜਾਰੀ ਹੋਏ ਅਤੇ ਹੁਣ ਇਹ ਰੈਗੂਲੇਰਾਈਜ਼ ਕਰਵਾਏ ਜਾ ਰਹੇ ਹਨ। ਮੈਂ ਇਹ ਗੱਲ ਉਨ੍ਹਾਂ ਦੇ ਐਜੂਕੇਸ਼ਨ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਕਮ ਅਜ਼ ਕਮ ਉਹ ਆਪਣੇ ਜਵਾਬ ਵਿਚ ਇਹ ਕਾਰਨ ਤਾਂ ਦੇਣ ਕਿ ਇਹ ਬਿਲ ਤੋਂ ਪਹਿਲਾਂ ਆਰਡੀਨੈਂਸ ਕਰਨ ਦੀ ਸਰਕਾਰ ਨੂੰ ਕੀ ਲੋੜ ਪੈ ਗਈ ਸੀ। ਇਹ ਜਦੋਂ ਅਸੈਂਬਲੀ ਦਾ ਇਜਲਾਸ ਆਉਣਾ ਸੀ ਉਸ ਵੇਲੇ ਕਿਉਂ ਨਾ ਕੀਤਾ ਜਾਂ ਇਹ ਬਜਟ ਸੈਸ਼ਨ ਦੇ ਇਜਲਾਸ ਵਿਚ ਪਾਸ ਕਰਵਾ ਲੈਣਾ ਚਾਹੀਦਾ ਸੀ। (ਇਕ ਮਾਨਯੋਗ ਮੈਂਬਰ : ਜੇ ਕੋਈ ਅੱਛਾ ਕੰਮ ਕਰੇ ਤਾਂ ਉਸ ਨੂੰ ਅੱਛਾ ਹੀ ਕਹਿਣਾ ਚਾਹੀਦਾ ਹੈ।) ਇਹ ਅੱਛਾ ਕੀ ਤੇ ਮਾੜਾ ਕੀ, ਇਹ ਤਾਂ ਮੈਂ ਅਗੇ ਜਾ ਕੇ ਦੱਸਾਂਗਾ। ਮੇਰਾ ਕਹਿਣ ਦਾ ਏਥੇ ਭਾਵ ਤਾਂ ਇਹੋ ਹੈ ਕਿ ਦੋ ਬਿਲ ਇਸ ਤਰਾਂ ਦੇ ਇਨ੍ਹਾਂ ਨੇ ਪਾਸ ਕਰਵਾਏ, ਹੁਣ ਫੇਰ ਉਹੋ

ਗਲ ਰੀਪੀਟ ਹੋ ਰਹੀ ਹੈ ਕਲ੍ਹ ਫੇਰ ਏਸੇ ਤਰਾਂ ਕਰਨਗੇ, ਜਿਥੇ ਕਿ ਇਨ੍ਹਾਂ ਨੂੰ ਚਾਹੀਦਾਂ ਸੀ ਕਿ ਕੋਈ ਰੈਗੂਲਰ ਬਿਲ ਲਿਆਕੇ ਇਹ ਪਾਸ ਕਰਵਾਉਂਦੇ। ਜਿਥੋਂ ਤੱਕ ਐਜੂਕੇਸ਼ਨ ਦਾ ਸਬੰਧ ਹੈ ਮੈਂ ਇਸ ਦੇ ਖਿਲਾਫ ਨਹੀਂ ਜੇ ਹਾਂ ਤਾਂ ਇਸ ਗੱਲ ਦੇ ਕਿ ਇਨ੍ਹਾਂ ਨੇ ਇਸ ਤਰ੍ਹਾਂ ਦਾ ਬਿਲ ਲਿਆ ਕੇ ਹਤੁਲਵਸਾਹ ਪੰਜਾਬ ਯੂਨੀਵਰਸਿਟੀ ਨੂੰ ਤਾਂ ਖਤਮ ਹੀ ਕਰ ਦਿੱਤਾ ਹੈ। ਪੰਜਾਬ ਯੂਨੀਵਰਸਿਟੀ ਦੀਆਂ ਜੁਦਾ ਅਥਾਰਿਟੀਜ਼ ਹਨ ਇਹ ਪਤਾ ਨਹੀਂ ਕਿ ਉਹ ਪੰਜਾਬ ਯੂਨੀਵਰਸਿਟੀ ਨੂੰ ਚੰਗੀਆਂ ਲਗਦੀਆਂ ਹਨ ਜਾਂ ਨਹੀਂ ਪਰ ਇਸ ਤਰ੍ਹਾਂ ਤਾਂ ਉਨ੍ਹਾਂ ਉਸ ਯੂਨੀਵਰਸਿਟੀ ਨੂੰ, ਜਿਹੜੀ ਕਿ ਥੋੜੇ ਦਿਨਾਂ ਤੱਕ ਪੰਜਾਬ ਨੂੰ ਹੀ ਮਿਲ ਜਾਣੀ ਸੀ, ਕਿਉਂ ਜੋ ਚੰਡੀਗੜ੍ਹ ਨੇ ਹਰ ਹਾਲਤ ਵਿਚ ਪੰਜਾਬ ਦੇ ਵਿਚ ਆਉਣਾ ਹੈ ਅਤੇ ਪੰਜਾਬੀ ਯੂਨੀਵਰਸਿਟੀ ਹੈ ਹੀ ਚੰਡੀਗੜ੍ਹ ਵਿਚ, ਇਹ ਇਕ ਯੂਨੀਵਰਸਿਟੀ ਦੀ ਜਿਊਰਿਸਡਿਕਸ਼ਨ ਲਿਮਿਟਿਡ ਜਿਹੀ ਕਰਕੇ ਇਨ੍ਹਾਂ ਨੇ ਇਕ ਤਰ੍ਹਾਂ ਦੇ ਨਾਲ ਇਸ ਨੂੰ ਖਤਮ ਕਰਨ ਵਾਲੀ ਹੀ ਗਲ ਕੀਤੀ ਹੈ। ਇਸ ਤਾਲੀਮੀ ਅਦਾਰੇ ਦੀ ਆਪਣੀ ਵਖਰੀ ਸੈਨੇਟ ਹੈ, ਵਖਰਾ ਰੂਲਜ਼ ਐਂਡ ਰੈਗੂਲੇਸ਼ਨਜ਼ ਮੈਨੁਅਲ ਹੈ, ਬਾਕਾਇਦਾ ਇਕ ਸਿੰਡੀਕੇਟ ਹੈ ਜਿਹੜੀ ਕਿ ਇਕ ਅਲੈਕਟਿਡ ਬਾਡੀ ਹੈ। ਇਹ ਤਾਂ ਉਹ ਗੱਲ ਹੈ ਕਿ ਅਸੈਂਬਲੀ ਨੂੰ ਖਤਮ ਕਰ ਦਿਤਾ ਜਾਵੇ ਅਤੇ ਐਮ. ਐਲ. ਏਜ਼ ਨੂੰ ਪੁਛਿਆ ਤੱਕ ਨਾ ਜਾਵੇ। ਇਹ ਇਕ ਤਰ੍ਹਾਂ ਨਾਲ ਈਲੈਕਟਿਡ ਜਾਂ ਨਾਮੀਨੇਟਿਡ ਮੈਂਬਰਜ਼ ਦੀ ਇਖਤਿਆਰਾਤ ਦੀ ਤਲਫੀ ਹੈ।

ਦੂਸਰਾ ਖਤਰਨਾਕ ਰੁਜਾਨ ਜਿਹੜਾ ਕਿ ਇਸ ਬਿਲ ਦੇ ਵਿਚ ਅਖਤਿਆਰ ਕੀਤਾ ਗਿਅ ਹੈ ਉਹ ਇਹ ਹੈ ਕਿ ਇਨ੍ਹਾਂ ਨੇ ਕਲਾਜ ਨੰ: 4 ਦੇ ਵਿਚ ਐਜੂਕੇਸ਼ਨਲ ਬੋਰਡ ਆਫ ਐਡਵਾਈਜ਼ਰਜ਼ ਬਣਾਇਆ ਹੈ ਉਸ ਦੇ ਵਿਚ ਇਨ੍ਹਾਂ ਨੂੰ ਲਿਆ ਹੈ : (1) ਸਰਕਾਰ ਦਾ ਸਕੱਤਰ (2) ਵਾਈਸ ਚਾਂਸਲਰ (3) ਡੀ.ਪੀ.ਆਈ. (4) ਪ੍ਰਿੰਸੀਪਲਜ਼ ਆਫ ਦੀ ਕਾਲਜਿਜ਼ (5) ਐਮੀਨੈਂਟ ਸਕਾਲਰਜ਼ (6) ਲੀਗਲ ਰੀਮੈਂਬਰੈਂਸਰ ਜਾਂ ਐਡਵੋਕੇਟ ਜਨਰਲ, ਜਿਸ ਤੋਂ ਕਿ ਇਹ ਕਾਨੂੰਨੀ ਰਾਏ ਲੈਣਗੇ। ਇਹ ਕਿਤਨੀ ਅਜੀਬ ਗੱਲ ਹੈ ਕਿ ਇਕ ਲੀਗਲ ਰੀਮੈਂਬਰੈਂਸਰ ਨੂੰ ਮੈਂਬਰ ਬਣਾਇਆਂ ਜਾਵੇ। ਮੈਂ ਪਛਦਾ ਹਾਂ ਕਿ ਜਦੋਂ ਇਕ ਆਫਿਸ ਦਾ ਸੈਕਟਰੀ ਆਲਰੈਡੀ ਮੈਂਬਰ ਹੈ ਤਾਂ ਕੀ ਉਸ ਨੂੰ ਕੋਈ ਇਖਤਿਆਰ ਨਹੀਂ ਕਿ ਲੀਗਲ ਰੀਮੈਂਬਰੈਂਸਰ ਤੋਂ ਰਾਏ ਵੀ ਲੈ ਸਕੇ? ਮੈਂ ਇਨ੍ਹਾਂ ਨੂੰ ਅਰਜ਼ ਕਰਾਂਗਾ ਕਿ ਇਨ੍ਹਾਂ ਨੂੰ ਸਕੂਲ ਬੋਰਡ ਦੇ ਹੈਡਮਾਸਟਰਾਂ ਅਤੇ ਪ੍ਰਿੰਸੀਪਲਾਂ ਨੂੰ, ਭਾਵੇਂ ਨਾਮੀਨੇਟ ਕਰਕੇ ਲਿਆ ਜਾਵੇ ਭਾਵੇਂ ਉਨ੍ਹਾਂ ਨੂੰ ਇਲੈਕਟ ਕੀਤਾ ਜਾਵੇ, ਇਨ੍ਹਾਂ ਦਾ ਇਸ ਬੋਰਡ ਵਿਚ ਨਾ ਹੋਣਾ ਇਕ ਖਤਰਨਾਕ ਨੀਤੀ ਵੱਲ ਇਨ੍ਹਾਂ ਦਾ ਇਰਾਦਾ ਨਜ਼ਰ ਆਉਂਦਾ ਹੈ, ਇਸ ਵਿਚ ਇਹ ਨੁਮਾਇੰਦੇ ਜ਼ਰੂਰੀ ਤੌਰ ਤੇ ਹੋਣੇ ਚਾਹੀਦੇ ਹਨ ਭਾਵੇਂ ਇਹ ਕੋਆਪਟ ਕਰਨ ਜਾਂ ਕੋਈ ਹੋਰ ਤਰੀਕਾ ਅਖਤਿਆਰ ਕਰਨ। ਇਨ੍ਹਾਂ ਤੋਂ ਇਲਾਵਾ ਮੈਂ ਇਹ ਸੁਝਾਉ ਵੀ ਦੇਣਾ ਚਾਹੁੰਦਾ ਹਾਂ ਕਿ ਜਿਵੇਂ ਸਾਰੇ ਹੀ ਜਾਣਦੇ ਹਨ ਇਨ੍ਹਾਂ ਐਜੂਕੇਸ਼ਨਲ ਅਦਾਰਿਆਂ ਦੇ ਵਿਚ ਸਟੂਡੈਂਟਸ ਵਿਚ ਹਮੇਸ਼ਾ ਅਨਰੈਸਟ ਰਹਿੰਦਾ ਹੈ। ਜੇ ਕਰ ਇਸ ਦੇ ਵਿਚ ਸਟੂਡੈਂਟਸ ਦੇ ਰਿਪਰੀਜ਼ੈਂਟੇਟਿਵ ਵੀ ਆ ਜਾਣ ਤਾਂ ਕਾਫੀ ਹਦ ਤੱਕ ਇਹ ਠੀਕ ਢੰਗ ਨਾਲ ਕੰਮ ਕਰਨ ਦੇ ਯੋਗ ਹੋ ਸਕਦਾ ਹੈ। ਮੈਂ ਇਸ ਤਰ੍ਹਾਂ ਦੀ ਇਕ ਅਮੈਂਡਮੈਂਟ ਮੂਵ ਕੀਤੀ ਹੈ। ਇਸ ਲਈ ਜੇਕਰ ਇਹ ਪਾਸ ਕੀਤੀ ਜਾਵੇ ਤਾਂ ਕਾਫੀ ਹਦ ਤਕ ਸੁਚਜਾ ਬਿਲ ਬਣ ਸਕਦਾ ਹੈ। ਇਸ ਤੋਂ ਇਲਾਵਾ ਦੋ ਬੰਦੇ ਲੈਕਚਰਾਰਾਂ ਵਿਚੋਂ, 4 ਬੰਦੇ ਟੀਚਰਾਂ ਵਿਚੋਂ ਇਲੈਕਟਡ ਵੀ ਹੋਣੇ ਚਾਹੀਦੇ ਹਨ, ਇਸੇ ਤਰ੍ਹਾਂ 3 ਐਮ. ਐਲ. ਏ. ਵਿਧਾਨ ਸਭਾ ਦੇ ਵੀ ਹੋਣੇ ਚਾਹੀਦੇ ਹਨ। ਇਸੇ ਤਰ੍ਹਾਂ ਲੋਕਲ ਸਟੂਡੈਂਟਸ ਆਰਗੇਨਾਈਜ਼ੇਸ਼ਨਾਂ ਦੇ ਰਿਪਰੀਜ਼ੈਂਟੇਟਿਵ ਵੀ ਹੋਣੇ ਚਾਹੀਦੇ ਹਨ। ਇਸ ਤਰ੍ਹਾਂ ਦਾ ਬੋਰਡ, ਜਿਵੇਂ ਕਿ ਇਹ ਪਰਪੋਜ਼ ਕਰਦੇ ਹਨ, ਇਹ ਤਾਂ ਅਫਸਰਾਂ ਦਾ ਡਾਮੀਨੇਟਿਡ ਬੋਰਡ ਹੀ

ਜਿਹੜੀ ਜ਼ਮੀਨ ਪੰਜਾਬ ਵਿਚ ਫਾਲਤੂ ਨਿਕਲੀ ਹੈ ਉਹ ਅਜੇ ਤਕ ਵੀ ਜ਼ਮੀਨ ਮਾਲਕਾਂ ਦੇ ਕੋਲ ਹੀ ਹੈ ਅਤੇ ਜੋ ਪੈਪਸੂ ਵਿਚ ਨਿਕਲੀ ਹੈ ਉਹ ਨਹੀਂ?

**ਮੰਤਰੀ ;** ਇਹ ਇਸ ਕਰਕੇ ਕਿਉਂਕਿ ਪੰਜਾਬ ਅਤੇ ਪੈਪਸੂ ਦੇ ਕਾਨੂੰਨਾਂ ਵਿਚ ਫਰਕ ਹੈ ।

**ਕਾਮਰੇਡ ਸੱਤਪਾਲ ਡਾਂਗ ;** ਕੀ ਮੰਤਰੀ ਸਾਹਿਬ ਦਸਣਗੇ ਕਿ ਇਸ ਗਲ ਦੇ ਪੇਸ਼ੇ ਨਜ਼ਰ ਕਿ ਅਲੈਜੀਬਲ ਮੁਜ਼ਾਰੇ ਨਹੀਂ ਲਭ ਰਹੇ, ਸਰਕਾਰ ਕਾਨੂੰਨ ਵਿਚ ਕੋਈ ਅਜਿਹੀ ਤਰਮੀਮ ਕਰ ਰਹੀ ਹੈ ਕਿ ਉਹ ਫਾਲਤੂ ਜ਼ਮੀਨ ਆਪ ਸਾਂਭ ਲਵੇ ਤੇ ਫਿਰ ਬਾਦ ਵਿਚ ਮੁਜ਼ਾਰਿਆਂ ਵਿਚ ਵੰਡ ਦੇਵੇ ?

**ਮੰਤਰੀ ;** ਜਵਾਬ ਦੇ ਦਿਤਾ ਗਿਆ ਹੈ ।

**ਸਰਦਾਰ ਗੁਰਬੰਤਾ ਸਿੰਘ :** ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਮੁਜ਼ਾਰੇ ਨਹੀਂ ਲਭਦੇ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੇ ਅਸੀਂ ਇਨ੍ਹਾਂ ਨੂੰ ਐਲੀਜੀਬਲ ਮੁਜ਼ਾਰਿਆਂ ਦੀ ਫਹਰਿਸਤ ਪੇਸ਼ ਕਰ ਦੇਈਏ ਤਾਂ ਕੀ ਇਹ ਜ਼ਮੀਨ ਅਲਾਟ ਕਰ ਦੇਣਗੇ ?

**ਸ਼੍ਰੀ ਸਪੀਕਰ :** ਇਹ ਤੁਹਾਡਾ ਕੰਸਟੀਚੂਸ਼ਨਲ ਰਾਈਟ ਹੈ (It is the constitutional right of the hon. Member.)

**ਸਰਦਾਰ ਗੁਰਬੰਤਾ ਸਿੰਘ :** ਮੰਤਰੀ ਸਾਹਿਬ ਜੋ ਕਹਿੰਦੇ ਹਨ ਕਿ ਮੁਜ਼ਾਰੇ ਨਹੀਂ ਮਿਲਦੇ ਮੁਜ਼ਾਰੇ ਤਾਂ ਜ਼ਮੀਨ ਲਭਦੇ ਫਿਰਦੇ ਹਨ ।

**ਸ਼੍ਰੀ ਸਪੀਕਰ :** ਮਾਸਟਰ ਜੀ, ਉਹ ਤਾਂ ਤੁਹਾਡੇ ਵੇਲੇ ਵੀ ਸਨ । (The tenants were there at the time when the party of the hon. Member was in power.)

**ਸਰਦਾਰ ਕਿਰਪਾਲ ਸਿੰਘ :** ਕੀ ਮੰਤਰੀ ਸਾਹਿਬ ਦਸਣਗੇ ਕਿ ਸਰਕਾਰ ਇਸ ਗਲ ਨੂੰ ਜਾਣਦੀ ਹੈ ਕਿ ਜੋ ਜ਼ਮੀਨ ਉਹ ਮੁਜ਼ਾਰੀਆਂ ਨੂੰ ਨਹੀਂ ਅਲਾਟ ਕਰ ਰਹੀ, ਉਸ ਬਾਰੇ ਸਰਕਾਰ ਤੇ ਇਹ ਇਲਜ਼ਮਾ ਲਾਇਆ ਜਾ ਰਿਹਾ ਹੈ ਕਿ ਮੰਤਰੀ ਸਾਹਿਬ ਆਪਣੇ ਜ਼ੋਰਾਵਰ ਸਾਥੀਆਂ ਨੂੰ ਇਹ ਖੁਲ੍ਹ ਦੇ ਰਹੇ ਹਨ ਕਿ ਉਹ ਜਿਤਨੀ ਮਰਜ਼ੀ ਜ਼ਮੀਨ ਤੇ ਕਬਜ਼ਾ ਕਰ ਲੈਣ । ਜੇ ਇਹ ਗਲ ਨਹੀਂ ਤਾਂ ਸਰਕਾਰ ਜ਼ਮੀਨ ਮੁਜ਼ਾਰਿਆਂ ਨੂੰ ਅਲਾਟ ਨਾ ਕਰਕੇ ਕਿਉਂ ਖਾਹਮਖਾਹ ਬਦਨਾਮੀ ਸਹੇੜ ਰਹੀ ਹੈ ?

(**ਕੋਈ ਜਵਾਬ ਨਾ ਦਿਤਾ ਗਿਆ ।**)

---

## SETTING UP NEW PANCHAYATS IN CERTAIN VILLAGES OF PATHANKOT BLOCK.

***819. Chaudhri Ram Singh:** Will the Minister for Development and Animal Husbandry be pleased to state whether new Panchayats are proposed to be set up in villages Saili Kulia, Daulatpur, Dhira, Abrol Nagar (Rara) and Bhadroa in Pathankot Block as no Panchayats

[Chaudhri Ram Singh]

exist there at present ?

**Sardar Parkash Singh Badal :** Proposal is under consideration. (ਤਜ਼ਵੀਜ਼ ਵਿਚਾਰ ਅਧੀਨ ਹੈ ।)

**ਚੌਧਰੀ ਰਾਮ ਸਿੰਘ :** ਕੀ ਮੰਤਰੀ ਸਾਹਿਬ ਦਸਣਗੇ ਕਿ 13 ਸਾਲ ਤੋਂ ਜੋ ਪੰਚਾਇਤਾਂ ਨਹੀਂ ਬਣੀਆਂ, ਉਨ੍ਹਾਂ ਵਾਸਤੇ ਕੋਈ ਐਡਹਾਕ ਕਮੇਟੀਆਂ ਅਗਲੀ ਇਲੈਕਸ਼ਨ ਤਕ ਬਣਾਉਣ ਦੀ ਕੋਈ ਤਜ਼ਵੀਜ਼ ਹੈ, ਜਾਂ ਅਗਲੀਆਂ ਇਲੈਕਸ਼ਨਾਂ ਆਉਣ ਵਾਲੀਆਂ ਹਨ, ਉਦੋਂ ਬਣਾ ਦਿਆਂਗੇ ?

**ਮੰਤਰੀ :** ਆਉਣ ਵਾਲੀਆਂ ਇਲੈਕਸ਼ਨਾਂ ਤੋਂ ਪਹਿਲਾਂ ਡੈਫੇਨਿਟਲੀ ਬਣਾ ਦਿਆਂਗੇ ।

**ਡਾ. ਸਾਧੂ ਰਾਮ :** ਆਉਣ ਵਾਲੀਆਂ ਇਲੈਕਸ਼ਨਾਂ ਕਦੋਂ ਤਕ ਹੋਣ ਦੀ ਆਸ ਹੈ ?

**ਮੰਤਰੀ :** ਜਲਦੀ ਹੀ ।

**ਡਾ. ਸਾਧੂ ਰਾਮ :** ਕਦ ਤਕ ? ਜਲਦੀ ਵਿਚ ਤਾਂ 3, 4 ਸਾਲ ਵੀ ਲੰਘ ਜਾਣਗੇ ।

**ਮੰਤਰੀ :** ਨਹੀਂ, ਜਲਦੀ ਹੀ ਕਰਵਾ ਦਿਆਂਗੇ ।

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਉਥੋਂ ਦੇ ਲੋਕਾਂ ਦੇ ਨਾਲ ਬੜਾ ਧਕਾ ਹੋ ਰਿਹਾ ਹੈ । (ਸ਼ੋਰ) 5 ਹਜ਼ਾਰ ਦੀ ਅਬਾਦੀ ਵਾਲੇ ਪਿੰਡ ਹਨ । ਪਰ 12 ਸਾਲ ਤੋਂ ਉਥੇ ਇਲੈਕਸ਼ਨ ਨਹੀਂ ਹੋਈ ।

**ਮੁੱਖ ਮੰਤਰੀ :** 12 ਸਾਲਾਂ ਤੋਂ ? ਪਰ ਚੌਧਰੀ ਸਾਹਿਬ, ਸਾਨੂੰ ਆਇਆਂ ਨੂੰ ਤਾਂ ਹਾਲੇ 8 ਮਹੀਨੇ ਹੀ ਹੋਏ ਹਨ । (ਹਾਸਾ)

---

## PANGURI GOVERNMENT HIGH SCHOOL IN DHAR BLOCK OF PATHANKOT.

*817. **Chaudhri Ram Singh :** Will the Minister for Education be pleased to state :

(a) the number of permanent and temporary teachers, separately, working in the Panguri Government High School in Dhar Block of Pathankot at present ;

(b) whether it is a fact that all the students of the tenth class of the said school, passed examination in the third division ; if so the steps if any, being taken to improve the standard of education in the said school ?

ਸਰਦਾਰ ਸੁਰਜੀਤ ਸਿੰਘ :

| | ਪੱਕੇ (ਰੈਗੂਲਰ) | ਕੱਚੇ ( 6 ਮਹੀਨੇ ਦੇ ਅਧਾਰ ਤੇ) |
|---|---|---|
| (ੳ) ਮਾਸਟਰ | 2 | 2 |
| ਅਧਿਆਪਕ | 1 | 8 |

(ਅ) ਨਹੀਂ ਜੀ ।

ਚੌਧਰੀ ਰਾਮ ਸਿੰਘ : ਮਨਿਸਟਰ ਸਾਹਿਬ ਨੇ ਪਾਰਟ (ਬੀ) ਦੇ ਜਵਾਬ ਵਿਚ ਲਿਖਿਆ ਹੈ "ਨੋ" ਪਰ ਸਵਾਲ ਬੜਾ ਕਲੀਅਰ ਹੈ । ਇਸ ਵਿਚ ਲਿਖਿਆ ਹੈ :

> "whether it is a fact that all the students of the tenth class of the said school, passed examination in the third division ; if so, the steps, if any, being taken to improve the standard of education in the said school".

ਇਸ ਤੋਂ ਇਹ ਪਤਾ ਲਗਦਾ ਹੈ ਕਿ ਸਰਕਾਰ ਸਟੈਂਡਰਡ ਚੁਕਣ ਵਾਸਤੇ ਤਿਆਰ ਨਹੀਂ ਹੈ । (ਸ਼ੋਰ)

ਮੰਤਰੀ : ਸਪੀਕਰ ਸਾਹਿਬ, ਇਸ "ਨੋ" ਦਾ ਮਤਲਬ ਹੈ ਕਿ ਸਾਰੇ ਵਿਦਿਆਰਥੀ ਥਰਡ ਡਿਵੀਜ਼ਨ ਵਿਚ ਨਹੀਂ ਪਾਸ ਹੋਏ । ਸਟੈਂਡਰਡ ਚੁਕਣ ਵਾਸਤੇ 'ਨੋ' ਨਹੀਂ ਹੈ ।

ਚੌਧਰੀ ਰਾਮ ਸਿੰਘ : ਸਪੀਕਰ ਸਾਹਿਬ, ਇਸ ਵਿਚ ਦੋਨੋ ਚੀਜ਼ਾਂ ਹੀ ਹਨ ਥਰਡ ਡਿਵੀਜ਼ਨ ਵਿਚ ਪਾਸ ਹੋਣ ਵਾਲੇ ਵੀ ਹਨ ਅਤੇ ਸਟੈਂਡਰਡ ਚੁਕਣ ਦੀ ਗਲ ਵੀ ਹੈ, ਇਹ ਮਨਿਸਟਰ ਸਾਹਿਬ ਤੋਂ ਕਲੀਅਰ ਕਰਵਾ ਲਉ ਕਿ 'ਨੋ' ਕਿਸ ਵਾਸਤੇ ਹੈ ?

ਸ਼੍ਰੀ ਸਪੀਕਰ : ਚੌਧਰੀ ਸਾਹਿਬ, ਜਵਾਬ ਤਾਂ ਵਾਜ਼ਿਆ ਹੈ । ਤੁਸੀਂ ਸਮਝਣ ਦੀ ਕੋਸ਼ਸ਼ ਕਰੋ । (The reply is quite clear, the hon. Member may please try to understand.)

ਚੌਧਰੀ ਰਾਮ ਸਿੰਘ : ਸਪੀਕਰ ਸਾਹਿਬ, ਸਵਾਲ ਦੇ ਪਾਰਟ (ਬੀ) ਵਿਚ......

ਸ਼੍ਰੀ ਸਪੀਕਰ : ਮਿਹਰਬਾਨੀ ਕਰਕੇ ਡਿਸਕਸ਼ਨ ਨਾ ਕਰੋ । (No discussion please.)

---

## SOCIAL EDUCATION CENTRES

*910. **Chaudhri Kewal Krishan** : Will the Minister for Education be pleased to state :

(a) whether Government have opened any Social Education Centres to impart education to the illiterate adults ; if so, their number and a districtwise list thereof be laid on the Table of the House ;

(b) the number of officials working in each of the said centres ;

[Chaudhri Kewal Krishan]

(c) the percentage of illiterate persons in the State according to Government statistics to others with the number of years these Social Education Centres are likely to take to remove illiteracy from the State ?

ਸਰਦਾਰ ਸੁਰਜੀਤ ਸਿੰਘ : (ੳ) ਜੀ ਹਾਂ, 180, ਲਿਸਟ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

(ਅ) ਕੇਵਲ ਇਕ ਟੀਚਰ ਇਕ ਸੈਂਟਰ ਵਿਚ ਕੰਮ ਕਰਦਾ ਹੈ।

(ੲ) 1961 ਦੀ ਮਰਦਮ ਸ਼ੁਮਾਰੀ ਦੇ ਅਧਾਰ ਤੇ ਅਨਪੜ੍ਹਤਾ 73.3% ਸੀ। ਅਨਪੜ੍ਹਤਾ ਨੂੰ ਦੂਰ ਕਰਨ ਲਈ ਕੋਈ ਸਮਾਂ ਨਿਸ਼ਚਿਤ ਨਹੀਂ ਕੀਤਾ ਜਾ ਸਕਦਾ।

## ਸੈਂਟਰਾਂ ਦੀ ਸੂਚੀ

### ਪਟਿਆਲਾ ਮੰਡਲ

| ਲੜੀ ਨੰ: | ਪਟਿਆਲਾ ਸੁਕੇਂਡ ਅਧੀਨ ਕੇਂਦਰ | ਕੁਰਾਲੀ ਸੁਕੇਡ ਅਧੀਨ ਕੇਂਦਰ | ਰਾਮਪੁਰਾਫੂਲ ਸੁਕੇਡ ਅਧੀਨ ਕੇਂਦਰ |
|---|---|---|---|
| 1 | ਚੌਣ ਕਲਾਂ | ਬੋਲਹੀ | ਲਹਿਰਾਬੇਗਾ |
| 2 | ਲਚਕਾਣੀ | ਗਪੜਾਂ ਚਿੜੀ | ਸੇਮਾ |
| 3 | ਕੁਲੇ ਮਾਜਰਾ | ਖੰਡ | ਪੂਹਲਾ |
| 4 | ਕਸਿਆਨਾ | ਸਿਧੂਪੁਰ | ਕੈੜਤੀ |
| 5 | ਮਡੌਰ | ਸਿਧੂਪੁਰ | ਭੁਦੇੜ |
| 6 | ਜੁਲਕਾ | ਬਹਰਾਮਪੁਰ | ਬਮਨਗੜ੍ਹ |
| 7 | ਰੋਹਟੀਖਾਸ | ਪੰਜਕੋਹਾਂ | ਘੜੈਲਾ |
| 8 | ਗੋਬਿੰਦਗੜ੍ਹ | ਚਿਤਮਾਲਾ | ਘੜੈਲੀ |
| 9 | ਲਚਕਾਨੀ | ਕਕਰਾਲੀ | ਮੰਡੀਕਲਾਂ |
| 10 | ਕਨਜੂਹਾਂ ਕਲਾਂ | ਬਰਹਾਮਪੁਰ | ਮਹਿਰਾਜ |
| 11 | ਰਾਮਗੜ੍ਹ | ਮਾਨਪੁਰ | ਜੇਂਦ |
| 12 | ਝੰਡੀ | ਗਜੋਮਾਜਰਾ | ਬਾਠ |
| 13 | ਜਖਵਾਲੀ | ਕੱਕਰਾਲੀ | ਬਾਠ |
| 14 | ਰਗਲਮਾਜਰਾ | ਰੰਗੀਲਪੁਰ | ਮੌੜਚਤੜ ਸਿੰਘ ਵਾਲ |
| 15 | ਮੰਡੌਰ | ਮਡੋਲੀ | ਚਕਰਾਮ ਸਿੰਘ ਵਾਲਾ |
| 16 | ਕਨਸੂਹਾਂਕਲਾਂ | ਕਜੋਲੀ | ਚਕਬਰਤੁ |
| 17 | ਝੰਡੀ | ਕਝੋਲੀ | ਕਰਾੜਵਾਲਾ |
| 18 | ਤਰੌੜਾ ਕਲਾਂ | ਮਾਲਪੁਰ | ਲਹਿਰਾਂ ਖਾਨਾਂ |

| | | | |
|---|---|---|---|
| 19 | ਜੋਲਾਂ | ਕਕਰਾਲੀ | ਲਹਿਰ ਖਾਨਾਂ |
| 20 | ਪਿਲਖਨੀ | ਕਟਲਾ | ਬਾਲਿਆਵਾਲੀ |
| 21 | ਤਰੌੜਾ ਕਲਾਂ | ਖਾਭੜੇ | ਰਾਮ ਨਗਰ |
| 22 | ਰੋਹਟਾ | ਡੂਮ ਚੇੜੀ | ਰਾਮ ਨਗਰ |
| 23 | ਬਿਰੜਵਾਲਾ | ਡੂਮ ਚੇੜੀ | ਗੁਰੂਸਰ |
| 24 | ਲਲੀਨਾ | ਬੰਨਮਾਜਰਾਂ | ਚੋ |
| 25 | ਗਾਜੀਪੁਰ | ਸੈਂਟਰ ਅਜੇ ਖੋਲਨੇ ਹਨ। | ਲਹਿਰਾ ਮਹੁਬੱਤ |
| 26 | ਮੰਦੌੜ | ,, | ਗਿੱਲ |
| 27 | ਅਜਨੌਂਦਾ | ,, | ਸੈਂਟਰ ਅਜੇ ਖੋਲਣੇ ਹਨ |
| 28 | ਛਗਕਾਣੀ | ,, | ,, |
| 29 | ਸੈਂਟਰ ਅਜੇ ਖੋਲਣੇ ਹਨ | ,, | ,, |
| 30 | ,, | ,, | ,, |

ਸੈਂਟਰਾਂ ਦੀ ਸੂਚੀ

ਜਲੰਧਰ ਮੰਡਲ

| ਲੜੀ ਨੰ: | ਧਰਮਕੋਟ ਸੁਕੈਡ ਅਧੀਨ ਸੈਂਟਰ | ਮੁਕੇਰੀਆਂ ਸੁਕੈਡ ਅਧੀਨ ਸੈਂਟਰ | ਸੁਲਤਾਨਪੁਰ ਸੁਕੈਡ ਸੈਂਟਰ |
|---|---|---|---|
| 1 | ਕੈਲਾ | ਖਿਚਿਆਂ | ਲਵਾਂ ਥਟਾ |
| 2 | ਭਿੰਡਰਕਲਾਂ | ਮਹਿੰਦੀਪੁਰ | ਮਸੀਤਾਂ |
| 3 | ਕੋਕਰੀ ਬਹਿਨੀਵਾਲ | ਸਲੈਰਿਆਂ ਕਲਾਂ | ਬਿਧੀ ਪੁਰ |
| 4 | ਕਾਚਰਵਾਲਾ | ਨੂਸ਼ਹਿਰਾਂ | ਭਵਾਨੀਪੁਰ |
| 5 | ਇਜ਼ਤਵਾਲ | ਕਲੋਤਾ ਹੁਸ਼ਿਆਰ ਪੁਰ | ਮਹੱਬਲੀਪੁਰ |
| 6 | ਚੁਘਾ ਕਲਾਂ | ਤੱਗੜ ਕਲਾਂ | ਪਰਵੇਜ਼ ਨਗਰ |
| 7 | ਅਮੀਵਾਲ | ਭੰਗਾਲਾ | ਜੱਬੋਵਾਲ |
| 8 | ਦਾਤਾ | ਪੁਰੀਕਾ | ਹੋਬਤਪੁਰ |
| 9 | ਕੋਕਰੀ ਬੁਟਰਾਂ | ਕੋਲੀਆਂ | ਨਸੀਰੇਵਾਲ |
| 10 | ਨੂਰਪੁਰ ਹਕੀਮਾਂ | ਪੰਡੋਰੀ ਬਗੇਲ ਸਿੰਘ | ਕੜਾਲ ਨੀਵੇ |
| 11 | ਕੜਾਹੇਵਾਲ | ਮੁਸਾਹਿਜਪੁਰ | ਸਵਲਾ |
| 12 | ਕੋਹਾਰਾਂ | ਕੋਟਲੀਖਾਸ | ਬੋਲਆਂ ਵਾਲਾ |
| 13 | ਚੀਮਾਂ | ਚੱਕ ਕਲਾਂ | ਦਬੂਲੀਆਂ |
| 14 | ਜਲਾਲਾਬਾਦ | ਬੁੱਧੂਪੁਰ | ਸੌਜੋ ਕਾਲੀਆਂ |
| 15 | ਵਰ੍ਹੇ | ਜਹਾਨਪੁਰ | ਮੇਰੀਪੁਰ |

(ਸਿਖਿਆ ਮੰਤਰੀ)

| | | | |
|---|---|---|---|
| 16 | ਮੱਖੂ | ਲਾਡਪੁਰ | ਅਮਰਕੋਟ |
| 17 | ਭਿੰਡਰਖੁਰਦ | ਮੰਝਪੁਰ | ਜਾਰਜਪੁਰ |
| 18 | ਮਸੀਤਾਂ | ਗੁਰਦਾਸਪੁਰ | ਬੂੜੇਵਾਲ |
| 19 | ਮੰਦਰ | ਪਲਾਕੀ | ਮਿਜਾਹਦਪੁਰ |
| 20 | ਪਰਵੇਜ਼ ਨਗਰ | ਭੰਗਾਲਾ | ਡੌਲੋ |
| 21 | ਕੜਿਆਲ | ਧੌਲਾ ਖੇੜਾ | ਦੂਲੇਵਾਲ |
| 22 | ਪੀਰ ਮੁਹੱਸਦ | ਮਲਵੰਡੀ ਕਲਾਂ | ਦੌਂਦੂਪੁਰ |
| 23 | ਕੋਟਸਦਰ ਖਾਂ | ਸੋਜੋਵਾਲ | ਦੋਰੀਏ ਵਾਲ |
| 24 | ਜਾਲੀਆਂ | ਮਹਿਤਾਬਪੁਰ | ਸੈਫਲਾਵਾਂਦ |
| 25 | ਪਰੋਜ਼ਵਾਲ | ਸੈਂਟਰ ਅਜੇ ਖੋਲੇ ਨਹੀਂ | ਟਿੱਬਾ |
| 26 | ਜਲਾਲਾਬਾਦ | ,, | ਡੱਲਾ |
| 27 | ਪੀਰ ਮੁਹੰਮਦ | ,, | ਟਿੱਬਾ |
| 28 | ਫਤੇਹਗੜ੍ਹ | ,, | ਦੁਰਗਾਪੁਰ |
| 29 | ਕੜਿਆਲ | ,, | ਸੈਂਟਰ ਖੋਲਣੇ ਹਨ |
| 30 | ਸੈਂਟਰ ਖੋਲਣੇ ਹਨ | ,, | ,, |

**ਚੌਧਰੀ ਕੇਵਲ ਕ੍ਰਿਸ਼ਣ :** ਮੰਤਰੀ ਸਾਹਿਬ ਨੇ ਜਵਾਬ ਵਿਚ ਦਸਿਆ ਹੈ ਕਿ 180 ਸੈਂਟਰ ਹਨ ਜਿਨ੍ਹਾਂ ਵਿਚ 20 ਸ਼ੁਰੂ ਨਹੀਂ ਹੋਏ। ਬਾਕੀ 160 ਰਹਿ ਜਾਂਦੇ ਹਨ। ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ 3 ਬਲਾਕਾਂ ਵਿਚ ਇਹ ਸੈਂਟਰ ਖੋਲ ਦੇਣ ਨਾਲ 73 o/o ਅਨਪੜ੍ਹਤਾ ਦੂਰ ਹੋ ਜਾਵੇਗੀ ?

**ਮੰਤਰੀ :** ਅਸੀਂ ਕੋਸ਼ਿਸ਼ ਕਰ ਰਹੇ ਹਾਂ।

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਮੰਤਰੀ ਸਾਹਿਬ ਦਸਣਗੇ ਕਿ ਜੋ ਪੰਜਾਬ ਵਿਚ ਅਨਪੜ੍ਹਤਾ ਹੈ ਇਸ ਨੂੰ ਦੂਰ ਕਰਨ ਲਈ ਗੌਰਮਿੰਟ ਕੋਈ ਪ੍ਰੋਗਰਾਮ ਬਣਾ ਰਹੀ ਹੈ ?

**ਮੰਤਰੀ :** ਜਵਾਬ ਦੇ ਦਿਤਾ ਗਿਆ ਹੈ ।

**चौधरी बलबीर सिंह :** क्या मंत्री महोदय बताएंगे कि उनके भी पीछे जो अनपढ़ बैठे हैं, उन को पढ़ाने का भी कोई प्रबन्ध कर रहे हैं ? (हंसी)

**ਮੁਖ ਮੰਤਰੀ :** ਜੋ ਪਿਛੇ ਅਨਪੜ੍ਹ ਬੈਠੇ ਹਨ, ਉਨ੍ਹਾਂ ਨੂੰ ਪੜ੍ਹਾਣ ਦਾ ਵੀ ਅਤੇ ਜੋ ਅਗੇ ਬੈਠੇ ਹਨ, ਉਨ੍ਹਾਂ ਨੂੰ ਵੀ ਪੜ੍ਹਾਣ ਦਾ ਇੰਤਜ਼ਾਮ ਕਰ ਰਹੇ ਹਾਂ। (ਹਾਸਾ) (ਵਿਘਨ) (ਸ਼ੋਰ)

**ਵੈਦ ਕਰਤਾਰ ਸਿੰਘ :** ਇਹ ਜਿਹੜੇ ਬੰਦਿਆਂ ਨੂੰ ਅਨਪੜ੍ਹ ਕਿਹਾ ਜਾ ਰਿਹਾ ਹੈ। ਇਹ ਬੰਦੇ ਇਲੈਕਟ ਹੋ ਕੇ ਆਏ ਹਨ ਅਤੇ ਹਜ਼ਾਰਾਂ ਆਦਮੀਆਂ ਦੀ ਨੁਮਾਇੰਦਗੀ ਕਰ ਰਹੇ ਹਨ।

ਇਹ ਚੌਧਰੀ ਬਲਬੀਰ ਸਿੰਘ ਵਲੋਂ ਅਨਪੜ੍ਹ ਦਾ ਸ਼ਬਦ ਬਾਰ ਬਾਰ ਕਹਿਣਾ ਕੋਈ ਸ਼ੋਭਾ ਨਹੀਂ ਦਿੰਦਾ। ਇਨ੍ਹਾਂ ਨੂੰ ਆਪਣੇ ਲਫ਼ਜ਼ ਵਾਪਸ ਲੈਣੇ ਚਾਹੀਦੇ ਹਨ। (ਸ਼ੋਰ)

**Mr. Speaker :** Please take your seat.

**ਚੌਧਰੀ ਬਲਬੀਰ ਸਿੰਘ :** (ਸੀਟ ਤੇ ਬੈਠੇ ਬੈਠੇ) ਅੱਜ ਤਾਂ ਘਰੋਂ ਕੜ੍ਹਾਹ ਖਾ ਕੇ ਆਏ ਲਗਦੇ ਹਨ। (ਸ਼ੋਰ) (ਵਿਘਨ)

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। (ਸ਼ੋਰ)

**ਸ੍ਰੀ ਸਪੀਕਰ :** ਮੈਂ ਅਰਜ਼ ਕਰਾਂਗਾ ਕਿ ਜਿਨ੍ਹਾਂ ਬੰਦਿਆਂ ਨੂੰ ਸਟੇਟ ਦੀ ਲੈਂਗੂਏਜ ਨਹੀਂ ਆਉਂਦੀ, ਉਹ ਅਜ ਅਨਪੜ੍ਹ ਹੋ ਗਏ ਹਨ ਅਤੇ ਜਿਹੜੇ ਬੰਦਿਆਂ ਨੂੰ ਸਟੇਟ ਦੀ ਲੈਂਗੂਏਜ ਆਉਂਦੀ ਹੈ ਉਹ ਪੜ੍ਹੇ ਹੋਏ ਹਨ। (Those who are not conversant with the State language have become illiterate whereas those who are conversant with it are considered literate.)

**ਕੈਪਟਨ ਰਤਨ ਸਿੰਘ :** ਇਕ ਅਨਪੜ੍ਹ ਆਦਮੀ ਦਾ ਕਾਨਸਟੀਚੂਸ਼ਨਲ ਰਾਈਟ ਹੈ। ਉਹ ਅਗੇ ਆ ਸਕਦੇ ਹਨ। ਉਨ੍ਹਾਂ ਨੂੰ ਕੌਣ ਰੋਕ ਸਕਦਾ ਹੈ ?

**ਸਿਰਦਾਰ ਕਪੂਰ ਸਿੰਘ :** ਹੁਣੇ ਹੁਣੇ ਮੈਨੂੰ ਸੁਣਿਆ ਹੈ, ਏਧਰ ਬੈਠੇ ਹੋਏ ਇਕ ਮੈਂਬਰ ਸਾਹਿਬ ਨੇ ਕਿਹਾ ਹੈ ਕਿ "ਬਨਾਸਪਤੀ ਦਾ ਕੜਾਹ ਪਰਸ਼ਾਦ ਖਾ ਕੇ ਆਏ ਹਨ"। ਇਹ ਸ਼੍ਰੋਮਣੀ ਗੁਰਦਵਾਰਾ ਪਰਬੰਧਕ ਕਮੇਟੀ ਦੇ ਪਰਧਾਨ ਸਾਹਿਬ ਉਤੇ ਇਕ ਧਬਾ ਹੈ। ਇਹ ਲਫ਼ਜ਼ ਵਾਪਸ ਲੈਣੇ ਚਾਹੀਦੇ ਹਨ।

**चौधरी बलबीर सिंह :** अगर श्रोमणी कमेटी में कड़ाह प्रशाद बनास्पति से नहीं बनता तो मैं अपने लफ़ज़ वापिस लेता हूं।

**ਕਾਮਰੇਡ ਸੱਤਪਾਲ ਡਾਂਗ :** ਇਹ ਕੜਾਹ ਪਰਸ਼ਾਦ ਵਾਲੀਆਂ ਗਲਾਂ ਇਥੇ ਬੰਦ ਹੋਣੀਆਂ ਚਾਹੀਦੀਆਂ ਹਨ ਅਤੇ ਇਹ ਗਲਾਂ ਬਾਹਰ ਹੋਣੀਆਂ ਚਾਹੀਦੀਆਂ ਹਨ। ਕੀ ਮਨਿਸਟਰ ਸਾਹਿਬ ਦਸਣਗੇ ਕਿ 1947 ਤੋਂ ਪਹਿਲਾਂ ਜਦੋਂ ਕਿ ਹਿੰਦੁਸਤਾਨ ਆਜ਼ਾਦ ਹੋਇਆ ਉਸ ਵੇਲੇ ਕਿੰਨੀ ਅਨਪੜ੍ਹਤਾ ਸੀ ਅਤੇ ਹੁਣ ਕਿੰਨੀ ਅਨਪੜ੍ਹਤਾ ਹੈ ਅਤੇ ਕਿੰਨੀ ਪਰਾਗਰੈਸ ਹੋਈ ਹੈ ?

**ਮੰਤਰੀ :** ਇਸ ਬਾਰੇ ਨੋਟਿਸ ਦੇ ਦਿਤਾ ਜਾਵੇ, ਜਵਾਬ ਦੇ ਦਿਤਾ ਜਾਵੇਗਾ।

**ਚੌਧਰੀ ਤੁਲਸੀ ਰਾਮ ਚੌਹਾਨ :** ਜਿਹੜਾ ਪੰਜਾਬ ਦਾ ਪਛੜਿਆ ਹੋਇਆ ਇਲਾਕਾ ਹੈ ਉਥੇ ਅਨਪੜ੍ਹਤਾ ਦੂਰ ਕਰਨ ਲਈ ਕੋਈ ਸਰਕਾਰ ਵਲੋਂ ਪਰਬੰਧ ਨਹੀਂ ਕੀਤਾ ਗਿਆ। ਉਥੇ ਅਨਪੜ੍ਹਤਾ 75% ਤੋਂ ਵੀ ਜ਼ਿਆਦਾ ਹੈ।

**ਮੰਤਰੀ :** ਇਹ ਦਸ ਦੇਣ ਉਹ ਕਿਹੜਾ ਇਲਾਕਾ ਹੈ।

**ਚੌਧਰੀ ਤੁਲਸੀ ਰਾਮ ਚੌਹਾਨ :** ਇਹ ਹੁਸ਼ਿਆਰਪੁਰ ਦਾ ਇਲਾਕਾ ਹੈ।

**ਮੰਤਰੀ :** ਹੁਸ਼ਿਆਰਪੁਰ ਵਿਚ ਤਾਂ ਇਹ ਸਕੀਮ ਚਾਲੂ ਹੈ। ਛੇ ਜ਼ਿਲ੍ਹਿਆਂ ਵਿਚ ਇਹ ਸਕੀਮ ਚਾਲੂ ਕੀਤੀ ਹੈ।

[ਸਿਖਿਆ ਮੰਤਰੀ]

STARRED QUESTION NO. 892

**Mr. Speaker** : Extention has been asked for with regard to starred question No. 892. *

-------

## ALLOTMENT OF PORTFOLIOS TO SHRI MANMOHAN KALIA

*919. **Chaudhri Kewal Krishan** : Will the Chief Minister be pleased to state :

(a) whether it is a fact that Shri Manmohan Kalia has been taken as a Minister in the Cabinet ;

(b) if the reply to part (a) above be in the affirmative the number of days for which no portfolios were allotted to him after taking the oath ;

(c) the details of the work done by the Minister referred to in part (a) above when he remained a Minister without portfolio and the number of places visited by him during this period ;

(d) the reasons, if any for not allotting any portfolio to him for such a long time ?

**ਸਰਦਾਰ ਗੁਰਨਾਮ ਸਿੰਘ** : (ਏ) ਜੀ ਹਾਂ।

(ਬੀ) 21 ਦਿਨ।

(ਸੀ) ਇਕ ਸਟੇਟਮੈਂਟ ਸਭਾ ਦੀ ਮੇਜ਼ ਤੇ ਰਖੀ ਜਾਂਦੀ ਹੈ।

(ਡੀ) ਪ੍ਰਸ਼ਾਸਕੀ ਸਹੂਲਤ ਲਈ ਪਹਿਲਾਂ ਐਲੋਕੇਟ ਕੀਤੇ ਹੋਏ ਪੋਰਟਫੋਲੀਓਜ਼ ਵਿਚ ਅਦਲਾ ਬਦਲੀ ਕਰਨ ਤੇ ਵਿਚਾਰ ਕਰਨਾ ਜ਼ਰੂਰੀ ਸੀ ਅਤੇ ਜ਼ਰੂਰੀ ਰੁਝੇਵਿਆਂ ਦੇ ਕਾਰਨ।

Statement showing the details of the work done by Shri Manmohan Kalia, during the period he remained a Minister without any portfolio.

30. 9. 69 to 1. 10 69 Jullundur & Amritsar in connection with the visit of President of India.

2. 10. 69 to 6. 10. 69. Kapurthala, Phagwara, Jullundur and Bhatinda to meet deputations and hear their grievances, address public meetings etc.

7. 10. 69 to 9. 10. 69. Delhi to see the Industry Minister of India.

---

* For reply to Starred Question No. 892. please see debate dated 26. 11, 69

11. 10 69 to 13. 10. 69. Jullundur and Nawanshahr to address public meetings, to preside over prize distribution function of S. D. High School, Nawanshahr, and to meet deputations.

18.10.69 to 21 10.69. Jullundur, Nakodar and Khanna to meet deputations and hear their grievances, to preside over the prize distribution function of the Nanak Gandhi tournament celebrations of A. S. Higher Secondary School, to preside over the prize distribution function of Punjab Badminton Championship.

**ਸ਼੍ਰੀ ਗਿਆਨ ਚੰਦ ਖਰਬੰਦਾ :** ਆਇਆ ਕੋਈ ਅਜਿਹੀ ਗਲ ਸੀ ਕਿ ਪਹਿਲਾਂ ਅਕਾਲੀ ਮਨਿਸਟਰਾਂ ਨੂੰ ਮਹਿਕਮੇ ਛਡਣ ਲਈ ਕਿਹਾ ਗਿਆ ਅਤੇ ਜਦੋਂ ਉਨ੍ਹਾਂ ਵਿਚੋਂ ਕੋਈ ਤਿਆਰ ਨਾ ਹੋਇਆ ਤਾਂ ਫੇਰ ਜਨ ਸੰਘੀ ਮਨਿਸਟਰ ਨੂੰ ਕਿਹਾ ਗਿਆ ਕਿ ਉਹ ਮਹਿਕਮਾ ਛਡੇ ਅਤੇ ਫੇਰ ਸ਼੍ਰੀ ਮਨਮੋਹਣ ਕਾਲੀਆ ਨੂੰ ਮਹਿਕਮਾ ਦਿਤਾ ਗਿਆ ।

**ਮੁੱਖ ਮੰਤਰੀ :** ਇਹ ਬਿਲਕੁਲ ਗਲਤ ਹੈ ।

**ਚੌਧਰੀ ਰਾਮ ਸਿੰਘ :** ਇਨ੍ਹਾਂ ਨੇ ਕਿਹਾ ਹੈ ਕਿ ਮਸਰੂਫੀਅਤ ਦੀ ਵਜ੍ਹਾ ਨਾਲ ਇਸ ਕੰਮ ਵਿਚ ਢਿਲ ਆ ਗਈ ਸੀ । ਮੈਂ ਪੁਛਣਾ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਦੀ ਮਸਰੂਫੀਅਤ ਨਾਲ ਜਾਂ ਕਾਲੀਆ ਸਾਹਿਬ ਦੀ ਮਸਰੂਫੀਅਤ ਕਰਕੇ ਇਹ ਕੰਮ ਡੀਲੇ ਹੋਇਆ ਸੀ ?

**ਮੁੱਖ ਮੰਤਰੀ :** ਮੇਰੀ ਆਪਣੀ ਮਸਰੂਫੀਅਤ ਕਰਕੇ ਇਸ ਕੰਮ ਵਿਚ ਕੁਝ ਦੇਰ ਹੋ ਗਈ ਸੀ ।

**ਸਰਦਾਰ ਕਿਰਪਾਲ ਸਿੰਘ :** ਕੀ ਇਨ੍ਹਾਂ ਨੂੰ ਮਨਿਸਟਰ ਬਣਾਉਣ ਵੇਲੇ ਇਨ੍ਹਾਂ ਦੀ ਇਮਾਨਦਾਰੀ ਦਾ ਜਾਇਜ਼ਾ ਲੈਣ ਵਾਸਤੇ ਦੇਰੀ ਕੀਤੀ ਗਈ ?

**ਮੁੱਖ ਮੰਤਰੀ :** ਅਗਰ ਆਨਰੇਬਲ ਮੈਂਬਰ ਆਪਣੇ ਆਪ ਨੂੰ ਕੁਝ ਜ਼ਬਤ ਵਿਚ ਰਖਣ ਤਾਂ ਠੀਕ ਹੈ ।

**ਸਰਦਾਰ ਉਮਰਾਓ ਸਿੰਘ :** ਇਸ ਵਜ਼ੀਰ ਸਾਹਿਬ ਨੂੰ ਪਹਿਲਾਂ ਦੋ ਮਹੀਨੇ ਅਨਾਊਂਸ ਕਰਕੇ ਉਥੇ ਨਹੀਂ ਲੈਣ ਦਿਤੀ ਫੇਰ ਮਹਿਕਮਾ ਨਹੀਂ ਦਿਤਾ । ਇਹ ਵਿਤਕਰਾ ਕਿਉਂ ਇਨ੍ਹਾਂ ਨਾਲ ਕੀਤਾ ਗਿਆ ਹੈ ?

**ਚੌਧਰੀ ਰਾਮ ਸਿੰਘ :** ਇਨ੍ਹਾਂ ਮਨਿਸਟਰ ਸਾਹਿਬ ਨੂੰ ਜਿਹੜਾ 21 ਦਿਨ ਕੋਈ ਪੋਰਟਫੋਲੀਉ ਨਹੀਂ ਦਿਤਾ, ਇਨ੍ਹਾਂ ਦਿਨਾਂ ਵਿਚ ਇਸ ਮਨਿਸਟਰ ਨੇ ਪਬਲਿਕ ਮੀਟਿੰਗਜ਼, ਓਪਨਿੰਗ ਸੈਰੇਮਨੀਜ਼ ਅਤੇ ਪਰਾਈਜ਼ ਡਿਸਟਰੀਬਿਊਸ਼ਨ ਦਾ ਹੀ ਕੰਮ ਕੀਤਾ ਹੈ । ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਇਹ ਚੰਗਾ ਨਾ ਹੁੰਦਾ ਜੇ ਇਨ੍ਹਾਂ ਮਨਿਸਟਰ ਸਾਹਿਬ ਨੂੰ ਹਮੇਸ਼ਾਂ ਲਈ ਹੀ ਇਸੇ ਕੰਮ ਲਈ ਰਖ ਲਿਆ ਜਾਂਦਾ ?

( No reply )

**चौधरी बलबीर सिंह :** 21 दिन मिनिस्टर साहिब बेकार रहे । वह तो जो

[चौधरी बलबीर सिंह]

21 दिन की इनको तनखाह या अलाऊंस सरकार की तरफ से मिला वह रकमें क्या मुख्या मंत्री की जेब से ली जाएगी ?

**ਮੁੱਖ ਮੰਤਰੀ :** ਇਹ ਕੰਮ ਕਰਦੇ ਰਹੇ ਹਨ । ਜਿਹੜੀ ਸੂਚੀ ਮੇਜ਼ ਤੇ ਰਖੀ ਹੈ ਉਸ ਨੂੰ ਵੇਖਣ ਤੋਂ ਇਸ ਗੱਲ ਦਾ ਪਤਾ ਲਗ ਜਾਂਦਾ ਹੈ ।

**ਸਰਦਾਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਮਹਿਕਮਿਆਂ ਦੀ ਵੰਡ ਵਿਚ ਕੀ ਹਰੀਜਨ ਵਜ਼ੀਰ ਨੂੰ ਕੋਈ ਹੋਰ ਮਹਿਕਮਾ ਵੀ ਦਿਉਗੇ ?

**ਚੌਧਰੀ ਕੇਵਲ ਕ੍ਰਿਸ਼ਨ :** ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜੋ 21 ਦਿਨ ਬੇ-ਮਹਿਕਮਾ ਵਜ਼ੀਰ ਰਹੇ ਇਸ ਨਾਲ ਸਟੇਟ ਨੂੰ ਕੋਈ ਨੁਕਸਾਨ ਪਹੁੰਚਿਆ ਹੈ ਜਾਂ ਫ਼ਾਇਦਾ ਪਹੁੰਚਿਆ ਹੈ ?

**ਮੁੱਖ ਮੰਤਰੀ :** ਕੋਈ ਨੁਕਸਾਨ ਨਹੀਂ ਹੋਇਆ ਹੈ ।

**ਚੌਧਰੀ ਤੁਲਸੀ ਰਾਮ ਚੌਹਾਨ :** ਜੇ ਇਨ੍ਹਾਂ ਕੋਲ ਕੋਈ ਮਹਿਕਮਾਂ ਹੀ ਨਾ ਰਿਹਾ ਤਾਂ ਇਹ ਕੰਮ ਕੀ ਕਰਦੇ ਰਹੇ ?

**ਮੁੱਖ ਮੰਤਰੀ :** ਮੈਂ ਅਗੇ ਹੀ ਕਹਿ ਚੁਕਾ ਹਾਂ ਕਿ ਇਸ ਗਲ ਦਾ ਜਵਾਬ ਲਿਖ ਕੇ ਮੇਜ਼ ਤੇ ਰਖ ਦਿਤਾ ਹੋਇਆ ਹੈ ਕਿ ਉਹ ਕੀ ਕਰਦੇ ਰਹੇ ।

**चौधरी बलबीर सिंह :** मुख्य मंत्री ने जवाब में कहा है कि मनिस्टर साहिब के 21 दिन बेकार रहने पर सरकार को कोई नुकसान नहीं हुआ । तो क्या सरकार इनका पहला स्टेटस ही बहाल करने को तैयार हैं ?

---

MEETINGS OF DISTRICT GRIEVANCES COMMITTEES

*724 **Comrade Satya Pal Dang :** Will the Chief Minister be pleased to state :

(a) whether the Government has issued any instructions to the Deputy Commissioners in the State to hold the meetings of the District Grievances Committees in two parts, i.e., separately with M.L.As. and the officers; if so, the reasons therefor ;

(b) whether the said decision of the Government has been objected to by any party/parties ;

(c) whether the Government have received any representation, oral or in writing, requesting them to reconsider their decision ?

Sardar Gurnam Singh :

(a) Yes Sir. This had been done because it was felt that this would enable the Deputy Commissioners to pursue cases of public grievances more effectively with the officers during discussion in a separate meeting :

(b) Yes Sir.

(c) Yes Sir. It has since been decided to revert to previous practice.

[(ਏ) ਹਾਂ ਜੀ। ਇਹ ਮਹਿਸੂਸ ਕੀਤਾ ਗਿਆ ਸੀ ਕਿ ਅਜਿਹਾ ਕਰਨ ਨਾਲ ਡਿਪਟੀ ਕਮਿਸ਼ਨਰ ਅਫਸਰਾਂ ਨਾਲ ਵੱਖਰੀ ਮੀਟਿੰਗ ਵਿਚ ਵਿਚਾਰ ਵਟਾਂਦਰੇ ਦੇ ਦੌਰਾਨ ਸ਼ਿਕਾਇਤਾਂ ਦੇ ਕੇਸਾਂ ਦਾ ਪਿੱਛਾ ਜ਼ਿਆਦਾ ਪੁਰ-ਅਸਰ ਤਰੀਕੇ ਨਾਲ ਕਰ ਸਕਣਗੇ।

(ਬੀ) ਹਾਂ ਜੀ।

(ਸੀ) ਹਾਂ ਜੀ। ਪੁਰਾਣੇ ਤਰੀਕੇ ਨੂੰ ਫਿਰ ਅਪਨਾਉਣ ਦਾ ਫ਼ੈਸਲਾ ਕਰ ਦਿੱਤਾ ਗਿਆ ਹੈ।]

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਚੀਫ ਮਨਿਸਟਰ ਸਾਹਿਬ ਡਿਪਟੀ ਕਮਿਸ਼ਨਰਾਂ ਨੂੰ ਅਜਿਹੀਆਂ ਹਦਾਇਤਾਂ ਜਾਰੀ ਕਰ ਦੇਣਗੇ ਕਿ ਜੇ 5 ਤਾਰੀਖ ਨੂੰ ਐਮ. ਐਲ. ਏਜ਼ ਨੂੰ ਵਿਧਾਨ ਸਭਾ ਦਾ ਕੰਮ ਹੋਇਆ ਕਰੇ ਤਾਂ ਉਹ ਪੰਜ ਤਾਰੀਖ ਨੂੰ ਹੋਣ ਵਾਲੀ ਮੀਟਿੰਗ ਕਿਸੇ ਹੋਰ ਤਾਰੀਖ ਨੂੰ ਕਰ ਲਿਆ ਕਰਨ ?

**ਮੁੱਖ ਮੰਤਰੀ :** ਆਨਰੇਬਲ ਮੈਂਬਰਾਂ ਨੂੰ ਚਾਹੀਦਾ ਹੈ ਕਿ ਉਹ ਡਿਪਟੀ ਕਮਿਸ਼ਨਰਾਂ ਨੂੰ ਸੁਝਾਉ ਦੇ ਦੇਣ ਕਿ ਉਹ ਐਡਜਸਟ ਕਰ ਦੇਣ।

**ਕੈਪਟਨ ਰਤਨ ਸਿੰਘ :** ਗਰੀਵੈਂਸਿਜ਼ ਕਮੇਟੀਆਂ ਦੀਆਂ ਮੀਟਿੰਗਜ਼ ਦੇ ਮੁਤਲਕ ਤਕਰੀਬਨ ਸਾਰੀਆਂ ਪੁਲੀਟੀਕਲ ਪਾਰਟੀਆਂ ਨੇ ਡਿਸਸੈਟਿਸਫੈਕਸ਼ਨ ਸ਼ੋ ਕੀਤੀ ਹੈ। ਕੀ ਚੀਫ ਮਨਿਸਟਰ ਮੁੜ ਕੇ ਪੁਰਾਣਾ ਤਰੀਕਾ ਫੇਰ ਉਸੇ ਤਰ੍ਹਾਂ ਹੀ ਰੀਵਾਈਵ ਕਰਨਗੇ ?

(ਇਕ ਆਵਾਜ਼ : ਇਹ ਤਾਂ ਹੋ ਚੁਕਾ ਹੈ।)

**ਸਰਦਾਰ ਕਿਰਪਾਲ ਸਿੰਘ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਇਹ ਜਿਹੜਾ ਪਹਿਲਾ ਸਿਸਟਮ ਸ਼ੁਰੂ ਹੋ ਗਿਆ ਹੈ, ਇਹ ਅਫਸਰਾਨ ਦੀ ਕਿਸੇ ਰਿਪਰੇਜ਼ੈਂਟੇਸ਼ਨ ਤੇ ਕੀਤਾ ਗਿਆ ਹੈ।

**ਮੁੱਖ ਮੰਤਰੀ :** ਨਹੀਂ, ਕੋਈ ਰਿਪਰੇਜ਼ੈਂਟੇਸ਼ਨ ਨਹੀਂ ਸੀ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਪਹਿਲੀ ਕਮੇਟੀ ਤੋੜੀ ਹੈ, ਕੀ ਕਿਸੇ ਨੇ ਇਤਰਾਜ਼ ਕੀਤਾ ਸੀ ?

**ਮੁੱਖ ਮੰਤਰੀ :** ਕਮੇਟੀ ਤਾਂ ਕੋਈ ਤੋੜੀ ਨਹੀਂ ਗਈ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਿਸਟਮ ਨੂੰ ਤੋੜਿਆ ਗਿਆ, ਇਹ ਕਿਉਂ ?

ਮੁੱਖ ਮੰਤਰੀ : ਸਿਸਟਮ ਤੇ ਤਜਰਬੇ ਕੀਤੇ ਜਾਂਦੇ ਹਨ। ਮੈਂਬਰ ਸਾਹਿਬਾਨ ਨੇ ਜਿਸ ਤਰ੍ਹਾਂ ਕਿਹਾ ਉਸੇ ਤਰ੍ਹਾਂ ਕਰ ਦਿੱਤਾ।

ਬਾਵਾ ਹਰਨਾਮ ਸਿੰਘ : ਅਫਸਰਾਂ ਦੀ ਰਾਏ ਨੂੰ ਤਰਜੀਹ ਦਿਤੀ ਜਾ ਰਹੀ ਹੈ ਜਾਂ ਕਿ ਐਮ. ਐਲ. ਏਜ਼. ਦੀ ਰਾਏ ਨੂੰ ਹੀ ਤਰਜੀਹ ਦਿਤੀ ਜਾਂਦੀ ਹੈ।

ਮੁੱਖ ਮੰਤਰੀ : ਤਰਜੀਹ ਤਾਂ ਐਮ. ਐਲ. ਏਜ਼ ਦੀ ਰਾਏ ਨੂੰ ਹੀ ਦਿੱਤੀ ਜਾਂਦੀ ਹੈ।

ਕੈਪਟਨ ਰਤਨ ਸਿੰਘ : ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੈਂ ਬਨਤੀ ਕਰਾਂਗਾ ਕਿ ਮਨਿਸਟਰ ਸਾਹਿਬ ਜਦ ਜਵਾਬ ਦੇਣ ਤਾਂ ਥੋੜ੍ਹਾ ਜਿਹਾ ਸਵਾਲ ਦਾ ਜਵਾਬ ਕੁਰੈਕਟ ਦਿਆ ਕਰਨ ਤਾਂ ਠੀਕ ਰਹੇਗਾ। ਜਿਸ ਤਰ੍ਹਾਂ ਕਿ ਹੁਣੇ ਹੁਣੇ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਦੱਸਿਆ ਹੈ ਉਨ੍ਹਾਂ ਨੇ 1961 ਦੀ ਸੈਂਸਜ਼ ਦਾ ਜ਼ਿਕਰ ਕੀਤਾ ਹੈ, ਉਹ ਇਕ ਕਿਤਾਬ ਨਾਲ "ਫੈਕਟਸ ਅਬਾਊਟ ਦੀ ਪੰਜਾਬ" ਨਾਲ ਰਲਦੀ ਤਾਂ ਹੈ ਪਰ 10 ਸਾਲ ਦੇ ਬਾਅਦ ਇਹ ਪਰਸੈਂਟੇਜ ਠੀਕ ਨਹੀਂ ਰਹਿ ਸਕਦੀ। (ਵਿਘਨ)

ਵਿਦਿਆ ਮੰਤਰੀ : ਇਸ ਤੋਂ ਜਾਪਦਾ ਹੈ ਕਿ ਤੁਸੀਂ ਮੇਰਾ ਜਵਾਬ ਚੰਗੀ ਤਰ੍ਹਾਂ ਸੁਣਿਆ ਨਹੀਂ ਹੈ। (ਵਿਘਨ)

------

### RUNNING OF SPECIAL BUS UPTO DUNNERA TERMINUS HILL STATION OF PUNJAB

*818. **Chaudhri Ram Singh** : Will the Chief Minister be pleased to state whether there is any proposal under the consideration of Government to run a special bus upto Dunera which is the terminus hill station of the Punjab ?

ਸਰਦਾਰ ਗੁਰਨਾਮ ਸਿੰਘ : ਨਹੀਂ ਜੀ।

ਚੌਧਰੀ ਰਾਮ ਸਿੰਘ : ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਇਸ ਦੇ ਬਾਰੇ ਵਿਚ ਡਿਪਟੀ ਕਮਿਸ਼ਨਰ ਨੇ ਬਾਕਾਇਦਾ ਇਨਕੁਆਇਰੀ ਕਰਾਕੇ ਗੌਰਮਿੰਟ ਨੂੰ ਲਿਖਿਆ ਹੈ ਕਿ ਇਥੇ ਸਵੇਰ ਤੇ ਸ਼ਾਮ ਲਈ ਰੂਟ ਜਾਰੀ ਕਰ ਦਿਤਾ ਜਾਵੇ ?

ਮੁੱਖ ਮੰਤਰੀ : ਮੈਂ ਕਹਿ ਨਹੀਂ ਸਕਦਾ, ਪਰ ਬੱਸਾਂ ਤਾਂ ਅੱਗੇ ਹੀ ਬਹੁਤ ਸਾਰੀਆਂ ਚਲਦੀਆਂ ਹਨ। ਅਗਰ ਫਿਰ ਵੀ ਆਨਰੇਬਲ ਮੈਂਬਰ ਸਮਝਦੇ ਹਨ ਕਿ ਇਤਨੀਆਂ ਠੀਕ ਨਹੀਂ ਹਨ ਤਾਂ ਉਹ ਮੈਨੂੰ ਦਸ ਦੇਣ ਮੈਂ ਐਗਜ਼ਾਮਿਨ ਕਰ ਲਵਾਂਗਾ।

चौधरी बलबीर सिंह : क्या चीफ़ मिनिस्टर साहिब इन्सट्रकशन्ज़ जारी करेंगे कि यह जो दुनेरा के बारे में लिखा गया है, वह बस खड़ी कर के दुबारा उन सवारियों को ले जाया करे ?

ਮੁੱਖ ਮੰਤਰੀ : ਬੱਸਾਂ ਤਾਂ ਅਗੇ ਹੀ ਬਹੁਤ ਚਲਦੀਆਂ ਹਨ।

चौधरी बलबीर सिंह : बस स्टाप बनने के बाद भी सरकारी बस वहां पर खड़ी नहीं होती बेशक बस खाली हो। लोगों को बड़ी मुश्किल है।

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਤਾਂ ਜਨਰਲ ਜਿਹਾ ਸਵਾਲ ਹੈ। ਅਗਰ ਮੈਨੂੰ ਇਹ ਦੱਸ ਦੇਣ ਜਿਥੇ ਕਿ ਬੱਸ ਖੜੀ ਨਹੀਂ ਕਰਦੇ ਤਾਂ ਮੈਂ ਵੇਖ ਲਵਾਂਗਾਂ।

ਚੌਧਰੀ ਰਾਮ ਸਿੰਘ : ਸਪੀਕਰ ਸਾਹਿਬ ਮੁੱਖ ਮੰਤਰੀ ਜੀ ਨੇ ਹੁਣੇ ਕਿਹਾ ਹੈ ਕਿ ਅਸੀਂ ਇਸ ਦੇ ਬਾਰੇ ਵੇਖ ਲਵਾਂਗੇ। ਮੈਂ ਅਰਜ਼ ਕਰਦਾ ਹਾਂ ਕਿ ਬਲਾਕ ਸਮਿਤੀ ਦਾ ਹੈਡਕੁਆਰਟਰ ਧਾਰ, ਪਠਾਨਕੋਟ ਤੋਂ 18 ਮੀਲ ਦੀ ਦੂਰੀ ਤੇ ਹੈ, ਉਥੋਂ 18 ਮੀਲ ਤੋਂ ਬੱਸਾਂ ਵਾਲੇ ਸਵਾਰੀ ਨਹੀਂ ਚੁਕਦੇ। ਮੈਂ ਕਹਿੰਦਾ ਹਾਂ ਕਿ ਸਪੈਸ਼ਲ ਰੂਟ ਜਾਰੀ ਕੀਤਾ ਜਾਵੇ ਤਾਂ ਕਿ ਲੋਕਾਂ ਨੂੰ ਆਉਣ ਜਾਣ ਦੀ ਸਹੂਲਤ ਹੋ ਜਾਵੇ।

ਮੁੱਖ ਮੰਤਰੀ : ਮੈਂ ਤਾਂ ਕਹਿੰਦਾ ਹਾਂ ਕਿ ਮੈਨੂੰ ਮਿਲ ਲੈਣ ਅਤੇ ਜੇ ਕੋਈ ਤਕਲੀਫ ਹੋਵੇਗੀ ਤਾਂ ਦੂਰ ਕਰਾਂਗੇ।

ਡਾਕਟਰ ਸਾਧੂ ਰਾਮ : ਸਪੀਕਰ ਸਾਹਿਬ, ਇਹ ਠੀਕ ਹੈ ਕਿ ਬੱਸਾਂ ਬਹੁਤ ਚਲਦੀਆਂ ਹਨ। ਪਰ ਬਹੁਤ ਸਾਰੇ ਜਾਅਲੀ ਟਿਕਟਾਂ ਦੇ ਸਕੈਂਡਲਜ਼ ਵੀ ਪਕੜੇ ਗਏ, ਕੀ ਉਨ੍ਹਾਂ ਨੂੰ ਸਰਕਾਰ ਪਕੜੇਗੀ ਅਤੇ ਐਕਸ਼ਨ ਲਵੇਗੀ ?

(ਕੋਈ ਜੁਆਬ ਨਹੀਂ ਦਿਤਾ ਗਿਆ।)

ਸਰਦਾਰ ਸੰਤੋਖ ਸਿੰਘ ਰੰਧਾਵਾ : ਕੀ ਮੁੱਖ ਮੰਤਰੀ ਸਾਹਿਬ ਇਸ ਪਾਸੇ ਧਿਆਨ ਦੇਣਗੇ ਕਿ ਬਰਾਂਚ ਲਾਈਨਾਂ ਤੇ ਜਾਂ ਛੋਟੀਆਂ ਛੋਟੀਆਂ ਸੜਕਾਂ ਤੇ ਲੋਕਾਂ ਦੀ ਬੜੀ ਭੀੜ ਰਹਿੰਦੀ ਹੈ ਪਰ ਬੱਸਾਂ ਘੱਟ ਚਲਦੀਆਂ ਹਨ। ਕੀ ਸਰਕਾਰ ਉਥੇ ਬੱਸਾਂ ਦੇ ਟਾਈਮ ਵਧਾਏਗੀ ?

(ਕੋਈ ਜੁਆਬ ਨਹੀਂ ਦਿਤਾ ਗਿਆ।)

ਸਰਦਾਰ ਦਲੀਪ ਸਿੰਘ ਪਾਂਧੀ : ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਇਸ ਗੱਲ ਦੇ ਬਾਵਜੂਦ ਵੀ ਕਿ ਬੱਸ ਸਟਾਪ ਤਾਂ ਬਣੇ ਹਨ, ਪਰ ਬੱਸਾਂ ਵਾਲੇ ਬੱਸਾਂ ਖੜੀਆਂ ਨਹੀਂ ਕਰਦੇ ਕੀ ਸਰਕਾਰ ਬੱਸਾਂ ਖੜੀਆਂ ਕਰਨ ਬਾਰੇ ਉਨ੍ਹਾਂ ਨੂੰ ਹਦਾਇਤ ਕਰੇਗੀ ?

ਮੁੱਖ ਮੰਤਰੀ : ਇਹ ਤਾਂ ਸਵਾਲ ਐਰਾਈਜ਼ ਹੀ ਨਹੀਂ ਹੁੰਦਾ।

ਸਰਦਾਰ ਦਲੀਪ ਸਿੰਘ ਪਾਂਧੀ : ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਬੱਸਾਂ ਵਿਚ ਸੀਟਾਂ ਖਾਲੀ ਹੁੰਦੀਆਂ ਹਨ, ਪਰ ਬੱਸ ਫਿਰ ਵੀ ਖੜੀ ਨਹੀਂ ਕਰਦੇ ਅਤੇ ਲੋਕਾਂ ਨੂੰ ਨਹੀਂ ਚੜ੍ਹਾਇਆ ਜਾਂਦਾ। ਕੀ ਉਨ੍ਹਾਂ ਨੂੰ ਖੜੀਆਂ ਕਰਨ ਬਾਰੇ ਸਰਕਾਰ ਕੋਈ ਐਸ਼ੋਅਰੈਂਸ ਦੇਵੇਗੀ ?

(ਕੋਈ ਜੁਆਬ ਨਹੀਂ ਦਿਤਾ ਗਿਆ।)

ਸਰਦਾਰ ਸੰਤੋਖ ਸਿੰਘ ਰੰਧਾਵਾ : ਮੈਂ ਪੁਛਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਕੋਲ ਮਹਿਕਮੇ ਬਹੁਤ ਹਨ, ਕੀ ਉਹ ਟਰਾਂਪੋਰਟ ਦਾ ਮਹਿਕਮਾ ਕਿਸੇ ਹੋਰ ਮਨਿਸਟਰ ਨੂੰ ਦੇ ਦੇਣਗੇ ? (ਹਾਸਾ)

ਮੁੱਖ ਮੰਤਰੀ : ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਮੇਰੇ ਕੋਲ ਆ ਜਾਣ ਇਕ ਦਿਨ । ਮੈਂ ਇਨ੍ਹਾਂ ਨੂੰ ਫਿਰ ਸਮਝਾ ਦਿਆਂਗਾ ਕਿ ਇਹ ਕਿਸ ਤਰ੍ਹਾਂ ਹੁੰਦਾ ਹੈ ।

ਕਾਮਰੇਡ ਸੱਤ ਪਾਲ ਡਾਂਗ : ਪੁਆਇੰਟ ਆਫ ਆਰਡਰ, ਸਰ ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਮੇਰੇ ਕੋਲ ਆ ਜਾਣ, ਫਿਰ ਸਮਝਾ ਦਿਆਂਗੇ । ਮੈਂ ਪੁਛਣਾ ਚਾਹੁੰਦਾ ਹਾਂ ਕਿ ਜੇ ਉਹ ਅਕਾਲੀ ਪਾਰਟੀ ਵਿਚ ਆ ਜਾਣ ਤਾਂ ਕੀ ਉਸ ਨੂੰ ਇਹ ਮਹਿਕਮਾ ਦੇ ਦੇਣਗੇ...... (ਹਾਸਾ) (ਵਿਘਨ)

---

## CALL ATTENTION NOTICES

ਸ੍ਰੀ ਸਪੀਕਰ : ਹੁਣ ਅਸੀਂ ਕਾਲ ਅਟੈਨਸ਼ਨ ਮੋਸ਼ਨਜ਼ ਸ਼ੁਰੂ ਕਰਦੇ ਹਾਂ । (Now we shall take up Call Attention Motions.)

ਮੁੱਖ ਮੰਤਰੀ : ਸਪੀਕਰ ਸਾਹਿਬ, ਤੁਸੀਂ ਆਪ ਹੀ ਕਾਲ ਅਟੈਨਸ਼ਨ ਮੋਸ਼ਨਜ਼ ਜਿਹੜੀਆਂ ਐਡਮਿਟ ਕਰਨੀਆਂ ਹਨ ਕਰ ਲਵੋ ਅਤੇ ਸਾਨੂੰ ਦੱਸ ਦਿਉ ਤਾਕਿ ਇਸ ਤਰ੍ਹਾਂ ਹਾਊਸ ਦਾ ਟਾਈਮ ਵੇਸਟ ਨਾ ਹੋਵੇ ਅਤੇ ਹੋਰ ਕੰਮ ਸ਼ੁਰੂ ਕੀਤਾ ਜਾਵੇ ।

ਸ੍ਰੀ ਸਪੀਕਰ : ਕਾਲ ਅਟੈਨਸ਼ਨ ਮੋਸ਼ਨਜ਼ ਨੰ: 91, 186, 195, 197, 198, 199, 201, 202, 204 ਅਤੇ 205 ਸਵੀਕਾਰ ਕੀਤੀਆਂ ਜਾਂਦੀਆਂ ਹਨ । ਅਤੇ ਸਬੰਧਤ ਮੰਤਰੀ ਬਿਆਨ ਦੇਣ ਦੀ ਕਿਰਪਾ ਕਰਨ । (Call Attention Motions Nos. 91, 186, 195, 197, 198, 199, 201, 202, 204 and 205 are admitted. The Ministers concerned may please make statements.)

(Serial No. 91)

**Chaudhri Kewal Krishan** : Sir, I beg to draw the attention of the Government towards an urgent matter of public importance, namely, the backward area of Talwara Block, whose area is about one hundred square miles and is known by the name of Danerha or a house of hardship. Here even the drinking water can be had after great hardships. Hundreds of cattle die every year due to the non-availability of medical aid. The trouble is that in Talwara township, having a population of about twenty thousands, there is no Veterinary Hospital. It is a demand of the public there that a Veterinary Hospital may be opened either at Talwara or Amroh Village as early as possible. The residents of this area have submitted many applications to the Government in this behalf. The Government may state its policy for removing the hardships of the public.

(Serial No. 186)

**Chaudhri Balbir Singh** : Sir, I beg to draw the attention of the Government towards an urgent matter of public importance, namely, a factory owner, Rattan Singh of Phagwara was shot dead on 2. 11. 69 and his two other companions also received injuries. The culprits made

good their escape. There is a great restlessness among the public. The Government may take early steps in the matter and may make a statement in the House.

(Serial No. 195)

**Comrade Babu Singh Master** : Sir, I beg to draw the attention of the Government towards an urgent matter of public importance namely, the failure of the Government in meeting out the genuine demands of Classical Vernacular Teachers in the State regarding their running, grades and disparity in even various Districts.

The unnecessary delay is causing resentment and frustration among the concerned teachers and compelling them to start Dharna on 5th November, 1969 and struggle onwards to get their grievances redressed.

Hence to avoid further complications the Government is requested to make a statement.

(Serial No. 197)

**Comrade Satya Pal Dang** : Sir, I beg to draw the attention of the Government towards an urgent matter of public importance, namely the widespread discontentment prevailing amongst thousands of industrial workers of Amritsar covered by the Employees State Insurance Scheme because of the fact that E.S.I ambulance has not been available for quite some time because of lack of repairs. As a result not only the lives of many workers in emergency cases are endangered. There is mounting resentment amongst the workers as a whole. In view of the obvious and urgent importance of the matter the Government may please be asked to make a statement in the House.

(Serial No. 198)

1. **Comrade Babu Singh,**

2. **Comrade Satya Pal Dang** : Sir, I beg to draw the attention of the Government towards an urgent matter of public importance, namely, that the General Secretary Punjab Irrigation Employees Association Pathankot in his telegram dated 26. 10. 69 to the Government and the Punjab Subordinate Services Federation demands impartial/Magisterial enquiry into the severe beating and abusing to Kundan Lal Head Clerk by Shri J. S. Bhullar Executive Engineer, Projects Pathankot as the employees and the public in Pathankot is greatly concerned over it and have no faith in the departmental officers. The Government may make a statement in the House to remove resentment and fear amongst the subordinate employees and to avoid any precipitation of the situation.

(Serial No. 199)

**Shri Sardari Lal Kapur** : Sir, I beg to draw the attention of the Government towards an urgent matter of public importance, namely, a leading Industrialist Shri Rattan Singh, while accompanying his brother Shri Lachhman Singh and another companion Shri Satnam Singh, and going for the morning walk on 2. 11. 69. were shot by three persons, in Phagwara. Satnam Singh and Lachhman Singh were injured, while

[Shri Sardari Lal Kapur]

Sh. Rattan Singh died at the spot. Shri Satnam Singh died at 10. 25 A. M. on 3. 11. 69 in the Brown Hospital, Ludhiana. This is a serious situation of law and order in this State, which merits a statement by the Chief Minister, on the floor of this House.

(Serial No. 201)

**Sardar Lachhman Singh** : Sir, I beg to draw the attention of the Government towards an urgent matter of public importance, namely, in my constituency and in the border areas, some powerful persons are in the habit of cutting canal khals, with the result that weaker sections of the kisans are deprived of their right to make proper/adequate use of canal water for their fields. When the aggrieved parties make complaints decisions there on take very long time. It is, therefore, a fit case in which the Minister concerned should make a statement on the floor of the House and state whether the Government is prepared to change rules regarding the disposal of complaints made by zamindars who are deprived of canal water due to cutting of the Khals.

(Serial No. 202)

**Sardar Lachhman Singh** : Sir, I beg to draw the attention of the Government towards an urgent matter of public importance, namely, the Punjab Government decided as early as in 1964 that Rai Sikhs would be settled on the Ferozepur-Pakistan border within a breadth of ten miles all along the border. That decision prompted Rai Sikhs to settle on banjar land within breadth of ten miles of Ferozepur-Pakistan border and made tremendous improvement in the lands on which they had settled. Now they are being asked to vacate some of those lands. In this connection a deputation met the Revenue Secretary to Government, Punjab as well and he wrote to the Deputy Commissioner, Ferozepur, also, The Chief Minister may be pleased to make a statement on the floor of the House, so that the fears of dislocation, in the minds of Rai Sikhs in possession of lands in that area, may be allayed.

(ਕ੍ਰਮ ਨੰ: 204)

1. **ਕਾਮਰੇਡ ਦਰਸ਼ਨ ਸਿੰਘ ਝਬਾਲ** :]
2. **ਜਥੇਦਾਰ ਹਰਦਿਤ ਸਿੰਘ ਭੱਠਲ** :] ਸ਼੍ਰੀਮਾਨ ਜੀ ਮੈਂ, ਸਰਕਾਰ ਦਾ ਧਿਆਨ ਲੋਕ ਮਹੱਤਤਾ

ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ, ਮੁਰਬਾਬੰਦੀ ਸਮੇਂ ਆਬਾਦੀ ਤੁਮੀਹ ਲਈ ਬੇਜ਼ਮੀਨ ਪਛੜੀਆਂ ਜਾਤੀਆਂ ਦੇ ਘਰਾਂ ਲਈ ਛਡੀ ਗਈ ਹੈ। ਜ਼ਮੀਨ ਦੀ ਅਜੇ ਵੀ ਬਾਹਲੇ ਪਿੰਡਾਂ ਵਿਚ ਨਿਸ਼ਾਨ ਦੇਹੀ ਨਹੀਂ ਦਿਤੀ ਗਈ। ਸੁਪਰੀਮ ਕੋਰਟ ਦੇ ਫ਼ੈਸਲੇ ਅਨੁਸਾਰ ਜ਼ਿਮੀਂਦਾਰ ਆਪਣੀਆਂ ਸਾਂਝੇ ਕੰਮਾਂ ਲਈ ਅਤੇ ਘਰਾਂ ਲਈ ਛਡੀਆਂ ਜ਼ਮੀਨਾਂ ਵਾਪਸ ਕਰਾਉਣ ਲਈ ਕੋਸ਼ਿਸ਼ ਕਰ ਰਹੇ ਹਨ ਇਸ ਹਾਲਤ ਵਿਚ ਘਰਾਂ ਦਾ ਮਸਲਾ ਬੜਾ ਮੁਸ਼ਕਲ ਹੋ ਗਿਆ ਹੈ। ਜਿਸ ਨਾਲ ਸਖਤ ਬੇਚੈਨੀ ਪੈਦਾ ਹੋ ਗਈ ਹੈ। ਸਬੰਧਤ ਵਜ਼ੀਰ ਸਾਹਿਬ ਜਵਾਬ ਦੇਣ ਦੀ ਕਿਰਪਾ ਕਰਨ।

(ਕ੍ਰਮ ਨੰ: 205)

**ਸਰਦਾਰ ਕਿਰਪਾਲ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ, (1) ਅੱਠ ਦਸ ਸਾਲ ਹੋਏ ਪਿੰਡ ਸੁਰ ਸਿੰਘ, ਪਿੰਡ ਸਿਘ ਪੁਰਾ, ਪਿੰਡ ਪਹਲੋ, ਪਿੰਡ ਫਰੰਦੀਪੁਰ ਔਰ ਪਿੰਡ ਭਿਖੀਵਿੰਡ ਤਹਿਸੀਲ ਪੱਟੀ ਜ਼ਿਲ੍ਹਾ ਅੰਮ੍ਰਿਤਸਰ ਦੇ ਬਰਾਨੇ ਅਰ ਕਲੱਰ ਰਕਬਿਆਂ ਨੂੰ ਨਹਿਰ ਦਾ ਪਾਣੀ ਦੇਣ ਲਈ ਸਰਕਾਰ ਨੇ ਭਿਖੀਵਿੰਡ ਮਾਈਨਰ ਪਿੰਡ ਸੂਰ ਸਿਘ ਦੀ ਹਦ ਵਿਚੋਂ ਬਾਰਰ ਕੇ ਹਾਜਬਾਰ ਵਿਚੋਂ ਕਢਿਆ ਸੀ ਪਰ ਇਸ ਨਾਲ ਕਈ ਹਜ਼ਾਰ ਏਕੜ ਨੂੰ ਪਾਣੀ ਮਿਲਣਾ ਸੀ ਪਰੰਤੂ ਇਸ ਦੇ ਰਸਤੇ ਵਿਚ ਪੈਂਚੀਆਂ ਡਰੇਨਜ਼ ਉਤੇ ਕੋਈ ਪੁਲ ਨਾ ਬਨਾਇਆ ਗਿਆ ਜਿਸ ਦੇ ਕਾਰਨ ਜ਼ਿਮੀਦਾਰਾਂ ਨੂੰ ਪਾਣੀ ਨਾ ਮਿਲ ਸਕਿਆ। ਇਸ ਤੋਂ ਛੁਟ ਸਰਕਾਰ ਨੂੰ ਵੀ ਨਹਿਰੀ ਮਾਮਲੇ ਦੀ ਘਾਟ ਵਿਚ ਹਜ਼ਾਰਾਂ ਰੁਪਏ ਸਾਲਾਨਾ ਦਾ ਨੁਕਸਾਨ ਹੋਇਆ ਸਰਕਾਰੀ ਕਰਮਚਾਰੀਆਂ ਦੀ ਅਨਗਹਿਲੀ ਦੁਆਰਾਂ ਜ਼ਿਮੀਦਾਰਾਂ ਨੂੰ ਜਿਹੜਾ ਨੁਕਸਾਨ ਪੁਜਾ ਹੈ ਉਸ ਨਾਲ ਉਨ੍ਹਾਂ ਵਿਚ ਬੜੀ ਭਾਰੀ ਬੇਚੈਨੀ ਫੈਲੀ ਹੋਈ ਹੈ ਔਰ ਦੇਸ਼ ਦੀ ਪੈਦਾਵਾਰ ਵਧਾਊ ਮੁਹਿਮ (ਕੰਮਪੇਨ) ਨੂੰ ਬੜਾ ਭਾਰੀ ਧੱਕਾ ਲਗਾ ਹੈ। ਸਰਕਾਰ ਇਸ ਸਬੰਧੀ ਸਦਨ ਵਿਚ ਬਿਆਨ ਦੇਵੇ।

---

## PRESENTATION OF THE REPORTS OF COMMITTEE OF PRIVILEGES

**Mr. Speaker** : The Chairman of the Privileges Committee to present the Report of the Privileges Committee.

**Chairman of the Privileges Committee** (Sardar Shashpal Singh) : Sir, I beg to present the ;

(i) First Report of the Committee of Privileges-question of privilege regarding the handcuffing of Comrade Kulwant Singh, M.L.A. by the police authorities of Jullundur ; and

(ii) Second Report of the Committee of Privileges-question of privilege regarding pressure exerted on Sardar Bachan Singh Pakho, M.L.A by Sardar Gurbachan Singh Bahya D. S. P. to leave the Congress Legislature Party.

## STATEMENT UNDER RULE 64

**Mr. Speaker** : The Irrigation and Power Minister to make a statement under Rule 64 in connection with the outbreak of two disastrous fires in the Verka Power House which resulted in failure of electricity in Amritsar on 21 st and 22nd October, 1969

**Irrigation and Power Minister** (Sardar Sohan Singh Bassi) : Sir, I am making this brief statement regarding failure of electricity supply in Amritsar twice recently as there have been so many Call Attention Notices and Adjournment Motions and the hon. Members expressed serious concern about this matter. The information is based on the report from the Punjab State Electricity Board and my discussions with the Chief Engineer Operation .

1. The first incident in the Verka Grid (Power House) of the Punjab State Electricity Board took place on 00. 10. 1969 at 9. 02. hours when

[Irrigation and Power Minister]

the cable 11 K. V. Milk Plant Original Feeder burst. The cable had been in position approximately for the last four years and this is the first time that such trouble has occurred. The reason for the bursting of the cable is yet not known.

2. An Enquiry Committee comprising the Chief Engineer Operation, Superintending Engineer Maintenance, Superintending Engineer Amritsar and Superintending Engineer Designs (Transmission) is enquiring into the matter and is likely to submit the report to the Board by the first week of December, 1969. Two members of the Enquiry Committee, namely, Superintending Engineer Maintenance and Superintending Engineer Designs (Transmission) are not directly connected with this area.

3. The fire was brought under control with the help of fire brigade of Municipal Committee and Sewa Samiti by 11.00 hours the same day and supply of power was restored as follows :—

20. 10. 1969

(i) Supply of power to the extent of 1 M.V.A was restored at 14. 25 hours from the Diesel Power House.

(ii) 7.5 MVA 132/11 K.V. transformer was energised at 19. 30 hours and put on load, the same day.

(iii) Supply of power to the extent of 1 MVA was fed back from Butari sub Station to the Chattiwind sub Station of the Municipal Committee at 23. 00 hours to work their water pumps.

(iv) The normal supply to the 33 KV sub Stations, feeding Tarn-Taran Naraingarh, Harsa Chhina, Patti, Chabhal, Bhikhiwind and Amarkot was restored at 0.45 hours on 21.10.1969.

24. 10. 1969.

The 12 MVA 120/11 KV T-I transformer was commissioned at 15-10 hours and was put on load at about 20 hours. The supply was given to the Municipal Committee, Amritsar, from this transformer to the extent of 8 M. V. A.

27. 10 1969.

The second 12 MVA 120/11 KV T-2 transformer was energised at 14. 55 hours and put on load and run in parallel with T-1.

4. The second incident of fire took place on 27. 10. 1969 at 15-10 hours in the 11 KVM Gear room when one of the current transformers caught fire (a small size transformer meant for supply of reduced current to the metering equipment and protection equipment). The cause of the fire is not known and to determine the same the Enquiry Committee mentioned earlier has been asked to study the position. The current transformer as also the switch gear was installed in 1935. It may be mentioned that this accident took place at the time when total supply to the Amritsar Municipal Committee Feeders had been restored for about 20 minutes. This accident took place when all the officers concerned upto the level of Superintending Engineers were present in the room and had

carried out the requisite testing before energising. This accident resulted in interruption of supply in the two incoming 132 KV/11 KV Feeders and all the 7 out going Feeders feeding the entire Municipal area of Amritsar.

5. The supply was restored as under :-

(i) Supply to the extent of 1 MVA was restored immediately from the Diesel Power House.

(ii) Supply to the extent of 1 MVA was restored to the Chattiwind Sub Station by feeding back from Butari Sub Station at 22. 00 hours on 27. 10 1969.

29. 10. 1969.

The 7.5 MVA 132/11 KV transformer was commissioned at about 15.45 hours and power to the extent of 4 MVA was supplied to the Municipal Committee.

30. 10. 1969.

The 33 KV Mesh, feeding Tarn Taran, Naraingarh, Harsa Chhina Patti, Chabhal, Bhikhiwind and Amarkote was energised at 14·45 hours, and in this area normal supply of power was resumed.

Supply to the extent of 1.75 MVA was given to the Municipal Committee from the Naraingarh sub Station from Hakiman Gate subsequently.

31. 10. 1969.

12 MVA 120/11 KVT-I transformer was energised at about 12.25 hours and put on load and supply given to Municipal Committee, Amritsar, to the extent of 4 MVA.

With the above arrangement. supply to the entire area round Amritsar was restored 100 per cent and to the Municipal area in Amritsar to the extent of 70 o/o of electrical energy. The remaining 30% deficiency of electrical energy has already been made good on 4. 11. 1969.

5. The approximate loss in the shape of cost of replacement of equipment is about 8 lacs. The actual figures will be determined by the Enquiry Committee mentioned earlier. The equipment was insured.

Regarding the fire which broke out at Jwala Flour Mills, Amritsar on 21st/22nd October, 1969. it may be stated that the Electric/Water supply arrangement is under the Municipal Committee, Amritsar. As such, the Board apparently does not come into the picture.

ਸ਼੍ਰੀ ਗਿਆਨ ਚੰਦ ਖਰਬੰਦਾ : ਕੀ ਮਨਿਸਟਰ ਸਾਹਿਬ ਦਸਣਗੇ ਕਿ......(ਵਿਘਨ)

**Mr. Speaker** : I am sorry, under Rule 64 no question can be asked

(ਵਿਘਨ)

**ਸ੍ਰੀ ਗਿਆਨ ਚੰਦ ਖਰਬੰਦਾ :** ਸਪੀਕਰ ਸਾਹਿਬ, ਇਕ ਇਨਫਰਮੇਸ਼ਨ ਹੀ ਇਨ੍ਹਾਂ ਤੋਂ ਲੈ ਦਿਉ । (ਵਿਘਨ) (ਸ਼ੋਰ)

**चौधरी बलबीर सिंह :** अध्यक्ष महोदय एक घंटा इस के लिये बोलने का समय मुकर्रर कर दें (विघन) करोड़ों रूपये का नुकसान हुआ है । (विघ्न)

**Mr. Speaker :** I would read out Rule 64 for information of the hon. Member. Rule 64 of the Rules of Procedure and Conduct of Business in the Punjab Legislative Assembly reads as under :-

> "A statement may be made by a Minister on a matter of public importance with the permission of the Speaker but no question shall be asked nor discussion take place thereon at the time the statement is made."

**ਸ੍ਰੀ ਗਿਆਨ ਚੰਦ ਖਰਬੰਦਾ :** ਸਪੀਕਰ ਸਾਹਿਬ, ਮੈਨੂੰ ਪਹਿਲਾਂ ਐਡਜਰਨਮੈਂਟ ਮੋਸ਼ਨ ਤੇ ਤੁਸੀਂ ਬੋਲਣ ਨਹੀਂ ਦਿਤਾ । ਕਾਲ ਅਟੈਨਸ਼ਨ ਮੋਸ਼ਨ ਐਡਮਿਟ ਨਹੀਂ ਕੀਤੀ । (ਵਿਘਨ) ਸਪੀਕਰ ਸਾਹਿਬ, ਗਲਤ ਫਿਗਰਜ਼ ਦਿਤੀਆਂ ਗਈਆਂ ਹਨ । (ਵਿਘਨ) ਗਲਤ ਬਿਆਨੀ ਕੀਤੀ ਗਈ ਹੈ । (ਵਿਘਨ)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਬੜਾ ਇੰਮਪਾਰਟੈਂਟ ਮਸਲਾ ਹੈ । ਇਸ ਲਈ ਇਸ ਤੇ ਬੋਲਣ ਦੀ ਆਗਿਆ ਦਿਤੀ ਜਾਵੇ । (ਵਿਘਨ)

**ਸ੍ਰੀ ਸਪੀਕਰ :** ਤੁਸੀਂ ਮੇਰੇ ਨਾਲ਼ ਮੇਰੇ ਚੈਂਬਰ ਵਿਚ ਗਲ ਕਰ ਲੈਣਾ । (ਵਿਘਨ) (The hon. Member may come to my Chamber and discuss this matter with me.)

---

## CENSURE MOTIONS

**Mr. Speaker :** On the 23rd October, 1969, when the point regarding the admissibility of two No-Confidence Motions, one given notice of by Captain Rattan Singh and 11 other Congress Members and the second by Comrade Satya Pal Dang and others was discussed, my colleague hon. Deputy Speaker was in the Chair. After hearing the views of Members from various sides of the House, he reserved the ruling. I have gone through the record of the relevant proceedings of the House.

Rule 65 (1) of our Rules of Procedure reads :-

> A motion expressing want of confidence in, or disapproving the policy in a particular respect of a Minister or the Ministry as a whole, may be made, subject to the following restrictions, namely :-

(a) leave to make the motion shall be asked for after questions and before the business on the list for the day is entered upon ;

(b) the member asking for leave just before the commencement of the sitting of the day shall leave with the Secretary a written notice of the motion which he proposes to make.

Article 164 (2) of the Constitution provides that the Council of Ministers shall be collectively responsible to the Legislative Assembly of the State. The question raised on the 23rd was that Rule 65 way inconsistent with the provision contained in Article 164 (2)

I have carefully read the relevant constitutional provision and Rules. To me, it appears that our Rule 65 is partly in conflict with Article 164 (2). This is my view, but it should not be regarded as my ruling.

The question before me is whether as Speaker, I am competent to declare any rule of the House inconsistent with any provision of the Constitution and, therefore, inoperative and invalid. My answer is in the negative. As the House is aware, these rules were deemed to have been approved by the House and represent the collective decisions and if I may say so, the orders of the House. As Speaker, it is my duty to conduct the proceedings in accordance with the rules and nowhere have I been empowered to ignore or bypass any rule. I am the servant of the House and am not expected to flout its decisions, which in the present case, are concretised in the form of Rules. It has been pointed out to me and I think quite justifiably-that I have taken an oath to bear true faith and allegiance to the Constitution and am required to uphold it. I am quite clear in my mind that a Rule of this House cannot override a specific constitutional provision. But at the same time, it is clear beyond any shadow of doubt that the Speaker's ruling cannot override rule of the House. It has to be in conformity with the Rules. It is the House alone which is competent to rescind, suspend, or modify its rules.

So long as Rule 65 in its present form is a part of our Rules, I cannot ignore it. However, with a view to find some way out of this impassee I discussed this matter informally with the Deputy Leader of the Opposition, Comrade Satya Pal Dang and other Members as also with the Chief Minister. With the consent of the hon. Members who have given notice of No-confidence Mtoions, I have admitted these as censure motions.

I am referring Rule 65 to the Rules Committee to suggest, in view of the discussion that took place in the House earlier regarding the admissibility of No-confidence Motions against individual Ministers, what amendments are called for in this Rule.

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ ਹੋਰ ਵੀ ਕਈ ਰੂਲਜ਼ ਹੈਗੇ , ਸਾਰਾ ਹੀ ਰੀਵੀਜ਼ਨ ਹੋਣਾ ਹੈ (ਵਿਘਨ)

**Captain Rattan Singh :** Mr. Speaker, Sir, I will move the censure Motion against Shri Krishan Lal, Minister for Finance. But with your permission, according to the arrangement already arrived at with the mover of the other censure motion against the Finance Minister, I will speak on my motion after the other hon. Members have spoken.

**Mr. Speaker :** Yes.

**Captain Rattan Singh :** Sir, I beg to move-

That this House censures the conduct of Shri Krishan Lal, Minister for Finance and Local Government, Punjab, for the following reasons:

(a) for keeping vindictive attitude against municipal committees dominated by the Congress Party and Municipal Commissioners belonging to Congress party ;

(b) for his anti-labour policies ;

(c) for using his official position and power for partisan and discriminatory policies ; and

(d) for not allowing Municipal Committees to incur expenditure for the Gandhi Jayanti Centenary celebrations:

ਸਪੀਕਰ ਸਾਹਿਬ, ਮੈਨੂੰ ਇਜਾਜ਼ਤ ਹੋਵੇ ਤਾਂ ਮੈਂ ਡਾਂਗ ਸਾਹਿਬ ਦੀ ਸਪੀਚ ਤੋਂ ਬਾਅਦ ਸਪੀਚ ਕਰਾਂਗਾ।

**Mr. Speaker :** All right.

**Mr. Speaker :** Motion moved ;

That this House censures the conduct of Shri Krishan Lal, Minister for Finance and Local Government, Punjab for the following reasons :

(a) for keeping vindictive attitude against municipal committees dominated by the Congress Party and Municipal Commissioners belonging to Congress Party ;

(b) for his anti labour policies ;

(c) for using his official position and power for partisan and discriminatory Policies ;

(d) for not allowing Municipal Committees to incur expenditure for the Gandhi Jayanti Centenary Celebrations.

**Mr. Speaker :** Comrade Satya Pal Dang may please move his motion.

**Comrade Satya Pal Dang :** Sir, I beg to move:

That this House censures the conduct of Shri Krishan Lal, Finance Minister, Punjab, for the following reasons besides others :

(1) for pursuing an anti-working class and ant-employee policy ; and

(2) for misusing his official position and powers for partisan ends.

ਸਪੀਕਰ ਸਾਹਿਬ, ਇਹ ਗੱਲ ਅੱਜ ਸਾਬਤ ਕਰਨ ਲਈ ਬਹੁਤੀ ਤਸ਼ਰੀਹ ਦੀ ਲੋੜ ਨਹੀਂ ਸਰਮਾਇਦਾਰਾਂ ਅਤੇ ਮਜ਼ਦੂਰਾਂ ਵਿਚ ਜੋ ਅੱਜ ਕਸ਼ਮਕਸ਼ ਚੱਲ ਰਹੀ ਹੈ, ਉਸ ਵਿਚ ਮਜ਼ਦੂਰ ਇਕ ਕਮਜ਼ੋਰ ਪਾਰਟੀ ਹੈ ਅੱਜ ਮਜ਼ਦੂਰ ਲੈਜਿਸਲੇਸ਼ਨ ਉਸ ਫੁਟਿੰਗ ਤੇ ਨਹੀਂ ਗਿਣੀ ਜਾਂਦੀ ਜਿਸ ਤਰ੍ਹਾਂ ਸਿਵਲ ਲੈਜਿਸਲੇਸ਼ਨ ਗਿਣੀ ਜਾਂਦੀ ਹੈ। ਇਹ ਚੀਜ਼ ਲੇਬਰ ਡਿਪਾਰਟਮੈਂਟ ਨੂੰ ਮੁੱਖ ਰਖਣੀ ਚਾਹੀਦੀ ਹੈ ਜੇ ਦੋਵੇ ਪਾਰਟੀਆਂ ਬਰਾਬਰ ਨਾ ਹੋਣ ਤਾਂ ਉਨ੍ਹਾਂ ਨੂੰ ਮਜ਼ਦੂਰਾਂ ਦੇ ਮਫ਼ਾਦ ਦੀ ਹਿਫ਼ਾਜ਼ਤ ਕਰਨੀ ਚਾਹੀਦੀ ਹੈ। ਮਜ਼ਦੂਰਾਂ ਨੂੰ ਮਾਲਕਾਂ ਦੀ ਜ਼ਿਆਦਾ ਲੁਟ ਖਸੁੱਟ ਤੋਂ ਬਚਾਉਣਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਪਰੋਟੈਕਸ਼ਨ ਕਰਨੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਂ ਜਦੋਂ ਇਹ ਸੈਨਸ਼ਰ ਮੋਸ਼ਨ ਪੇਸ਼ ਕੀਤੀ ਹੈ ਤਾਂ ਮੈਂ ਇਲਜ਼ਾਮ ਲਾਉਂਦਾ ਹਾਂ ਕਿ ਇਸ ਵੇਲੇ ਲੇਬਰ ਮਨਿਸਟਰ ਸਾਹਿਬ ਬਜਾਏ ਇਸਦੇ ਕਿ ਉਹ ਮਜ਼ਦੂਰਾਂ ਦੀਆਂ ਮੰਗਾਂ ਨੂੰ ਪੂਰਾ ਕਰਾਉਣ, ਉਨ੍ਹਾਂ ਨੇ ਮਾਲਕਾਂ ਦੀ ਇਕ ਏਜੰਸੀ ਬਣਾਇ ਹੋਈ ਹੈ ਤਾ ਕਿ ਉਹ ਉਨ੍ਹਾਂ ਕੋਲ ਚੰਗੀ ਲੁਟ ਖਸੁੱਟ ਕਰ ਸਕਣ। ਮੈਂ, ਸਪੀਕਰ ਸਾਹਿਬ, ਇਹ ਇਲਜ਼ਾਮ ਲਾਉਂਦਾ ਹਾਂ ਕਿ ਉਨ੍ਹਾਂ ਹਰ ਕਦਮ ਐਂਟੀ-ਮਜ਼ਦੂਰ ਅਤੇ ਐਂਟੀ-ਵਰਕਿੰਗ ਕਲਾਸ ਹੈ। ਮੈਂ, ਸਪੀਕਰ ਸਾਹਿਬ, ਅਰਜ਼ ਕਰਾਂ ਕਿ ਭਾਰਤੀ ਮਜ਼ਦੂਰ ਸੰਘ, ਜਨਸੰਘ ਦੀ ਇਕ ਐਸੀ ਜਥੇਬੰਦੀ ਹੈ ਜਿਹੜੀ ਮਾਲਕਾਂ ਦੀ ਪਪਿਟ ਬਣੀ ਹੋਈ ਹੈ ਅਤੇ ਜਿਸ ਨੇ ਸਾਰੀ ਮਜ਼ਦੂਰ ਜਮਾਤ ਵਿਚ ਇੰਤਸ਼ਾਰ ਪੈਦਾ ਕਰ ਦਿਤਾ ਹੈ। ਇਹ ਮਨਿਸਟਰੀ ਇਸ ਜਮਾਤ ਰਾਹੀਂ ਮਾਲਕਾਂ ਦੀ ਵਧ ਤੋਂ ਵਧ ਸੇਵਾ ਕਰ ਰਹੀ ਹੈ।

ਸਪੀਕਰ ਸਾਹਿਬ, ਮੈਂ ਇਹ ਜਿਹੜੇ ਦੋ ਇਲਜ਼ਾਮ ਲਾਏ ਹਨ, ਇਨ੍ਹਾਂ ਦੇ ਸਬੂਤ ਵਿਚ ਮੈਂ ਦਰਜਨਾਂ ਮਿਸਾਲਾਂ ਪੇਸ਼ ਕਰ ਸਕਦਾ ਹਾਂ। ਪਿਛਲੇ 8 ਮਹੀਨਿਆਂ ਵਿਚ ਮੈਂ ਦੱਸ ਸਕਦਾ ਹਾਂ ਕਿ ਕਿਸ ਤਰ੍ਹਾਂ ਮਜ਼ਦੂਰਾਂ ਦੀਆਂ ਮੰਗਾਂ ਨੂੰ ਦਬਾਉਣ ਵਾਸਤੇ ਡਰਾਸਟਿਕ ਸਟੈੱਪਸ ਲਏ ਗਏ ਇਸ ਲੇਬਰ ਡਿਪਾਰਟਮੈਂਟ ਵਲੋਂ। ਮੈਂ ਚੰਦ ਮਿਸਾਲਾਂ ਆਪਦੇ ਸਾਹਮਣੇ ਰਖਣ ਦੀ ਕੋਸ਼ਿਸ਼ ਕਰਾਂਗਾ।

ਲੁਧਿਆਣੇ ਵਿਚ ਅਤੇ ਚੀਫ਼ ਮਨਿਸਟਰ ਸਾਹਿਬ ਦੇ ਆਪਣੇ ਸ਼ਹਿਰ ਵਿਚ ਇਕ ਨਿਊ ਐਰਾ ਦਾ ਕਾਰਖਾਨਾ ਹੈ ਅਤੇ ਉਸ ਦੀਆਂ ਚਾਰ ਯੂਨਿਟਸ ਹਨ। ਮਜ਼ਦੂਰਾਂ ਨੇ ਮਾਲਕਾਂ ਕੋਲੋਂ ਕੁਝ ਮੰਗਾਂ ਮਨਵਾਈਆਂ ਅਤੇ ਇਹ ਫ਼ੈਸਲਾ ਤਿੰਨ ਯੂਨਟਾਂ ਵਿਚ ਹੋ ਗਿਆ ਪਰ ਚੌਥੀ ਵਿਚ ਨਾ ਹੋ ਸਕਿਆ। ਇਸ ਗਲ ਦੇ ਮਦੇਨਜ਼ਰ ਬਿਨਾਂ ਕਿਸੇ ਚਾਰਜਸ਼ੀਟ ਦੇ, ਬਿਨਾਂ ਕਿਸੇ ਹੋਰ ਕਿਸਮ ਦੇ ਨੁਕਸ ਦੇ ਉਨ੍ਹਾਂ ਨੇ ਦਰਜਨਾਂ ਮਜ਼ਦੂਰ ਹਟਾ ਦਿਤੇ। ਇਸ ਗਲ ਤੇ ਉਥੇ ਹੜਤਾਲ ਹੋ ਗਈ ਅਤੇ ਉਹ ਹੜਤਾਲ ਸੌ ਦਿਨ ਤਕ ਚਲਦੀ ਰਹੀ। ਭਾਰਤੀ ਮਜ਼ਦੂਰ ਸੰਘ ਦੇ ਆਦਮੀਆਂ ਨੇ ਉਨ੍ਹਾਂ ਹੜਤਾਲੀ ਮਜ਼ਦੂਰਾਂ ਤੇ ਹਮਲਾ ਕਰ ਦਿਤਾ। ਇਸ ਤੋਂ ਇਲਾਵਾ ਪੁਲੀਸ ਨੇ ਆਪਣੇ ਨਾਲ ਗੁੰਡੇ ਲਿਜਾ ਕੇ ਹੜਤਾਲੀ ਮਜ਼ਦੂਰਾਂ ਨੂੰ ਕੁਟਿਆ। ਇਹ ਇਕ ਅਨਪ੍ਰੀਸੀਡੈਂਟਡ ਚੀਜ਼ ਉਥੇ ਹੋਈ। ਡੀ. ਐਸ. ਪੀ. ਸਾਹਿਬ ਨੇ ਪ੍ਰੈਸ ਵਿਚ ਮੰਨਿਆ ਕਿ ਪੁਲੀਸ ਨਾਲ ਦੂਜੇ ਆਦਮੀ ਲਿਜਾਏ ਗਏ ਸਨ, ਕਿਉਂਕਿ ਸਿਪਾਹੀ ਥੋੜ੍ਹੇ ਸੀ। ਹੜਤਾਲੀ ਮਜ਼ਦੂਰਾਂ ਨੂੰ ਬੜੀ ਬੁਰੀ ਤਰ੍ਹਾਂ ਕੁਟਿਆ ਗਿਆ। ਸੌ ਦਿਨ ਮਜ਼ਦੂਰ ਹਰ ਤਰ੍ਹਾਂ ਦਾ ਤਸ਼ੱਦਦ ਬਰਦਾਸ਼ਤ ਕਰਨ ਤੋਂ ਬਆਦ ਫਿਰ ਭੀ ਨਾ ਕੁਚਲੇ ਜਾ ਸਕੇ ਤਾਂ ਮਾਲਕਾਂ ਨੇ ਜਾ ਕੇ ਫ਼ੈਸਲਾ ਕੀਤਾ। ਮਾਲਕ ਲੁਧਿਆਣੇ ਦੇ ਇਕ ਪ੍ਰਸਿਧ ਜਨ ਸੰਘੀ ਹਨ ਅਤੇ ਉਨ੍ਹਾਂ ਦੇ ਵਕੀਲ ਸ਼੍ਰੀ ਵਿਸ਼ਵਾਨਾਥਨ ਵੀ ਜਨ ਸੰਘੀ ਹਨ ਜਿਹੜੇ ਹਮੇਸ਼ਾਂ ਐਂਟੀ-ਮਜ਼ਦੂਰ

[ਕਾਮਰੇਡ ਸੱਤਪਾਲ ਡਾਂਗ]
ਐਡਵੋਕੇਸੀ ਕਰਦੇ ਰਹੇ । ਲੁਧਿਆਣੇ ਦਾ ਇਕ ਇਕ ਮਜ਼ਦੂਰ ਕਹਿੰਦਾ ਹੈ ਕਿ ਲੇਬਰ ਮਨਿਸਟਰ ਸਾਹਿਬ ਨੇ ਆਪ ਮਾਲਕਾਂ ਨੂੰ ਕਿਹਾ ਕਿ ਉਹ ਉਦੋਂ ਤਕ ਕੋਈ ਫ਼ੈਸਲਾ ਨਾ ਕਰਨ, ਜਿੰਨਾਂ ਚਿਰ ਤਕ ਇਹ ਲਾਲ ਝੰਡੇ ਵਾਲੇ ਚਲੇ ਨਾ ਜਾਣ।

ਸਪੀਕਰ ਸਾਹਿਬ, ਦਫ਼ਾ 18(1) ਹੇਠ ਅੰਮ੍ਰਿਤਸਰ ਵਿਚ ਬਹੁਤ ਸਾਰੇ ਭੱਠਿਆਂ ਦੇ ਭਠਿਆਂ ਮਾਲਕਾਂ ਨਾਲ ਭੱਠਿਆਂ ਦੇ ਰੇਟ ਵਧਾਉਣ ਦਾ ਫ਼ੈਸਲਾ 5 ਮਈ ਨੂੰ ਹੋਇਆ । ਸਾਰੀ ਗੱਲ ਬਾਤ ਹੋ ਗਈ ਅਤੇ ਦਸਤਖਤ ਵੀ ਹੋ ਗਏ, ਪਰ ਬਾਅਦ ਵਿਚ ਮਾਲਕ ਮੁੱਕਰ ਗਏ ਅਤੇ ਭਠਿਆਂ ਵਾਲਿਆਂ ਨੇ ਆਪਣੀਆਂ ਮੰਗਾਂ ਮਨਾਉਣ ਲਈ 10 ਮਈ ਨੂੰ ਹੜਤਾਲ ਕਰ ਦਿਤੀ । ਭਠੇ ਦੇ ਮਾਲਕਾਂ ਨੇ 15 ਮਈ ਨੂੰ ਇਕ ਝੂਠਾ ਕੇਸ ਰਜਿਸਟਰ ਕਰਵਾ ਦਿਤਾ ਕਿ ਮੁਨੀ ਲਾਲ ਨੇ ਤਿੰਨ ਵਰਕਰ ਅਗਵਾ ਕਰ ਲਏ ਅਤੇ ਪਤਾ ਨਾ ਲਗਿਆ ਕਿ ਉਨ੍ਹਾਂ ਨੂੰ ਕਿਥੇ ਲੈ ਗਏ । ਮੈਂ ਜਦੋਂ ਪੁਲੀਸ ਇਨਸਪੈਕਟਰ ਨੂੰ ਕਿਹਾ ਕਿ ਉਹ ਤਾਂ ਮਾਲਕਾਂ ਕੋਲੋਂ ਡਰਦੇ ਚਲੇ ਗਏ ਸਨ ਤਾਂ ਉਨ੍ਹਾਂ ਨੇ ਮੈਨੂੰ ਕਿਹਾ ਕਿ ਤੁਸੀਂ ਉਨ੍ਹਾਂ ਨੂੰ ਭਿਜਵਾ ਦਿਉ, ਉਹ ਜੋ ਕੁਝ ਕਹਿਣਗੇ ਉਹੀ ਅਸੀਂ ਲਿਖਾਂਗੇ । ਉਹ ਉਥੇ ਪਹੁੰਚੇ ਅਤੇ ਉਨ੍ਹਾਂ ਨੇ ਕਿਹਾ ਕਿ ਉਹ ਹੜਤਾਲ ਕਰਕੇ ਗਏ ਹਨ । ਉਨ੍ਹਾਂ ਨੂੰ ਉਥੇ ਕੁਟਿਆ ਗਿਆ । ਇਕ ਦਿਨ ਪਹਿਲਾਂ ਮਨਿਸਟਰ ਸਾਹਿਬ ਅੰਮ੍ਰਿਤਸਰ ਗਏ ਸਨ ਅਤੇ ਉਨ੍ਹਾਂ ਨੇ ਜ਼ਬਾਨੀ ਹੁਕਮ ਦਿਤਾ ਸੀ ਅਤੇ ਇਸ ਲਈ ਮਜ਼ਦੂਰਾਂ ਅਤੇ ਮਜ਼ਦੂਰਾਂ ਦੇ ਲੀਡਰਾਂ ਨੂੰ ਗਰਿਫ਼ਤਾਰ ਕੀਤਾ ਗਿਆ । ਜ਼ਿਲ੍ਹੇ ਦੇ ਅਫ਼ਸਰਾਂ ਤੋਂ ਉਹ ਕੇਸ ਗਲਤ ਸਾਬਤ ਹੋਇਆ ਅਤੇ ਇਸ ਲਈ ਉਹ ਕੇਸ ਵਿਦਡਰਾ ਕਰ ਲਿਆ ਗਿਆ ।

ਮੈਂ ਅਰਜ਼ ਕਰਾਂ ਕਿ ਮਾਲਕ ਜਿਹੜੇ ਫ਼ੈਸਲੇ ਤੋਂ ਮੁਕਰ ਹੋਏ ਸਨ, ਅੱਜ ਤਕ ਨਾ ਲੇਬਰ ਕਮਿਸ਼ਨਰ ਸਾਹਿਬ ਨੇ ਅਤੇ ਨਾ ਹੀ ਮਨਿਸਟਰ ਸਾਹਿਬ ਨੇ ਉਸ ਫ਼ੈਸਲੇ ਨੂੰ ਲਾਗੂ ਕਰਾਉਣ ਲਈ ਕੋਈ ਕਦਮ ਚੁਕੇ...(ਵਿਘਨ)

ਸਪੀਕਰ ਸਾਹਿਬ, ਮੈਂ ਅੰਮ੍ਰਿਤਸਰ ਦੀ ਇਕ ਵੱਡੀ ਮਿਸਾਲ ਦਿੰਦਾ ਹਾਂ (ਵਿਘਨ)

**ਬ੍ਰਿਗੇਡੀਅਰ ਬਿਕਰਮਜੀਤ ਸਿੰਘ ਬਾਜਵਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਅੱਜ ਦੀ ਰੂਲਿੰਗ ਦੇਣ ਤੋਂ ਬਾਅਦ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸੈਨਸਰ ਮੋਸ਼ਨ ਆਈ ਹੈ ਇਹ ਸਾਡੇ ਕਿਸ ਰੂਲ ਦੇ ਥਲੇ ਆਈ ਹੈ ?

10.00 A. M. |

**Captain Rattan Singh** : Mr. Speaker, I rise on a point of order. My submission is that when you have already given ruling on this point after taking the House into confidence, it does not behove any Member much less the Deputv Speaker to challenge your ruling. It would have been better if the Deputy Speaker had not raised this point.

**Sardar Umrao Singh** : When you have already given your ruling allowing the Censure Motions to be discussed in the form of Substantive Motions, it cannot be challenged at this stage.

**ਬ੍ਰਿਗੇਡੀਅਰ ਬਿਕਰਮਜੀਤ ਸਿੰਘ ਬਾਜਵਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਮੇਰਾ ਪੁਆਇੰਟ ਆਫ਼ ਆਰਡਰ ਇਹੀ ਹੈ ਕਿ ਅਗਰ ਇਹ ਮੋਸ਼ਨ ਐਜ਼ ਏ ਸਬਸਟਾਂਟਿਵ ਮੋਸ਼ਨ ਆਏ ਤਾਂ

ਇਤਰਾਜ਼ ਨਹੀਂ ਹੋ ਸਕਦਾ ਲੇਕਿਨ ਇਹ ਆਈ ਹੈ ਬਤੌਰ ਇਕ ਸੈਨਸ਼ਰ ਮੋਸ਼ਨ ਦੇ। ਸਵਾਲ ਇਹ ਉਠਦਾ ਹੈ ਕਿ ਇਸ ਵਿਚ ਦੇਰ ਕਿਉਂ ਲਗੀ। ਅਸਲ ਵਿਚ ਜਿਸ ਵਕਤ ਆਪ ਨੇ ਸੈਨਸ਼ਰ ਮੋਸ਼ਨ ਐਡਮਿਟ ਕੀਤੀ ਤਾਂ ਮੈਂ ਘਬਰਾ ਜ਼ਰੂਰ ਗਿਆ ਸਾਂ (ਵਿਘਨ) ਜਦ ਤਕ ਮੈਂ ਰੂਲਜ਼ ਨੂੰ ਸਟਡੀ ਨਾ ਕਰ ਲਵਾਂ ਅਗੇ ਗੱਲ ਨਾ ਕਰਾਂ ਇਸ ਕਰਕੇ ਮੈਂ ਉਠ ਕੇ ਗਿਆ ਸਾਂ। ਇਕ ਆਨਰੇਬਲ ਮੈਂਬਰ ਤੋਂ ਮੈਂ ਪੁਛਿਆ ਵੀ ਕਿ ਉਹ ਮੈਨੂੰ ਦਸਣ ਅਗਰ ਮੇਰੀ ਗ਼ਲਤੀ ਹੈ ...(ਵਿਘਨ)

**ਸ਼੍ਰੀ ਸਪੀਕਰ :** ਡਾਂਗ ਸਾਹਿਬ, ਤੁਸੀਂ ਕਨਟੀਨਿਊ ਰਖੋ। (The hon. Member Shri Sat Pal Dang may continue his speech.)

**ਕਾਮਰੇਡ ਸੱਤ ਪਾਲ ਡਾਂਗ :** ਇਕ ਅਜੀਬ ਮਸਲਾ ਹਿੰਦੁਸਤਾਨ ਐਂਬਰਾਇਡਰੀ ਮਿਲ ਦਾ ਹੈ। ਵਰਕਰਾਂ ਨੂੰ ਕਾਨੂੰਨ ਮੁਤਾਬਿਕ 7 ਤਰੀਕ ਨੂੰ ਤਨਖ਼ਾਹ ਮਿਲਣੀ ਚਾਹੀਦੀ ਹੈ। ਪਰ ਉਨ੍ਹਾਂ ਵਰਕਰਜ਼ ਨੂੰ ਇਕ ਸਾਲ ਤੋਂ ਇਸ ਤਰੀਕ ਨੂੰ ਤਨਖਾਹ ਨਹੀਂ ਮਿਲੀ। ਅਸੀਂ ਬਾਰ ਬਾਰ ਇਨ੍ਹਾਂ ਦਾ ਧਿਆਨ ਦਿਵਾਇਆ ਹੈ, ਪਰ ਇਨ੍ਹਾਂ ਨੇ ਇਸ ਲਈ ਕੁਝ ਨਹੀਂ ਕੀਤਾ। ਹੁਣ ਹਾਲਤ ਇਹ ਹੈ ਕਿ ਅਗਸਤ, ਸਤੰਬਰ ਅਤੇ ਅਕਤੂਬਰ, ਤਿੰਨਾਂ ਮਹੀਨਿਆਂ ਦੀ ਤਨਖਾਹ ਵਰਕਰਾਂ ਨੂੰ ਨਹੀਂ ਦਿਤੀ। ਵਰਕਰਜ਼ ਨੂੰ ਲੇ ਆਫ਼ ਕੀਤਾ ਜਾ ਰਿਹਾ। 12 ਵਰਕਰਜ਼ ਡਿਸਮਿਸ ਕਰ ਦਿਤੇ ਗਏ ਹਨ। ਹੋਰ ਕੀਤੇ ਜਾ ਰਹੇ ਹਨ। ਕੋਈ ਸੁਣਵਾਈ ਨਹੀਂ ਹੋ ਰਹੀ। ਬੋਨਸ ਬਾਰੇ ਵਰਕਰਜ਼ ਨਾਲ 1967-68 ਲਈ ਐਗਰੀਮੈਂਟ ਹੋਇਆ ਸੀ। ਉਸ ਨੂੰ ਇੰਪਲੀਮੈਂਟ ਕਰਨ ਦੀ ਤਰੀਕ 30 ਦਸੰਬਰ, 1968 ਸੀ। ਮਗਰ ਕੁਝ ਨਹੀਂ ਕੀਤਾ ਗਿਆ। ਹਰ ਕਿਸਮ ਦੀ ਕੋਸ਼ਿਸ਼ ਕਰ ਲਈ ਹੈ, ਇਨ੍ਹਾਂ ਨੇ ਇੰਪਲੀਮੈਂਟ ਨਹੀਂ ਕਰਵਾਇਆ। 20 ਚਿੱਠੀਆਂ ਪਾ ਚੁਕੇ ਹਾਂ। ਯੂਨੀਅਨ ਲਿਖ ਚੁਕੀ ਹੈ, ਹੈ, ਮੈਂ ਲਿਖਿਆ ਹੈ, ਕਾਲ ਅਟੈਨਸ਼ਨ ਮੋਸ਼ਨ ਦਿਤੀ। ਜਵਾਬ ਦਿਤਾ ਗਿਆ ਹੈ ਕਿ ਮਾਲਕਾਂ ਦੀ ਮਾਲੀ ਹਾਲਤ ਖਰਾਬ ਹੈ। ਮਾਲਕਾਂ ਦੀ ਵਕਾਲਤ ਇਹ ਕਰਦੇ ਹਨ, ਉਨ੍ਹਾਂ ਦੀ ਪਿਠ ਠੋਕਦੇ ਹਨ ਉਹ ਕਿਉਂ ਇੰਪਲੀਮੈਂਟ ਕਰਨਗੇ? ਇਕ ਵਰਕਰ ਨੂੰ ਭੀ ਬੋਨਸ ਨਹੀਂ ਦਿਤਾ ਗਿਆ। ਲੇਬਰ ਮਨਿਸਟਰ ਸਾਹਿਬ ਮਾਲਕਾਂ ਦੇ ਖਿਲਾਫ਼ ਐਕਸ਼ਨ ਲੈਣ ਲਈ ਤਿਆਰ ਨਹੀਂ। ਉਲਟੇ ਉਨ੍ਹਾਂ ਦੀ ਸਫ਼ਾਈ ਦਿੰਦੇ ਹਨ ਐਲਿਬੀ ਪੇਸ਼ ਕਰਦੇ ਹਨ। ਇਨ੍ਹਾਂ ਦੀ ਸ਼ਹਿ ਤੇ ਮਾਲਕਾਂ ਨੇ ਵਰਕਰਾਂ ਨੂੰ ਡਿਸਮਿਸ ਕੀਤਾ ਹੈ।

**Mr. Speaker :** I will read from the 'Practice and Procedure' in Parliament by Kaul and Shakdher for the information of the hon. Members;

> "Censure motion can be moved against the Council of Ministers or an individual Minister or a group of Ministers for their failure to act or not to act or for their policy and may express regret, indignation or surprise of the House at the failure of the Minister or Ministers......"

**ਬ੍ਰਿਗੇਡੀਅਰ ਬਿਕਰਮਜੀਤ ਸਿੰਘ ਬਾਜਵਾ :** ਉਹ ਰੂਲ ਬਿਲਕੁਲ ਕਲੀਅਰ ਹੈ। ਉਸੇ ਨੂੰ ਪੜ੍ਹਕੇ ਉਸ ਦਿਨ ਮੈਂ ਰੂਲਿੰਗ ਰੀਜ਼ਰਵ ਕੀਤੀ ਸੀ। ਸਵਾਲ ਇਹ ਉਠਦਾ ਹੈ ਕਿ ਆਪ ਨੇ ਜੋ ਰੂਲਿੰਗ ਦਿਤੀ ਹੈ...

**Mr. Speaker :** No discussion please.

**ਕਾਮਰੇਡ ਸੱਤ ਪਾਲ ਡਾਂਗ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਆਪ ਸਾਨੂੰ ਤਾਂ ਇਸ ਤਰ੍ਹਾਂ ਡਿਸਕਸ਼ਨ ਦੀ ਇਜਾਜ਼ਤ ਨਹੀਂ ਦਿੰਦੇ, ਡਿਪਟੀ ਸਪਿਕਰ ਸਾਹਿਬ ਤੇ ਵ ਇਹੀ ਰੂਲ ਲਾਗੂ ਕਰੋ ।

**ਬ੍ਰਿਗੇਡੀਅਰ ਬਿਕਰਮਜੀਤ ਸਿੰਘ ਬਾਜਵਾ :** ਮੈਂ ਬੈਠ ਜਾਂਦਾ ਹਾਂ ।

**ਸਰਦਾਰ ਉਮਰਾਓ ਸਿੰਘ :** ਰੂਲ ਕਲੀਅਰ ਹੈ । It has been further stated in that book "The Speaker's decision whether the motion is in order or not for any reason is final".

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਇਕ ਸਾਲ ਬੋਨਸ ਨਹੀਂ ਦਿਤਾ ਗਿਆ । ਮਿਲ ਮਾਲਕ ਮਜ਼ਦੂਰਾਂ ਨੂੰ ਇਕ ਸਾਲ ਤਨਖਾਹ ਨਾ ਦੇਣ, ਇਹ ਉਨ੍ਹਾਂ ਦੀ ਸਫਾਈ ਦੇਣ, ਮਾਲਕ ਵਰਕਰਾਂ ਦੀ ਡਾਕਟਰੀ ਸਕੀਮ ਦਾ ਪੈਸਾ ਖਾ ਜਾਣ, ਪ੍ਰਾਵੀਡੈਂਟ ਫੰਡ ਦਾ ਪੈਸਾ ਖ਼ਾ ਜਾਣ, ਇਹ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣ ਦੀ ਥਾਂ ਉਨ੍ਹਾਂ ਨੂੰ ਸ਼ਹਿ ਦੇਣ, ਇਸ ਤੋਂ ਵਧ ਮਜ਼ਦੂਰ ਦੁਸ਼ਮਨ ਪਾਲਿਸੀ ਹੋਰ ਕੀ ਹੋ ਸਕਦੀ ਹੈ ? ਵਰਕਰ 6 ਮਹੀਨੇ ਤੋਂ ਭੁਖੇ ਹਨ । ਅਸੀਂ ਚੀਫ ਮਨਿਸਟਰ ਸਾਹਿਬ ਨੂੰ ਕਿਹਾ । ਡਿਪਟੀ ਕਮਿਸ਼ਨਰ ਨੇ ਮਦਾਖਲਤ ਕੀਤੀ । ਉਨ੍ਹਾਂ ਨੇ ਤਿੰਨ ਤਜਵੀਜ਼ਾਂ ਰਖੀਆਂ ਜੋ ਅਸੀਂ ਮੰਨੀਆਂ, ਉਨ੍ਹਾਂ ਨੇ ਨਹੀਂ ਮੰਨੀਆਂ । ਲੇਬਰ ਮਨਿਸਟਰ ਨੇ ਵਰਕਰਜ਼ ਤੇ ਝੂਠਾ ਇਲਜ਼ਾਮ ਲਾਇਆ ਕਿ ਵਰਕਰ ਗੜਬੜ ਕਰਦੇ ਹਨ, ਘੇਰਾਉ ਕਰਦੇ ਹਨ । ਮੇਰੇ ਪਾਸ ਇਨ੍ਹਾਂ ਦੀ ਚਿੱਠੀ ਹੈ । ਵਰਕਰਾਂ ਨੂੰ 6 ਮਹੀਨਿਆਂ ਤੋਂ ਤਨਖਾਹ ਨਹੀਂ ਮਿਲੀ, ਇਹ ਮਾਲਕਾਂ ਦੀ ਹਿਮਾਇਤ ਕਰਦੇ ਹਨ । ਇਨ੍ਹਾਂ ਦੀ ਪਾਲਿਸੀ ਮਜ਼ਦੂਰਾਂ ਦੇ ਖਿਲਾਫ, ਸਰਮਾਏਦਾਰਾ ਦੇ ਹਕ ਵਿਚ ਹੈ ।

ਫਿਰ ਨਿਊ ਇੰਡੀਆ ਐਂਬਰਾਇਡਰੀ ਮਿਲਜ਼ ਦੀ ਗਲ ਹੈ । ਇਸ ਬਾਰੇ ਮੈਂ ਕਾਲ ਅਟੈਨਸ਼ਨ ਮੋਸ਼ਨ ਵੀ ਦਿਤੀ ਸੀ । ਵਰਕਰਜ਼ ਨਾਲ 12 ਮਾਰਚ ਨੂੰ ਐਗਰੀਮੈਂਟ ਹੋਇਆ ਸੀ । ਮਗਰ ਉਸਨੂੰ ਇੰਪਲੀਮੈਂਟ ਨਹੀਂ ਕੀਤਾ ਜਾ ਰਿਹਾ । ਇਨ੍ਹਾਂ ਨੇ ਕਾਲ ਅਟੈਨਸ਼ਨ ਦੇ ਜਵਾਬ ਵਿਚ ਕਿਹਾ ਕਿ ਸਾਨੂੰ ਤਾਂ ਦਸਿਆ ਹੀ ਨਹੀਂ ਗਿਆ ਮਗਰ ਇਹ ਇਥੇ ਲੇਬਰ ਮਨਿਸਟਰ ਕਿਸ ਗਲ ਦੇ ਹਨ ਜੇ ਇਨ੍ਹਾਂ ਨੂੰ ਇਨ੍ਹਾਂ ਗਲਾਂ ਦਾ ਪਤਾ ਨਹੀਂ ਹੈ । ਇਨ੍ਹਾਂ ਨੂੰ ਮਜ਼ਦੂਰਾਂ ਨਾਲ ਹਮਦਰਦੀ ਹੋਵੇ ਤਾਂ ਇਹ ਉਨ੍ਹਾਂ ਦਾ ਧਿਆਨ ਰਖਣ । 14 ਜੁਲਾਈ ਨੂੰ ਮੈਂ ਲੇਬਰ ਕਮਿਸ਼ਨਰ ਨੂੰ ਲਿਖਿਆ । ਉਸ ਦੀ ਨਕਲ ਲੇਬਰ ਮਨਿਸਟਰ ਸਾਹਿਬ ਨੂੰ ਘਲੀ । ਇਨ੍ਹਾਂ ਦੀ ਐਕਨਾਲੇਜਮੈਂਟ ਰਸੀਦ ਮੇਰੇ ਪਾਸ ਹੈ ਕਿ ਹਿੰਦੋਸਤਾਨ ਐਂਬਰਾਇਡਰੀ ਮਿਲਜ਼ ਦੇ ਮਾਲਕ ਸਮਝੌਤੇ ਤੇ ਅਮਲ ਨਹੀਂ ਕਰਦੇ । ਕਾਲ ਅਟੈਨਸ਼ਨ ਵੀ ਦਿਤੀ, ਇਨ੍ਹਾਂ ਨੇ ਜਵਾਬ ਦੇ ਦਿਤਾ, ਸਾਨੂੰ ਦਸਿਆ ਨਹੀਂ ਗਿਆ । ਨਤੀਜਾ ਇਹ ਹੋਇਆ ਕਿ ਵਰਕਰਜ਼ ਦਾ ਲੇ ਆਫ਼ ਹੋਇਆ, ਉਨ੍ਹਾਂ ਨੂੰ ਤਨਖਾਹ ਨਾ ਦਿਤੀ ਗਈ, ਬਿਨਾਂ ਚਾਰਜ ਸ਼ੀਟ ਦਿਤੇ ਕੋਈ 9 ਵਰਕਰ ਡਿਸਮਿਸ ਕਰ ਦਿਤੇ ਗਏ, ਵਰਕਰ ਭੁਖੇ ਮਰ ਰਹੇ ਹਨ, ਉਨ੍ਹਾਂ ਦਾ ਇਨ੍ਹਾਂ ਨੂੰ ਕੋਈ ਖਿਆਲ ਨਹੀਂ । ਜਦੋਂ ਮਿਲ ਦੇ ਮਾਲਕਾਂ ਨੇ ਇਨ੍ਹਾਂ ਦਾ ਰਵੈਯਾ ਵਰਕਰਾਂ ਨਾਲ ਇਕ ਕੇਸ ਵਿਚ ਦੇਖਿਆ ਤਾਂ ਬਾਕੀ ਦੇ ਮਿਲ ਮਾਲਕ ਵੀ ਸ਼ੇਰ ਹੋ ਗਏ, ਉਨ੍ਹਾਂ ਨੇ ਵੀ ਵਰਕਰਾਂ ਨੂੰ ਤੰਗ ਕਰਨਾ ਸ਼ੁਰੂ ਕਰ ਦਿਤਾ । ਹੁਣ ਇਹ ਬੀਮਾਰੀ ਸਭ ਥਾਂ ਪੈਂਦੀ ਜਾ ਰਹੀ ਹੈ । ਇਹ ਇਨ੍ਹਾਂ ਦੀ ਸਰਮਾਇਆਦਾਰ ਨਵਾਜ਼ ਪਾਲਿਸੀ ਦਾ ਸਿੱਟਾ ਹੈ । ਵਰਕਰ ਕੁਚਲੇ ਜਾ ਰਹੇ ਹਨ ।

ਫਿਰ ਨਿਊ ਇਜਰਟਨ ਮਿਲ, ਧਾਰੀਵਾਲ, ਦਾ ਮਾਮਲਾ ਆਪ ਦੇ ਸਾਹਮਣੇ ਹੈ। ਇਥੇ ਮਜ਼ਦੂਰਾਂ ਦੀ ਜਥੇਬੰਦੀ ਨੇ ਲੜ ਕੇ ਹਕ ਪ੍ਰਾਪਤ ਕੀਤੇ। 1963 ਵਿਚ ਹੜਤਾਲ ਹੋਈ। ਦੋ ਐਗਰੀਮੈਂਟ ਹੋਏ। ਇਹ ਫੈਸਲਾ ਹੋਇਆ ਕਿ ਟਾਈਮ ਰੇਟ ਵਰਕਰ ਨੂੰ 7 ਰੁਪਏ ਅਤੇ ਪੀਸ ਰੇਟ ਵਰਕਰ ਨੂੰ 10 ਰੁਪਏ ਰੀਲੀਫ ਦਿਤਾ ਜਾਵੇਗਾ ਜਦ ਤਕ ਕੋਈ ਮੁਸਤਕਿਲ ਫੈਸਲਾ ਨਹੀਂ ਹੋ ਜਾਂਦਾ। ਗੱਲ ਬਾਤ ਸਫਲ ਨਾ ਹੋ ਸਕੀ। ਟ੍ਰਾਈਬਿਊਨਲ ਨੇ ਫੈਸਲਾ ਦਿਤਾ ਅਤੇ ਸੁਪਰੀਮ ਕੋਰਟ ਨੇ ਕਿਹਾ ਇਸ ਨੂੰ ਲਾਗੂ ਕਰੋ ਮਗਰ ਮਾਲਕ ਲਾਗੂ ਨਹੀਂ ਕਰਦੇ। ਉਥੇ ਮਨਿਸਟਰ ਸਾਹਿਬ ਪਹੁੰਚ ਗਏ, ਮਾਲਕਾਂ ਦੇ ਪਾਸ ਠਹਿਰੇ। ਵਰਕਰ ਕਹਿੰਦੇ ਹਨ ਲਾਗੂ ਕਰੋ, ਨਹੀਂ ਲਾਗੂ ਕੀਤਾ ਜਾਂਦਾ। ਭਾਰਤੀ ਮਜ਼ਦੂਰ ਸੰਘ ਖੜ੍ਹਾ ਕਰ ਦਿਤਾ। ਇਸ ਸੰਘ ਨਾਲ ਦੋ ਫੀ ਸਦੀ ਮਜ਼ਦੂਰ ਨਹੀਂ ਹਨ। ਮਾਲਕਾਂ ਨੇ ਮਨਿਸਟਰ ਸਾਹਿਬ ਦੇ ਕਹਿਣ ਤੇ ਭਾਰਤੀ ਮਜ਼ਦੂਰ ਸੰਘ ਨਾਲ ਸਮਝੌਤਾ ਕਰ ਲਿਆ। ਨਤੀਜਾ ਇਹ ਹੋਇਆ ਕਿ ਜੋ ਵਰਕਰਾਂ ਨੂੰ 5 ਲੱਖ ਰੁਪਿਆ ਮਿਲਣਾ ਸੀ ਉਹ ਘਟ ਕੇ ਇਕ ਲੱਖ ਹੀ ਰਹਿ ਗਿਆ। ਜੋ 7 ਰੁਪਏ ਅਤੇ 10 ਰੁਪਏ ਮਜ਼ਦੂਰਾਂ ਨੂੰ ਮਿਲਣ ਦਾ ਐਗਰੀਮੈਂਟ ਹੋਇਆ ਸੀ ਉਹ ਭਾਰਤੀ ਮਜ਼ਦੂਰ ਸੰਘ ਨੇ ਸੁਪਰੀਮ ਕੋਰਟ ਦੇ ਐਵਾਰਡ ਵਿਚ ਐਡਜਸਟ ਕਰਨਾ ਮੰਨ ਲਿਆ। ਗਰੀਬ ਮਜ਼ਦੂਰਾਂ ਦਾ ਪੈਸਾ ਮਾਰਿਆ ਗਿਆ, ਸਰਮਾਇਆਦਾਰ ਨੇ ਖੱਟ ਲਿਆ। ਇਹ ਐਗਰੀਮੈਂਟ ਮਾਲਕਾਂ ਨੂੰ ਸੂਤ ਆ ਗਿਆ, ਐਸ. ਪੀ. ਨੂੰ, ਡੀ. ਐਸ. ਪੀ. ਨੂੰ ਸੂਤ ਆ ਗਿਆ, ਮਨਿਸਟਰੀ ਨੂੰ ਸੂਤ ਆ ਗਿਆ। ਮਜ਼ਦੂਰਾਂ ਦਾ ਨੁਕਸਾਨ ਹੋਇਆ, ਉਨ੍ਹਾਂ ਨੇ ਮੁਜ਼ਾਹਰਾ ਕੀਤਾ। ਉਨ੍ਹਾਂ ਨੂੰ ਕੁਟਵਾਉਣ ਲਈ ਭਾਰਤੀ ਮਜ਼ਦੂਰ ਸੰਘ ਦੀ ਮਦਦ ਨਾਲ ਗੁੰਡੇ ਭਰਤੀ ਕੀਤੇ ਗਏ ਜੋ ਦਿਨ ਦਿਹਾੜੇ ਚਾਕੂ ਲਈ ਟ੍ਰੇਡ ਯੂਨੀਅਨ ਵਰਕਰਾਂ ਨੂੰ ਡਰਾਉਂਦੇ ਧਮਕਾਉਂਦੇ ਫਿਰਦੇ ਹਨ। ਇਹ ਹਾਲਤ ਸਿਰਫ ਲਾਲ ਝੰਡੇ ਵਾਲੇ ਵਰਕਰਾਂ ਨਾਲ ਹੀ ਨਹੀਂ ਹੁੰਦੀ ਸਗੋਂ ਹੋਰਾਂ ਮਜ਼ਦੂਰ ਜਥੇਬੰਦੀਆਂ ਦੇ ਵਰਕਰਾਂ ਨੂੰ ਵੀ ਧਮਕਾਇਆ ਜਾਂਦਾ ਹੈ, ਕਲਰਕਾਂ ਦੀ ਯੂਨੀਅਨ ਦਾ ਵੀ ਇਹੀ ਹਾਲ ਕੀਤਾ ਜਾਂਦਾ ਹੈ। ਮਾਲਕਾਂ ਨੂੰ ਇਹ ਗਲ ਰਾਸ ਆਈ ਹੈ।

ਇਹੀ ਗੱਲ ਫਗਵਾੜੇ ਵਿਚ ਹੋਈ ਹੈ। ਮੈਂ ਚੈਲੇਂਜ ਕਰਦਾ ਹਾਂ ਕਿ ਸੀਕਰਿਟ ਬੈਲਟ ਕਰ ਲਉ, 100 ਵਿਚੋਂ 95 ਵਰਕਰ ਲਾਲ ਝੰਡੇ ਦੇ ਨਾਲ ਮਿਲਣਗੇ। ਮਨਿਸਟਰ ਸਾਹਿਬ ਨਹੀਂ ਮੰਨਦੇ। ਉਥੇ ਇਕ ਗੋਲੀ ਦਾ ਵਾਕਿਆ ਹੋਇਆ ਕਿਹਾ ਜਾਂਦਾ ਹੈ ਕਿ ਕਿਸੇ ਨੇ ਮੈਨੇਜਰ ਸਾਹਿਬ ਤੇ ਗੋਲੀ ਚਲਾਈ। ਇਹ ਮੈਨੇਜਰ ਇਕ ਨੋਟੋਰੀਅਸ ਆਦਮੀ ਹੈ। ਸੁਪਰੀਮ ਕੋਰਟ ਨੇ ਇਕ ਟੈਕਨੀਕਲ ਗ੍ਰਾਊਂਡ ਤੇ ਛੱਡ ਦਿਤਾ। ਉਥੇ ਵਰਕਰਾਂ ਨੂੰ ਗਲਤ ਤੌਰ ਤੇ ਪਕੜਿਆ ਅਤੇ ਅੰਦਰ ਕੀਤਾ ਗਿਆ। ਮਜ਼ਦੂਰ ਆਪਣੇ ਹੱਕ ਮੰਗਦੇ ਹਨ। ਜਦੋਂ ਉਹ ਵਾਕਿਆ ਹੋਇਆ ਤਾਂ ਮਨਿਸਟਰ ਸਾਹਿਬ ਉਥੇ ਹੀ ਸਨ। ਇਹ ਬਾਰ ਬਾਰ ਪਤਾ ਕਰਦੇ ਰਹੇ ਕਿ ਲਾਲ ਝੰਡੇ ਵਾਲੇ ਕਿੰਨੇ ਮਜ਼ਦੂਰ ਫੜੇ ਗਏ।

ਮਨਿਸਟਰ ਸਾਹਿਬ ਇਸ ਗੱਲ ਦਾ ਦਾਅਵਾ ਕਰਦੇ ਹਨ ਕਿ ਇਕ ਸਾਡੀ ਸਰਕਾਰ ਹੈ ਸਾਰੇ ਹਿੰਦੁਸਤਾਨ ਵਿਚ ਜਿਸ ਨੇ ਘਟੋ ਘਟ ਤਨਖਾਹ ਮੁਕੱਰਰ ਕਰ ਦਿਤੀ ਹੈ, ਹੋਰ ਕਿਸੇ ਨਹੀਂ ਕੀਤੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕੀ ਕੀਤਾ ਹੈ। ਇਨ੍ਹਾਂ ਦਾ ਫਾਰਮੂਲਾ ਬੋਗਸ ਹੈ, ਕਿਸੇ ਨੂੰ ਫਾਇਦਾ ਨਹੀਂ ਹੋਣਾ। ਅਗਰ ਕੋਈ ਇਸ ਫਿਕਿੰਗ ਵੇਲੇ ਨੌਕਰੀ ਵਿਚ ਸੀ ਤਾਂ ਉਸ ਨੂੰ ਫਾਇਦਾ ਨਹੀਂ ਹੋਣਾ। ਇਕ ਚੌਕੀਦਾਰ ਹੈ ਜਿਸ ਦੀ ਉਸ ਵੇਲੇ

[ਕਾਮਰੇਡ ਸੱਤ ਪਾਲ ਡਾਂਗ]

ਤਨਖਾਹ 90 ਰੁਪਏ ਸੀ ਅਗਰ 10 ਸਾਲ ਦੀ ਸਰਵਿਸ ਮਗਰੋਂ ਉਸ ਨੂੰ 100 ਰੁਪਿਆ ਮਿਲਣ ਲਗ ਪਿਆ ਸੀ ਤਾਂ ਉਸ ਨੂੰ ਕੁਝ ਨਹੀਂ ਮਿਲਣਾ। ਇਸ ਦੇ ਖਿਲਾਫ ਲੇਬਰ ਤਹਿਰੀਕ ਚਲੀ। ਸਰਕਾਰ ਨੇ ਕਿ ਾ ਕਿ ਵੇਜਿਜ਼ ਲਿੰਕਡ ਹਨ, ਪਰ ਮਿਨੀਮਮ ਵੇਜਿਜ਼ ਲਿੰਕ ਨਹੀਂ ਕੀਤੇ, ਪੁਰਾਣੇ ਵਰਕਰਾਂ ਨੂੰ ਕੋਈ ਫਾਇਦਾ ਨਹੀਂ ਹੁੰਦਾ ਜਿੰਨਾ ਚਿਰ ਸਾਰੇ ਮਿਨੀਮਮ ਵੇਜਿਜ਼ ਨੂੰ ਲਿੰਕ ਨਾ ਕੀਤਾ ਜਾਵੇ। ਇਸ ਦੇ ਬਾਰੇ ਸਟ੍ਰਾਂਗ ਫੀਲਿੰਗਜ਼ ਹਨ। ਮਿਨੀਮਮ ਵੇਜਿਜ਼ ਨੂੰ 6 ਜਾਂ 7 ਸਾਲ ਪਹਿਲਾਂ ਲਿੰਕ ਕੀਤਾ ਗਿਆ ਸੀ, ਕਾਸਟ ਆਫ਼ ਲਿਵਿੰਗ ਦੇ ਨਾਲ। ਫਿਰ ਇਸ ਨੂੰ ਗਿਲ ਗੌਰਮੈਂਟ ਨੇ ਮੰਨਿਆ ਅਤੇ ਗਵਰਨਰ ਸਾਹਿਬ ਦੇ ਵੇਲੇ ਐਡਵਾਇਜ਼ਰੀ ਕਮੇਟੀ ਬਣਾਈ ਗਈ। ਉਨ੍ਹਾਂ ਵੀ ਯੂਨਾਨੀਮਸਲੀ ਇਸ ਗੱਲ ਨੂੰ ਮੰਨਿਆ ਅਤੇ ਤੁਹਾਨੂੰ ਯਾਦ ਹੋਵੇਗਾ ਕਿ ਬਜਟ ਸੈਸ਼ਨ ਵਿਚ ਪੁਛਿਆ ਗਿਆ ਇਸ ਦੇ ਬਾਰੇ ਵਿਚ ਕਿ ਇਕ ਯੂਨਾਨੀਮਸ ਰਿਪੋਰਟ ਹੈ ਉਸ ਨੂੰ ਲਾਗੂ ਕਿਉਂ ਨਹੀਂ ਕੀਤਾ ਜਾ ਰਿਹਾ ਤਾਂ ਐਫ. ਐਮ. ਸਾਹਿਬ ਨੇ ਕਿਹਾ ਕਿ ਬਜਟ ਪੇਸ਼ ਕਰਨ ਦਿਉ ਉਸ ਤੋਂ ਦੋ ਤਿੰਨ ਦਿਨ ਬਾਅਦ ਹੀ ਇਸ ਨੂੰ ਲਾਗੂ ਕਰ ਦਿਤਾ ਜਾਵੇਗਾ। ਫ਼ਿਰ ਬਜਟ ਪੇਸ਼ ਹੋ ਗਿਆ ਪਰ ਇਸ ਨੂੰ ਲਾਗੂ ਨਹੀਂ ਕੀਤਾ ਗਿਆ ਅਤੇ ਇਸ ਤੋਂ ਬਾਅਦ ਬਜਟ ਸੈਸ਼ਨ ਸਾਰਾ ਗੁਜ਼ਰ ਗਿਆ ਪਰ ਕੋਈ ਧਿਆਨ ਇਸ ਪਾਸੇ ਨਹੀਂ ਦਿਤਾ ਗਿਆ। ਫਿਰ ਇਨ੍ਹਾਂ ਨੇ ਹਦਾਇਤ ਜਾਰੀ ਕੀਤੀ 4 ਜੁਲਾਈ ਨੂੰ ਪਰ ਇਸ ਨਾਲ ਇੰਨੇ ਚਿਰ ਵਿਚ ਜਿਹੜੀ ਮਹਿੰਗਾਈ ਵਧ ਗਈ ਸੀ ਉਸ ਨਾਲ ਕੋਈ ਫਰਕ ਨਾ ਪਿਆ ਅਤੇ ਨਿਊਟ੍ਰਲਾਈਜ਼ੇਸ਼ਨ ਨਾ ਹੋਇਆ ਅਤੇ ਕਿੰਨੀ ਹੈਰਾਨੀ ਦੀ ਗਲ ਹੈ ਕਿ ਪ੍ਰੈਸ ਇੰਡਸਟਰੀ ਵਿਚ ਕੰਮ ਕਰਨ ਵਾਲੇ ਨੂੰ 125 ਰੁਪਏ ਅਤੇ ਇਕ ਚਪੜਾਸੀ ਨੂੰ 150 ਰੁਪਏ, ਮਸ਼ੀਨਮੈਨ ਨੂੰ ਅਤੇ ਕੰਮਪਾਜ਼ਿਟਰ ਨੂੰ 150 ਰੁਪਏ। ਇਹ ਕਹਿੰਦੇ ਹਨ ਕਿ ਬਾਕੀ ਸੂਬਿਆਂ ਦਾ ਮੁਕਾਬਲਾ ਕਰ ਲਉ ਪਰ ਬੰਗਾਲ ਵਿਚ ਚਾਹ–ਮਜ਼ਦੂਰ ਪਟਸਨ ਦੇ ਮਜ਼ਦੂਰ ਅਤੇ ਕਪੜੇ ਦੀ ਇੰਡਸਟਰੀ ਦੇ ਮਜ਼ਦੂਰ ਨੂੰ ਤਾਂ 30 ਰੁਪਏ ਮਹੀਨੇ ਦਾ ਇਜ਼ਾਫਾ ਹੋਇਆ, ਪਰ ਇਨ੍ਹਾਂ ਨੇ ਕੀ ਕੀਤਾ ਹੈ। ਇਹ ਉਸ ਪਾਲਸੀ ਦਾ ਨਤੀਜਾ ਹੈ ਜੋ ਸਰਕਾਰ ਨੇ ਅਪਣਾਈ ਹੋਈ ਹੈ, ਜਿਥੇ 60–70 ਹਜ਼ਾਰ ਮਜ਼ਦੂਰਾਂ ਦਾ ਸਬੰਧ ਹੈ ਉਨ੍ਹਾਂ ਨੂੰ ਮਿਨੀਮਮ ਵੇਜਿਜ਼ ਨਹੀਂ ਦਿਤੇ ਜਾ ਰਹੇ ਅਤੇ ਨੋਟੀਫੀਕੇਸ਼ਨ ਅਜੇ ਤਕ ਜਾਰੀ ਨਹੀਂ ਕੀਤੀ ਗਈ ਹਾਲਾਂਕਿ ਐਡਵਾਇਜ਼ਰੀ ਕਮੇਟੀਆਂ ਦੀ ਯੂਨਾਨੀਮਸ ਸਿਫਾਰਸ਼ ਹੈ। ਕਦੇ ਕੁਝ ਕਹਿੰਦੇ ਹਨ ਕਦੇ ਕੁਝ ਕਹਿੰਦੇ ਹਨ। ਮਾਲੀ ਹਾਲਤ ਚੰਗੀ ਨਹੀਂ। ਕਮਿਸ਼ਨ ਦੀ ਰਿਪੋਰਟ ਇਨ੍ਹਾਂ ਪਾਸ ਮੌਜੂਦ ਹੈ ਅਤੇ ਡੀਲਿਬਰੇਟ ਡੀਲੇ ਕੀਤੀ ਜਾ ਰਹੀ ਹੈ। ਕਦੇ ਕਪੈਸਿਟੀ ਦਾ ਸਵਾਲ ਆ ਜਾਂਦਾ ਹੈ ਅਤੇ ਕਦੇ ਕੁਝ ਕਹਿ ਦਿਤਾ ਜਾਂਦਾ ਹੈ। ਸਿਲਕ ਇੰਡਸਟਰੀ ਦੀ ਅੱਜ ਕੀ ਹਾਲਤ ਹੈ? ਇਸ ਵਿਚ ਜਿੰਨੇ ਸਕਿਲਡ ਵਰਕਰ ਹਨ ਉਨ੍ਹਾਂ ਨੂੰ ਕਈ ਦਿਕੱਤਾਂ ਹਨ ਅਤੇ ਅਨਸਕਿਲਡ ਦੀ ਤਾਂ ਹਾਲਤ ਹੀ ਕੀ ਹੈ। ਇਸੇ ਤਰ੍ਹਾਂ ਟ੍ਰਾਂਸਪੋਰਟ ਦੇ ਵਰਕਰ ਹਨ ਉਨ੍ਹਾਂ ਦੇ ਵੇਜ ਫਿਨਾਂਸ ਮਨਿਸਟਰ ਰੋਕ ਕੇ ਬੈਠੇ ਹੋਏ ਹਨ ਅਤੇ ਸਭ ਗੱਲਾਂ ਹੋਣ ਦੇ ਬਾਵਜੂਦ ਨੋਟਿਫਿਕੇਸ਼ਨ ਨਹੀਂ ਕੀਤੀ ਜਾ ਰਹੀ। ਇਸ ਗੱਲ ਦਾ ਕਰੈਡਿਟ ਇਨ੍ਹਾਂ ਫਿਨਾਂਸ ਮਨਿਸਟਰ ਨੂੰ ਨਹੀਂ ਦਿਤਾ ਜਾ ਸਕਦਾ ਕਿ ਇਹ ਮਿਨੀਮਮ ਵੇਜਿਜ਼ ਰੋਕ ਲੈਣ ਅਤੇ ਫੰਡਜ਼ ਰੀਲੀਜ਼ ਨਾ ਕਰਨ ਅਤੇ ਗੌਰਮੈਂਟ ਪਾਸ ਰਿਪੋਰਟਾਂ ਹਨ ਅਤੇ ਅੱਜ ਦੀਆਂ ਨਹੀਂ, ਕਿੰਨੇ ਚਿਰ ਦੀਆਂ ਹਨ। ਪਰ ਕੇਸ ਪੈਂਡਿੰਗ ਚਲੇ ਆ ਰਹੇ ਹਨ ਅਤੇ ਵਰਕਰਾਂ ਨੂੰ ਤਕਲੀਫ ਹੋ ਰਹੀ ਹੈ, ਅਤੇ ਫਿਰ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਗੋ ਟੂ ਦੀ ਕੋਰਟ ਕਚਿਹਰੀਆਂ ਵਿਚ ਜਾਉ। ਮਿਨੀਮਮ ਵੇਜਿਜ਼ ਨਾ ਦੇਣ ਲਈ ਦੋ ਸਾਲਾਂ ਵਿਚ ਕਈ ਥਾਈਂ ਲੇ ਅਊਟ ਹੋਇਆ, ਐਜੀਟੇਸ਼ਨ ਹੋਈ ਪਰ ਸਰਕਾਰ ਦੀ

ਮਸ਼ੀਨਰੀ ਹਰਕਤ ਵਿਚ ਨਹੀਂ ਆਈ ਅਤੇ ਇਨ੍ਹਾਂ ਦੀ ਤਾਂ ਇਹ ਪਾਲੀਸੀ ਹੈ ਕਿ ਮਜ਼ਦੂਰ ਦੇ ਹਿਤ ਦੀ ਕੋਈ ਗੱਲ ਨਾ ਕੀਤੀ ਜਾਵੇ । ਇਹ ਤਾਂ ਚਾਹੁੰਦੇ ਹਨ ਕਿ ਉਹ ਕਚਹਿਰੀ ਵਿਚ ਜਾਵੇ ਅਤੇ ਇਹ ਕੈਪੀਟੇਲਿਸਟਾਂ ਦਾ ਸਾਥ ਦਿੰਦੇ ਰਹਿਣ ਅਤੇ ਉਨ੍ਹਾਂ ਦੇ ਹਿਤ ਦੀਆਂ ਗੱਲਾਂ ਕਰਨ । ਇੰਜੀਨੀਰਿੰਗ ਇੰਡਸਟਰੀ ਵਿਚ ਇਨ੍ਹਾਂ ਨੇ ਮਿਨੀਮਮ ਵੇਜ ਨੂੰ ਲਾਗੂ ਨਹੀਂ ਕੀਤਾ ।

ਮਿਨੀਮਮ ਵੇਜ ਦੇ ਬਾਰੇ ਵਿਚ ਅਸਲ ਫੈਕਟਸ ਕੀ ਹਨ ਕਿ ਇਨ੍ਹਾਂ ਨੇ ਮਿਨੀਮਮ ਵੇਜ ਨੂੰ ਲਿੰਕ ਕੀਤਾ ਹੈ, ਵੇਜ ਨੂੰ ਲਿੰਕ ਨਹੀਂ ਕੀਤਾ । ਫਿਰ ਇਹ ਜਿਹੜਾ ਕਹਿੰਦੇ ਹਨ ਕਿ ਪੰਜਾਬ ਹੀ ਸਭ ਤੋਂ ਪਹਿਲਾ ਸੂਬਾ ਹੈ ਇਸ ਕੰਮ ਦੇ ਕਰਨ ਵਿਚ ਇਹ ਠੀਕ ਨਹੀਂ । ਮੈਂ ਦੱਸ ਹੀ ਦਿਤਾ ਹੈ ਕਿ ਇਹ ਬਾਕੀ ਦੇ ਸੂਬਿਆਂ ਨਾਲ ਕੰਪੈਰੇਜ਼ਨ ਕਰ ਕੇ ਵੇਖ ਲੈਣ ਤਾਂ ਇਨ੍ਹਾਂ ਨੂੰ ਪਤਾ ਲਗ ਜਾਵੇ-ਗਾ ਕਿ ਉਥੇ ਕੀ ਹਾਲਤ ਹੈ । ਫਿਰ ਮੈਂ ਕਿਹਾ ਹੈ ਕਿ ਇਹ ਜਾਣ ਬੁਝ ਕੇ ਡੀਲੇ ਕਰ ਰਹੇ ਹਨ ਅਤੇ ਇਸ ਦੇਰ ਲਈ ਕੋਈ ਮੁਆਵਜ਼ਾ ਮਜ਼ਦੂਰ ਨੂੰ ਦੇਣ ਨੂੰ ਤਿਆਰ ਨਹੀਂ ਹਾਲਾਂਕਿ ਉਨ੍ਹਾਂ ਦਾ ਇਸ ਦੇਰ ਵਿਚ ਕੋਈ ਕਸੂਰ ਨਹੀਂ, ਜ਼ਿੰਮੇਵਾਰੀ ਲੇਬਰ ਮਨਿਸਟਰ ਦੀ ਹੈ । ਫਿਰ ਜਿਹੜਾ ਇਨ੍ਹਾਂ ਨੇ ਲਿੰਕਿੰਗ ਫਾਰਮੂਲਾ ਬਣਾਇਆ ਹੈ ਉਹ ਬੋਗਸ ਹੈ ਅਤੇ ਉਸ ਤੇ ਅਮਲ ਕਰਨ ਨਾਲ ਬਾਕੀ ਦੀ ਇੰਡਸਟਰੀ ਨਾਲੋਂ ਘਟ ਅਤੇ ਲੋ ਰੇਟ ਬਣਦਾ ਹੈ । ਇਸ ਪਾਸੇ ਕੋਈ ਧਿਆਨ ਨਹੀਂ ਦਿਤਾ ਗਿਆ ।

ਇਕ ਨਹੀਂ ਕਈ ਮਿਸਾਲਾਂ ਹਨ ਕਿ ਕਿਸ ਤਰ੍ਹਾਂ ਲੇਬਰ ਦੇ ਹਿਤਾਂ ਨੂੰ ਕੁਚਲਿਆ ਜਾ ਰਿਹਾ ਹੈ । ਸਾਜ਼ੋ ਦੀ ਇੰਡਸਟਰੀ ਵਿਚ ਕਿਸ ਤਰ੍ਹਾਂ ਸਰਕਾਰ ਨੇ ਮੁਦਾਖਲਤ ਕੀਤੀ ਅਤੇ ਅੱਜ ਕੀ ਹਾਲਤ ਹੈ ? ਦੋ ਸਾਲ ਲੇ ਆਫ਼ ਕਰਵਾ ਦਿਤਾ । ਸਰਕਾਰ ਦੀ ਮਸ਼ੀਨਰੀ ਹਰਕਤ ਵਿਚ ਆਈ ਤਾਂ ਮਜ਼ਦੂਰਾਂ ਨੇ ਐਜੀਟੇਟ ਕੀਤਾ ਪਰ ਹਰ ਵੇਰ ਇਹੀ ਕਿਹਾ ਗਿਆ ਕਿ ਗੋ ਟੂ ਦੀ ਕੋਰਟ । ਭੁੱਖ ਹੜਤਾਲਾਂ ਕਰਦੇ ਹਨ ਤੇ ਫਿਰ ਜੇਕਰ ਕੋਈ ਜਲਸਾ ਕੀਤਾ ਜਾਵੇ ਤਾਂ ਉਸ ਤੇ ਪਾਬੰਦੀ । ਕਿਤੇ ਦਫ਼ਾ 144 ਲਗਾ ਦਿਤੀ ਗਈ ਤੇ ਫਿਰ ਛਾਪੇ ਮਾਰ ਕੇ ਲੀਡਰ ਗ੍ਰਿਫ਼ਤਾਰ ਕਰ ਲਏ ਗਏ । ਉਨ੍ਹਾਂ ਦਾ ਕਸੂਰ ਕੀ ਹੈ ਪਰ ਸਰਕਾਰ ਤਾਂ ਆਪ ਚਾਹੁੰਦੀ ਹੈ ਕਿ ਮਿਲ ਮਾਲਕਾਂ ਦੀ ਮਦਦ ਕੀਤੀ ਜਾਵੇ ਅਤੇ ਲੇਬਰ ਮਨਿਸਟਰ ਉਨ੍ਹਾਂ ਲਖਪਤੀ ਮਿਲ ਮਾਲਕਾਂ ਦੀ ਤਰਫਦਾਰੀ ਕਰਦੇ ਹਨ ਅਤੇ ਇਹ ਉਨ੍ਹਾਂ ਮਿਲ ਮਾਲਕਾਂ ਦੀ ਪਿਠ ਤੇ ਹਨ ਅਤੇ ਸ਼ਹਿ ਦਿੰਦੇ ਹਨ, ਘਟ ਤੋਂ ਘਟ ਤਨਖਾਹ ਲੈਣ ਲਈ ਲੇਬਰ ਨੂੰ ਮਜਬੂਰ ਕੀਤਾ ਜਾਂਦਾ ਹੈ ।

ਬਟਾਲੇ ਦੀ ਇੰਜੀਨੀਅਰਰਿੰਗ ਇੰਡਸਟਰੀ ਵਿਚ ਅੱਜ ਕੀ ਹਾਲਤ ਹੈ ? ਮਿਨੀਮਮ ਵੇਜ ਇੰਜੀਨੀਅਰਿੰਗ ਲਈ ਰੀਵਾਈਜ਼ ਕੀਤੇ ਗਏ 4-7-69 ਨੂੰ, ਪਰ ਹੋਇਆ ਕੀ ਕਿ ਇਸ ਨੂੰ ਲਾਗੂ ਨਹੀਂ ਕੀਤਾ ਗਿਆ ਅਤੇ ਸਤੰਬਰ ਦੇ ਅੰਤ ਤੇ ਧਰਨਾ ਮਾਰਿਆ ਗਿਆ ਕਿ ਇਸ ਨੂੰ ਲਾਗੂ ਕੀਤਾ ਜਾਵੇ ਅਤੇ ਜਿਹੜੇ 12 ਵਰਕਰ ਡਿਸਮਿਸ ਕੀਤੇ ਹਨ ਉਨ੍ਹਾਂ ਨੂੰ ਬਹਾਲ ਕੀਤਾ ਜਾਵੇ ? ਪਰ ਇਨ੍ਹਾਂ ਪਿਛਲੇ 8 ਮਹੀਨਿਆਂ ਵਿਚ ਕੁਝ ਕਾਰਵਾਈ ਨਹੀਂ ਕੀਤੀ ਗਈ । ਐਗਰੀਕਲਚਰ ਇੰਡਸਟਰੀ ਦੇ ਮਾਲਕ ਚਮਨ ਲਾਲ ਨੇ ਤਾਂ ਸਾਫ਼ ਨਾਂਹ ਦੇ ਦਿਤੀ ਅਤੇ ਮਨਿਸਟਰ ਸਾਹਿਬ ਦੇ ਮੂੰਹ ਤੇ ਹੀ ਕਹਿ ਦਿਤਾ ਕਿ ਜਾਂ ਤਾਂ ਇਨ੍ਹਾਂ ਨੂੰ ਕਢ ਦਿਆਂਗਾ ਜਾਂ ਇਹ ਪੁਰਾਣੀ ਤਨਖਾਹ ਤੇ ਕੰਮ ਕਰਨਾ ਮੰਨ ਲੈਣ ਅਤੇ ਇਹ ਲਿਖ ਕੇ ਦੇ ਦੇਣ ਕਿ ਇਨ ਫੁਲ ਐਂਡ ਫਾਇਨਲ ਸੈਟਲਮੈਂਟ । ਸਾਡੇ ਪਾਸ ਕੋਈ ਕਾਨੂੰਨ ਨਹੀਂ ਕਿ ਇਸ ਦਾ ਫੈਸਲਾ ਕੀਤਾ ਜਾ ਸਕੇ । ਇਹ ਹੈ ਲੇਬਰ ਮਨਿਸਟਰ ਦੀ ਹਾਲਤ । ਫਿਰ ਉਨ੍ਹਾਂ ਭੁੱਖ ਹੜਤਾਲੀਆਂ ਨੂੰ 17 ਅਕਤੂਬਰ ਨੂੰ ਫੜ ਲਿਆ ਗਿਆ ਯੂਨੀਅਨ ਦੇ ਪ੍ਰਧਾਨ

[ਕਾਮਰੇਡ ਸੱਤ ਪਾਲ ਡਾਂਗ]

ਧਰਮ ਸਿੰਘ ਨੂੰ ਵੀ ਅਤੇ 18 ਤਰੀਕ ਨੂੰ ਮੈਜਿਸਟ੍ਰੇਟ ਦੇ ਸਾਹਮਣੇ ਪੇਸ਼ ਕਿਤਾ ਗਿਆ। ਜੇਲ੍ਹ ਵਿਚ ਜਿਹੜਾ ਸਲੂਕ ਕੀਤਾ, ਕੋਈ ਬਰਤਨ ਆਦਿ ਨਹੀਂ ਦਿਤਾ ਗਿਆ, ਫੇਰ 21 ਹੋਰ ਡਿਸਮਿਸ ਕਰ ਦਿਤੇ। ਸੀ. ਐਮ. ਨੂੰ ਲਿਖਿਆ ਗਿਆ ਪਰ 30 ਅਕਤੂਬਰ ਨੂੰ ਉਨ੍ਹਾਂ ਦੇ ਘਰਾਂ ਤੇ ਰੇਡ ਕੀਤੇ ਗਏ, ਯੂਨੀਅਨ ਦੇ ਦਫਤਰ ਤੇ ਰੇਡ ਕੀਤਾ ਗਿਆ। ਫਿਰ ਕਿਸੇ ਤੇ 107/151, ਕਿਸੇ ਤੇ 307, ਕਿਸੇ ਤੇ 309/109 ਦੇ ਕੇਸ ਬਣਾ ਦਿਤੇ, ਇਸ ਤਰ੍ਹਾਂ ਦੀ ਇਸ ਸਰਕਾਰ ਦੀ ਲੇਬਰ ਪਾਲੇਸੀ ਹੈ। 6 ਮਹੀਨਿਆਂ ਵਿਚ ਜੇਕਰ ਸਰਕਾਰ 11 ਆਰਡੀਨੈਂਸ ਲਿਆ ਸਕਦੀ ਹੈ ਤਾਂ ਕੀ ਇਸ ਤਰ੍ਹਾਂ ਦੀ ਗੈਰ ਕਾਨੂੰਨੀ ਕਾਰਵਾਈ ਨਹੀਂ ਕਰ ਸਕਦੀ। ਜਦ ਕੀ ਜਨਸੰਘ ਦੇ ਵਰਕਰਾਂ ਅਤੇ ਮਿਲ ਮਾਲਕਾਂ ਨੂੰ ਪਤਾ ਹੋਵੇ ਕਿ ਪਿਛੇ ਲੇਬਰ ਮਨਿਸਟਰ ਉਨ੍ਹਾਂ ਦਾ ਆਪਣਾ ਬੈਠਾ ਹੋਇਆ ਹੈ, ਕੋਈ ਫਿਕਰ ਨਹੀਂ ਜੋ ਮਰਜ਼ੀ ਲੇਬਰ ਨਾਲ ਸਲੂਕ ਕਰੀ ਜਾਉ। ਫਿਰ ਇਹ ਦਾਅਵਾ ਕਰਦੇ ਹਨ ਕਿ ਅਸੀਂ ਤਾਂ ਲੇਬਰ ਨੂੰ ਮਿਨੀਮਮ ਵੇਜ ਦਿਤਾ ਅਤੇ ਇਸ ਨੂੰ ਲਿੰਕ ਕੀਤਾ ਹੈ। ਇਹ ਤਾਂ ਮੈਂ ਥੋੜ੍ਹਾ ਜਿਹਾ ਜ਼ਿਕਰ ਬਟਾਲੇ ਦਾ ਕੀਤਾ ਹੈ। ਅਜ ਸਾਰੇ ਪੰਜਾਬ ਵਿਚ ਲੇਬਰ ਦੀ ਇਹ ਹਾਲਤ ਹੈ ਅਤੇ ਇਹ ਸਵੈਟਿਡ ਲੇਬਰ ਹੈ ਜਿਸ ਦੀ ਕੋਈ ਪਰਵਾਹ ਨਹੀਂ ਕੀਤੀ ਜਾਂਦੀ। ਅਤੇ ਸਰਕਾਰ ਉਨ੍ਹਾਂ ਦੀ ਕਿਸੇ ਤਰ੍ਹਾਂ ਦੀ ਇਮਦਾਦ ਕਰਨ ਨੂੰ ਤਿਆਰ ਨਹੀਂ, ਉਹ ਮਿਲ ਮਾਲਕਾਂ ਦੀ ਮਦਦ ਕਰਦੀ ਆ ਰਹੀ ਹੈ।

ਵੇਜ ਦੇ ਬਾਰੇ ਵਿਚ ਕੈਮੀਕਲ ਵੇਜ ਬੋਰਡ ਬਣਾਇਆ ਗਿਆ ਅਤੇ ਉਸ ਬੋਰਡ ਨੇ ਯੂਨਾਨੀਮਸ ਰਿਪੋਰਟ ਦਿਤੀ ਜਿਸ ਨੂੰ ਗੌਰਮਿੰਟ ਆਫ਼ ਇੰਡੀਆ ਨੇ ਵੀ ਮੰਨਿਆ। ਇਸ ਵਿਚ ਮਿਲ ਮਾਲਕਾਂ ਨੇ ਅਤੇ ਲੇਬਰ ਲੀਡਰਾਂ ਨੇ ਸਰਵ-ਸੰਮਤੀ ਦੇ ਦਿਤੀ ਤੇ ਫਿਰ ਜਦ ਇਹ ਕਿਹਾ ਕਿ ਇਸ ਰੀਪੋਰਟ ਨੂੰ ਲਾਗੂ ਕਰਾਉ ਤਾਂ ਅੱਜ ਤਕ ਨਹੀਂ ਹੋ ਸਕੀ। ਇਸ ਨਾਲ ਇਕੋ ਹੀ ਯੂਨਿਟ ਪੰਜਾਬ ਵਿਚ ਅਫੈਕਟਿਡ ਹੈ, ਮੈਸਰਜ਼ ਸ਼ੰਭੂ ਨਾਥ ਐਂਡ ਸਨਜ਼ ਨੇ ਨਹੀਂ ਮੰਨਿਆ ਕਿਉਂਕਿ ਲੇਬਰ ਮਨਿਸਟਰ ਦਾ ਮਾਲਕਾਂ ਪਿਛੇ ਹੱਥ ਹੈ।

ਇਸੇ ਤਰ੍ਹਾਂ ਇੰਜੀਨੀਅਰਿੰਗ ਵੇਜ ਬੋਰਡ ਬਣਾਇਆ ਗਿਆ। ਇਸ ਨੇ ਇੰਟੈਰਿਮ ਰਿਪੋਰਟ ਦਿਤੀ। ਰੀਲੀਫ ਦਿਤਾ ਅਤੇ ਇਸ ਨੂੰ ਗੌਰਮਿੰਟ ਆਫ਼ ਇੰਡੀਆ ਨੇ ਮੰਨਿਆ। ਇਸ ਨੂੰ ਲਾਗੂ ਕਰਨ ਦੀ ਮੰਗ ਕੀਤੀ ਗਈ ਪਰ ਇਸ ਤੇ ਅਮਲ ਨਹੀਂ ਕੀਤਾ ਗਿਆ ਅਤੇ ਯੂਨੀਵਰਸਲ ਐਸ. ਫੈਕਟਰੀ, ਛੇਹਰਟਾ, ਨੇ ਇਸ ਨੂੰ ਲਾਗੂ ਨਹੀਂ ਕੀਤਾ। ਇਸ ਲਈ, ਲੇਬਰ ਐਜੀਟੇਟਿਡ ਹੈ।

ਸਪੀਕਰ ਸਾਹਿਬ, ਮੈਂ ਚੰਦ ਹੀ ਮਿਸਾਲਾਂ ਦਿਤੀਆਂ ਹਨ ਕਿ ਕਿਸ ਤਰੀਕੇ ਨਾਲ ਇਹ ਸਰਕਾਰ ਮਜ਼ਦੂਰਾਂ ਦੇ ਹੱਕ ਵਿਚ ਨਹੀਂ ਅਤੇ ਉਨ੍ਹਾਂ ਦੇ ਖਿਲਾਫ ਕਾਰਵਾਈ ਕਰਦੀ ਹੈ। ਇਸ ਸਰਕਾਰ ਦਾ ਮਕਸਦ ਸਿਰਫ਼ ਇਹ ਹੈ ਕਿ ਕਿਸ ਤਰ੍ਹਾਂ ਸਰਮਾਇਆਦਾਰਾਂ ਦੀ ਮਦਦ ਕੀਤੀ ਜਾਵੇ ਅਤੇ ਮਜ਼ਦੂਰ ਨੂੰ ਕਿਸ ਤਰ੍ਹਾਂ ਕਰੱਸ਼ ਕੀਤਾ ਜਾਵੇ। ਪਿਛਲੇ 6-8 ਮਹੀਨਿਆਂ ਦੀਆਂ ਅਊਟਸਟੈਂਡਿੰਗ ਐਗਜ਼ਾਂਪਲਾਂ ਹਨ। 10 ਵੇਰ ਲਿਖਿਆ ਗਿਆ, ਆਪ ਮਿਲੇ ਪਰ ਅਮਲ ਨਹੀਂ ਕੀਤਾ ਜਾਂਦਾ।

ਫਿਰ ਇਨ੍ਹਾਂ ਨੇ ਇਹ ਚਾਲ ਫੜ ਲਈ ਹੈ ਕਿ ਸਟਾਫ ਟੈਂਪਰੇਰੀ ਰਖੋ, ਲੇਬਰ ਨੂੰ ਪੱਕਾ ਨਾ

ਹੋਣ ਦਿਤਾ ਜਾਵੇ ਤਾਂ ਕਿ ਉਹ ਕਲੇਮ ਨਾ ਕਰ ਸਕਣ। ਅਤੇ ਪੱਕੀ ਲੇਬਰ ਨੂੰ ਦਿਨੋ ਦਿਨ ਘਟਾਇਆ ਜਾ ਰਿਹਾ। ਇਸ ਦੀਆਂ ਕਈ ਮਿਸਾਲਾਂ ਜਿਤੀਆਂ ਜਾ ਸਕਦੀਆਂ ਹਨ। ਅੰਮ੍ਰਿਤਸਰ ਵੂਲਨ ਮਿਲ ਵਿਚ ਪਹਿਲਾਂ 12 ਮਹੀਨੇ ਕੰਮ ਚਲਦਾ ਸੀ ਪਰ ਇਹ ਖਿਆਲ ਕਰਕੇ ਕਿ ਵਰਕਰ ਮੁਸਤਕਿਲ ਨਾ ਹੋ ਜਾਣ ਅਤੇ ਉਨ੍ਹਾਂ ਨੂੰ ਬੋਨਸ ਨਾ ਦੇਣਾ ਪਏ ਅਤੇ ਨਾ ਹੀ ਉਹ ਪ੍ਰੋਵੀਡੈਂਟ ਫੰਡ ਕਲੇਮ ਕਰ ਸਕਣ, ਇਸ ਮਿਲ ਨੂੰ ਸਿਰਫ 8 ਜਾਂ 9 ਮਹੀਨੇ ਸਾਲ ਵਿਚ ਚਲਾਇਆਂ ਜਾਂਦਾ ਹੈ। 2 ਜਾਂ 3 ਮਹੀਨੇ ਲਈ ਲੇਬਰ ਨੂੰ ਕਢ ਦਿਤਾ ਜਾਂਦਾ ਹੈ। ਇਸ ਲਈ, ਇਨ੍ਹਾਂ ਦੇ ਅਊਟਲੁਕ ਮਿਲ ਮਾਲਕਾਂ ਦੇ ਹਕ ਵਿਚ ਹੈ ਅਤੇ ਲੇਬਰ ਦੇ ਹੱਕ ਵਿਚ ਨਹੀਂ ਕਿਉਂਕਿ ਇਹ ਕੋਈ ਕਾਰਵਾਈ ਨਹੀਂ ਕਰਦੇ। ਵਰਕਰਾਂ ਨੂੰ ਪਰੇਸ਼ਾਨ ਕੀਤਾ ਜਾਂਦਾ ਹੈ।

ਫਿਰ ਜਿਥੋਂ ਤਕ ਕਮੇਟੀਆਂ ਤੇ ਲੇਬਰ ਦੀ ਰੀਪ੍ਰੀਜ਼ੇਂਟੇਸ਼ਨ ਹੈ ਇਸ ਵਿਚ ਵਿਤਕਰਾ ਕੀਤਾ ਜਾਂਦਾ ਹੈ। ਮਿਨੀਮਮ ਵੇਜਿਜ਼ ਕਮੇਟੀ ਬਣਾਈ ਗਈ ਵੀਵਿੰਗ ਇੰਡਸਟਰੀ ਲਈ। ਇਸ ਦੇ ਬਾਰੇ ਗੌਰਮਿੰਟ ਨੋਟੀਫਿਕੇਸ਼ਨ 12 ਸਤੰਬਰ, 1969, ਨੂੰ ਕੀਤਾ ਗਿਆ ਪਰ ਇਸ ਵਿਚ ਇਨਟਕ ਦਾ ਕੋਈ ਨੁਮਾਇੰਦਾ ਨਹੀਂ ਲਿਆ ਗਿਆ। ਇਸ ਵਿਚ ਏਕਤਾ ਯੂਨੀਅਨ ਦੇ ਪ੍ਰਦੁਮਨ ਸਿੰਘ ਨੂੰ ਲੈ ਲਿਆ ਗਿਆ ਪਰ ਉ. ਸੀ. ਐਮ. ਕਰਮਚਾਰੀ ਸੰਘ ਦੇ ਜਨਰਲ ਸਕਤਰ ਸੁਰਿੰਦਰ ਕੁਮਾਰ ਨੂੰ ਨਹੀਂ ਲਿਆ ਗਿਆ ਹਾਲਾਂਕਿ ਇਹ ਕਿੰਨੇ ਚਿਰ ਤੋਂ ਯੂਨੀਅਨ ਚਲੀ ਆ ਰਹੀ ਹੈ, ਕਿਉਂਕਿ ਭਾਰਤੀ ਮਜ਼ਦੂਰ ਸੰਘ ਇਨ੍ਹਾਂ ਨੇ ਆਪ ਹੀ ਜਮਾਤ ਖੜ੍ਹੀ ਕਰ ਦਿਤੀ ਹੈ। ਇਸ ਦੇ ਬਾਰੇ ਵਿਚ ਕਿੰਨੀ ਵੇਰ ਲਿਖਿਆ ਗਿਆ ਪਰ ਹਰ ਥਾਂ ਤੇ ਇਨ੍ਹਾਂ ਸਹੀ ਯੂਨੀਅਨਾਂ ਦੇ ਵਰਕਰਾਂ ਨੂੰ ਇਗਨੋਰ ਕੀਤਾ ਗਿਆ ਹੈ। ਅਤੇ ਇਹ ਕਹਿਣ ਦੇ ਬਾਵਜੂਦ ਕਿ ਜੋ ਭਾਰਤੀ ਮਜ਼ਦੂਰ ਸੰਘ ਫੈਸਲਾ ਕਰੇ ਲੇਬਰ ਨੂੰ ਮਨਜ਼ੂਰ ਨਹੀਂ, ਇਨ੍ਹਾਂ ਨੇ ਕੋਈ ਪਰਵਾਹ ਨਹੀਂ ਕੀਤੀ ਕਿਉਂਕਿ ਇਹ ਸੰਘ ਮਾਲਕਾਂ ਦੀ ਤਰਫਦਾਰੀ ਕਰਦਾ ਹੈ। ਇਹ ਸਹੀ ਜਥੇਬੰਦੀ ਮਜ਼ਦੂਰਾਂ ਦੀ ਨਹੀਂ। ਪਰ ਇਸ ਪਾਸੇ ਸਰਕਾਰ ਅਤੇ ਖਾਸ ਕਰ ਲੇਬਰ ਮਨਿਸਟਰ ਨੇ ਧਿਆਨ ਨਹੀਂ ਦਿਤਾ।

ਅਬੋਹਰ ਦੀ ਮਿਸਾਲ ਸਾਡੇ ਸਾਹਮਣੇ ਹੈ ਕਿ ਕਿਸ ਤਰ੍ਹਾਂ ਭਾਰਤੀ ਮਜ਼ਦੂਰ ਸੰਘ ਨਾਲ ਸਮਝੌਤਾ ਕਰ ਲਿਆ ਗਿਆ ਤਾਂਕਿ ਭੱਠਾ ਯੂਨੀਅਨ ਦੇ ਵਰਕਰਾਂ ਨੂੰ ਨੀਚਾ ਦਿਖਾਇਆ ਜਾ ਸਕੇ। ਉਹ ਸਮਝੌਤੇ ਕੀ ਹਨ, ਸਾਰੇ ਹੀ ਮਜ਼ਦੂਰਾਂ ਦੇ ਹਿਤਾਂ ਦੇ ਵਿਰੁੱਧ ਹਨ। ਐਡਹਾਕ ਐਗਰੀਮੈਂਟ ਕੀਤਾ ਗਿਆ ਅਤੇ ਦੋ ਰੁਪਏ ਦੀ ਥਾਂ 8 ਰੁਪਏ ਦਾ ਫੈਸਲਾ ਹੋ ਗਿਆ। ਅਤੇ ਇਹ ਕਿਹਾ ਕਿ ਇਹ ਤਾਂ ਅਗੇ ਹੀ ਲਿੰਕਡ ਹੈ ਇਸ ਲਈ ਸਗੋਂ ਵਰਕਰਾਂ ਦੇ ਫੰਡ ਵਿਚੋਂ 179 ਵਸੂਲ ਕਰ ਲਏ ਗਏ। ਮਨਿਸਟਰ ਸਾਹਿਬ ਦੇ ਨੋਟਿਸ ਵਿਚ ਇਹ ਗੱਲ ਹੈ। ਵਰਕਰਾਂ ਨੇ ਇਸ ਤੇ ਐਜੀਟੇਸ਼ਨ ਕੀਤੀ ਅਤੇ 2 ਹਜ਼ਾਰ ਨੇ ਲਿਖ ਕੇ ਅਰਜ਼ ਕੀਤੀ ਪਰ ਮਨਿਸਟਰ ਸਾਹਿਬ ਨੇ ਕੋਈ ਧਿਆਨ ਨਹੀਂ ਦਿਤਾ ਕਿਉਂਕਿ ਭਾਰਤੀ ਮਜ਼ਦੂਰ ਸੰਘ ਇਨ੍ਹਾਂ ਦੇ ਇਨਫਾਰਮਰ ਦੇ ਤੌਰ ਤੇ ਕੰਮ ਕਰ ਰਿਹਾ ਹੈ ਅਤੇ ਵਰਕਰਾਂ ਦੇ ਹਿਤ ਦੇ ਖਿਲਾਫ ਹੈ।

ਮੈਨੂੰ ਇਹ ਗੱਲ ਕਹਿਣ ਦੇ ਵਿਚ ਵੀ ਕੋਈ ਇਤਰਾਜ਼ ਨਹੀਂ ਕਿ ਉਥੇ ਭਾਰਤੀ ਮਜ਼ਦੂਰ ਸੰਘ ਨਾਲ ਮਿਲ ਕੇ ਇਨ੍ਹਾਂ ਨੇ ਹੜਤਾਲ ਕਰਾਈ। ਮਨਿਸਟਰ ਸਾਹਿਬ ਨੇ ਆਪ ਜਾਕੇ ਹੜਤਾਲ ਕਰਾਈ, ਅਕਾਲੀ ਮੈਂਬਰਾਂ ਨੂੰ ਜਾਕੇ ਪੁਛੋ ਉਥੇ ਕੀ ਹੋਇਆ। ਮੈਂ ਸਾਰੇ ਵਾਕਿਆਤ ਉਨ੍ਹਾਂ ਨੂੰ ਦੱਸੇ ਹਨ ਕਿ ਕਿਨ੍ਹਾਂ ਹਾਲਤਾਂ ਦੇ ਵਿਚ ਹੜਤਾਲ ਹੋਈ, ਇਨ੍ਹਾਂ ਨੇ ਮਿਲ ਮਾਲਕਾਂ ਤੋਂ ਪੈਸੇ ਲੈ ਲਏ

[ਕਾਮਰੇਡ ਸੱਤ ਪਾਲ ਡਾਂਗ]

ਪਰ ਜਦੋਂ ਇਨ੍ਹਾਂ ਤੋਂ ਪੁਛਿਆ ਕਿ ਇਸ ਤਰ੍ਹਾਂ ਕਿਉਂ ਹੋ ਰਿਹਾ ਹੈ ਤਾਂ ਕਹਿਣ ਲੱਗੇ ਕਿ ਇਹ ਹੜਤਾਲ ਤਾਂ ਵਰਕਰ ਕਰ ਰਹੇ ਹਨ ਅਤੇ ਇਲਜ਼ਾਮ ਸਾਡੇ ਤੇ ਲਾਏ ਜਾ ਰਹੇ ਹਨ। ਮੈਂ ਉਨ੍ਹਾਂ ਨੂੰ ਫੇਰ ਦਸ ਦੇਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀ ਗੱਲ ਅਗੇ ਕਦੇ ਵੀ ਪੰਜਾਬ ਦੇ ਵਿਚ ਨਹੀਂ ਹੋਈ, ਵਰਕਰਾਂ ਦਾ ਨਾਉਂ ਲੈਕੇ ਖੁਦ-ਬਖੁਦ ਹੜਤਾਲ ਕਰਾਈ ਜਾਵੇ ਅਤੇ ਨਾਉਂ ਵਰਕਰਾਂ ਦਾ ਬਦਨਾਮ ਕਰਨ, ਪੈਸੇ ਆਪ ਖਾਣ। ਅੱਜ ਉਹ ਕਹਿੰਦੇ ਹਨ ਕਿ ਐਸਾ ਕਾਨੂੰਨ ਕੋਈ ਨਹੀਂ। ਮੈਂ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਜ਼ਰਾ ਅਪਣਾ ਰਿਕਾਰਡ ਵੇਖੋ ਕਿਸ ਤਰ੍ਹਾਂ 6 ਮਹੀਨੇ ਦੇ ਵਿਚ ਧੜਾ ਧੜ ਆਰਡੀਨੈਂਸ ਜਾਰੀ ਕੀਤੇ ਹਨ, 11 ਆਰਡੀਨੈਂਸ ਜਾਰੀ ਹੋਏ, ਜਿਹੜੇ ਵੀ ਕਾਨੂੰਨ ਬਣੇ ਉਸ ਵਿਚ ਖਾਮੀਆਂ ਸੀ, ਜਿਨ੍ਹਾਂ ਦੀਆਂ ਅਮੈਂਡਮੈਂਟਾਂ ਅੱਜ ਨਹੀਂ ਤਾਂ ਫੇਰ ਆਉਣ ਤੋਂ ਬਗੈਰ ਰਹਿ ਨਹੀਂ ਸਕਦੀਆਂ। ਏਥੇ ਖਾਮੀਆਂ ਜਦੋਂ ਤਕ ਦੂਰ ਨਹੀਂ ਹੁੰਦੀਆਂ ਵਰਕ ਬੇਸਿਜ਼ ਤੇ ਉਨ੍ਹਾਂ ਨੂੰ ਪੂਰੇ ਮੁਆਵਜ਼ੇ ਨਹੀਂ ਮਿਲਦੇ, ਇਹ ਕੋਈ ਲੁਕੀ ਛਿਪੀ ਗੱਲ ਨਹੀਂ। ਪਰ ਜੇਕਰ ਸਰਕਾਰ ਕਿਸੇ ਤਾਕਤ ਦੇ ਦਬਾਉ ਵਿਚ ਆਕੇ ਕਿਸੇ ਯੂਨੀਅਨ ਤੇ ਅਪਣਾ ਤਰੀਕਾਕਾਰ ਵਰਤ ਕੇ ਉਸ ਨੂੰ ਦਬਾਉਣ ਦੀ ਕੋਸ਼ਿਸ਼ ਕਰੇਗੀ ਇਹ ਅਸੀਂ ਕਿਸੇ ਹਾਲਤ ਦੇ ਵਿਚ ਮੰਨਣ ਨੂੰ ਤਿਆਰ ਨਹੀਂ। ਇਹ ਗੱਲ ਸਭ ਦੇ ਸਾਹਮਣੇ ਹੈ ਕਿ ਐਂਪਲਾਈਜ਼ ਯੂਨੀਅਨਾਂ ਦੇ ਮੁਤਾਲਿਕ ਮੈਂ ਇਕ ਸਵਾਲ ਰੱਖਿਆ। ਏਥੇ 2 ਗਰੁਪ ਕਰਕੇ ਖੇਲ ਬਿਗਾੜਨ ਦੀ ਕੋਸ਼ਿਸ਼ ਕੀਤੀ ਗਈ ਕਿ ਇਕ ਢਿਲੋਂ ਗਰੁਪ ਹੈ ਅਤੇ ਦੂਸਰਾ ਰਾਣਾ ਗਰੁਪ ਹੈ। ਇਕ ਦੀਆਂ 27 ਯੂਨੀਅਨਜ਼ ਹਨ ਅਤੇ ਦੂਸਰੇ ਦੇ ਨਾਲ 17 ਯੂਨੀਅਨਜ਼ ਹਨ। ਪਰ ਇਕ ਦੂਸਰੇ ਦਾ ਨਾਉਂ ਲੈ ਕੇ ਇਨ੍ਹਾਂ ਯੂਨੀਅਨਜ਼ ਨੂੰ ਐਕਸਪਲਾਇਟ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਪਰ ਇਕ ਹੈਰਾਨੀ ਦੀ ਗੱਲ ਹੋਰ ਹੈ ਕਿ ਇਹ ਕਹਿੰਦੇ ਹਨ ਕਿ ਐਸੀਆਂ 80 ਯੂਨੀਅਨਾਂ ਲਈ 80 ਦਰਖਾਸਤਾਂ ਇਨ੍ਹਾਂ ਦੇ ਪਾਸ ਹੋਰ ਹਨ। ਪਰ ਟਰਾਂਸਪੋਰਟ, ਸੈਕਰੇਟੇਰੀਏਟ ਅਤੇ ਹੋਰ ਡਿਪਾਰਟਮੈਂਟਸ ਦੇ ਨਾਉਂ ਹੀ ਹਨ। ਹੋਰ ਕੋਈ ਡੀਟੇਲ ਦਿਤੀ ਹੀ ਨਹੀਂ ਕਿਤੇ। ਮੈਂ ਅਰਜ਼ ਕਰਾਂ ਕਿ ਇਨ੍ਹਾਂ ਵਿਚ ਜਸਵੰਤ ਸਿੰਘ ਤੇ ਡਿਸਕਾਰਡ ਸਪਰੇਡਿੰਗ ਕਹਿਕੇ ਉਸ ਨੂੰ ਰੀਵਰਟ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨਾਲ ਕੋਈ ਐਸੀ ਗੱਲ ਤਾਂ ਹੋ ਨਹੀਂ ਜਾਣੀ ਕਿ ਕ੍ਰਿਸ਼ਨ ਲਾਲ ਦੀ ਸਰਕਾਰ ਟੁਟ ਜਾਣੀ ਹੈ, ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਉਹ ਘੱਟ ਤੋਂ ਘੱਟ ਉਸ ਦੀ ਰੀਵਰਸ਼ਨ ਨੂੰ ਤਾਂ ਖਤਮ ਕਰਨ। ਇਹ ਕੌਣ ਨਹੀਂ ਜਾਣਦਾ ਕਿ ਅੱਜ ਕਲ ਪੰਜਾਬ ਸਬਾਰਡੀਨੇਟ ਸੁਰਵਿਸਿਜ਼ ਫੈਡਰੇਸ਼ਨ ਛੋਟੇ ਛੋਟੇ ਮੁਲਾਜ਼ਮਾਂ ਦੀ ਨੁਮਾਇੰਦਾ ਯੂਨੀਅਨ ਹੈ, ਪਰ ਉਸ ਨੂੰ ਸਮੂਥਲੀ ਚਲਣ ਦੇ ਵਿਚ ਇਹ ਬੜੇ ਬੜੇ ਝਗੜੇ ਪਾਉਂਦੇ ਹਨ। ਕਈ ਗੱਲਾਂ ਐਸੀਆਂ ਹਨ ਜਿਹੜੀਆਂ ਕਿ ਮੈਂ ਏਥੇ ਦਸ ਨਹੀਂ ਸਕਦਾ, ਪਰ ਮੈਨੂੰ ਇਹ ਕਹਿਣ ਵਿਚ ਕੋਈ ਦਰੇਗ ਨਹੀਂ ਕਿ ਇਨ੍ਹਾਂ ਤੇ ਬੜੇ ਝਗੜੇ ਚਲਦੇ ਹਨ। ਇਸ ਬਾਰੇ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਇਕ ਸੁਝਾਉ ਦਿਤਾ ਹੈ ਕਿ ਤੁਸੀਂ ਇਸ ਮੁਆਮਲੇ ਬਾਰੇ ਸੀਕਰਿਟ ਬੈਲਟ ਕਰਵਾ ਲਉ ਤੁਹਾਨੂੰ ਆਪੇ ਹੀ ਪਤਾ ਲੱਗ ਸਕਦਾ ਹੈ ਕਿ ਕੌਣ ਕਿਸ ਦੇ ਹੱਕ ਵਿਚ ਅਤੇ ਕੌਣ ਉਸ ਦੇ ਖਿਲਾਫ਼ ਹੈ। ਅਸਲ ਗੱਲ ਤਾਂ ਇਹ ਹੈ ਕਿ ਝਗੜਾ ਤਾਂ ਸਾਰਾ ਭਾਰਤ ਮਜ਼ਦੂਰ ਸੰਘ ਦਾ ਹੈ ਜਿਸ ਨੂੰ ਕਿ ਇਹ ਹਰ ਥਾਉਂ ਆਪਣੀ ਨੁਮਾਇੰਦਗੀ ਦੇਣਾ ਚਾਹੁੰਦੇ ਹਨ। ਪਰ ਇਹ ਇਸ ਤਰ੍ਹਾਂ ਦੀਆਂ ਗੱਲਾਂ ਕਿਉਂ ਕਰਦੇ ਹਨ ? ਇਹ ਕਾਨੂੰਨ ਦੀ ਰਹਿਨੁਮਾਈ ਲੈਣ। ਇਹ ਕਿਉਂ ਨਹੀਂ ਟਰੇਡ ਯੂਨੀਅਨਜ਼ ਦੇ ਮੁਤਾਲਿਕ ਕੋਈ ਲੈਜਿਸਲੇਸ਼ਨ ਲਿਆਉਂਦੇ ਤਾਂ ਜੋ ਇਨ੍ਹਾਂ ਨੂੰ ਪਤਾ ਲਗ ਸਕੇ ਕਿ ਕਿਸ ਕਿਸ

ਇੰਡਸਟਰੀ ਦੇ ਵਿਚ ਕਿਵੇਂ ਕੋਈ ਯੂਨੀਅਨ ਬਣੀ ਹੋਈ ਫਕੰਸ਼ਨ ਕਰ ਰਹੀ ਹੈ ? ਇਹ ਨਹੀਂ ਹੋਣਾ ਚਾਹੀਦਾ ਕਿ ਵਰਕਰਾਂ ਦੇ ਵਿਚ ਹੀ ਫੁਟ ਪਵਾਕੇ ਸਿਆਸੀ ਪੈਰਿਟੀ ਹਾਸਲ ਕਰਨ ਲਈ ਸਦੂਰਿਆਂ ਦੇ ਹਕੂਕ ਤੇ ਛਾਪਾ ਮਾਰਿਆ ਜਾਵੇ। ਅਸਲ ਗੱਲ ਤਾਂ ਇਹੋ ਹੋਈ ਕਿ ਖੁਦ ਗੌਰਮੈਂਟ ਨੇ ਉਨ੍ਹਾਂ ਲੋਕਾਂ ਨੂੰ ਖਰਾਬ ਕੀਤਾ। ਉਨ੍ਹਾਂ ਵਿਚ ਆਪਸੀ ਮਤਭੇਦ ਪੈਦਾ ਕੀਤਾ। ਸਿਰਫ ਇਸ ਲਈ ਕਿ ਉਨ੍ਹਾਂ ਦੀ ਆਪਣੀ ਬਣਾਈ ਹੋਈ ਇਕ ਪਪਟ ਯੂਨੀਅਨ ਨੂੰ ਉਹ ਅਗੇ ਰੱਖਣਾ ਚਾਹੁੰਦੇ ਸਨ। ਕੀ ਇਸ ਤਰ੍ਹਾਂ ਦੀਆਂ ਗੱਲਾਂ ਇਕ ਸਟੇਟ ਦੇ ਚੀਫ਼ ਮਨਿਸਟਰ ਲਈ ਵਾਜਬ ਹਨ ? ਇਕ ਜਮਾਤ ਆਪ ਨੂੰ ਆਕੇ ਕਹਿੰਦੀ ਕਿ ਤੁਸੀਂ ਸਾਨੂੰ ਐਡਰੈਸ ਕਰੋ ਪਰ ਇਹ ਉਥੇ ਜਾਕੇ ਐਡਰੈਸ ਕਰਨ ਦੀ ਬਜਾਏ ਛੂਤ ਦੀ ਬੀਮਾਰੀ ਫੈਲਾ ਆਉਂਦੇ ਹਨ। ਇਸ ਤਰ੍ਹਾਂ ਹੋਰ ਬਹੁਤ ਸਾਰੇ ਕੇਸਿਜ਼ ਹਨ ਜਿਹੜੇ ਚੀਫ਼ ਮਨੀਸਟਰ ਤੇ ਹੀ ਆਉਂਦੇ ਹਨ। ਇਨ੍ਹਾਂ ਕੋਲ ਲੇਬਰ ਦਾ ਮਹਿਕਮਾ ਹੈ, ਮਿਉਂਨਿਸਪਲ ਕਮੇਟੀਆਂ ਦਾ ਵੀ ਐਡਮਨਿਸਟਰੇਸ਼ਨ ਹੈ। ਮੈਂ ਇਲਜ਼ਾਮ ਨਹੀਂ ਲਾਉਂਦਾ, ਇਕ ਗੱਲ ਕਹਿੰਦਾ ਹਾਂ ਕਿ ਇਨ੍ਹਾਂ ਨੇ ਜਲੰਧਰ ਦੀ ਕਮੇਟੀ ਨੂੰ ਜਿਵੇਂ ਤੋੜਿਆ ਹੈ, ਜੇ ਉਨ੍ਹਾਂ ਦੀ ਮਨਸ਼ਾ ਹੀ ਇਹੋ ਹੈ ਤਾਂ ਫੇਰ ਤਾਂ ਸਾਰੀਆਂ ਕਮੇਟੀਆਂ ਤੋੜ ਦਿਤੇ ਪੰਜਾਬ ਦੀਆਂ, ਇਨ੍ਹਾਂ ਦੀ ਵੀ ਕੋਈ ਵੈਲਿਊ ਨਹੀਂ। ਇਸ ਤਰ੍ਹਾਂ ਇਕ ਅਡਾਪਟਿਡ ਪਾਲਿਸੀ ਵਰਕਿੰਗ ਕਲਾਸ ਤੇ ਠੋਂਸ ਕੇ ਉਨ੍ਹਾਂ ਨਾਲ ਕੀ ਇਹ ਵਿਤਕਰੇ ਭਰਿਆਂ ਸਲੂਕ ਨਹੀਂ ਕੀਤਾ ਜਾ ਰਿਹਾ ?

**Mr. Speaker** : Motion moved-

That this House censures the conduct of Shri Krishan Lal, Finance Minister, Punjab, for the following reasons besides others-

(1) for pursuing an anti-working class and anti-employee policy ; and

(2) for misusing his official position and powers for partisan ends.

**Mr Speaker** : Captain Rattan Singh.

**Minister for Industries** : Sir, Captain Rattan Singh cannot make speech now. He had an opportunity for speaking, but at that time he forfeited his right. Now he cannot speak. A Member can take part in discussion once and not twice.

**Mr. Speaker** : He has only adjusted order of precedent. He has not spoken as yet. He can speak now.

**Minister for Industries** : Sir, I am not going to challenge it, but he cannot speak.

**Mr. Speaker** : Please take your seat. He can speak.

**ਕੈਪਟਨ ਰਤਨ ਸਿੰਘ (ਗੜ੍ਹਸ਼ੰਕਰ)** : ਸਪੀਕਰ ਸਾਹਿਬ, ਜਿਸ ਵਕਤ ਸਾਡੀ ਪਾਰਟੀ ਨੇ ਨੋ-ਕਾਨ-ਫੀਡੈਂਸ ਮੋਸ਼ਨ ਲਿਆਂਦੀ ਸੀ, ਮੈਂ ਉਸ ਦਿਨ ਵੀ ਏਸੇ ਰਾਏ ਦਾ ਸੀ ਤੇ ਅੱਜ ਵੀ ਉਸੇ ਰਾਏ ਦਾ ਹਾਂ। ਪਰ ਇਹ ਇਕ ਕੁਲੈਕਟਿਵ ਰਿਸਪਾਂਸਿਬਿਲਿਟੀ ਹੈ। ਮੈਂ ਇਸ ਗੱਲ ਦੀ ਤਾਰੀਫ ਕਰਾਂਗਾ ਕਿ ਅੱਜ ਵੀ ਪਹਿਲਾਂ ਵਰਗੀ ਹੀ ਚੀਜ਼ ਆਈ ਹੈ ਅਤੇ ਚੀਫ਼ ਮਨਿਸਟਰ ਸਾਹਿਬ ਆਪਣੀ ਰਿਸਪਾਂਸੀਬਿਲਿਟੀ ਤੋਂ

[ਕੈਪਟਨ ਰਤਨ ਸਿੰਘ]

ਸ਼ਰਕ ਕਰਦੇ ਹਨ । ਇਸ ਬਾਰੇ ਤਾਂ ਡੀਸਿਜ਼ਨ ਪਹਿਲਾਂ ਹੀ ਕੈਬਨਿਟ ਦੇ ਵਿਚ ਹੋ ਜਾਣਾ ਚਾਹੀਦਾ ਸੀ ਜੇਕਰ ਫੇਰ ਵੀ ਉਹ ਆਪਣੀ ਰਿਸਪਾਂਸਿਬਿਲਿਟੀ ਲੈਂਦੇ ਹਨ ਤਾਂ ਮੈਂ ਅਰਜ਼ ਕਰਾਂਗਾ ਕਿ 3-4 ਚਾਰਜਿਜ਼ ਹਨ ਜਿਹੜੇ ਸਾਡੀ ਪਾਰਟੀ ਨੇ ਕ੍ਰਿਸ਼ਨ ਲਾਲ ਜੀ ਦੇ ਖਿਲਾਫ ਲਗਾਏ ਹਨ । ਜਿਹੜੀਆਂ ਗੱਲਾਂ ਡਾਂਗ ਸਾਹਿਬ ਨੇ ਲੇਬਰ ਦੇ ਮੁਤੱਲਕ ਕਹੀਆਂ ਹਨ, ਮੇਰਾ ਇਨ੍ਹਾਂ ਨਾਲ ਬਹੁਤ ਸਬੰਧ ਨਹੀਂ ਹੈ, ਇਸ ਲਈ ਮੈਂ ਇਸ ਪਾਸੇ ਹਾਊਸ ਦਾ ਬਹੁਤਾ ਵਕਤ ਨਹੀਂ ਲਵਾਂਗਾ, ਪਰ ਇਕ ਹੀ ਗੱਲ ਪੁਛਾਂਗਾ ਕਿ ਜਦੋਂ ਕ੍ਰਿਸ਼ਨ ਲਾਲ ਜੀ ਮਨਿਸਟਰ ਨਹੀਂ ਸਨ ਤਾਂ ਉਸ ਵੇਲੇ ਇਸ ਸੰਘ ਦੀਆਂ ਕਿਤਨੀਆਂ ਕੁ ਬਰਾਂਚਾਂ ਸੀ, ਅੱਜ ਕਿਤਨੀਆਂ ਹਨ । ਜੇਕਰ ਇਨ੍ਹਾਂ ਵੱਲ ਗ਼ੌਰ ਨਾਲ ਵੇਖੋ ਤਾਂ ਡਾਂਗ ਸਾਹਿਬ ਦੀਆਂ ਸਾਰੀਆਂ ਗੱਲਾਂ ਦਾ ਜਵਾਬ ਮਿਲ ਸਕਦਾ ਹੈ । ਭਾਰਤ ਮਜ਼ਦੂਰ ਸੰਘ ਦੀਆਂ ਉਸ ਵੇਲੇ ਇਕਾ ਦੁਕਾ ਯੂਨੀਅਨਜ਼ ਸਨ ਜਿਨ੍ਹਾਂ ਨੂੰ ਇਨ੍ਹਾਂ ਨੇ ਜਦੋਂ ਕ੍ਰਿਸ਼ਨ ਲਾਲ ਜੀ ਮਨਿਸਟਰ ਬਣੇ ਲਿਆਕੇ ਦੂਜੀਆਂ ਯੂਨੀਅਨਜ਼ ਤੇ ਠੋਸਿਆ । ਇਹ ਪਪਟ ਯੂਨੀਅਨਾਂ ਖੁਦ ਬਣਾਉਂਦੇ ਹਨ ਅਤੇ ਫੇਰ ਮਿਲ ਮਾਲਕਾਂ ਨਾਲ ਸਾਜ਼ ਬਾਜ਼ ਕਰਦੇ ਹਨ ।

ਮੈਂ ਤੁਹਾਡੇ ਰਾਹੀਂ ਸ: ਗੁਰਨਾਮ ਸਿੰਘ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਕ ਸਟੇਟ ਦੇ ਫਾਈਨੈਂਸ ਮਨਿਸਟਰ ਦੇ ਲਈ ਵਾਜਬ ਹੈ ਕਿ ਉਹ ਆਪਣੇ ਅਹੁਦੇ ਦਾ ਫ਼ਾਇਦਾ ਉਠਾਉਂਦੇ ਹੋਏ ਅੰਦਰਗਤੀ ਆਪਣੀ ਪਾਰਟੀ ਬਣਾਏ ? ਮੈਂ ਬਹੁਤਾ ਕੁਝ ਇਨ੍ਹਾਂ ਦੀ ਸ਼ਾਨ ਦੇ ਖਿਲਾਫ ਕਹਿਣਾ ਨਹੀਂ ਚਾਹੁੰਦੀ, ਇਤਨਾ ਹੀ ਕੋਟ ਕਰਾਂਗਾ ਕਿ ਇਨ੍ਹਾਂ ਦੇ ਮੁਤੱਲਿਕ ਪੰਜਾਬ ਅਤੇ ਹਰਿਆਣਾ ਹਾਈਕੋਰਟ ਦੀ ਰਾਏ ਹੈ ਕਿ ਸ਼੍ਰੀ ਕ੍ਰਿਸ਼ਨ ਲਾਲ ਜੀ ਜੋ ਕੰਮ ਕਰਦੇ ਹਨ । ਉਸ ਵਿਚ ਆਪਣਾ ਮਾਈਂਡ ਐਪਲਾਈ ਨਹੀਂ ਕਰਦੇ । ਇਹ ਸਰਟੀਫੀਕੇਟ ਇਨ੍ਹਾਂ ਨੂੰ ਹਾਈਕੋਰਟ ਦਾ ਮਿਲਿਆ ਹੋਇਆ ਹੈ । (ਇਕ ਮਾਨਯੋਗ ਮੈਂਬਰ : ਮਾਂਈਡ ਹੋਵੇ ਤਾਂ ਐਪਲਾਈ ਕਰਨਾ ।) ਮੈਂ ਕਹਿੰਦਾ ਹਾਂ ਕਿ ਮਾਈਂਡ ਤਾਂ ਹੈ ਪਰ ਜਦੋਂ ਐਪਲਾਈ ਕਰਦੇ ਹਨ ਤਾਂ ਉਸ ਨੂੰ ਸਿਧੇ ਪਾਸੇ ਇਸਤੇਮਾਲ ਕਰਨ ਦੀ ਬਜਾਏ ਉਲਟੇ ਪਾਸੇ ਐਪਲਾਈ ਕਰਦੇ ਹਨ......(ਵਿਘਨ)

ਖੁਰਾਕ ਅਤੇ ਸਪਲਾਈਜ਼ ਮੰਤਰੀ (ਸ: ਬਲਵੰਤ ਸਿੰਘ) : ਆਨ ਏ ਪੁਆਇੰਟ ਆਫ਼ ਆਰਡਰ, ਸਰ । ਮੈਂ ਅਰਜ਼ ਕਰਾਂ ਕਿ ਜਿਸ ਮੁਆਮਲੇ ਦਾ ਜ਼ਿਕਰ ਕੈਪਟਨ ਰਤਨ ਸਿੰਘ ਜੀ ਏਥੇ ਕਰ ਰਹੇ ਹਨ, ਅਸੀਂ ਇਸ ਬਾਰੇ ਅਪੀਲ ਦਾਇਰ ਕੀਤੀ ਹੋਈ ਹੈ, ਇਸ ਲਈ ਇਕ ਸਬਜੁਡਿਸ ਮੁਆਮਲੇ ਤੇ ਇਹ ਬੋਲ ਨਹੀਂ ਸਕਦੇ ।

ਕੈਪਟਨ ਰਤਨ ਸਿੰਘ : ਸਪੀਕਰ ਸਾਹਬ, ਕੋਰਟ ਦੀ ਰਾਏ ਇਹ ਹੈ :

'Impugned order of 24th February, 1969, does not show any objective approach, refutes facts and figures given by the Committee......'

ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਇਕ ਹੋਰ ਗੱਲ ਵਲ ਲੈ ਜਾਣਾ ਚਾਹੁੰਦਾ ਹਾਂ ਕਿ ਜਿਸ ਦਿਨ ਇਨ੍ਹਾਂ ਦੇ ਮਨਿਸਟਰਾਂ ਨੇ ਸੌਗੰਧ ਲਈ ਤਾਂ ਪਤਾ ਨਹੀਂ ਇਨ੍ਹਾਂ ਨੂੰ ਕੀ ਖਿਆਲ ਆਇਆ ਕਿ ਸਾਰਿਆਂ ਅਫ਼ਸਰਾਂ ਦੇ ਤਬਾਦਲੇ ਕਰ ਦਿੱਤੇ । ਕ੍ਰਿਸ਼ਨ ਲਾਲ ਜੀ ਨੇ ਵੀ ਇਹੋ ਸੋਚਿਆ ਕਿ ਕਿਤੇ ਮੈਂ ਪਿਛੇ ਨਾ ਰਹਿ ਜਾਵਾਂ ਉਨ੍ਹਾਂ ਨੇ ਵੀ ਜਲੰਧਰ ਮਿਉਂਨਿਸਪਲ ਕਮੇਟੀ ਦੀ ਫਾਈਲ ਮੰਗਵਾ ਲਈ ਅਤੇ ਉਸ ਨੂੰ ਤੋੜ ਕੇ ਦਮ ਲਿਆ । ਫੇਰ 17 ਫਰਵਰੀ ਨੂੰ ਆਨਰੇਬਲ ਮਨਿਸਟਰ ਨੇ ਇਕ ਹੋਰ ਮੰਗਵਾ ਲਈ ਅਤੇ ਉਸ ਕਮੇਟੀ ਨੂੰ ਰਖਿਆ ਨਹੀਂ ਅਤੇ ਉਹ ਨੂੰ ਸੁਪਰਸੀਡ ਕਰ ਦਿੱਤਾ ।

ਇਹ ਖਤਰਨਾਕ ਗੱਲ ਹੈ ਕਿ ਅਜਿਹੇ ਮਨਿਸਟਰ ਦੇ ਹੱਥ ਵਿਚ ਪੰਜਾਬ ਦਾ ਖਜ਼ਾਨਾ ਦੇ ਦਿਤਾ ਹੈ, ਇਹ ਪੰਜਾਬ ਦਾ ਖਜ਼ਾਨਾ ਲੁਟਾ ਦੇਵੇਗਾ । (ਤਾੜੀਆਂ) ਹਾਈ ਕੋਰਟ ਕਹਿੰਦਾ ਹੈ ਕਿ ਫਾਈਨੈਂਸ ਮਨਿਸਟਰ ਸਾਹਿਬ ਮਾਈਂਡ ਨਹੀਂ ਐਪਲਾਈ ਕਰਦੇ । ਸਿਰਫ਼ ਜੁਡੀਸ਼ਲ ਹੀ ਨਹੀਂ, ਆਰਡੀਨੈਰਿਲੀ ਵੀ ਮਾਈਂਡ ਐਪਲਾਈ ਨਹੀਂ ਕਰਦੇ । ਮੈਂ ਸਰਦਾਰ ਗੁਰਨਾਮ ਸਿੰਘ ਜੀ ਨੂੰ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਇੰਦਰਾ ਜੀ ਨੇ ਮਨਿਸਟਰਾਂ ਤੋਂ ਅਸਤੀਫ਼ੇ ਮੰਗ ਲਏ ਹਨ, ਜਿਹੜੇ ਉਨ੍ਹਾਂ ਨਾਲ ਮੁਤਫ਼ਿਕ ਨਹੀਂ ਸੀ, ਇਸੇ ਤਰ੍ਹਾਂ ਸਰਦਾਰ ਗੁਰਨਾਮ ਸਿੰਘ ਨੂੰ ਵੀ ਇਨ੍ਹਾਂ ਤੋਂ ਅਸਤੀਫ਼ਾ ਲੈ ਲੈਣਾ ਚਾਹੀਦਾ ਹੈ । (ਤਾੜੀਆਂ)

**ਉਦਯੋਗ ਮੰਤਰੀ :** ਤੁਸੀਂ ਇੰਦਰਾ ਜੀ ਨਾਲ ਕਦ ਤੋਂ ਹੋ ਗਏ ?

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੈਂ ਹਾਊਸ ਦਾ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ । ਮੈਂ ਸਿਰਫ਼ ਹਾਈ ਕੋਰਟ ਦੀ ਜਜਮੈਂਟ ਵਿਚੋਂ ਕੁਝ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ । ਇਸ ਵਿਚ ਸਫ਼ਾ 30 ਤੇ ਲਿਖਿਆ ਹੈ :

> "The curious thing, however, is, that the Minister-in-charge does not repel this argument of the office and, as already observed, does not even make a mention of it."

ਇਥੇ ਕਿਊਰੀਅਸ ਕਿਹਾ ਹੈ । ਇਕ ਤਾਂ ਇਹ ਕਿਹਾ ਹੈ ਕਿ ਔਬਜੈਕਟਿਵ ਹਨ । ਦਸਰਾ ਕਿਹਾ ਹੈ ਕਿ ਕੋਸ਼ਿਸ਼ ਨਹੀਂ ਕਰਦੇ । ਫਿਰ ਸਫ਼ਾ 31 ਤੇ ਲਿਖਿਆ ਹੈ :

> "The office note which formed part of the file claimed to have been seen by the Minister-in-charge 'claimed to have been seen'......"

ਇਕ ਪਾਰਟੀ ਹੋਣ ਕਰਕੇ ਇਨ੍ਹਾਂ ਨੇ ਐਫ਼ੀਡੇਵਟ ਤਾਂ ਦਿਤਾ ਸੀ । ਕਲੇਮ ਇਹ ਹੈ :

> "........by the Minister-in-charge also exonerated the Committee under this head."

ਸਪੀਕਰ ਸਾਹਿਬ, ਇਹ ਇਕ ਖਤਰਨਾਕ ਗੱਲ ਹੈ ਜੋ ਗੱਲ ਇਹ ਲਿਖਾਉਣਾ ਚਾਹੁਣ ਅਫ਼ਸਰਾਂ ਤੋਂ ਲਿਖਵਾ ਲੈਂਦੇ ਹਨ ਪਰ ਹੁਣ ਤਾਂ ਅਫ਼ਸਰ ਵੀ ਤਜਰਬਾਕਾਰ ਹੋ ਗਏ ਹਨ ਅਤੇ ਉਹ ਕੋਈ ਨਾ ਕੋਈ ਲੈਕੂਨਾ ਅਜਿਹਾ ਰਖ ਲੈਂਦੇ ਹਨ ਕਿ ਬਾਅਦ ਵਿਚ ਸਾਰੀ ਜ਼ਿੰਮੇਵਾਰੀ ਮਨਿਸਟਰ ਦੇ ਸਿਰ ਤੇ ਹੀ ਆਵੇ :

> The Deputy Director and the Director, of course, held the charge to be proved but they referred to no material on the record or to any other fact whatsoever except saying that the charges are proved. In such a situation it was the duty of the Minister to have examined all aspects of the matter and then determined as to whether this charge stood proved or not.

ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂ ਇਹ ਨਹੀਂ ਕਹਿੰਦਾ, ਹਾਈ ਕੋਰਟ ਦੀ ਜਜਮੈਂਟ ਹੈ । ਫਿਰ ਸਫ਼ਾ 37 ਤੇ ਲਿਖਿਆ ਹੈ :

> "The writ petition has to be allowed on this ground alone......"

[ਕੈਪਟਨ ਰਤਨ ਸਿੰਘ]

ਸਪੀਕਰ ਸਾਹਿਬ, ਤੁਸੀਂ ਜ਼ਰਾ ਧਿਆਨ ਨਾਲ ਸੁਣੋ :

"The writ petition has to be allowed on this ground alone that the State Government did not apply its mind, much less a judicial mind......"

ਸਪੀਕਰ ਸਾਹਿਬ ਹਾਈ ਕੋਰਟ ਦਾ ਇਹ ਫੈਸਲਾ ਹੈ ਕਿ ਇਹ ਮਾਈਂਡ ਐਪਲਾਈ ਨਹੀਂ ਕਰਦੇ। ਜੁਡੀਸ਼ਲ ਤਾਂ ਇਕ ਪਾਸੇ ਰਿਹਾ, ਆਰਡੀਨੇਰਿਲੀ ਵੀ ਇਹ ਮਾਈਂਡ ਐਪਲਾਈ ਨਹੀਂ ਕਰਦੇ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਿੰਦਾ ਹਾਂ ਕਿ ਇਕ ਅਰਬ ਤੋਂ ਵੀ ਉਪਰਦਾ ਬਜਟ ਉਨ੍ਹਾਂ ਨੇ ਇਕ ਅਜਿਹੇ ਮਨਿਸਟਰ ਨੂੰ ਦੇ ਦਿਤਾ ਹੈ ਤਾਂ ਖੁਦਾ ਖ਼ੈਰ ਕਰੇ। (ਤਾੜੀਆਂ) ਇਹ ਕੋਰਟ ਦਾ ਸਰਟੀਫਿਕੇਟ ਹੈ ਕਿ ਇਹ ਮਨਿਸਟਰ ਕਾਬਲ ਨਹੀਂ, ਮਾਈਂਡ ਨਹੀਂ ਐਪਲਾਈ ਕਰਦਾ। ਹਾਂ ਜੇ ਚੀਫ਼ ਮਨਿਸਟਰ ਦੀ ਰਾਏ ਇਹ ਹੋਵੇ ਕਿ ਉਨ੍ਹਾਂ ਵੀ ਪ੍ਰਤਾਪ ਸਿੰਘ ਬਾਰੇ ਜਿਸ ਤਰ੍ਹਾਂ ਕਿਹਾ ਸੀ, ਮੈਨੂੰ ਹਾਲੇ ਵੀ ਯਾਦ ਹਨ ਉਹ ਲਫ਼ਜ਼ ਜੋ ਉਨ੍ਹਾਂ ਨੂੰ ਕੈਰੋਂ ਸਾਹਿਬ ਨੂੰ ਕਹੇ ਸੀ, ਕਿ ਇਥੇ ਤਾਂ ਇਕ ਹੀ ਮੰਤਰੀ ਨਜ਼ਰ ਆਉਂਦਾ ਹੈ ਬਾਕੀ ਸਾਰੇ ਸੰਤਰੀ ਹਨ। (ਹਾਸਾ) ਜੇ ਇਨ੍ਹਾਂ ਨੇ ਵੀ ਇਸੇ ਤਰ੍ਹਾਂ ਹੀ ਕਰਨਾ ਹੈ ਤਾਂ ਵਖਰੀ ਗੱਲ ਹੈ। ਕੈਰੋਂ ਅਗੇ ਤਾਂ ਫਿਰ ਕੋਈ ਨਾ ਕੋਈ ਬੋਲ ਹੀ ਪੈਂਦਾ ਸੀ, ਪਰ ਤੁਸੀਂ ਅਜਿਹੇ ਰਖੇ ਹਨ ਜਿਨ੍ਹਾਂ ਵਿਚੋਂ ਕਿਸੇ ਦੀ ਜੁਰਅਤ ਨਹੀਂ ਪੈਂਦੀ ਤੁਹਾਡੇ ਅਗੇ ਬੋਲਣ ਦੀ। (ਤਾੜੀਆਂ) ਇਸ ਮਨਿਸਟਰ ਸਾਹਿਬ ਨੇ ਜਲੰਧਰ ਦੀ ਮਿਉਨਿਸਪਲ ਕਮੇਟੀ ਤੋੜ ਦਿਤੀ ਸੀ। ਉਸ ਨਾਲ ਵਿਤਕਰਾ ਕੀਤਾ, ਇਹ ਹਾਈ ਕੋਰਟ ਦੀ ਜਜਮੈਂਟ ਹੈ। ਮੈਂ ਸਮਝਦਾ ਹਾਂ ਆਨਰੇਬਲ ਮਨਿਸਟਰ ਸਾਹਿਬ ਨੂੰ ਜੇ ਉਹ ਆਨਰੇਬਲ ਅਖਵਾਉਣ ਦੇ ਹੱਕਦਾਰ ਹਨ ਤਾਂ ਅਸਤੀਫ਼ਾ ਦੇ ਦੇਣਾ ਚਾਹੀਦਾ ਹੈ। ਜੇ ਉਹ ਅਸਤੀਫ਼ਾ ਨਹੀਂ ਦੇਂਦੇ ਤਾਂ ਸਪੀਕਰ ਸਾਹਿਬ ਤੁਹਾਡੇ ਨਾਲ, ਸਾਡੇ ਨਾਲ ਤੇ ਸਾਡੇ ਹਾਊਸ ਨਾਲ ਬੇਇਨਸਾਫ਼ੀ ਕਰਦੇ ਹਨ। He should have resigned there and then.

ਫਿਰ ਮੈਂ ਇਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਮਿਉਨਿਸਪਲ ਕਮੇਟੀਆਂ ਦੀਆਂ ਇਲੈਕਸ਼ਨਾ ਪੋਸਟਪੋਨ ਕਰ ਦਿਤੀਆਂ ਹਨ। ਮੈਂ ਟਾਂਡੇ ਦੀ ਮਿਸਾਲ ਦੇਣੀ ਚਾਹੁੰਦਾ ਹਾਂ ਕਿਉਂਕਿ ਸਾਡਾ ਇਕ ਆਨਰੇਬਲ ਦੋਸਤ 10 ਸਾਲਾਂ ਤੋਂ ਪ੍ਰਧਾਨ ਚਲਿਆ ਆ ਰਿਹਾ ਸੀ। ਉਸ ਦੇ ਖਿਲਾਫ਼ 1967 ਵਿਚ ਜਦੋਂ ਫਰੰਟ ਦੀ ਸਰਕਾਰ ਸੀ ਤਾਂ ਸ਼ਿਕਾਇਤਾਂ ਆਈਆਂ, ਰਿਟਨ ਸ਼ਿਕਾਇਤਾਂ ਆਈਆਂ, ਪਰ ਉਹ ਫਾਈਲ ਹੋ ਗਈਆਂ। ਹੁਣ ਉਥੇ ਹਰ 3 ਮਹਿਨੇ ਬਾਅਦ ਇਕ ਡਿਪਟੀ ਡਾਈਰੈਕਟਰ ਭੇਜ ਦਿਤਾ ਜਾਂਦਾ ਹੈ। ਪਰ ਉਥੇ ਜੋ ਕੁਝ ਹੋਵੇ ਤਾਂ ਮਿਲੇ। ਉਹ ਵਾਪਸ ਆ ਜਾਂਦਾ ਹੈ। ਉਨ੍ਹਾਂ ਦਾ ਟੀ. ਏ. ਬਣ ਜਾਂਦਾ ਹੈ।

ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਕਿਥੇ ਕਿਥੇ ਕੁਲੈਕਟਿਵ ਜ਼ਿੰਮੇਵਾਰੀ ਲਵੋਗੇ ? ਸਪੀਕਰ ਸਾਹਿਬ, ਇਨ੍ਹਾਂ ਕੋਲ ਰਿਟਨ ਸ਼ਿਕਾਇਤਾਂ ਆਈਆਂ ਹਨ, ਲੁਧਿਆਣੇ ਬਾਰੇ। ਲੁਧਿਆਣੇ ਵਿਚ ਇਕ ਲੋ-ਇਨਕਮ-ਗਰੁਪ ਦੀ ਕੋਆਪ੍ਰੇਟਿਵ ਹਾਊਸ ਬਿਲਡਿੰਗ ਸੁਸਾਇਟੀ ਬਣੀ ਹੋਈ ਹੈ, ਉਸ ਦਾ ਨਾਮ ਹੈ ਆਤਮ ਨਗਰ ਕਲੋਨੀ ਹਾਊਸ ਬਿਲਡਿੰਗ ਸੋਸਾਇਟੀ। ਸਪੀਕਰ ਸਾਹਿਬ ਹੋ ਕੀ ਰਿਹਾ ਹੈ ਕਿ ਉਸ ਸੋਸਾਇਟੀ ਦੇ 28 ਮੈਂਬਰ ਹਨ, ਉਨ੍ਹਾਂ ਨੂੰ 250 ਪਲਾਟ ਦੇ ਦਿਤੇ ਗਏ ਹਨ, ਪਰ ਘਟ ਤਨਖਾਹ ਵਾਲਿਆਂ ਨੂੰ ਕੋਈ ਪਲਾਟ ਨਹੀਂ ਦਿਤਾ ਗਿਆ। ਉਨ੍ਹਾਂ

ਨੂੰ ਕਿਹਾ ਜਾਂਦਾ ਹੈ ਕਿ ਪਹਿਲਾਂ ਉਸ ਸੁਸਾਇਟੀ ਦੇ ਮੈਂਬਰ ਬਣ ਜਾਉ ਫਿਰ ਪਲਾਟ ਮਿਲੇਗਾ, ਕਿਉਂਕਿ ਉਹ ਸੁਸਾਇਟੀ ਜਨ ਸੰਘ ਵਾਲਿਆਂ ਨੇ ਬਣਾਈ ਹੈ। ਉਹ ਉਸ ਸੁਸਾਇਟੀ ਦੇ ਮੈਂਬਰ ਬਣਨ ਲਈ ਕਿਉਂ ਕਹਿੰਦੇ ਹਨ, ਇਸ ਦਾ ਵੀ ਇਕ ਕਾਰਣ ਹੈ। ਇੰਪਰੂਵਮੈਂਟ ਟਰਸਟ ਦਾ ਪ੍ਰਧਾਨ ਪੁਰਾਣਾ ਜਨ ਸੰਘੀ ਹੈ...(ਵਿਘਨ) ਟਰਸਟ ਦਾ ਉਹ ਹੁਣ ਨੌਕਰ ਹੈ, ਪਹਿਲਾਂ ਉਹ ਰੀਟਾ ਸਿਲਾਈ ਮਸ਼ੀਨ ਵਾਲਿਆਂ ਨਾਲ ਸਬੰਧ ਰਖਦਾ ਸੀ। ਤੇ ਸਪੀਕਰ ਸਾਹਿਬ, ਉਹ ਆਦਮੀ ਹਰ ਇਕ ਪਲਾਟ ਲੈਣ ਵਾਲੇ ਤੋਂ 6 ਰੁਪਏ ਪ੍ਰਤੀ ਗਜ਼ ਪਹਿਲਾਂ ਲੈ ਲੈਂਦਾ ਹੈ। ਯਾਨੀ ਜੇ ਕਿਸੇ ਨੇ 300 ਗਜ਼ ਦਾ ਪਲਾਟ ਲੈਣਾ ਹੋਵੇ ਤਾਂ ਉਸ ਨੂੰ 1800 ਰੁਪਏ ਪਹਿਲਾਂ ਦੇਣੇ ਪੈਂਦੇ ਹਨ। ਮੈਨੂੰ ਫਿਰ ਨਹੀਂ ਪਤਾ ਇਹ ਪੈਸਾ ਜਨਸੰਘ ਪਾਰਟੀ ਨੂੰ ਜਾਂਦਾ ਹੈ ਜਾਂ ਕਿਥੇ ਜਾਂਦਾ ਹੈ। ਇਸ ਦੇ ਵਿਰੁਧ ਚੀਫ ਮਨਿਸਟਰ ਸਾਹਿਬ ਨੂੰ ਰਿਟਨ ਸ਼ਿਕਾਇਤਾਂ ਆਈਆਂ ਹਨ। ਪਰ ਜੇ ਉਨ੍ਹਾਂ ਕੋਲ ਵਕਤ ਹੋਵੇ ਤਾਂ ਪੜ੍ਹਨ। ਮੈਂ ਇਹ ਸ਼ਿਕਾਇਤਾਂ ਜੋ ਕਿ ਮੇਰੇ ਕੋਲ ਹਨ, ਹਾਊਸ ਦੀ ਟੇਬਲ ਤੇ ਰਖਦਾ ਹਾਂ। This hon. Minister should have been dismissed and not kept there.

ਮੈਂ ਇਹ ਟੇਬਲ ਤੇ ਲੇ ਕਰਦਾ ਹਾਂ। (ਕੁਝ ਕਾਗਜ਼ ਮੇਜ਼ ਤੇ ਰਖੇ ਗਏ।)

**ਮੁੱਖ ਮੰਤਰੀ :** ਇਹ ਟੇਬਲ ਤੇ ਨਹੀਂ ਲੇ ਹੋ ਸਕਦੇ। (ਵਿਘਨ)

**ਕੈਪਟਨ ਰਤਨ ਸਿੰਘ :** ਜੇ ਨਹੀਂ ਹੋ ਸਕਦੇ ਤਾਂ ਮੈਂ ਨਹੀਂ ਰਖਦਾ। ਮੈਨੂੰ ਵਾਪਸ ਦੇ ਦਿਉ। (ਇਸ ਵੇਲੇ ਉਨ੍ਹਾਂ ਨੂੰ ਉਹ ਕਾਗਜ਼ ਵਾਪਸ ਦੇ ਦਿਤੇ ਗਏ।) ਇਹ ਮੇਰੇ ਕੋਲ ਸ਼ਿਕਾਇਤਾਂ ਦੇ ਸਬੂਤ ਹਨ। (ਵਿਘਨ) ਪਰ ਇਥੇ ਤਾਂ ਤੁਸੀਂ ਬੋਰੀਆਂ ਟੇਬਲ ਤੇ ਰਖੀਆਂ ਸਨ ਮੈਨੂੰ ਯਾਦ ਆ ਗਿਆ ਹੈ। (ਹਾਸਾ) ਅਜ ਪੇਪਰ ਵੀ ਨਹੀ ਰਖਣ ਦਿੰਦੇ। (ਹਾਸਾ)

**ਮੁੱਖ ਮੰਤਰੀ :** ਬੋਰੀਆਂ ਮੇਜ਼ ਤੇ ਨਹੀਂ ਸੀ ਰਖੀਆਂ, ਦਿਖਾਈਆਂ ਸੀ ਸਿਰਫ। (ਹਾਸਾ)

**ਕੈਪਟਨ ਰਤਨ ਸਿੰਘ :** ਫਿਰ, ਸਪੀਕਰ ਸਾਹਿਬ, ਇਹ ਜੁਆਇੰਟ ਰਿਸਪੌਂਸਿਬਿਲਿਟੀ ਦੀ ਜੋ ਗੱਲ ਕਰਦੇ ਹਨ ਮੈਂ ਇਸ ਦੇ ਬਾਰੇ ਇਕ ਹੋਰ ਗੱਲ ਕਰਨਾ ਚਾਹੁੰਦਾ ਹਾਂ। ਜਲੰਧਰ ਵਿਚ ਰੇਲਵੇ ਰੋਡ ਦੇ ਕੋਲ ਮਿਉਨਿਸਪੈਲਟੀ ਦੀ 2 ਲੱਖ ਦੀ ਜਾਇਦਾਦ ਹੈ। ਉਹ ਕਿਸੇ ਨੂੰ 170 ਰੁਪਏ ਮਾਹਵਾਰ ਤੇ ਪਹਿਲਾਂ ਇਨ੍ਹਾਂ ਨੇ ਕਿਰਾਏ ਤੇ ਦੇ ਦਿਤੀ। ਫਿਰ ਜਦੋਂ ਰੌਲਾ ਪਿਆ, ਡਿਸਟ੍ਰਿਕਟ ਗਰੀਵੈਂਸਿਜ਼ ਕਮੇਟੀ ਵਿਚ ਰੌਲਾ ਪਿਆ ਤਾਂ ਮਨਿਸਟਰ ਸਾਹਿਬ ਨੂੰ ਜਦੋਂ ਪਤਾ ਲਗਾ ਤਾਂ ਉਹ ਕਾਰ ਭਜਾਕੇ ਜਲੰਧਰ ਗਏ। ਉਥੇ ਜਦੋਂ ਇਨਕੁਆਇਰੀ ਹੋਣ ਲਗੀ ਤਾਂ ਪਤਾ ਲਗਾ ਕਿ ਨਾਲ ਸਬੰਧਤ ਕਾਗਜ਼ ਰਾਤੋ-ਰਾਤ ਗੁੰਮ ਹੋ ਗਏ ਹਨ। ਸਪੀਕਰ ਸਾਹਿਬ, ਤੁਸੀਂ ਆਪ ਅੰਦਾਜ਼ਾ ਲਗਾ ਸਕਦੇ ਹੋ ਕਿ ਉਹ ਕਾਗਜ਼ ਕਿਸ ਨੇ ਗੁੰਮ ਕੀਤੇ, ਉਸ ਦਾ ਕਿਸ ਪਾਰਟੀ ਨਾਲ ਸਬੰਧ ਹੋ ਸਕਦਾ ਹੈ।

ਇਹ ਚਾਰਜਿਜ਼ ਤਾਂ ਆਨ ਰਿਕਾਰਡ ਹਨ। ਮੈਂ ਇਹ ਨਹੀਂ ਕਹਿੰਦਾ ਕਿ ਪਰਸਨਲੀ ਇਨ੍ਹਾਂ ਨੇ ਫਾਇਦੇ ਲਏ ਹਨ। ਮੈਂ ਤਾਂ ਇਹ ਕਹਿੰਦਾ ਹਾਂ ਕਿ ਇਨ੍ਹਾਂ ਨੇ ਆਪਣੇ ਹਵਾਰੀਆਂ ਨੂੰ ਮੌਕਾ ਦਿਤਾ ਹੈ। ਜਿਸ ਤਰ੍ਹਾਂ ਮਜ਼ਦੂਰ ਸੰਘਾਂ ਵਿਚ ਅਗੇ ਇਹ ਕਰਦੇ ਹਨ। ਕਦੀ ਉਥੇ ਝਗੜੇ

[ਕੈਪਟਨ ਰਤਨ ਸਿੰਘ]

ਵੀ ਹੋਏ ਲੇਕਿਨ ਇਹ ਸਮਾਂ ਨਹੀਂ ਕਿ ਉਹ ਸਾਰੀਆਂ ਗਲਾਂ ਮੈਂ ਇਥੇ ਕਰਾਂ। ਇਨ੍ਹਾਂ ਨੂੰ ਇਕ ਤਾਂ ਸਚ ਨਾ ਬੋਲਣ ਦੀ ਬੜੀ ਆਦਤ ਹੈ। ਮੈਂ ਇਸ ਬਾਰੇ ਆਪ ਸੁਣਿਆ ਹੈ। ਇਹ ਇਕ ਵਾਰੀ ਦੌਰੇ ਤੇ ਗਏ, ਉਥੇ ਇਨ੍ਹਾਂ ਨੇ ਕਿਹਾ ਕਿ ਪਹਿਲਾਂ ਮੈਂ ਇਥੇ ਇਲੈਕਸ਼ਨ ਵਿਚ ਜਨਵਰੀ ਦੇ ਅਖੀਰ ਵਿਚ ਜਾਂ ਫਰਵਰੀ ਵਿਚ ਗਿਆ ਸੀ। ਪਿੰਡ ਵਿਚ ਉਥੇ ਛਪੜ ਦਾ ਪਾਣੀ ਮਿਲਦਾ ਸੀ, ਮੈਂ ਉਸ ਵਕਤ ਕਿਹਾ ਸੀ ਕਿ ਜੇ ਮੇਰੀ ਸਰਕਾਰ ਆ ਜਾਏਗੀ ਤਾਂ ਮੈਂ ਏਥੇ ਪਾਣੀ ਦੇ ਦੇਵਾਂਗਾ। ਅਸਲ ਵਿਚ ਪਾਣੀ ਦੀ ਸਕੀਮ ਉਥੇ ਪਹਿਲਾਂ ਹੀ ਚਲਦੀ ਸੀ ਅਤੇ ਜਦੋਂ ਇਹ ਉਥੇ ਦੌਰੇ ਤੇ ਗਏ ਤਾਂ ਪਾਣੀ ਉਸ ਇਲਾਕੇ ਨੂੰ ਮਿਲ ਰਿਹਾ ਸੀ। ਤਾਂ ਇਨ੍ਹਾਂ ਨੇ ਕਿਹਾ ਦੇਖਿਆ ਮੈਂ ਆਪਣਾ ਵਾਅਦਾ ਪੂਰਾ ਕਰ ਦਿਤਾ ਹੈ। ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਮੈਂ ਉਥੇ ਹੀ ਬੈਠਾ ਸੀ ਅਤੇ ਮੈਨੂੰ ਇਹ ਸਾਰੀ ਗਲ ਦਾ ਪਹਿਲਾਂ ਹੀ ਪਤਾ ਸੀ। ਫੇਰ ਇਹ ਲੋਕਾਂ ਨੂੰ ਕਹਿੰਦੇ ਹਨ ਕਿ ਮੇਰੇ ਬਾਪ ਨੇ ਇਕੋ ਸਬਕ ਦਿਤਾ ਹੈ ਕਿ ਜੋ ਮਰਜ਼ੀ ਗਲਤੀ ਕਰੀ ਜਾਈਂ ਪਰ ਤੇਰੇ ਦਾਮਨ ਤੇ ਧਬਾ ਨਹੀਂ ਲਗਣਾ ਚਾਹੀਦਾ ਹੈ। (ਥੰਪਿੰਗ)

ਸਪੀਕਰ ਸਾਹਿਬ, ਇਕ ਬੜੀ ਸੀਰੀਅਸ ਗਲ ਹੈ ਇਹ ਜਿਹੜੀ ਚੀਫ਼ ਮੀਨਸਟਰ ਅਤੇ ਇਨ੍ਹਾਂ ਦੀ ਜੁਆਇੰਟ ਰਿਸਪਾਂਸੇਬਿਲਿਟੀ ਦੀ ਗਲ ਹੈ। ਮੈਂ ਮੰਨਦਾ ਹਾਂ ਅਜ ਕਾਂਗਰਸ ਪਾਰਟੀ ਵਿਚ ਵੀ ਰਾਈਟ ਲਾਈਨਜ਼ ਤੇ ਤਕਸੀਮ ਹੋਣੀ ਹੈ। ਇਸੇ ਤਰ੍ਹਾਂ ਤੁਹਾਡੀ ਵੀ ਇਨ੍ਹਾਂ ਨਾਲ ਨਹੀਂ ਚਲ ਸਕਦੀ। ਕਿਸ ਤਰ੍ਹਾਂ ਤੁਸੀਂ ਇਨ੍ਹਾਂ ਨਾਲ ਜੁਆਇੰਟ ਰਿਸਪਾਂਸੇਬਿਲਟੀ ਲੈ ਸਕਦੇ ਹੋ when the Chief Minister says vote for Mr. Giri and Shri Krishan Lal says vote for Mr. Reddy.

ਮੈਂ ਅਰਜ਼ ਕਰ ਰਿਹਾ ਸੀ ਕਿ ਕਿਸ ਤਰ੍ਹਾਂ ਤੁਸੀਂ ਜੁਆਇੰਟ ਰਿਸਪਾਂਸੇਬਿਲਿਟੀ ਲੈ ਸਕਦੇ ਹੋ ਇਹ ਜਿਹੜਾ ਪਾਲਿਸੀ ਮੈਟਰ ਹੈ ਇਸ ਵਿਚ :

You have a right to ask for the resignation of the Minister who does not follow your policies. If you do not do it then you are not serving the cause of the country or the State.

ਮੈਂ ਹੁਣ ਚੀਫ਼ ਮਨਿਸਟਰ ਸਾਹਿਬ ਨੂੰ ਇਕ ਹੋਰ ਗਲ ਦਸਣੀ ਚਾਹੁੰਦਾ ਹਾਂ। (ਇਸ ਸਮੇਂ ਸ੍ਰੀ ਬਲਰਾਮ ਦਾਸ ਟੰਡਨ ਆਪਣੀ ਸੀਟ ਤੇ ਬੈਠੇ ਕੁਝ ਬੋਲਦੇ ਹਨ ਜੋ ਕਿ ਸੁਣਾਈ ਨਹੀਂ ਦਿਤਾ।) ਡੱਜ ਤਾਂ ਬੋਲੇ ਪਰ ਛਾਨਣੀ ਕੀ ਬੋਲੇ? ਸਪੀਕਰ ਸਾਹਿਬ, ਟੰਡਨ ਸਾਹਿਬ ਵੀ ਬੜੇ ਸਿਆਣੇ ਬੰਦੇ ਹਨ। ਮੇਰੇ ਨਾਲ ਇਨ੍ਹਾਂ ਦੀ ਗਲ ਬਾਤ ਹੋਈ ਹੈ। ਇਨ੍ਹਾਂ ਨੇ ਕਿਹਾ ਸੀ ਕਿ ਜਿਹੜੇ ਇਹੋ ਜਿਹੇ ਕੰਮ ਹੁੰਦੇ ਹਨ ਉਹ ਸਾਰੇ ਹੀ ਇਹ ਸ੍ਰੀ ਕ੍ਰਿਸ਼ਨ ਲਾਲ ਜੀ ਤੋਂ ਕਰਾ ਲੈਂਦੇ ਹਨ ਪਰ ਇਨ੍ਹਾਂ (ਟੰਡਨ ਸਾਹਿਬ) ਨੇ ਕਿਹਾ ਕਿ ਮੈਂ ਬਿਲਕੁਲ ਇਹੋ ਜਿਹੇ ਕੰਮ ਆਪ ਨਹੀਂ ਕਰਨੇ ਇਸ ਲਈ ਟੰਡਨ ਸਾਹਿਬ ਤਾਂ ਬੜੇ ਸਿਆਣੇ ਆਦਮੀ ਹਨ। ਮੈਂ, ਸਪੀਕਰ ਸਾਹਿਬ ਤੁਹਾਡੇ ਰਾਹੀਂ ਸ੍ਰੀ ਕ੍ਰਿਸ਼ਨ ਲਾਲ ਜੀ ਨੂੰ ਕਹਾਂਗਾ ਕਿ ਇਹ ਘਟ ਗਲਤੀਆਂ ਕਰਿਆ ਕਰਨ (* * * *)

---

*Expunged as ordered by the Chair.

**Mr. Speaker** : It should be expunged.

**Captain Rattan Singh** : I will obey your order, Sir but I think it is not unparliamentary.

**Mr. Speaker** : It should be expunged.

**ਕੈਪਟਨ ਰਤਨ ਸਿੰਘ** : ਮੇਰਾ ਡੈਫੇਨਿਟ ਚਾਰਜ ਹੈ ਕੱਲ ਫਾਈਨੈਂਸ ਮਨਿਸਟਰ ਨੇ ਇਥੇ ਕਿਹਾ ਸੀ ਕਿ ਫਿਲਮ ਕੰਪਨੀਆਂ ਨੂੰ ਲੋਨਜ਼ ਨਾ ਦੇਣ ਦਾ ਸਰਕਾਰ ਨੇ ਫੈਸਲਾ ਕਰ ਲਿਆ ਹੈ ਪਰ ਇਹਦੀ ਬੈਕਗਰਾਉਂਡ ਜੋ ਹੈ ਮੈਂ ਦਸਣਾ ਚਾਹੁੰਦਾ ਹਾਂ। ਇਕ ਫਿਲਮ ਕੰਪਨੀ ਨੇ ਲੋਨ ਲਿਆ ਪੰਜਾਬ ਗੌਰਮਿੰਟ ਤੋਂ ਔਰ ਉਹ ਲੋਨ ਵੀ ਬਗੈਰ ਸਿਕਿਉਰਿਟੀ ਲਿਤੇ ਦਿਤਾ ਗਿਆ ਸੀ। ਅਤੇ 8 ਲੱਖ ਰੁਪਏ ਦਾ ਸਰਕਾਰ ਦਾ ਲੋਨ ਹਿਪੋਥੀਕੇਟ ਕੀਤਾ ਗਿਆ। ਇਹ ਫਿਲਮ ਰਿਲੀਜ਼ ਵੀ ਹੋ ਗਈ। ਇਸ ਤੋਂ ਬਆਦ ਮੈਨੂੰ ਖਤਾ ਨਹੀਂ ਕੀ ਹੋਇਆ। ਮੈਂ ਤਾਂ ਸਿਰਫ ਸਰਮਾਈਜ਼ ਕਰ ਸਕਦਾ ਹਾਂ ਕਿ ਇਹਦੇ ਪਿਛੇ ਕੀ ਹੋ ਸਕਦਾ ਹੈ। Without taking the security be has permitted the release of the film. Will the Chief Minister take its responsibility ?

ਮੈਂ ਅਰਜ਼ ਕਰ ਰਿਹਾ ਸੀ ਕਿ 8 ਲੱਖ ਰੁਪਿਆ ਸਰਕਾਰ ਦਾ ਲੋਨ ਹਿਪੋਥੀਕੇਟ ਕੀਤਾ ਗਿਆ ਸੀ ਅਗੇਂਸਟ ਦੀ ਫਿਲਮ। ਉਹ ਇਸ ਮਨਿਸਟਰੀ ਨੇ ਰਿਲੀਜ਼ ਕੀਤਾ ਅਤੇ ਅਗੇ ਨੂੰ ਇਲਾਨ ਕਰ ਦਿਤਾ ਹੈ ਕਿ ਅਜਿਹਾ ਲੋਨ ਨਹੀਂ ਦਿਤਾ ਜਾਇਗਾ ਤਾਂਕਿ ਲੋਕਾਂ ਨੂੰ ਸਾਬਤ ਕਰ ਸਕਣ ਅਤੇ ਆਪਣੀ ਗਲਤੀ ਨੂੰ ਛੁਪਾ ਸਕਣ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ, ਮੈਨੂੰ ਕੋਈ ਸ਼ੱਕ ਨਹੀਂ ਇਸ ਵਿਚ ਕਿ ਜਿਉਂ ਜਿਉਂ ਆਦਮੀ ਦੀ ਪਾਵਰ ਵਧਦੀ ਹੈ ਉਹ ਲੋਕਾਂ ਨੂੰ ਧੋਖਾ ਦੇਣਾ ਸ਼ੁਰੂ ਕਰ ਦਿੰਦਾ ਹੈ। ਮੈਂ ਇਨ੍ਹਾਂ ਨੂੰ ਵਾਰਨਿੰਗ ਦਿੰਦਾ ਹਾਂ ਕਿ ਇਹ ਆਪਣੇ ਆਪ ਨੂੰ ਠੀਕ ਕਰ ਲੈਣ। (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਕੀ ਤੁਸੀਂ ਵਾਇਲੈਂਸ ਵਿਚ ਬਿਲੀਵ ਕਰਦੇ ਹੋ ? (Does the hon. Member believe in violence ?)

**ਕੈਪਟਨ ਰਤਨ ਸਿੰਘ** : ਮੈਂ ਕਰਦਾ ਹਾਂ ਜੀ। ਮੈਂ ਸਾਰੀ ਉਮਰ ਲੜਾਈ ਵਿਚ ਲੜਦਾ ਹੀ ਰਿਹਾ ਹਾਂ। I fought with guns. I did not fight with non-violence.

**ਸ੍ਰੀ ਸਪੀਕਰ** : ਤੁਸੀਂ ਕਾਂਗਰਸ ਦੀ ਆਈਡਿਆਲੋਜੀ ਵਿਚ ਬਿਲੀਵ ਨਹੀਂ ਕਰਦੇ। (You do not believe in Congress ideology.)

**ਕੈਪਟਨ ਰਤਨ ਸਿੰਘ** : ਅਸੀਂ ਬੜੀ ਕੋਸ਼ਿਸ਼ ਕੀਤੀ ਹੈ ਕਿ ਗਰੀਬਾਂ ਨਾਲ ਜ਼ਿਆਦਤੀ ਨਾ ਹੋਵੇ। ਪਰ ਇਹ ਲੋਕ ਅਮੀਰਾਂ ਦੇ ਹੱਥਾਂ ਤੋਂ ਬਚਾਏ ਨਹੀਂ ਜਾ ਸਕਦੇ (ਸ਼ੋਰ) (ਵਿਘਨ)। ਇਹ ਲੋਕ ਆਪਣੇ ਆਪ ਨੂੰ ਬਚਾਉਣ ਦੀ ਖਾਤਰ ਹੁਣ ਉਧਰ ਜਾ ਬੈਠੇ ਹਨ। (ਸ਼ੇਮ, ਸ਼ੇਮ)।

ਮੈਨੂੰ ਖੁਸ਼ੀ ਹੈ ਕਿ ਕੁਝ ਲੋਕ ਕਾਂਗਰਸ ਨੂੰ ਛਡ ਰਹੇ ਹਨ। ਇਹ ਕੋੜ੍ਹ ਹੈ ਅਤੇ ਇਸ ਕੋੜ੍ਹ ਨੂੰ ਕਾਂਗਰਸ ਵਿਚੋਂ ਨਿਕਲਣਾ ਹੀ ਚਾਹੀਦਾ ਹੈ। ਇਸ ਕੋੜ੍ਹ ਨੇ ਉਨ੍ਹਾਂ ਨਾਲ ਮਿਲਣਾ ਹੀ ਸੀ ਹੈ।

[ਕੈਪਟਨ ਰਤਨ ਸਿੰਘ]
ਸਰਦਾਰ ਗੁਰਨਾਮ ਸਿੰਘ ਨੂੰ ਤਾਂ ਕੁਝ ਨਹੀਂ ਕਹਿ ਸਕਦਾ। ਇਸ ਲਈ ਮੈਂ [ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ :

Two ideologies different to each other, pursuing different things cannot have joint responsibility. You have to settle this issue once for all.

ਸੋ ਮੈਂ ਸ਼੍ਰੀ ਕ੍ਰਿਸ਼ਨ ਲਾਲ ਜੀ ਤੇ ਇਹ ਤਿੰਨ ਡੈਫੇਨਿਟ ਚਾਰਜਿਜ਼ ਲਗਾਉਂਦਾ ਹਾਂ ਜਿਸ ਬਾਰੇ ਉਹ ਆਪਣੀ ਪੁਜ਼ੀਸ਼ਨ ਨੂੰ ਕਲੀਅਰ ਕਰਨ :—

(1) ਆਤਮਾ ਨਗਰ, ਹਾਊਸ ਬਿਲਡਿੰਗ ਸੋਸਾਇਟੀ, ਲੁਧਿਆਣਾ, ਰਾਹੀਂ ਪਲਾਟਸ ਅਲਾਟ ਕਰਨ ਬਾਰੇ।

(2) ਜਲੰਧਰ ਦੀ ਮਿਊਂਨਿਸਪਲ ਕਮੇਟੀ ਤੋੜਨ ਬਾਰੇ।

(3) ਫਿਲਮਜ਼ ਬਾਰੇ।

ਜਿਸ ਆਦਮੀ ਬਾਰੇ ਹਾਈ ਕੋਰਟ ਤੋਂ ਸਰਟੀਫਿਕੇਟ ਮਿਲਿਆ ਹੋਇਆ ਹੋਵੇ ਉਸ ਆਦਮੀ ਬਾਰੇ ਕੁਛ ਤਾਂ ਸੋਚਣਾ ਚਾਹੀਦਾ ਹੈ। 'He is incapable of applying his mind, much less judicial mind.'

**ਮੁੱਖ ਮੰਤਰੀ :** ਜੁਡੀਸ਼ਿਸ ਮਾਈਂਡ ਹੁੰਦਾ ਹੈ ਨਾਂ ਕੇ ਜੁਡੀਸ਼ਲ ਮਾਈਂਡ।

**ਕੈਪਟਨ ਰਤਨ ਸਿੰਘ :** ਤੁਸੀਂ ਜੋ ਕੁਝ ਮਰਜ਼ੀ ਕਹੋ ਮੈਂ ਤਾਂ ਉਹ ਲਫ਼ਜ਼ ਵਰਤੇ ਹਨ ਜੋ ਕਿ ਹਾਈ ਕੋਰਟ ਨੇ ਵਰਤੇ ਹਨ। You can differ with the hon. Judges on this point.

ਮਿਊਂਨਿਸਪਲ ਕਮੇਟੀ ਜਲੰਧਰ ਨੇ ਇਕ ਰੈਜ਼ੋਲਿਊਸ਼ਨ ਭੇਜਿਆ ਕਿ ਉਨ੍ਹਾਂ ਨੂੰ ਗਾਂਧੀ ਸ਼ਟੀਨਰੀ ਵਾਸਤੇ ਪੰਜ ਹਜ਼ਾਰ ਰੁਪਿਆ ਚਾਹੀਦਾ ਹੈ। ਪਰ ਇਨ੍ਹਾਂ ਨੇ ਇਸ ਨੂੰ ਨਾ-ਮਨਜ਼ੂਰ ਕਰ ਦਿਤਾ। ਇਸੇ ਤਰ੍ਹਾਂ ਲੁਧਿਆਣਾ ਮਿਊਂਨਿਸਿਪੈਲਟੀ ਨੇ ਭੇਜਿਆ, ਉਹ ਵੀ ਨਾ-ਮਨਜ਼ੂਰ ਕਰ ਦਿਤਾ। ਲੁਧਿਆਣੇ ਵਾਲੀ ਮਿਊਂਨਿਸਿਪੈਲਿਟੀ ਨੇ ਇਸ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੀ ਸ਼ਤਾਬਦੀ ਵਾਸਤੇ ਰੁਪਿਆ ਮੰਗਿਆ ਤਾਂ ਉਹ ਇਨ੍ਹਾਂ ਨੇ ਮਨਜ਼ੂਰ ਕਰ ਦਿਤਾ। ਚਲੋ ਬੜੀ ਅੱਛੀ ਗਲ ਕੀਤੀ। ਇਨ੍ਹਾਂ ਨੇ ਕੁਝ ਤਾਂ ਅਕਲ ਤੋਂ ਕੰਮ ਲਿਆ। ਫਗਵਾੜੇ ਦੇ ਲੋਕ ਗਰ ਪਾਉਣ ਨਾਂ ਗਏ ਤਾਂ ਇਨ੍ਹਾਂ ਨੇ ਗਾਂਧੀ ਦਾ ਬੁਤ ਤੁੜਵਾ ਦਿਤਾ। (ਸ਼ੋਰ)

ਜਦੋਂ ਪਰੈਜ਼ੀਡੈਂਟ ਆਫ਼ ਇੰਡੀਆ ਅਕਤੂਬਰ ਵਿਚ ਆਏ ਤਾਂ ਚੀਫ਼ ਮਨਿਸਟਰ ਸਾਹਿਬ ਨੇ ਜਿਹੜਾ ਸਟੇਟਮੈਂਟ ਦਿਤਾ ਸੀ ਮੈਨੂੰ ਉਸ ਤੋਂ ਬੜੀ ਖੁਸ਼ੀ ਹੋਈ ਕਿ ਇਨ੍ਹਾਂ ਨੇ ਹੀ ਖੁਦ ਸੈਲੀਬਰੇਸ਼ਨ ਕਰਨੀ ਹੈ (ਵਿਘਨ) ਜਦ ਚੀਫ਼ ਮਨਿਸਟਰ ਕਰਨਾ ਚਾਹੇ ਤਾਂ ਕੌਣ ਰੋਕ ਸਕਦਾ ਹੈ ? (ਵਿਘਨ) ਪਤਾ ਨਹੀਂ ਜਦ ਅਕਲ ਦੀ ਗੱਲ ਕਰਦੇ ਹਾਂ ਤਾਂ ਇਹ ਗੁੱਸਾ ਕਰਦੇ ਹਨ। ਇਨਾਂ ਦੇ ਫਾਈਨੈਂਸ ਡੀਪਾਰਟਮੈਂਟ ਦੇ ਵਿਚ ਫਨੀਅਰ ਸੱਪ (ਕੋਬਰਾ) ਵੜਿਆ ਹੋਇਆ ਹੈ.......(ਹਾਸਾ)

That poisonous cobra is in the Finance Department.

ਇਹ ਜਿਹੜਾ ਫਾਈਨੈਂਸ ਡੀਪਾਰਟਮੈਂਟ ਹੈ, ਇਹ ਚੰਗੀਆਂ ਸਕੀਮਾਂ ਨੂੰ ਤਾਂ ਇਕਦਮ ਹੀ ਰੱਦ ਕਰ ਦਿੰਦਾ ਹੈ। ਪਰ ਜੇ ਕਿਸੇ ਆਪਣੇ ਆਦਮੀ ਦੀ ਤਨਖਾਹ ਵਧਾਉਣੀ ਹੋਵੇ ਤਾਂ

ਬੜੀ ਜਲਦੀ ਅਪਰੂਵਲ ਦੇ ਦਿੰਦੇ ਹਨ। (ਵਿਘਨ) ਪੋਰਟਫੋਲਿਓ ਵੀ ਆਪਣੀ ਮਰਜ਼ੀ ਨਾਲ ਹੀ ਦੇ ਦਿੰਦੇ ਹਨ। ਅਜ ਇਕ ਮਹੀਨਾ ਹੋ ਗਿਆ ਹੈ ਇਨ੍ਹਾਂ ਨੇ ਗਾਂਧੀ ਸੈਂਟੇਨਰੀ ਲਈ ਜਿਹੜਾ ਪੈਸਾ ਰੱਖਿਆ ਸੀ ਪਤਾ ਨਹੀਂ ਉਹ ਕਿਥੇ ਖਰਚ ਕੀਤਾ ਗਿਆ ਹੈ। (ਵਿਘਨ) ਮੈਂ ਪਛਣਾ ਚਾਹੁੰਦਾ ਹਾਂ ਕਿ ਕੀ ਪਰੈਜ਼ੀਡੈਂਟ ਨੂੰ ਰੀਸੀਵ ਕਰਨ ਤੇ ਲੱਗ ਗਿਆ ਹੈ? ਕੀ ਉਥੇ ਲੈਕਚਰ ਦੇਣ ਤੇ ਖਰਚ ਹੋ ਗਿਆ ਹੈ (ਵਿਘਨ) ਜਿਹੜੀ ਵੀ ਅਕਲ ਦੀ ਗੱਲ ਕੀਤੀ ਜਾਂਦੀ ਹੈ, ਇਹ ਕੋਈ ਨਹੀਂ ਮੰਨਦੇ, ਇਹ ਤਾਂ ਉਸ ਨੂੰ ਉਲਟੀ ਹੀ ਲੈਂਦੇ ਹਨ। ਸੋ ਤੁਹਾਨੂੰ ਪੀਪਲਜ਼ ਦੇ ਮਾਈਂਡ ਨੂੰ ਜਿੱਤਣਾ ਚਾਹੀਦਾ ਹੈ, ਜੇ ਉਨ੍ਹਾਂ ਦੇ ਮਾਈਂਡ ਨੂੰ ਜਿੱਤਣਾ ਹੈ ਤਾਂ ਉਨ੍ਹਾਂ ਦੀ ਬਾਬਤ ਵੀ ਕੁਝ ਸੋਚਣਾ ਚਾਹੀਦਾ ਹੈ। (ਘੰਟੀ) ਸਪੀਕਰ ਸਾਹਿਬ ਮੈਂ ਤੁਹਾਡਾ ਬੜਾ ਧੰਨਵਾਦ ਕਰਦਾ ਹਾਂ, ਜੇ ਕਹੋ ਤਾਂ ਬੈਠ ਜਾਂਦਾ ਹਾਂ ਪਰ ਥੋੜ੍ਹੀਆਂ ਜਿਹੀਆਂ ਗੱਲਾਂ ਮੈਂ ਹੋਰ ਕਹਿਣੀਆਂ ਹਨ। ਜੇ ਕਰ ਕਹੋ ਤਾਂ ਕਹਿ ਲੈਂਦਾ ਹਾਂ (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਮਿਉਂਨਿਸਪਲ ਕਮੇਟੀ ਦੇ ਇਕ ਕਮਿਸ਼ਨਰ ਨੇ ਜਿਹੜਾ ਕਿ ਹਰੀਜਨ ਹੈ, ਉਸ ਨੇ ਇਨ੍ਹਾਂ ਦੇ ਜਨ ਸੰਘ ਦੇ ਲੀਡਰ ਨੂੰ ਜਿਤਾੜਿਆ ਹੈ, ਜਿਸ ਕਰਕੇ ਇਹ ਉਸ ਦਾ ਪਿੱਛਾ ਹੀ ਨਹੀਂ ਛਡਦੇ (ਵਿਘਨ) ਉਸ ਦੇ ਉਪਰ ਕਦੇ ਕੋਈ ਐਕਸ਼ਨ ਲੈ ਲੈਂਦੇ ਹਨ ਅਤੇ ਕਦੇ ਕੋਈ ਕਾਰਵਾਈ ਕਰਦੇ ਹਨ। ਜੇ ਕਰ ਕਹੋ ਤਾਂ ਮੈਂ ਉਸਦਾ ਨਾਮ ਵੀ ਦੱਸ ਸਕਦਾ ਹਾਂ। ਉਸ ਦਾ ਨਾਮ ਕਾਮਰੇਡ ਕਰਤਾਰ ਚੰਦ ਹੈ। He is Harijan. He has won the seat by defeating Jan Sangh candidate.

ਸੋ ਮੈਂ ਕਹਿੰਦਾ ਹਾਂ ਕਿ ਇਹ ਹਰੀਜਨਾਂ ਨਾਲ ਇਹੋ ਜਿਹਾ ਸਲੂਕ ਕਰਦੇ ਪਏ ਹਨ। ਫਿਰ ਇਹ ਹਰੀਜਨਾਂ ਦੀ ਭਲਾਈ ਕਿਸ ਤਰ੍ਹਾਂ ਕਰਦੇ ਹੋਣਗੇ? ਇਹ ਲੇਬਰ ਅਤੇ ਗਰੀਬਾਂ ਦੀ ਭਲਾਈ ਕਿਸ ਤਰ੍ਹਾਂ ਕਰਨਗੇ? ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਅੱਗੇ ਆਉਣ ਵਾਲੀਆਂ ਇਲੈਕਸ਼ਨਾਂ ਵਿਚ ਇਨ੍ਹਾਂ ਨੂੰ ਪੱਤਾ ਲੱਗ ਜਾਵੇਗਾ ਕਿ ਇਹ ਕਿੱਥੇ ਖੜੇ ਹਨ? ਮੈਂ ਕਹਿੰਦਾ ਹਾਂ ਕਿ ਪੰਜਾਬ ਵਿਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿੱਚ ਇਹ ਜਿਹੜੀ ਰੀਐਕਸ਼ਨਰੀ ਪਾਰਟੀ ਹੈ, ਇਹ ਜ਼ਰੂਰ ਖਤਮ ਹੋ ਜਾਵੇਗੀ। (ਵਿਘਨ) ਕ੍ਰਿਸ਼ਨ ਲਾਲ ਨੰਗਲ ਵਿਚ ਯੂਨੀਅਨਾਂ ਤੁੜਾਉਂਦੇ ਫਿਰਦੇ ਹਨ ਪਰ ਅਸੀਂ ਇੰਨ੍ਹਾਂ ਨਾਲ ਸਿੱਝ ਲਵਾਂਗੇ... (ਵਿਘਨ) (ਹਾਸਾ) The Finance Department has to be very careful.

ਇਹ ਮਦਰਾਸ ਵਿਚ ਕੁਝ ਬੋਲਦੇ ਪਏ ਹਨ (ਵਿਘਨ) ਪਰ ਜਦੋਂ ਬਜ਼ੁਰਗਾਂ ਦੀ ਇੰਨ੍ਹਾਂ ਨੂੰ ਘੁਰਕੀ ਪੈਂਦੀ ਹੈ ਤਾਂ ਫਿਰ ਹਟਦੇ ਹਨ... (ਵਿਘਨ) ਮੈਨੂੰ ਭਗਵਤ ਦਿਆਲ ਜੀ ਦੀ ਗੱਲ ਯਾਦ ਆਉਂਦੀ ਹੈ, ਉਹ ਕਹਿੰਦੇ ਸਨ ਕਿ ਮੇਰੇ ਗੋਡਿਆਂ ਤੇ ਹੱਥ ਫੇਰਨ ਵਾਲੀਆਂ ਨੇ ਮੈਨੂੰ ਖਰਾਬ ਕੀਤਾ ਹੈ, ਮੈਂ ਕਹਿੰਦਾ ਹਾਂ ਕਿ ਤੁਹਾਨੂੰ ਵੀ ਕਿਤੇ ਇਸੇ ਤਰ੍ਹਾਂ ਹੀ ਇਹ ਨਾ ਖਰਾਬ ਕਰਨ। ਕ੍ਰਿਟਿਕ ਨੂੰ ਅਮਰ ਕਰਨਾ ਚਾਹੀਦਾ। They will be your friends. (ਵਿਰੋਧੀ ਬੈਂਚਾਂ ਵੱਲੋਂ ਪ੍ਰਸ਼ੰਸਾ) ਇਸ ਬਾਰੇ ਸਰਦਾਰ ਪ੍ਰਤਾਪ ਸਿੰਘ ਨੇ ਵੀ ਬੜੀ ਟਰਾਈ ਕਰ ਲਈ ਹੈ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਤੁਹਾਡੇ ਨਾਲ ਵੀ ਖ਼ੈਰ ਨਹੀਂ ਹੋਵੇਗੀ। ਅਸੀਂ ਤਾਂ ਅਕਲ ਦੀ ਗੱਲ ਦਸਦੇ ਹਾਂ ਪਰ ਜੇ ਨਾ ਸਮਝੋ ਤਾਂ ਫਿਰ ਬੱਸ ਤੁਹਾਡਾ ਤਾਂ ਬੇੜਾ ਪਾਰ ਹੀ ਹੈ ... (ਵਿਘਨ) ਇਤਨਾ ਕਹਿੰਦਾ ਹੋਇਆ ਮੈਂ ਆਪਣੀ ਸੀਟ ਲੈਂਦਾ ਹਾਂ।

**ਸ਼੍ਰੀ ਸਪੀਕਰ :** ਚੌਧਰੀ ਸਾਹਿਬ ਸਮਾਂ ਥੋੜ੍ਹਾ ਹੈ। ਤੁਸੀਂ ਕਿੰਨਾ ਸਮਾਂ ਲਵੋਗੇ? (Addressing Chaudhri Balbir Singh : The time at our disposal is very limited. How much time will the hon. Member require ?)

चौधरी बलबीर सिंह (होश्यारपुर) : अध्यक्ष महोदय, आप ऐसा न करें कि पहले बोलने वालों को आप आधा घंटा दें दें और फिर 10–15 मिन्ट और आखिर में 5 मिन्ट। यह ठीक नहीं है। तो मैं अर्ज करता हूं कि श्री कृष्ण लाल, जिन के पास महकमा लेबर है, म्यूनिस्पल कमेटीज हैं, खजाना भी उन के पास है, इन के बारे में आज एक सैन्शर मोशन पेश की गई है। तो मैं कहना चाहता हूं कि लेबर डिपार्टमैंट उस मिनिस्टर को देना चाहिये जिस ने लेबर के बारे में कोई काम किया हो और उस को इन की प्राबलम्ज़ का पता हो। लेबर आर्गेनाईजेशन किस लिए बनाई थी ? (विघ्न) (इिव अावाज़ : तुहाडी तरां) मेरे एक दोस्त की आवाज आई है कि तुम्हारी तरह। मैं इन को बतला देना चाहता हूं कि मैं क्लास 3 और 4 मुलाजमों की यूनीयन का प्रैज़ीडैंट हूं। मैं बी. आर. प्रैस का प्रैज़ीडैंट हूं। जो भी यूनीयन होश्यारपुर में हैं, मैं उन से ताल्लुक रखता हूं। पता नहीं यह इन्हों ने किस तरह कह दिया।

तो मैं कहता हूं कि यह महकमा उस को देना चाहिए, जिस को इस को प्राबलम का पता हो। यह डिपार्टमैंट किस लिए बना है ? मैं कहता हूं कि जो अमीर कारखानेदार हैं उन के पास पैसा है। वे हर तरीके से गवर्नमैंट मशीनरी अपने हक में इस्तेमाल कर सकते हैं और जो मजदूर की रोजी है, उस का पैसा है, उस को छीन सकें और उस के लिए सरकारी मशीनरी का इस्तेमाल कर सकें और जिन की ताकत कम है उस को खत्म किया जाए, यह ठीक नहीं है।

मैं कहता हूं कि यह हिन्दुस्तान का सवाल नहीं है यह तो International तौर से लेबर का हक तसलीम हो चुका है। अपने हकूक को मनवाने के लिए कानून किस ढंग से बने हैं ? जो कानून बने हैं मिनिस्टर इन्चार्ज को उस के मुताबक चलना चाहिए। अब देखना यह है कि वे जो कानून बने हैं इन पर अमल होता है या नहीं ? जो महकमा जिस वज़ीर साहिब के पास है वे उस पर अमल कराने के लिए क्या करते हैं ? मेरे पास एक मिसाल है, मैं आप को बताता हूं। एक दौलत इन्डस्ट्रियल कारपोरेशन लुधियाना है। उस के मजदूरों को अगस्त के माह की तनखाह नहीं मिली। बोनस भी नहीं मिला, overtime का जो मिलना चाहिए था नहीं मिला। ई. एस. आई. के लिए वर्करों से जो काटा जाता है, G. P. Fund का जो बोनस है वह 18 हजार है जो कि 31 अगस्त तक मिलना चाहिए था। और बाद में उस में और ग्रैड हो जाता है। ओवरटाईम कानून के मुताबिक जो मिलना चाहिए था वह 42 हजार रुपया है, ई. एस. आई. और मेडीकल की सहूलतों के लिए जो पैसा जमा है वे 21143 रुपया है।

11-00 A. M. |

प्रोविडेंट फंड के 43 हज़ार रुपए इन्हों ने नहीं दिये और उन मज़दूरों को अगस्त से तनखाह नहीं मिली और यह अक्तूबर तक 46 हज़ार रुपये हैं। कुल मिला कर सारे 1 लाख 70 हज़ार 43 रुपये बनते हैं जो उन्होंने औरदिये। और, जब, स्पीकर साहिब, मुलाज़मों ने इस के बारे में अपने कागज़ पत्र सरकार को लिख कर भेजे तब सरकार ने कोई जवाब नहीं दिया। मिनिस्टर साहिब को भी उस युनियन के आदमी मिले और इन्हों ने सभी तरफ डिपार्टमैंट में चिट्ठयां डाल दीं लेकिन कोई उन की सुनवाई नहीं हुई। बल्कि उलटा ले आफ कर दिया। 15 सतम्बर से एक सौ के करीब वर्करों को बाहर कर दिया गया और यह झगड़ा अभी तक चल रहा है। स्पीकर साहिब, अगर एक कारखानादार 1 लाख 70 हज़ार न दे तो सरकार को इस बारे में कानूनी तौर पर यह हक है कि वह वह रुपया उन से ले कर मज़दूरों को दिलायें। और जो रुपया पराविडैट फंड का उन का है अगर वह वहां जमां न करायें जहां कारखाना है तो सरकार 406/409 के अधीन उन के खिलाफ कार्रवाई कर सकती है। स्पीकर साहिब, यह जो कानून है इस को अमल में क्यों न लाया जाए? जो कारखानेदार बेईमानी करके मज़दूरों से पराविडैंट फंड के पैसे ले कर जमां नहीं कराता तो यह अमानत में खयानत है। और जब महकमा को इस के बारे मैं कहा गया कि यह गैर-कानूनी बातें हैं जो हो रही हैं तो लेबर डिपार्टमैंट ने छोटी छोटी कार्रवाई कर के 8-10 चलान करके 10-10 रुपए उन पर जुरमाना किया। सिर्फ 80 रुपये में वह कारखानेदार बच गया। मेरी अर्ज़ है कि अगर सरकार का शिकन्जा ज़रा मज़बूत हो तो सारे का सारा रुपया उन को मिल जाए। मैं यह अर्ज़ करना चाहता हूं कि यह जो हमारे कानून हैं अगर एक मज़दूर को अपनी ऊजरत जो उस की मुकर्रर की गई हो या उस की तन्खाह है वह नहीं दिला सकते तो फिर यह जो कानून बनाये गये हैं उन को जला देना चाहिए। मैं यह कहूंगा :

'उठो मेरी दुनियां के गरीबों को जगा दो,
समाजे उमरा के दरो दिवार को हिला दो,
जिस खेत से दहकां को मुयसर नहीं रोटी,
उस खेत के हर खोशाए गदम को जला दो।

जो कानून किसी मज़दूर को उस की की हुई मेहनत के पैसे नहीं दिला सकता उस कानून को जला देना चाहिए और वह कानून बनाने चाहिए जिन से सरकार को मज़दूर के पैसे दिलाने का हक हो (घंटी) (विघ्न)

[चौधरी बलबीर सिंह]

स्पीकर साहिब, इस सरकार ने इस सैशन के शुरु होने से 15 दिन पहले आर्डीनैंस लाये हैं। यह दूसरी फजूल बातों के लिए तो आर्डीनैंस ले आते मगर गरीब लोगों, मज़दूर का कुछ नहीं सोचते। अगर यह कोई इस किस्म का आर्डीनैंस लाते कि मज़दूरो को तन्खाह दिलानी है उस की की हुई मेहनत के पैसे दिलाने हैं तब तो बात थी और उस की कभी मुखालफत भी न होती। (घंटी) (विघ्न)

**Mr. Speaker :** Please wind up now.

**चौधरी बलबीर सिंह :** अध्यक्ष महोदय, यह प्रोटैस्ट की बात है। आप को यह पहले देखना चाहिए और उस के मुताबिक टाईम मुकर्रर करना चाहिए। यह बात गलत है किसी को आधा घंटा टाईम दिया जाए और किसी को 5-10 मिन्ट दिए जाएं यह बात ठीक नहीं है। मुझे तो अभी 5 मिन्ट ही हुए हैं। विघ्न)

ਸ੍ਰੀ ਸਪੀਕਰ : ਚੌਧਰੀ ਸਾਹਿਬ, ਤੁਹਾਨੂੰ 10 ਮਿੰਟ ਹੋ ਗਏ ਹਨ ਬੋਲਦਿਆਂ ਨੂੰ। (ਵਿਘਨ) (The hon. Member has already spoken for ten minutes.) (Interruption)

**चौधरी बलबीर सिंह :** अध्यक्ष महोदय, कहाँ 30 मिन्ट और कहां 10 मिन्ट। आप देखें कि कितना फर्क है। (विघ्न) तो स्पीकर साहिब, मैं अर्ज़ कर रहा था कि अगर यह सरकार गरीब मजदूरों के लिये आर्डीनैंस आदि लाती तो हम सोच सकते थे कि यह सरकार गरीब मज़दूरों का सोचती है और यह सारा हाऊस इस सरकार की प्रशंसा करता और वह यूनानमसली ही पास हो जाते।

स्पीकर साहिब, होशयारपुर में एक वी. आई. आर. प्रैस है। 2 साल उन मज़दूरों का मुकदमा चलता रहा लेकिन कोई सुनवाई नहीं हुई। मेरी अर्ज़ है कि जो कानून बनाया है उस में सरकार यह खयाल रखे कि इतने अरसे में फैसले हो जाएं। लेकिन मिनिस्टर साहिब का दिमाग मालकों की तरफ ज़्यादा चलता है और गरीब मज़दूरों की तरफ नहीं चलता। (घंटी)

एक मज़दूर डेढ़ साल 2 साल बगैर तन्खाह लिए मुकदमा लड़ सकता है लेकिन यह कितने मज़ाक की बात है कि उस के लिए सरकार की तरफ से कोई जज नहीं है। (विघ्न)

स्पीकर साहिब, इन के पास एक ही नहीं और भी महकमे हैं सब का बुरा हाल है। (विघ्न) स्पीकर साहिब, मयुनिस्पल कमेटी, अमृतसर के बारे में पिछले सैशन में सवाल उठा था, (घटी) वहाँ जनसंघी कबज़ा करना चाहते हैं।

(विघ्न) आज जनसंघ अकाली सरकार की पूंछ पकड़ कर चन्डीगढ़ में बैठ गई है। (विघ्न)

**ਗਿਆਨੀ ਕੁੰਦਨ ਸਿੰਘ ਪਤੰਗ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਜਨਸੰਘ ਅਕਾਲੀ ਸਰਕਾਰ ਦੀ ਪੂੰਛ ਫੜ ਕੇ ਚੰਡੀਗੜ੍ਹ ਬੈਠ ਗਏ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅਕਾਲੀ ਕੋਈ ਡੰਗਰ ਹਨ ਜਿਨ੍ਹਾਂ ਦੀ ਪੂੰਛ ਪਕੜ ਕੇ ਇਹ ਬੈਠੇ ਹਨ ? (ਵਿਘਨ) (ਸ਼ੋਰ)

**चौधरी बलबीर सिंह :** स्पीकर साहिब, 'चोर की दाढ़ी में शतीर' यह इन्हों ने खुद ही समझ लिया है। यह आप ही अक्लमंद हैं। (विघ्न) तो स्पीकर साहिब, मैं कह रहा था कि इन के पास जो महकमें हैं, सब का बुरा हाल है। अब लोकल बाडीज़ का जो हिस्सा है वह इन से छीन लिया गया और इस बात पर दोनों जनसंघियो ने आपस में लड़ना शुरु कर दिया। इन की हर जगह——(विघ्न)

**Mr. Speaker :** Please take your seat now. (Interruption)

**चौधरी बलबीर सिंह :** (घंटी) स्पीकर साहिब, मैं तो यह बात कहता हूं कि आप पहले ही टाईम मुकर्रर कर लिया करें, ताकि हम अपने प्वायंटस उसी समय के मुताबिक एडजैस्ट कर लिया करें। इस तरह तो सारे प्वायंट कवर नहीं होते। इस वक्त तो पता ही नहीं चलता कि कौन सा प्वायंट लेना है और कौन सा नहीं। यह कह कर मैं बैठ जाता हूं।

ਸਰਦਾਰ ਨਰਿੰਦਰ ਸਿੰਘ (ਨਾਭਾ) : ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਵੈਸੇ ਤਾਂ ਡੈਮੋਕਰੇਸੀ ਹੈਲਦੀ ਤਾਂ ਹੀ ਚਲਦੀ ਹੈ ਜੇਕਰ ਗੌਰਮਿੰਟ ਤੇ ਆਪੋਜ਼ੀਸ਼ਨ ਦਾ ਕਰਿਟੀਸਿਜ਼ਮ ਚਲਦਾ ਰਹੇ। ਪਰ ਜੇ ਕਰ ਕਰਿਟੀਸਿਜ਼ਮ ਹੈਲਦੀ ਹੋਵੇ ਤਾਂ ਹੀ ਚੰਗੀ ਗਲ ਹੈ। ਪਰ ਕਿਤੋਂ ਕੋਈ ਸਟਰੇ ਕੇਸ ਚੁਕ ਕੇ ਲੈ ਆਉਣਾ ਕਿਸੇ ਇਕ ਤੇ ਰਿਫਲੈਕਟ ਕਰਨ ਲਈ ਇਹ ਗਲ ਜਿਹੜੀ ਹੈ ਠੀਕ ਨਹੀਂ ਹੈ। ਉਨ੍ਹਾਂ ਲਈ ਸ਼ਾਇਦ ਇਹੀ ਠੀਕ ਹੋਵੇ।

(ਇਸ ਸਮੇਂ ਸਭਾਪਤੀ ਨਾਮਾਵਲੀ ਦੇ ਮੈਂਬਰ ਸਰਦਾਰ ਜਸਦੇਵ ਸਿੰਘ ਸੰਧੂ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਹੋ ਸਕਦਾ ਹੈ ਕਿ ਜੇਕਰ ਮੈਂ ਵੀ ਉਧਰ ਬੈਠਾ ਹੁੰਦਾ ਤਾਂ ਮੈਂ ਵੀ ਸ਼ਾਇਦ ਇਸ ਤਰ੍ਹਾਂ ਕਰਦਾ। ਮੈਂ ਤਾਂ, ਚੇਅਰਮੈਨ ਸਾਹਿਬ ਇੰਨੀ ਹੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਖ਼ਾਕੀ ਨੂੰ ਖੁਦਾ ਨਾ ਸਮਝਿਆ ਜਾਏ। ਹਰ ਸਰਕਾਰ ਦੇ ਕੋਲੋਂ ਨਾਨ-ਪਾਰਟੀ ਸਰਕਾਰ ਕਿਤੇ ਵੀ ਨਹੀਂ ਚਲੀ। ਮੈਂ ਵੀ ਇਕ ਵਾਰੀ ਪਰੇ ਹੋ ਗਿਆ ਸੀ ਸੈਡਿਊਸ ਕਰਕੇ ਕਾਂਗਰਸ ਨੇ ਹਕਮ ਚਲਾਇਆ। ਉਹ ਪਾਰਟੀ ਚੈਂਬਰ ਦੇ ਵਿਚ ਹੀ ਐਗਜ਼ਿਸਟ ਕਰਦੀ ਸੀ। ਲੇਕਿਨ, ਚੇਅਰਮੈਨ ਸਾਹਿਬ, ਅਸੀਂ ਇਕ ਦੋ ਪੁਆਇੰਟ ਜ਼ਰੂਰ ਨੋਟ ਕੀਤੇ ਕਿ ਜਿਸ ਦਿਨ ਦੀ ਇਹ ਯੂਨਾਈਟਿਡ ਫ਼ਰੰਟ ਦੀ ਮਨਿਸਟਰੀ ਬਣੀ, ਮੈਂ ਤਸਲੀਮ ਕਰਨੋਂ ਗੁਰੇਜ਼ ਨਹੀਂ ਕਰਦਾ ਕਿ ਇਹ ਥੋੜੀ ਬਹੁਤੀ ਮਾਲਕਾਂ ਦੀ ਹੋਵੇਗੀ ਅਤੇ ਥੋੜੀ ਬਹੁਤੀ ਮਜ਼ਦੂਰਾਂ ਦੀ ਹੋਵੇਗੀ। ਮੈਂ ਅਰਜ਼ ਕਰਾਂ ਕਿ ਜਦੋਂ ਲੇਟ ਚੀਫ਼ ਮਨਿਸਟਰ ਸਾਹਿਬ ਨੇ ਇਹ ਚੀਜ਼ ਆਪਣੇ ਹਥ ਵਿਚ ਲਈ ਸੀ

[ਸਰਦਾਰ ਨਰਿੰਦਰ ਸਿੰਘ]

ਤਾਂ ਜਿਥੇ ਵੀ ਉਹ ਗਏ ਤਾਂ ਇਹ ਤੰਬੂ ਲਾਈ ਬੈਠੇ ਸੀ, ਪਤਾ ਹੀ ਨਹੀਂ ਲਗਿਆ ਕਿ ਸਾਰੇ ਦੇ ਸਾਰੇ ਆਪਣੇ ਆਪਣੇ ਘਰਾਂ ਵਿਚ ਚਲੇ ਗਏ ।

ਮੈਂ ਅਰਜ਼ ਕਰਾਂ ਕਿ ਸਰਮਾਇਆਦਾਰਾਂ ਨੇ ਜਿਹੜੇ ਆਪਣੇ ਘਰਾਂ ਦੇ ਦਰਵਾਜ਼ੇ ਰਖੇ ਹਨ ਉਹ ਤਾਂ ਖੁਲ੍ਹੇ ਹਨ, ਲੇਕਿਨ ਦਿਲ ਦੇ ਦਰਵਾਜ਼ੇ ਵਿਸ਼ਾਲ ਨਹੀਂ, ਲੇਕਿਨ ਮਜ਼ਦੂਰਾਂ ਦੇ ਹਿਰਦੇ ਵਿਸ਼ਾਲ ਹੁੰਦੇ ਹਨ। ਇਹ ਬਿਲਕੁਲ ਹੀ ਗਲਤ ਗਲ ਹੈ ਕਿ ਮਜ਼ਦੂਰਾਂ ਦੀ ਭਲਾਈ ਦੀ ਮਨਾਪਲੀ ਸਿਰਫ ਕਮਿਊਨਿਸਟਾਂ ਪਾਸ ਹੈ ਅਤੇ ਜਨਸੰਘ ਨਹੀਂ ਕਰ ਸਕਦਾ। ਅਜ ਕੋਈ ਭੀ ਪਾਰਟੀ ਹੈ ਅਗਰ ਉਹ ਮਜ਼ਦੂਰਾਂ ਦੇ ਹਿਤਾਂ ਬਿਨਾਂ ਚਲਦੀ ਹੈ ਤਾਂ ਕਾਮਯਾਬ ਨਹੀਂ ਹੋ ਸਕਦੀ। ਅਸੀਂ ਵੇਖਦੇ ਹਾਂ ਕਿ ਸੋਚਣ ਦਾ ਨਜ਼ਰੀਆ ਆਪਣਾ ਆਪਣਾ ਹੈ, ਪਰ ਅੱਜ ਹਰ ਪਾਰਟੀ ਮਜ਼ਦੂਰਾਂ ਦੀ ਭਲਾਈ ਲਈ ਯਤਨ ਕਰਦੀ ਹੈ। ਜੇਕਰ ਜਨਸੰਘ ਅਜ ਮਜ਼ਦੂਰਾਂ ਦੀ ਭਲਾਈ ਦੀ ਕੋਈ ਗਲ ਕਰਦਾ ਹੈ ਤਾਂ ਡਾਂਗ ਸਾਹਿਬ ਨੂੰ ਬੁਰਾ ਨਹੀਂ ਮਨਾਉਣਾ ਚਾਹੀਦਾ। ਜਨਸੰਘ ਅਜ ਮਜ਼ਦੂਰਾਂ ਦੀ ਭਲਾਈ ਲਈ ਕੰਮ ਕਰ ਰਿਹਾ ਹੈ ਅਤੇ ਸਰਕਾਰ ਮਜ਼ਦੂਰਾਂ ਦੇ ਮੋਢੇ ਨਾਲ ਮੋਢਾ ਲਾ ਕੇ ਚਲ ਰਹੀ ਹੈ ਸਰਕਾਰ ਮਜ਼ਦੂਰਾਂ ਨੂੰ ਕਿਰਤੀਆਂ ਨੂੰ ਜਿਹੜੇ ਦਸਾਂ ਨੌਹਾਂ ਦੀ ਕਿਰਤ ਕਰਕੇ ਖ਼ਾਂਦੇ ਹਨ, ਵਧ ਤੋਂ ਵਧ ਸਹੂਲਤਾਂ ਦੇਣਾ ਚਾਹੁੰਦੀ ਹੈ। (ਵਿਘਨ) ਜੇ, ਚੇਅਰਮੈਨ ਸਾਹਿਬ ਤੁਸੀਂ ਮੈਨੂੰ ਇਜ਼ਾਜਤ ਦਿਉ ਤਾਂ ਮੈਂ 1960 ਤੋਂ ਪੜ੍ਹ ਕੇ ਸੁਣਾ ਦਿਆਂ ਕਿ ਕਿਸ ਕਿਸ ਕਮੇਟੀ ਵਿਚ ਕਿੰਨੇ ਕਿੰਨੇ ਮੈਂਬਰ ਕਿਹੜੀ ਕਿਹੜੀ ਸਰਕਾਰ ਨੇ ਹਟਾਏ। (ਵਿਘਨ) ਉਸ ਤੋਂ ਸਭ ਚੀਜ਼ ਜ਼ਾਹਰ ਹੋ ਜਾਏਗੀ। ਇਥੇ ਇਹ ਕੱਲੀ ਜਲੰਧਰ ਕਮੇਟੀ ਦਾ ਇਕ ਸਟਰੇ ਕੇਸ ਲੈ ਆਏ ਹਨ ਔਰ ਹਾਈ ਕੋਰਟ ਨੇ ਜਿਸ ਦਾ ਫੈਸਲਾ ਇਕ ਟੈਕਨੀਕਲ ਗਰਾਊਂਡ ਤੇ ਦਿਤਾ ਹੈ। ਮੈਂ ਕਹਿੰਦਾ ਹਾਂ ਕਿ ਕਈ ਤਰੁਟੀਆਂ ਰਹਿ ਜਾਂਦੀਆਂ ਹਨ। ਮੈਂ ਪਹਿਲਾਂ ਅਰਜ਼ ਕੀਤੀ ਹੈ ਕਿ ਹਰ ਇਨਸਾਨ ਮੁਕੰਮਲ ਨਹੀਂ ਹੁੰਦਾ। ਜੇ ਕੋਈ ਤਰੁੱਟੀ ਰਹਿ ਗਈ ਅਤੇ ਜੇ ਹਾਈ ਕੋਰਟ ਨੇ ਉਹ ਤਰੁੱਟੀ ਪੁਆਇੰਟ ਆਊਟ ਕਰ ਦਿਤੀ ਅਤੇ ਮੈਂਬਰ ਨੂੰ ਰੀਇਨਸਟੇਟ ਕਰ ਦਿਤਾ ਤਾਂ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਗੌਰਮੈਂਟ ਦਾ ਕੋਈ ਮੈਲਾਫ਼ਾਈਡ ਕਦਮ ਸੀ। ਮੈਂ ਅਰਜ਼ ਕਰਾਂ ਕਿ ਮੇਰੇ ਆਪਣੇ ਸ਼ਹਿਰ ਦੀ ਕਮੇਟੀ ਦੇ ਪਰੈਜ਼ੀਡੈਂਟ ਨੇ ਗੌਰਮਿੰਟ ਨੂੰ ਲਿਖ ਕੇ ਭੇਜਿਆ ਹੈ ਕਿ ਕਮੇਟੀ ਨੂੰ ਵਾਈਂਡ ਅਪ ਕਰ ਦਿਤਾ ਜਾਏ। ਇਸ ਤਰ੍ਹਾਂ ਹੋਰ ਵੀ ਕਈ ਥਾਵਾਂ ਤੇ ਹੁੰਦਾ ਹੈ, ਇਹ ਕੋਈ ਖ਼ਾਸ ਗਲ ਨਹੀਂ। ਇਸ ਵਿਚ ਕਿਸੇ ਮਨਿਸਟਰ ਜਾਂ ਗੌਰਮਿੰਟ ਨੂੰ ਇਨਵਾਲਵ ਨਹੀਂ ਕਰਨਾ ਚਾਹੀਦਾ ਹੈ। ਮੈਂ ਹੁਣ 1960 ਤੋਂ ਕੁਝ ਫ਼ਿਗਰਜ਼ ਦਸਦਾ ਹਾਂ ਕਿ ਕਿੰਨੀਆਂ ਕਮੇਟੀਆਂ ਵਿਚ ਕਿੰਨੇ ਮੈਂਬਰ ਹਰ ਸਾਲ ਹਟਾਏ ਗਏ :

1. 1960 ਵਿਚ 20 ਮੈਂਬਰਜ਼ ਹਟਾਏ ਗਏ ਅਤੇ 7 ਨੇ ਪਟੀਸ਼ਨ ਕੀਤੀ
2. 1961 ਵਿਚ 19 ਹਟਾਏ ਗਏ ਅਤੇ 13 ਨੇ ਹਾਈ ਕੋਰਟ ਵਿਚ ਪਟੀਸ਼ਨ ਕੀਤੀ।
3. 1962 ਵਿਚ 17 ਮੈਂਬਰ ਹਟਾਏ ਗਏ ਅਤੇ 12 ਨੇ ਪਟੀਸ਼ਨ ਕੀਤੀ।
4. 1963 ਵਿਚ 34 ਮੈਂਬਰ ਹਟਾਏ ਗਏ ਅਤੇ 13 ਨੇ ਪਟੀਸ਼ਨ ਕੀਤੀ।
5. 1964 ਵਿਚ 2 ਹਟਾਏ ਗਏ।
6. 1965 ਵਿਚ 3 ਹਟਾਏ ਗਏ।
7. 1966 ਵਿਚ ਇਕ ਹਟਾਇਆ ਗਿਆ ਅਤੇ 1967 ਵਿਚ ਵੀ ਇਕ।

ਯੂਨਾਈਟਿਡ ਫ਼ਰੰਟ ਨੇ 4 ਹਟਾਏ ਅਤੇ 2 ਨੇ ਪਟੀਸ਼ਨ ਕੀਤੀ ਅਤੇ ਫਿਰ ਜਿਹੜੀ ਯੂਨਾਈਟਿਡ ਫ਼ਰੰਟ ਗੌਰਮਿੰਟ ਆਈ ਤਾਂ ਉਸ ਵੇਲੇ 10 ਹਟਾਏ ਗਏ ਅਤੇ 7 ਨੇ ਪਟੀਸ਼ਨ ਕੀਤੀ (ਵਿਘਨ) ਮੈਂ ਇਹ ਲਿਸਟ ਸਾਰੀ ਸਾਲ ਵਾਈਜ਼ ਦਿਤੀ ਹੈ। ਹੁਣ ਮੈਂਬਰ ਸਾਹਿਬਾਨ ਆਪ ਅੰਦਾਜ਼ਾ ਲਗਾ ਲੈਣ ਕਿ ਕਿਸ ਸਾਲ ਕਿਸ ਗੌਰਮਿੰਟ ਨੇ ਕਿੰਨੇ ਮੈਂਬਰ ਹਟਾਏ ਅਤੇ ਕਿੰਨੀਆਂ ਰਿਟ ਪਟੀਸ਼ਨਜ਼ ਹੋਈਆਂ। ਮੈਂ ਜ਼ਿਆਦਾ ਤਾਂ ਨਹੀਂ ਕਹਿੰਦਾ ਮਗਰ ਇਕ ਗਲ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਇਹ ਸਹੀ ਹੈ ਕਿ ਜੋ ਅਸੀਂ ਆਪਣੇ ਪਿੰਡਾਂ ਵਿਚ ਸਹੂਲਤਾਂ ਮਜ਼ਦੂਰਾਂ ਨੂੰ ਦਿੰਦੇ ਹਾਂ, ਉਹ ਕਾਰਖ਼ਾਨਿਆਂ ਵਿਚ ਉਨ੍ਹਾਂ ਨੂੰ ਨਹੀਂ ਮਿਲਦੀਆਂ। ਇਸ ਵਾਸਤੇ ਗੌਰਮੈਂਟ ਨੇ ਇਹ ਲੇਬਰ ਡਿਪਾਰਟਮੈਂਟ ਸੈਟ ਅਪ ਕੀਤਾ ਕਿ ਅਗਰ ਕਿਸੇ ਗ਼ਲ ਦਾ ਮਜ਼ਦੂਰਾਂ ਨੂੰ ਦੁਖ ਹੋਵੇ ਤਾਂ ਉਹ ਆਪਣੀ ਆਵਾਜ਼ ਸਰਕਾਰ ਦੇ ਕੰਨੀਂ ਪਹੁੰਚਾ ਸਕਦੇ ਹਨ ਅਤੇ ਜੇ ਮਾਲਕਾਂ ਨੂੰ ਕਿਸੇ ਗੱਲ ਦਾ ਕੋਈ ਦੁਖ ਹੋਵੇ ਤਾਂ ਉਹ ਵੀ ਆਪਣੀ ਗੱਲ ਪਹੁੰਚਾ ਸਕਦੇ ਹਨ ਅਤੇ ਇਹ ਡੀਪਾਰਟਮੈਂਟ ਉਨ੍ਹਾਂ ਦੇ ਦੁਖ ਦੂਰ ਕਰ ਸਕਦਾ ਹੈ। ਮੈਂ ਧਾਰੀਵਾਲ ਦੇ ਵਿਚ ਮਾਲਕਾਂ ਦੀ ਹਾਲਤ ਆਪ ਵੇਖੀ ਅਤੇ ਮੈਨੂੰ ਪਤਾ ਹੈ ਕਿ ਉਨ੍ਹਾਂ ਦੀ ਕੀ ਹਾਲਤ ਕੀਤੀ ਗਈ ਸੀ ਜਦੋਂ ਘਿਰਾਓ ਕੀਤਾ ਗਿਆ। ਉਨ੍ਹਾਂ ਦੇ ਬਚੇ ਸਕੂਲ ਨਹੀਂ ਸਨ ਜਾ ਸਕਦੇ, ਉਨ੍ਹਾਂ ਦੀਆਂ ਔਰਤਾਂ ਕਿਸੇ ਕੰਮ ਲਈ ਬਾਹਰ ਨਹੀਂ ਸਨ ਜਾ ਸਕਦੀਆਂ। ਇਸ ਕਰਕੇ ਗੌਰਮੈਂਟ ਨੂੰ ਉਥੇ ਮਾਲਕਾਂ ਦੀ ਮਦਦ ਕਰਨੀ ਪਈ। ਅਤੇ ਜੇ ਕਿਤੇ ਇਹੋ ਜਿਹਾ ਧਕਾ ਮਜ਼ਦੂਰਾਂ ਨਾਲ ਹੁੰਦਾ ਹੈ ਤਾਂ ਵੀ ਗੌਰਮੈਂਟ ਇੰਟਰਫ਼ੀਅਰ ਕਰਕੇ ਉਨ੍ਹਾਂ ਨੂੰ ਹਰ ਕਿਸਮ ਦੀ ਧਕੇਸ਼ਾਹੀ ਤੋਂ ਬਚਾਉਂਦੀ ਹੈ ਅਤੇ ਉਨ੍ਹਾਂ ਦੀ ਸਹਾਇਤਾ ਕਰਦੀ ਹੈ। ਬਾਕੀ ਇਥੇ ਬੜਾ ਪਾਰਟੀ ਦੇ ਤੌਰ ਤੇ ਕ੍ਰਿਟੀਸਿਜ਼ਮ ਹੁੰਦਾ ਰਿਹਾ ਹੈ। ਮੈਂ ਅਰਜ਼ ਕਰਾਂ ਵੈਸੇ ਤਾਂ ਕੈਪਟਨ ਸਾਹਿਬ ਬੜੇ ਸਿਆਣੇ ਹਨ, ਪਰ ਜਿਹੜਾ ਉਨ੍ਹਾਂ ਨੇ ਕਿਹਾ ਹੈ ਜਨਸੰਘ ਅਤੇ ਅਕਾਲੀ ਕੋਲੀਸ਼ਨ ਦੇ ਬਾਰੇ ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਆਪਣੇ ਥਲੇ ਸੋਟਾ ਤਾਂ ਮਾਰੋ। ਪਰੈਜ਼ੀਡੈਂਟ ਦੇ ਇਲੈਕਸ਼ਨ ਵਿਚ ਉਨ੍ਹਾਂ ਨੇ ਕੀ ਕੀਤਾ? ਮੇਰੀ ਕਮੀਜ਼ 20 ਆਦਮੀ ਫੜੀ ਫਿਰਦੇ ਸਨ। ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਜਿਹੜੀਆਂ ਗਲਾਂ ਇਥੇ ਬੈਠ ਕੇ ਕਰਦੇ ਹਨ, ਪਹਿਲਾਂ ਆਪਣੇ ਘਰ ਵਿਚ ਫ਼ੈਸਲਾ ਤਾਂ ਕਰ ਲਿਆ ਕਰਨ (ਵਿਘਨ)। ਇਨ੍ਹਾਂ ਨੂੰ ਕੋਈ ਪੁਛਣ ਵਾਲਾ ਹੀ ਨਹੀਂ, ਇਹ ਲੋਕਾਂ ਦੇ ਬਾਰੇ ਜਦੋਂ ਗਲ ਕਰਦੇ ਹਨ ਇਨ੍ਹਾਂ ਨੂੰ ਸੋਚ ਵਿਚਾਰ ਕੇ ਕਰ ਨੀ ਚਾਹੀਦੀ ਹੈ। (ਵਿਘਨ) ਕੀ ਪਿੱਦੀ ਕੀ ਪਿੱਦੀ ਦਾ ਸ਼ੋਰਬਾ। (ਵਿਘਨ)

**ਡਾਕਟਰ ਸਾਧੂ ਰਾਮ :** ਛੱਜ ਤਾਂ ਬੋਲੇ ਛਾਨਣੀ ਕੀ ਬੋਲੇ।(ਵਿਘਨ)

**Mr. Chairman :** I would request the hon. Member Dr. Sadhu Ram not to interrupt the proceedings of the House like this.

**ਸਰਦਾਰ ਨਰਿੰਦਰ ਸਿੰਘ :** ਇਕ ਸਟਰੇ ਕੇਸ ਇੰਨ੍ਹਾਂ ਨੇ ਲਿਆਂਦਾ ਕਿ ਫ਼ਿਲਮ ਇੰਡਸਟਰੀ ਨੂੰ ਲੋਨ ਨਹੀਂ ਦਿਤਾ ਗਿਆ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਲੇਟ ਚੀਫ਼ ਮਨਿਸਟਰ ਕੋਲ ਮੈਂ ਇਕ ਫ਼ਾਇਲ ਵੇਖੀ ਸੀ ਜਿਸ ਵਿਚ ਇਹ ਸੀ ਕਿ ਕਾਂਗਰਸ ਸਰਕਾਰ ਦੇ ਸਮੇਂ ਕਿਸੇ ਫ਼ਿਲਮ ਬਣਾਉਣ ਵਾਲੇ ਨੂੰ ਲੱਖਾਂ ਰੁਪਏ ਦਾ ਕਰਜ਼ ਦਿਤਾ ਗਿਆ। ਪਰ ਉਸ ਆਦਮੀ ਦਾ ਪਤਾ ਹੀ ਨਹੀਂ ਲਗਦਾ ਸੀ ਕਿ ਉਹ ਕਿਥੇ ਹੈ। ਉਹ ਜਿਹੜਾ ਲੋਨ ਦਿਤਾ ਗਿਆ ਸੀ ਉਸ ਵਿਚੋਂ ਇਕ ਪੈਸਾ ਵੀ ਵਾਪਸ ਨਹੀਂ ਸੀ ਆਇਆ। ਇਸ ਤੋਂ ਇਲਾਵਾ ਜਿਹੜਾ ਗਰੰਟਰ ਸੀ ਉਹ ਕੋਈ ਬਾਹਰ ਦਾ ਆਦਮੀ ਸੀ, ਜਿਸਦੀ ਨਾ ਕੋਈ ਜਾਇਦਾਦ ਸੀ ਅਤੇ ਨਾ ਹੀ ਕੋਈ ਹੋਰ ਚੀਜ਼ ਸੀ ਜਿਸਤੋਂ ਉਹ ਲੋਨ ਵਸੂਲਿਆ ਜਾ ਸਕਦਾ। ਜੇ ਗੌਰਮੈਂਟ ਨੇ ਕਰਜ਼ਾ ਦੇਣ ਤੋਂ ਇਨਕਾਰ ਕਰਦਿਤਾ ਤਾਂ ਇਕ

[ਸਰਦਾਰ ਨਰਿੰਦਰ ਸਿੰਘ]

ਵਿਚ ਕਿਹੜੀ ਮਾੜੀ ਗਲ ਹੋਈ ਹੈ ? ਗੌਰਮੈਂਟ ਨੇ ਇਸ ਦੇ ਨਾਲ ਇਹ ਗਲ ਕਹਿ ਦਿਤੀ ਕਿ ਜੇ ਕੋਈ ਚੰਗੀ ਪੰਜਾਬੀ ਫ਼ਿਲਮ ਹੋਈ ਤਾਂ ਅਸੀਂ ਮੌਕੇ ਸਿਰ ਖ਼ਰੀਦ ਲਵਾਂਗੇ । (ਵਿਘਨ)

ਮੈਂ ਤਾਂ ਇਕ ਅਰਜ਼ ਕਰਨੀ ਹੈ ਕਿ ਸਾਨੂੰ ਇਸ ਗਲ ਦਾ ਸਵਾਗਤ ਕਰਨਾ ਚਾਹੀਦਾ ਹੈ ਕਿ ਅੱਜ ਹਰ ਪਾਰਟੀ ਗ਼ਰੀਬ ਨੂੰ ਨਾਲ ਲੈ ਕੇ ਅਗਾਂਹ ਤੁਰ ਰਹੀ ਹੈ ਅਤੇ ਗ਼ਰੀਬ ਦੀ ਭਲਾਈ ਚਾਹੁੰਦੀ ਹੈ । ਕਮਿਊਨਿਸਟਾਂ ਨੂੰ ਇਹ ਨਹੀਂ ਸੋਚਣਾ ਚਾਹੀਦਾ ਕਿ ਦੂਸਰੀਆਂ ਪਾਰਟੀਆਂ ਗ਼ਰੀਬਾਂ ਦੇ ਭਲੇ ਬਾਰੇ ਕਿਉਂ ਸੋਚਦੀਆਂ ਹਨ ਅਤੇ ਉਹ ਮਜ਼ਦੂਰਾਂ ਦੇ ਹਕ ਲਈ ਕਿਉਂ ਲੜਦੀਆਂ ਹਨ । ਇਹ ਤਾਂ ਸਗੋਂ ਬੜੇ ਫ਼ਾਇਦੇ ਦੀ ਗਲ ਹੈ ਕਿ ਇਸ ਨਾਲ ਗ਼ਰੀਬ ਦਾ ਜ਼ਿਆਦਾ ਤੋਂ ਜ਼ਿਆਦਾ ਭਲਾ ਹੋਵੇਗਾ । ਮੈਂ ਤਾਂ ਕਹਾਂਗਾ ਕਿ ਸਾਨੂੰ ਜੈਲਸ ਨਹੀਂ ਹੋਣਾ ਚਾਹੀਦਾ, ਬਲਕਿ ਐਨਵੀਅਸ ਹੋਣਾ ਚਾਹੀਦਾ ਹੈ । ਮੈਂ ਇਹ ਅਰਜ਼ ਕਰਾਂ ਕਿ ਅਸੀਂ ਹਾੜ੍ਹੀ ਦੇ ਦਿਨਾਂ ਵਿਚ ਮਜ਼ਦੂਰ ਨੂੰ 15 ਰੁਪਏ ਦਿੰਦੇ ਹਾਂ ।

ਜਿਹਨੂੰ ਗੋਡੀ ਲਈ ਲੈ ਜਾਂਦੇ ਹਾਂ ਤਾਂ ਉਸ ਨੂੰ 6-7 ਰੁਪਏ ਦਿਹਾੜੀ ਦਿੰਦੇ ਹਾਂ, ਦੋ ਵੇਲੇ ਰੋਟੀ ਚਾਹ ਦਿੰਦੇ ਹਾਂ । ਮੈਂ ਸਰਕਾਰ ਨੂੰ ਕਹਾਂਗਾ ਕਿ ਸਰਕਾਰ ਵਰਕਰਾਂ ਦੀ ਹਾਲਤ ਤੇ ਵਿਜ਼ਿਲੈਂਟ ਅੱਖ ਰਖੇ, ਉਨ੍ਹਾਂ ਨੂੰ ਬੋਨਸ ਦਿਵਾਏ । ਅਸੀਂ ਮਜ਼ਦੂਰ ਦਾ ਨੁਕਸਾਨ ਨਾ ਹੋਣ ਦੇਈਏ ਅਤੇ ਸਾਰੇ ਮਿਲਕੇ ਦੇਸ਼ ਦਾ ਭਲਾ ਸੋਚੀਏ, ਇਸ ਗਲ ਨੂੰ ਸਵੀਕਾਰ ਕਰਨਾ ਚਾਹੀਦਾ । (ਤਾੜੀਆਂ)

**ਸਰਦਾਰ ਬਸੰਤ ਸਿੰਘ (ਡਕਾਲਾ)** : ਚੇਅਰਮੈਨ ਸਾਹਿਬ, ਚੰਗਾ ਹੋਇਆ ਕਿ ਇਕ ਟਾਰਚੂਅਸ ਕੋਰਸ ਦੀ ਬਹਿਸ ਮਗਰੋਂ ਇਹ ਮੋਸ਼ਨ ਐਡਮਿਟ ਹੋ ਗਈ ਅਤੇ ਇਸ ਪਹਿਲੂ ਬਾਰੇ ਮੈਂਬਰਾਂ ਨੂੰ ਮੌਕਾ ਮਿਲਿਆ ਹੈ ਕਿ ਉਹ ਆਪਣੇ ਖਿਆਲਾਤ ਰਖ ਸਕਣ । ਅਗਰ ਸਟ੍ਰਿਕਟਲੀ ਦੇਖਿਆ ਜਾਵੇ ਤਾਂ ਨੋ ਕਨਫੀਡੈਂਸ ਮੋਸ਼ਨ ਜਾਂ ਇਸ ਤਰ੍ਹਾਂ ਦੀ ਸੈਨਸ਼ਿਉਰ ਮੋਸ਼ਨ ਸਰਕਾਰ ਦੇ ਖਿਲਾਫ਼ ਕੀਤੀ ਜਾਣੀ ਚਾਹੀਦੀ ਹੈ ਜਾਂ ਕੀਤੀ ਜਾ ਸਕਦੀ ਹੈ ਅਤੇ ਉਸ ਫਾਰਮ ਵਿਚ ਹੋਣੀ ਚਾਹੀਦੀ ਹੈ । ਪਾਰਲੀਮੈਂਟਰੀ ਡਿਮਾਕਰੇਸੀ ਵਿਚ ਰਿਸਪਾਂਸੇਬਿਲਟੀ ਕੁਲੈਕਟਿਵਲੀ ਕੇਬਨਿਟ ਤੇ ਰੈਸਟ ਕਰਦੀ ਹੈ । ਅਗਰ ਮੋਸ਼ਨ ਇਕ ਮਨਿਸਟਰ ਦੇ ਖਿਲਾਫ਼ ਆਵੇ ਤਾਂ ਉਸ ਨਾਲ ਜੁਆਇੰਟ ਰਿਸਪਾਸੇਬਿਲਟੀ ਤੇ ਸੱਟ ਵਜਦੀ ਹੈ । ਵੈਸੇ ਤਾਂ ਇਸ ਤਰ੍ਹਾਂ ਦੀ ਕੋਈ ਨਾ ਕੋਈ ਮੋਸ਼ਨ ਆ ਹੀ ਜਾਂਦੀ ਹੈ ਪਰ ਅਗਰ ਨਾ ਵੀ ਆਵੇ ਤਾਂ ਵੀ ਸਾਨੂੰ ਇਸ ਤਰ੍ਹਾਂ ਦੀ ਇਕ ਕਨਵੈਨਸ਼ਨ ਸੈਟ ਆਪ ਕਰ ਲੈਣੀ ਚਾਹੀਦੀ ਹੈ ਕਿ ਗੌਰਮੈਂਟ ਆਫ਼ ਦੀ ਡੇ ਦੇ ਖਿਲਾਫ਼ ਨੋ ਕਾਨਫੀਡੈਂਸ ਮੋਸ਼ਨ ਆ ਹੀ ਜਾਇਆ ਕਰੇ ਅਤੇ ਉਸ ਤੇ ਥਰੈਡਬੇਅਰ ਡਿਸਕਸ਼ਨ ਹੋ ਜਾਇਆ ਕਰੇ ।

ਮੈਂ ਨਹੀਂ ਸਮਝਦਾ ਕਿ ਜਿਸ ਸਵਾਲ ਤੇ ਇਹ ਮੋਸ਼ਨ ਆਈ ਹੈ, ਲੇਬਰ ਪਾਲਿਸੀ ਤੇ, ਉਸ ਨਾਲ ਸਰਕਾਰ ਦਾ ਜੋ ਟ੍ਰੈਂਡ ਹੈ ਉਹ ਸਾਫ਼ ਹੋ ਜਾਂਦਾ ਹੈ । ਇਹ ਕਹਿਣਾ ਹੈ ਕਿ ਮਨਿਸਟਰ ਸਾਹਿਬ ਦੀ ਐਂਟੀ ਲੇਬਰ ਪਾਲਿਸੀ ਹੈ, ਮੈਂ ਨਹੀਂ ਸਮਝਦਾ ਕਿ ਇਸ ਤਰ੍ਹਾਂ ਦੀ ਗਲ ਹੈ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀਆਂ ਸੈਨਸ਼ਿਉਰ ਮੋਸ਼ਨਜ਼ ਪੋਲਿਟੀਕਲੀ ਮੋਟੀਵੇਟਿਡ ਹੁੰਦੀਆਂ ਹਨ । ਅਗਰ ਇਹ ਮੋਟਿਵ ਨਿਕਲ ਜਾਵੇ ਤਾਂ ਫਿਰ ਜ਼ਿੰਮੇਵਾਰੀ ਜਾਂ ਸਾਰੀ ਕੈਬਨਿਟ ਤੇ ਆਉਂਦੀ ਹੈ ਜਾਂ ਸਰਕਾਰੀ ਮਸ਼ੀਨਰੀ ਤੇ ।

ਜਿਥੋਂ ਤਕ ਪੰਜਾਬ ਦੀ ਲੇਬਰ ਦੀ ਹਾਲਤ ਦਾ ਤਾਲੁੱਕ ਹੈ ਮੈਂ ਜ਼ਾਤੀ ਵਾਕਫ਼ੀਅਤ ਦੀ ਬਿਨਾ ਤੇ

ਕਹਿੰਦਾ ਹਾਂ ਕਿ ਪੰਜਾਬ ਦੀ ਲੇਬਰ ਦੀਆਂ ਵੇਜਿਜ਼ ਦਾ ਮਿਆਰ, ਉਸ ਦਾ ਸਟੇਟਸ ਦੂਜੀਆਂ ਸਟੇਟਸ ਦੀ ਲੇਬਰ ਨਾਲੋਂ ਬਿਹਤਰ ਹੈ। ਇਸ ਦਾ ਇਹ ਮਤਲਬ ਨਹੀਂ ਕਿ ਲੇਬਰ ਨਾਲ ਜੋ ਸਲੂਕ ਹੋਣਾ ਚਾਹੀਦਾ ਹੈ ਉਹੀ ਹੋ ਰਿਹਾ ਹੈ ਜਾਂ ਉਸ ਲਈ ਹੋਰ ਕੁਝ ਕਰਨਾ ਬਾਕੀ ਨਹੀਂ ਹੈ। ਤਾਹਮ ਇਸ ਰਾਜ ਦੀ ਸਰਕਾਰ ਨੇ, ਪਹਿਲੀ ਫਰੰਟ ਮਨਿਸਟਰੀ ਨੇ ਵੇਜਿਜ਼ ਨੂੰ ਪ੍ਰਾਈਸ ਸਟ੍ਰਕਚਰ ਨਾਲ ਲਿੰਕ ਕੀਤਾ। ਅਤੇ ਉਹੀ ਪਾਲਸੀ ਤੇਜ਼ੀ ਨਾਲ ਇਹ ਸਰਕਾਰ ਅਗੇ ਲੈ ਜਾ ਰਹੀ। ਇਸ ਬਾਰੇ ਕੋਈ ਸ਼ੱਕ ਨਹੀਂ ਹੈ ਕਿ ਜੋ ਲੇਬਰ ਡਿਸਪਿਊਟਸ ਹਨ ਉਹ ਤੇਜ਼ੀ ਨਾਲ ਸੈਟਲ ਹੋਣੇ ਚਾਹੀਦੇ ਹਨ। ਜਦੋਂ ਜਸਟਿਸ ਵਿਚ ਦੇਰ ਹੁੰਦੀ ਹੈ ਤਾਂ ਬਹੁਤ ਸਾਰੀਆਂ ਕੰਪਲੀਕੇਸ਼ਨਜ਼ ਪੈਦਾ ਹੋ ਜਾਂਦੀਆਂ ਹਨ। ਦੇਰ ਦੂਰ ਹੋਣੀ ਚਾਹੀਦੀ ਹੈ। ਅਸੀਂ ਕਹਿੰਦੇ ਹਾਂ ਕਿ ਦੇਸ਼ ਮਜ਼ਦੂਰ ਅਤੇ ਕਿਸਾਨ ਦਾ ਹੈ, ਇਨ੍ਹਾਂ ਦੀ ਹਾਲਤ ਬਿਹਤਰ ਹੋਵੇਗੀ ਤਾਂ ਹੀ ਦੇਸ਼ ਤਰੱਕੀ, ਹੋਵੇਗੀ, ਦੇਸ ਰਾਜ਼ੀ ਹੋਵੇਗਾ, ਮਜ਼ਬੂਤ ਹੋਵੇਗਾ। ਇਸ ਦੇ ਨਾਲ ਹੀ ਇਹ ਗਲ ਵੀ ਉਨੇ ਜ਼ੋਰ ਦੇ ਨਾਲ ਹੀ ਚਲਣੀ ਚਾਹੀਦੀ ਹੈ ਕਿ ਲੇਬਰ ਆਪਣੀ ਡਿਊਟੀ ਨੂੰ ਡਿਲੀਜੈਂਟਲੀ ਪਰਫਾਰਮ ਕਰੇ, ਵਧ ਤੋਂ ਵਧ ਪ੍ਰੋਡਕਸ਼ਨ ਕਰਨ ਦਾ ਯਤਨ ਕਰੇ। ਇਸ ਦਾ ਪਰਚਾਰ ਹਰ ਕਿਸਮ ਦੇ ਪਰਾਪੇਗੰਡਾ ਸਾਧਨਾਂ ਰਾਹੀਂ ਇਨ ਦੀ ਨੇਮ ਆਫ ਕੰਟਰੀ ਹੋਵੇ ਕਿ ਵਧ ਤੋਂ ਵਧ ਪ੍ਰੋਡਕਸ਼ਨ ਕੀਤੀ ਜਾਵੇ। ਅੱਜ ਟ੍ਰੈਂਡ ਇਸ ਦੇ ਉਲਟ ਹੈ, ਕੰਮ ਕਰੋ ਹੀ ਨਾ ਤੇ ਪੈਸਾ ਵਧ ਤੋਂ ਵਧ ਮੰਗੋ। ਮਗਰ ਇਸ ਗਲ ਦਾ ਨੁਕਸਾਨ ਲੇਬਰ ਨੂੰ ਹੀ ਹੁੰਦਾ ਹੈ, ਇਹ ਗਲ ਉਸ ਤੇ ਹੀ ਰੀਕਾਇਲ ਕਰਦੀ ਹੈ। ਪ੍ਰੋਡਕਸ਼ਨ ਘਟਦੀ ਹੈ ਤਾਂ ਮੈਨੇਜਮੈਂਟ ਪਾਸ ਪੈਸਾ ਘਟ ਆਉਂਦਾ ਹੈ ਜਿਸ ਦਾ ਅਸਰ ਫਾਈਨਲੀ ਲੇਬਰ ਤੇ ਹੀ ਪੈਂਦਾ ਹੈ ਅਗਰ ਇਸ ਨਾਲ ਕਮਪਲੀਫਾਰਮੇਸ਼ਨ ਨਾ ਤਾਂ ਗੇਨਫੁਲ ਐਂਪਲਾਇਮੈਂਟ ਦੇ ਵਸੀਲੇ ਘਟਦੇ ਹਨ। ਇਸ ਲਈ ਲੇਬਰ ਦੇ ਹੀ ਇਹ ਗਲ ਇਟਰੈਸਟ ਵਿਚ ਹੈ ਕਿ ਉਹ ਵਧ ਪੈਦਾਵਾਰ ਕਰੇ ਅਤੇ ਇਸ ਨਾਲ ਦੇਸ਼ ਦੀ ਦੌਲਤ ਵੀ ਵਧੇਗੀ ਤੇ ਉਨ੍ਹਾਂ ਨੂੰ ਵੀ ਵਧ ਹਿਸਾ ਮਿਲੇਗਾ।

ਫਿਰ ਮਿਉਂਸਿਪੈਲਿਟੀਜ਼ ਦਾ ਜ਼ਿਕਰ ਆਇਆ। ਮੈਂ ਸੁਜੈਸਟ ਕਰਦਾ ਹਾਂ ਕਿ ਵਜ਼ੀਰ ਸਾਹਿਬ ਇਸ ਐਕਟ ਵਿਚ ਡ੍ਰਾਮਾਟਿਕ ਚੇਂਜਿਜ਼ ਲਿਆਉਣ। ਜਦ ਤਕ ਇਹ ਪ੍ਰਵਿਯਨ ਕਿ ਕਿਵੇਂ ਮੈਂਬਰ ਸਸਪੈਂਡ ਹੋ ਸਕਦਾ ਹੈ, ਕਿਵੇਂ ਤੇ ਕਦ ਇਲੈਕਟ ਹੋ ਸਕਦਾ ਹੈ, ਬਹਾਲ ਹੋ ਸਕਦਾ ਹੈ, ਕਿਵੇਂ ਸੁਣਵਾਈ ਹੋ ਸਕਦੀ ਹੈ ਕਿੰਨੀ ਦੇਰ ਬਾਅਦ ਡਿਜ਼ਾਲਵ ਹੋ ਸਕਦੀ ਹੈ ਅਤੇ ਹੋਰ ਇਸ ਤਰ੍ਹਾਂ ਦੇ ਸਾਰੇ ਪ੍ਰੋਵਿਯਨ ਠੀਕ ਨਹੀਂ ਕੀਤੇ ਜਾਂਦੇ, ਇਥੇ ਝਗੜੇ ਰਹਿਣਗੇ। ਇਹ ਐਕਟ ਕਾਂਗਰਸ ਸਰਕਾਰ ਵੇਲੇ ਦਾ ਬਣਿਆ ਹੋਇਆ ਆ ਰਿਹਾ ਹੈ। ਇਸ ਨੂੰ ਰੀਐਲਿਟਿਜ਼ ਨਾਲ ਡੀਲ ਕਰਨ ਵਾਲ ਬਣਾਉਂਣਾ ਚਾਹੀਦਾ ਹੈ। ਮੈਂ ਕਿਸੇ ਖਾਸ ਕਮੇਟੀ ਬਾਰੇ ਗਲ ਨਹੀਂ ਕਰਦਾ, ਪਰ ਅਗਰ ਮੰਨੋ ਤਾਂ ਇਕ ਗਲ ਇਹ ਕਹਾਂਗਾ ਕਿ ਪਾਰਟੀ ਪਰਪਜ਼ਿਜ਼ ਲਈ ਗਵਰਨਮੈਂਟ ਮਸ਼ੀਨਰੀ ਦਾ ਇਸਤੇਮਾਲ ਨਹੀਂ ਹੋਣਾ ਚਾਹੀਦਾ। ਮੈਂ ਇਹ ਗਲ ਸ੍ਰੀ ਕ੍ਰਿਸ਼ਨ ਲਾਲ ਜੀ ਨੂੰ ਮਨ ਵਿਚ ਰਖ ਕੇ ਨਹੀਂ ਕਹਿ ਰਿਹਾ ਸਗੋਂ ਇਹ ਗਲ ਸਾਰੇ ਇੰਡੀਅਨ ਬਾਡੀ ਪਾਲਿਟਿਕ ਵਿਚ ਹੋ ਰਹੀ ਹੈ ਅਤੇ ਇਹ ਸ਼ੁਰੂ ਹੋਈ ਹੈ ਕਾਂਗਰਸ ਰਾਜ ਤੋਂ। ਅਜ ਪਾਰਟੀ ਪਾਵਰ ਦਾ ਰਾਜ ਨਹੀਂ, ਮਨੀ ਪਾਵਰ ਦਾ ਰਾਜ ਹੈ। ਇਹ ਗਲ ਬਾਰ ਬਾਰ ਸਾਹਮਣੇ ਆਉਂਦੀ ਹੈ। ਇੰਡੀਵੀਜੂਅਲ ਕੁਰਪਸ਼ਨ ਅਤੇ ਪਾਰਟੀ ਕੁਰਪਸ਼ਨ ਵਿਚ ਕੋਈ ਫਰਕ ਨਹੀਂ ਰਿਹਾ। ਸਾਰਾ ਢਾਂਚਾ ਹੀ ਇਸ ਤਰ੍ਹਾਂ ਦਾ ਹੋ ਗਿਆ ਹੈ। ਮੈਂ ਸਮਝਦਾ ਹਾਂ ਕਿ ਵਿਦਾਊਟ ਐਨੀ ਬੇਸਿਜ਼ ਸੈਨਸ਼ਿਉਰ ਮੋਸ਼ਨਲ ਲਿਆਉਣਾ ਠੀਕ ਨਹੀਂ। ਮੈਂ ਨਹੀਂ ਸਮਝਦਾ ਕਿ ਕੈਪਟਨ ਸਾਹਬ ਨੇ ਜੋ ਇਲਜ਼ਾਮ ਇਨ੍ਹਾਂ ਤੇ ਲਗਾਏ ਹਨ ਇਹ ਸਬਸਟਾਂਸ਼ੀਏਟ ਹੋ

[ਸਰਦਾਰ ਨਰਿੰਦਰ ਸਿੰਘ]

ਸਕਦੇ ਹਨ ਕਿਉਂਕਿ ਅਗਰ ਇਸ ਤਰ੍ਹਾਂ ਹੋ ਸਕਦਾ ਹੁੰਦਾ ਤਾਂ ਇਹ ਬਾਹਰ ਵੀ ਲਗਾਉਂਦੇ । ਤਾਹਮ ਮੈਂ ਇਹ ਗਲ ਕਹਾਂਗਾ ਕਿ ਮਨਿਸਟਰ ਸਾਹਿਬ ਨੂੰ ਪਾਰਟੀਬਾਜ਼ੀ ਦੇ ਖੇਲ ਵਿਚ ਕੇਅਰਫੁਲ ਹੋਣਾ ਚਾਹੀਦਾ ਹੈ। ਇਨ੍ਹਾਂ ਨੂੰ ਇਸ ਗਲ ਵਿਚ ਵੀ ਕੇਅਰਫੁਲ ਹੋਣਾ ਚਾਹੀਦਾ ਹੈ ਕਿ ਇਨ੍ਹਾਂ ਨੂੰ ਰੀਸੈਪਸ਼ਨ ਕੌਣ ਦੇ ਰਿਹਾ ਹੈ ਤੇ ਕਿਉਂ ਦੇ ਰਿਹਾ ਹੈ ਅਤੇ ਕਿਸ ਮਤਲਬ ਲਈ ਦੇ ਰਿਹਾ ਹੈ। ਇਹ ਗਲਾਂ ਇਸ ਤਰ੍ਹਾਂ ਹੋਣੀਆਂ ਚਾਹੀਦੀਆਂ ਹਨ ਕਿ ਕੋਈ ਇਤਰਾਜ਼ ਨਾ ਕਰ ਸਕੇ । ਅਸੀਂ ਦੇਖੀਏ ਕਿ ਅਗਰ ਇਹ ਨੇਸ਼ਨ ਠੀਕ ਹਾਲਤ ਵਿਚ ਰਹੇਗੀ ਤਾਂ ਪਾਰਟੀਆਂ ਵੀ ਠੀਕ ਰਹਿਣਗੀਆਂ। ਇਸ ਲਈ ਮੈਂ ਸਮਝਦਾ ਹਾਂ ਕਿ ਅਗਰ ਸਾਰੀਆਂ ਪਾਰਟੀਆਂ ਮਿਲ ਕੇ ਇਕ ਕੋਡ ਆਫ ਕੰਡਕਟ ਬਣਾ ਲੈਣ ਅਤੇ ਉਸ ਤੇ ਅਮਲ ਕਰਨ ਤਾ ਬਹੁਤ ਬਿਹਤਰੀ ਹੋ ਸਕਦੀ ਹੈ ਅਸੀ ਦੇਖਦੇ ਹਾਂ ਕਿ ਜਿਸ ਪਾਰਟੀ ਦੀ ਸਰਕਾਰ ਬਣਦੀ ਹੈ ਉਸ ਦੇ ਸਪੋਰਟਰਾਂ ਨਾਲ ਸੈਕਰੇਟਰੀਏਟ ਭਰਿਆ ਰਹਿੰਦਾ ਹੈ। ਸੈਕਰਟੇਰੀਏਟ ਨੂੰ ਜਿਥੋਂ ਤੱਕ ਹੋ ਸਕੇ ਇਸ ਗਲ ਤੋਂ ਮੁਬੱਰਾ ਅਤੇ ਸਾਫ ਰਖਣਾ ਚਾਹੀਦਾ ਹੈ। ਇਨ੍ਹਾਂ ਗਲਾਂ ਤੇ ਅਗਰ ਅਮਲ ਕੀਤਾ ਜਾਵੇ ਤਾਂ ਕਾਫੀ ਹਾਲਾਤ ਸੁਧਰ ਸਕਦੇ ਹਨ ।

ਇਨ੍ਹਾਂ ਸ਼ਬਦਾਂ ਨਾਲ ਬੇਨਤੀ ਕਰਦਾ ਹਾਂ ਕਿ ਦਿਸ ਸੈਨਸ਼ਿਉਰ ਮੋਸ਼ਨ ਸ਼ੁਡ ਬੀ ਥਰੋਨ ਆਊਟ ਐਂਡ ਵੋਟਿਡ ਆਊਟ । (ਤਾੜੀਆਂ)

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ, ਦਖਣ) : ਚੇਅਰਮੈਨ ਸਾਹਿਬ, ਆਜ਼ਾਦੀ ਤੋਂ ਫੌਰਨ ਮਗਰੋਂ ਜੋ ਹਾਲਾਤ ਸਾਡੇ ਸਾਹਮਣੇ ਆਏ ਉਸ ਤੇ ਸ਼ਾਇਰ ਲੋਕ ਇਹ ਕਹਿੰਦੇ ਸਨ :

ਪਹਿਲੇ ਅਸੀਰੀ ਕਾ ਗ਼ਮ ਥਾ, ਆਜ਼ਾਦ ਹੂਏ ਤੋ ਯਹ ਗ਼ਮ ਹੈ ;
ਹਰ ਸ਼ਾਖ ਪੇ ਉੱਲੂ ਬੈਠਾ ਹੈ, ਅੰਜਾਮੇ ਗੁਲਿਸਤਾਂ ਕਿਆ ਹੋਗਾ । (ਵਿਘਨ) (ਹਾਸਾ)

ਕਈ ਸ਼ਾਖ ਤੋਂ ਉਤਰ ਗਏ ਹਨ, ਕਈ ਸ਼ਾਖ਼ ਤੋਂ ਉਤਰਨ ਦਾ ਨਾਂ ਨਹੀਂ ਲੈਂਦੇ, ਰੰਗ ਵਟਾਉਂਦੇ ਹਨ ਪਰ ਬੈਠੇ ਰਹਿੰਦੇ ਹਨ। ਜੋ ਗਲ ਮੈਂ ਕਹਿਣ ਲਗਾ ਹਾ ਉਸ ਦਾ ਇਸ ਨਾਲ ਤੱਲੁਕ ਹੈ।

ਹੁਣੇ ਆ। ਦੇ ਸਾਹਮਣੇ ਦੋ ਆਨਰੇਬਲ ਮੈਂਬਰਾਂ ਨੇ ਆਪਣੇ ਆਪਣੇ ਢੰਗ ਵਿਚ ਉਨ੍ਹਾਂ ਦੀ ਸਫ਼ਾਈ ਪੇਸ਼ ਕੀਤੀ ਹੈ, ਵਜ਼ੀਰ ਸਾਹਿਬ ਦੀ ਵਕਾਲਤ ਕੀਤੀ ਹੈ। ਇਕ ਸਾਹਿਬ ਨੇ ਕਿਹਾ ਕਿ ਮਿਉਂਸਪਲ ਕਮੇਟੀਆਂ ਦੇ ਮੈਂਬਰਾ ਨੂੰ ਲਾਹੁਣ ਪੁਰਾਣੇ ਰਿਵਾਜ ਮੁਤਾਬਿਕ ਹੀ ਹੈ । ਇਸ ਦਲੀਲ ਦੇ ਹੱਕ ਵਿਚ ਉਨ੍ਹਾਂ ਨੇ ਪਿਛਲੇ ਸਲਾਂ ਦੇ ਅੰਕੜੇ ਵੀ ਪੇਸ਼ ਕੀਤੇ ਕਿ ਦੇਖੋ ਇਸ ਸਾਲ ਵਿਚ ਇੰਨੇ ਲਥੇ ਇਸ ਸਾਲ ਵਿਚ ਇੰਨੇ ਲਾਹੇ ਗਏ । ਇਹ ਵੀ ਚੰਗਾ ਹੈ ਉਨ੍ਹਾਂ ਨੇ ਇਨ੍ਹਾਂ ਨੂੰ ਸ਼ਾਬਾਸ਼ ਨਹੀਂ ਦਿਤੀ ਕਿ ਜੋ ਸਿਸਟਮ ਅਗੇ ਚਲਿਆ ਆ ਰਿਹਾ ਹੈ ਆਪ ਨੇ ਉਸ ਨੂੰ ਹੋਰ ਅਗੇ ਵਧਾਇਆ ਹੈ, ਉਸ ਨੂੰ ਜਾਰੀ ਹੀ ਨਹੀਂ ਰਖਿਆ ਉਸ ਵਿਚ ਤਰੱਕੀ ਵੀ ਕੀਤੀ ਹੈ। ਪਹਿਲਾਂ ਤਾਂ ਕਦੇ ਦੋ ਲਾਹੇ ਗਏ ਕਦੇ ਚਾਰ, ਇਨ੍ਹਾਂ ਨੇ ਯਕਮੁਸ਼ਤ ਹੀ ਸਾਰੀ ਦੀ ਸਾਰੀ ਮਿਉਨਿਸਪੈਲਿਟੀ ਤੋੜ ਦਿਤੀ ਅਤੇ ਇਸ ਤਰ੍ਹਾਂ 40 ਮੈਂਬਰਾਂ ਨੂੰ ਇਕ ਦਮ ਲਾਹ ਕੇ ਪਹਿਲੇ ਸਾਰੇ ਰਿਕਾਰਡ ਨੂੰ ਮਾਤ ਕਰ ਦਿਤਾ। ਇਹ ਚੂੰਕਿ ਫਿਕਰ ਪਾਕੇ ਲੈਫਟ-ਰਾਇਟ ਕਰਦੇ ਰਹੇ ਹਨ ਇਸ ਲਈ ਹੁਣ ਜਦ ਪਾਵਰ ਹਥ ਵਿਚ ਆਈ ਹੈ ਤਾਂ ਇਹ ਪੰਜਾਬ ਦਾ ਬੇੜਾ ਗਰਕ ਕਰਨ ਤੇ ਤੁਲ ਆਏ ਹਨ । ਅਦਾਲਤਾਂ ਮੌਜੂਦ ਹਨ ਪਰ ਇਨ੍ਹਾਂ ਦਾ ਵੱਸ ਹੋਵੇ ਤਾਂ ਕਾਨੂੰਨ ਬਨਾਣ ਤੇ ਹੀ ਪਾਬੰਦੀ ਲਗਾ ਦੇਣ ਅਤੇ ਅਦਾਲਤਾਂ ਵਿਚ ਜਾਣਾ ਰੋਕ ਦੇਣ ਪਰ ਇਹ ਗ਼ਲਤ ਤਰੀਕਾ ਹੈ। ਇਨ੍ਹਾਂ ਕੋਲ ਕਈ ਮਹਿਕਮੇ ਸਨ ਪਰ ਇਨ੍ਹਾਂ ਨੇ ਕੁਝ ਆਪਣੇ

ਭਾਈਵਾਲ ਨੂੰ ਦੇ ਦਿਤੇ ਹਨ, ਵੇਖੀਏ ਨਵੇਂ ਕੀ ਚਾਲ ਚਲਦੇ ਹਨ ਕਿਉਂਕਿ ਇਹ ਇਕੋ ਹੀ ਸਕੂਲ ਆਫ ਥਾਟ ਦੇ ਹਨ। ਅਸੀਂ ਤਾਂ ਇਨ੍ਹਾਂ ਦੇ ਰੋਜ਼ ਹਥਕੰਡੇ ਅੰਮ੍ਰਿਤਸਰ ਵਿਚ ਵੇਖਦੇ ਹਾਂ ਕਿਉਂਕਿ ਅੰਮ੍ਰਿਤਸਰ ਦੀ ਮਿਊਨਿਸਪਲ ਕਮੇਟੀ ਇਨ੍ਹਾਂ ਦੇ ਪਾਸ ਹੈ। ਜਦ ਇਹ ਗਰਾਉਂਡ ਤੋਂ ਰਾਸ਼ਟਰੀ ਸਵੈਮ ਸੰਘ ਦੇ ਅਭਿਆਸ ਤੋਂ ਨਿਕਲਦੇ ਹਨ ਤਾਂ ਕਮੇਟੀ ਵਿਚ ਆਉਂਦੇ ਹਨ ਅਤੇ ਇਹ ਸੋਚਦੇ ਹਨ ਕਿ ਅੱਜ ਕਿਸ ਦਾ ਲਾਇਸੰਸ ਕੈਂਸਲ ਕਰਾਣਾ ਹੈ। (ਵਿਘਨ) (ਇਕ ਆਵਾਜ਼ : ਤੁਹਾਥੋਂ ਡਰਦੇ ਹਨ।) ਮੇਰੇ ਵਰਗੇ ਗੁਲੇਲੇ ਤੋਂ ਤਾਂ ਦਰ ਹੀ ਰਹਿੰਦੇ ਹਨ ਅਤੇ ਇਹ ਸੋਚਦੇ ਹਨ ਕਿ ਕਿਸ ਦੇ ਖਿਲਾਫ ਕਾਰਵਾਈ ਕਰਨੀ ਹੈ। ਇਹ ਤਾਂ ਇਸ ਬਾਰਡਰ ਦੇ ਜ਼ਿਲ੍ਹੇ ਵਿਚ ਫਾਸ਼ਿਜ਼ਮ ਫੈਲਾਣਾ ਚਾਹੁੰਦੇ ਹਨ ਕਿਉਂਕਿ ਆਪ ਇਕ ਫ਼ਾਸ਼ਿਸਟ ਜਮਾਤ ਦੇ ਮੈਂਬਰ ਹਨ ਅਤੇ ਸ਼ਹਿਰ ਦਾ ਬੁਰਾ ਹਾਲ ਕਰ ਰਹੇ ਹਨ। ਆਪ ਹੀ ਤਾਂ ਇਹ ਅੱਗਾਂ ਲਾਂਦੇ ਰਹੇ ਹਨ ਤੇ ਅਜ ਇਹ ਜਨਤਾ ਨੂੰ ਪਸੰਦ ਆ ਗਏ ਤੇ ਤੁਸੀਂ ਕਾਂਗਰਸ ਵਾਲੇ ਨਾ ਪਸੰਦ ਹੋ ਗਏ। ਪਰ ਲੋਕਾਂ ਨੂੰ ਪਤਾ ਹੈ ਕਿ ਕਿਸ ਤਰੀਕੇ ਨਾਲ ਇਹ ਆਏ। ਇਕ ਤਾਂ ਬਾਹਰ ਹੀ ਹਨ ਅਤੇ ਇਕ ਨੂੰ ਇਸ ਸ਼ਹਿਰ ਵਿਚੋਂ ਗਲਤੀ ਨਾਲ ਇਥੇ ਘਲ ਦਿਤਾ ਗਿਆ, ਟੰਡਨ ਸਾਹਿਬ ਨੂੰ . . . (ਵਿਘਨ) ਉਹ ਵੀ ਇਸ ਕਰਕੇ ਗਲਤੀ ਲਗ ਗਈ ਕਿ ਜਿਹੜਾ ਇਨ੍ਹਾਂ ਦੇ ਮੁਕਾਬਲੇ ਤੇ ਸੀ ਉਹ ਬੀਮਾਰ ਹੋ ਗਿਆ ਸੀ (ਹਾਸਾ) ਤੇ ਫਿਰ ਕ੍ਰਿਸ਼ਨ ਲਾਲ ਜੀ ਹਨ ਜੋ ਚੋਰ ਦਰਵਾਜ਼ੇ ਰਾਹੀਂ ਆਕੇ ਇਥੇ ਬੈਠ ਗਏ। (ਵਿਘਨ)

**ਸ੍ਰੀ ਸਭਾਪਤੀ :** ਤੁਸੀਂ ਕਿਸ ਗਲ ਤੇ ਬੋਲ ਰਹੇ ਹੋ? (What topic is the hon. Member discussing?

**ਸਰਦਾਰ ਕਿਰਪਾਲ ਸਿੰਘ :** ਇਹ ਤਾਂ ਇਨ੍ਹਾਂ ਟੋਕਿਆ ਸੀ ਇਸ ਲਈ ਜੁਮਲਾ ਮੋਤਰਿਜ਼ਾ ਅਰਜ਼ ਕੀਤਾ ਹੈ। ਇਨ੍ਹਾਂ ਨੇ ਆਪ ਹੀ ਇਸ ਗਲ ਵਲ ਧਿਆਨ ਦਿਵਾਇਆ ਸੀ ਇਸ ਲਈ ਇਨ੍ਹਾਂ ਦੀ ਸੇਵਾ ਕਰ ਰਿਹਾ ਸਾਂ।

ਮੈਂ ਹੁਣ ਇਸ ਮੋਸ਼ਨ ਦੇ ਸਬੰਧ ਵਿਚ ਕੁਝ ਗੱਲਾਂ ਕਹਿਣਾ ਚਾਹੁੰਦਾ ਹਾਂ। ਲੇਬਰ ਡੀਪਾਰਟਮੈਂਟ ਵਿਚ ਕੀ ਕੁਝ ਕੀਤਾ ਜਾ ਰਿਹਾ ਹੈ ਅਤੇ ਕਿਸ ਤਰ੍ਹਾਂ ਇਸ ਸਰਕਾਰ ਦੀ ਐਂਟੀ ਲੇਬਰ ਪਾਲੇਸੀ ਹੈ ਮੈਂ ਇਸ ਦੇ ਸਬਧ ਵਿਚ ਕਝ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਟਾਈਮ ਥੋੜਾ ਹੈ ਪਰ ਇਨਾਂ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਹਾਲਾਂ ਤਕ ਟੈਕਸਟਾਇਲ ਲੇਬਰ ਦੇ ਕੇਸ ਦਾ ਫੈਸਲਾ ਸਰਕਾਰ ਨੇ ਨਹੀਂ ਕੀਤਾ ਅਤੇ ਲਟਕਾਇਆ ਜਾ ਰਿਹਾ ਹੈ। ਜੋ ਫ਼ੈਸਲਾ ਲੇਬਰ ਨਾਲ ਕੀਤਾ ਗਿਆ ਸੀ ਉਸ ਤੇ ਅਮਲ ਨਹੀਂ ਕੀਤਾ ਜਾ ਰਿਹਾ ਕਿਉਂਕਿ ਅਮਲ ਕਰਨ ਵਾਲੇ ਤਾਂ ਇਨ੍ਹਾਂ ਦੇ ਆਪਣੇ ਆਦਮੀ ਹਨ। 2 ਹੁਣ ਵਜ਼ੀਰ ਬਣ ਗਏ ਹਨ ਇਨ੍ਹਾਂ ਦੀਆਂ ਆਪਣੀਆਂ ਸਾਇਡਿੰਗਜ਼ ਹਨ ਅਤੇ ਕਾਰਖਾਨੇ ਹਨ। ਰੱਬ ਨੇ ਕੀਤਾ ਇਨ੍ਹਾਂ ਦੀ ਸੁਣੀ ਗਈ ਅਤੇ ਤਰੱਕੀ ਕੀਤੀ ਅਸੀਂ ਤਾਂ ਪਹਿਲਾਂ ਇਹ ਸਮਝਦੇ ਸਾਂ ਕਿ ਬਿਰਲੇ ਅਤੇ ਟਾਟੇ ਦੇ ਏਜੰਟ ਹੀ ਆਣ ਕੇ ਮਿਲ ਮਾਲਕਾਂ ਅਤੇ ਮਜਦੂਰ ਵਿਚ ਨਫਾਕ ਪੈਦਾ ਕਰਦੇ ਹਨ ਅਤੇ ਇਨ੍ਹਾਂ ਵਿਚ ਕਿਸੇ ਤਰ੍ਹਾਂ ਦਾ ਸਮਝੌਤਾ ਨਹੀਂ ਹੋਣ ਦਿੰਦੇ। ਪਰ ਹੁਣ ਤਾਂ ਸਰਕਾਰ ਦੇ ਇਸ ਇਕ ਧੜੇ ਦਾ ਸਬੰਧ ਹੀ ਸਰਮਾਏਦਾਰਾਂ ਨਾਲ ਹੈ ਅਤੇ ਇਹ ਆਪ ਹੀ ਫੈਸਲੇ ਕਰਕੇ ਮੁਕਰ ਜਾਂਦੇ ਹਨ। ਅਜ ਜਿਹੜੀ ਇੰਡਸਟਰੀਅਲ ਲੇਬਰ ਦੀ ਹਾਲਤ ਹੈ ਸਾਰਿਆਂ ਦੇ ਸਾਹਮਣੇ ਹੈ। ਵਪਾਰੀਆਂ ਨੂੰ ਵੀ ਪਤਾ ਹੈ ਕਿ ਇਹ ਜਨ ਸੰਘੀ ਵਜ਼ੀਰ ਉਨ੍ਹਾਂ ਦੇ ਪਿਛੇ ਹਨ ਇਸ ਲਈ ਜੋ ਕੁਝ ਚਾਹੇ ਇਹ ਕਰਨ।

ਜਿਥੇ ਤਕ ਮਿਨੀਮਮ ਵੇਜਿਜ਼ ਦੀ ਤਅਲੁਕ ਹੈ ਇਹ ਮੁਕਰਰ ਨਹੀਂ ਕਰ ਰਹੇ ਅਤੇ ਇਕ ਨਾ ਇਕ ਐਕਸਕਿਊਜ਼ ਲਭ ਲੈਂਦੇ ਹਨ। ਇਨ੍ਹਾਂ ਦੀ ਟੈਂਡੈਂਨਸੀ ਦਾ ਸਹੀ ਪਤਾ ਇਸ ਗਲ ਤੋਂ ਲਗ ਜਾਂਦਾ ਹੈ। ਅਤੇ ਆਪਣੇ ਆਦਮੀ ਰਖ ਕੇ ਉਨ੍ਹਾਂ ਨੂੰ ਰਬੜ ਦੀਆਂ ਮੋਹਰਾਂ ਬਣਾ ਲਿਆ ਹੈ ਤਾਕਿ ਲੇਬਰ ਦੀ ਪ੍ਰਾਬਲਮ ਨੂੰ ਹਲ ਨਾ ਕੀਤਾ ਜਾ ਸਕ। ਕਿਸ ਤਰ੍ਹਾਂ ਸੈਂਕੜੇ ਔਰਤਾਂ ਅਤੇ ਬੱਚੇ ਕੰਮ

[ਸਰਦਾਰ ਕਿਰਪਾਲ ਸਿਘ]

ਤੋਂ ਇਨ੍ਹਾਂ ਨੇ ਵੇਹਲਿਆਂ ਕਰ ਦਿਤੇ ਹਨ, ਖੱਜਲ ਹੋ ਰਹੇ ਹਨ ਅਤੇ ਮਾਰੇ ਮਾਰੇ ਫਿਰਦੇ ਹਨ। ਫਿਰ ਉਨ੍ਹਾਂ ਨੂੰ ਬੋਨਸ ਅਤੇ ਮਿਨੀਮਮ ਵੇਜ ਦੀ ਗਰੰਟਰ ਸਰਕਾਰ ਬਣਨ ਨੂੰ ਤਿਆਰ ਨਹੀਂ। ਅਤੇ ਇਹ ਆਪ ਇਕ ਦਰਮਿਆਨ ਦੀ ਕੜੀ ਬਣ ਜਾਂਦੇ ਹਨ ਤਾਂਕਿ ਕਾਨੂੰਨ ਦੇ ਮੁਤਾਬਿਕ ਉਹ ਕੁਝ ਹਾਸਲ ਨਾ ਕਰ ਲੈਣ। ਲੇਬਰ ਮਨਿਸਟਰ ਇਸ ਵਿਚ ਸਰਮਾਏਦਾਰਾਂ ਦੀ ਮਦਦ ਕਰਦੇ ਹਨ ਅਤੇ ਮਜਦੂਰ ਨੂੰ ਕੁਚਲਣ ਅਤੇ ਹਰ ਤਰੀਕੇ ਨਾਲ ਉਸ ਨੂੰ ਨੁਕਸਾਨ ਪਹੁੰਚਾਣ ਨੂੰ ਤਿਆਰ ਹਨ।

ਫਿਰ ਇਨ੍ਹਾਂ ਲੇਬਰ ਮਨਿਸਟਰ ਦੀ ਤਾਰੀਫ ਕੀ ਕੀਤੀ ਜਾਵੇ ? ਇਸ ਲਈ ਕਿ ਇਹ ਬਿਨਾਂ ਕਿਸੇ ਜੁਰਮ ਦੇ ਵੀ ਕਿਸੇ ਦੇ ਖਿਲਾਫ ਕਾਰਵਾਈ ਕਰਨ ਨੂੰ ਤਿਆਰ ਹੋ ਜਾਂਦੇ ਹਨ ? ਇਨ੍ਹਾਂ ਦੀ ਜਨਸੰਘੀ ਪਾਲੇਸੀ ਕਿਸੇ ਤੋਂ ਲੁਕੀ ਛਿਪੀ ਨਹੀਂ। ਜਲੰਧਰ ਦੀ ਮਿਊਨਿਸਪਲ ਕਮੇਟੀ ਵਿਚ ਕਿ ਕੁਝ ਕੀਤਾ ਜਾ ਰਿਹਾ ਹੈ ? ਮੈਂਬਰਾਂ ਤੇ ਇਲਜ਼ਾਮ ਲਗਾਏ ਜਾ ਰਹੇ ਹਨ। ਕਰਤਾਰ ਚੰਦ ਦੇ ਵਿਰੁਧ ਇਹ ਚਾਰਜ ਸੀ ਕਿ ਉਸ ਨੇ ਇਨ੍ਹਾਂ ਦੇ ਬਜਟ ਦੀ ਕਾਪੀ ਨੂੰ ਤੀਲੀ ਲਾ ਕੇ ਸਾੜ ਦਿਤਾ ਅਤੇ ਇਹ ਮੰਗ ਕੀਤੀ ਕਿ ਜਾਂ ਤਾਂ ਇਹ ਪੰਜਾਬੀ ਵਿਚ ਦਿਉ ਜਾਂ ਹਿੰਦੀ ਵਿਚ ਕਿਉਂਕਿ ਪੰਜਾਬ ਸਰਕਾਰ ਦਾ ਹੁਕਮ ਹੈ ਕਿ ਸਾਰੀ ਕਾਰਵਾਈ ਰਾਜ ਭਾਸ਼ਾ ਵਿਚ ਕੀਤੀ ਜਾਵੇ ਤੇ ਫਿਰ ਜਾਂ ਨੈਸ਼ਨਲ ਭਾਸ਼ਾ ਹਿੰਦੀ ਵਿਚ ਦਿਉ। ਹਿੰਦੀ ਉਹੀ ਭਾਸ਼ਾ ਹੈ ਜਿਸ ਲਈ ਇਨ੍ਹਾਂ ਨੇ 20 ਵਰ੍ਹੇ ਵਖਤ ਪਾਈ ਰਖਿਆ ਇਸ ਸੂਬੇ ਵਿਚ ਅਤੇ ਸੂਬੇ ਤੋਂ ਬਾਹਰ ਵੀ ਪਰ ਇਤਰਾਜ਼ ਇਸ ਗਲ ਤੇ ਕੀਤਾ ਕਿ ਉਸ ਨੇ ਹਿੰਦੀ ਵਿਚ ਕਾਪੀ ਦੀ ਮੰਗ ਕਿਉਂ ਕੀਤੀ। ਅਤੇ ਇਹ ਉਸ ਮੈਂਬਰ ਲਈ ਇਕ ਡਿਸਕੁਆਲੀਫਿਕੇਸ਼ਨ ਬਣ ਗਿਆ ਤਾਕਿ ਉਹ ਇਨਸਾਫ਼ ਲਭੇ ਹਾਈਕੋਰਟ ਵਿਚ ਆ ਕੇ ਟੱਕਰਾਂ ਮਾਰੇ। ਇਨ੍ਹਾਂ ਨੇ ਇਕ ਦੋ ਹੀ ਨਹੀਂ ਸਾਰੀ ਮਿਊਂਸਪਲ ਕਮੇਟੀ ਨੂੰ, ਸਾਰੀ ਕਮੇਟੀ ਨੂੰ ਹੀ ਤੋੜ ਦਿਤਾ ਹੈ। ਇਨ੍ਹਾਂ ਦੀ ਰੀਪਰੈਸ਼ਨ ਦੀ ਮਿਸਾਲ ਇਸ ਤੋਂ ਵਡੀ ਕੀ ਦਿਤੀ ਜਾ ਸਕਦੀ ਹੈ ਕਿ ਇਹ ਕਿਸੇ ਦੂਜੀ ਪਾਰਟੀ ਦੇ ਬੰਦੇ ਨੂੰ ਤਾਂ ਵੇਖ ਨਹੀਂ ਸਖਾਂਦੇ। ਲੇਬਰ ਮਨਿਸਟਰ ਨੇ ਇਸ ਪਾਸੇ ਕੋਈ ਧਿਆਨ ਨਹੀਂ ਦਿਤਾ ਅਤੇ ਇਸ ਤਰ੍ਹਾਂ ਦੀਆਂ ਹਦਾਂ ਆਪਣੇ ਆਲੇ ਦੁਆਲੇ ਖਿਚ ਦਿਤੀਆਂ ਹਨ ਕਿ ਕਿਸੇ ਪਾਸੇ ਵੀ ਧਿਆਨ ਇਹ ਦੇਣ ਨੂੰ ਤਿਆਰ ਨਹੀਂ ਸਿਵਾਏ ਜਨਸੰਘ ਦੇ ਆਦਰਸ਼ ਅਤੇ ਅਕੀਦੇ ਦੇ। ਇਸ ਤਰ੍ਹਾਂ ਦੇ ਲੇਬਰ ਮਨਿਸਟਰ ਨੂੰ ਜੇਕਰ ਅਨਫਿਟ ਨਾ ਕਰੀਏ, ਨਾ ਅਹਿਲ ਨਾ ਕਰੀਏ ਤਾਂ ਕੀ ਉਸ ਦੀ ਤਾਰੀਫ ਕਰੀਏ ਕਿ ਕਿਸ ਤਰ੍ਹਾਂ ਨਾਲ ਉਸ ਨੇ ਇਨੀ ਸਖਤੀ ਨਾਲ ਮਿਊਨਿਸਿਪਲ ਕਮੇਟੀ ਦੇ ਮੈਂਬਰਾਂ ਦੇ ਖਿਲਾਫ ਆਪਣਾ ਗੁਬਾਰ ਕਢਿਆ ਅਤੇ ਕੀ ਇਸ ਗਲ ਲਈ ਇਸ ਲੇਬਰ ਮਨਿਸਟਰ ਦੀ ਤਾਰੀਫ ਕੀਤੀ ਜਾਵੇ ਕਿ ਇਸ ਨੇ ਲੇਬਰ ਦਾ ਬੜੀ ਸਫਾਈ ਨਾਲ ਗਲਾ ਘੁਟਿਆ ਅਤੇ ਉਨ੍ਹਾਂ ਦੀ ਆਵਾਜ਼ ਤਕ ਨਹੀਂ ਨਿਕਲਣ ਦਿਤੀ ? ਇਸ ਨੇ ਉਨ੍ਹਾਂ ਦੀ ਐਸੀ ਰਗ ਤੇ ਹਥ ਰਖ ਦਿਤਾ ਕਿ ਉਨ੍ਹਾਂ ਦੀ ਆਵਾਜ਼ ਨਿਕਲ ਹੀ ਨਾ ਸਕੀ।

ਜਿਥੇ ਤਕ ਇਸ ਲੇਬਰ ਮਨਿਸਟਰ ਅਤੇ ਇਸ ਦੀ ਪਾਰਟੀ ਜਨਸੰਘ ਦੇ ਕੰਮ ਕਰਨ ਦਾ ਸਬੰਧ ਹੈ ਇਸ ਦੀਆਂ ਮਿਸਾਲਾਂ ਹਰ ਥਾਂ ਆਪ ਨੂੰ ਮਿਲ ਸਕਦੀਆਂ ਹਨ। ਇਕਲੇ ਅੰਮ੍ਰਿਤਸਰ ਵਿਚ ਹੀ ਵੇਖ ਲਉ ਕਿ ਕਿਸ ਤਰੀਕੇ ਨਾਲ ਦਿਨਾਂ ਵਿਚ ਹੀ ਖੋਖਿਆਂ ਦਾ ਸ਼ਹਿਰ ਬਣ ਗਿਆ ਹੈ ਕੀ ਇਨ੍ਹਾਂ ਨੂੰ ਪਤਾ ਨਹੀਂ ਕਿ ਇਨ੍ਹਾਂ ਦੀ ਪਾਰਟੀ ਅਤੇ ਇਨ੍ਹਾਂ ਨੂੰ ਮਿਲਣ ਵਾਲੇ ਕੀ ਕੁਝ ਨਹੀਂ ਕਰਦੇ ? ਕੀ ਇਨ੍ਹਾਂ ਨੂੰ ਪਤਾ ਨਹੀਂ ਕਿ ਕਮੇਟੀ ਦੀ ਜ਼ਮੀਨ ਨੂੰ ਕਮੇਟੀ ਦੇ ਟਰਕ ਲਾ ਕੇ ਪੂਰਿਆ ਗਿਆ ਅਤੇ ਸਾਰੇ ਟੋਏ ਭਰ ਦਿਤੇ ਗਏ ਅਤੇ ਇਹ ਫ਼ੈਸਲਾ ਕੀਤਾ ਗਿਆ ਇਹ ਜ਼ਮੀਨ ਪਬਲਿਕ ਲਈ ਅਮੇਨੇਟੀਜ਼ ਦੇਣ ਲਈ ਰੱਖੀ ਜਾਵੇਗੀ ? ਹਾਈਕੋਰਟ ਵਿਚ ਵੀ ਕੇਸ ਗਿਆ ਅਤੇ ਕਮੇਟੀ ਨੇ ਇਕ ਵੇਰ ਨਹੀਂ ਤਿੰਨ ਵੇਰ ਇਹ ਰੈਜ਼ੋਲਿਊਸ਼ਨ ਪਾਸ ਕੀਤਾ ਕਿ ਇਸ ਥਾਂ ਤੇ ਪਬਲਿਕ ਮੁਫਾਦ ਲਈ

ਕੋਈ ਬਿਲਡਿੰਗ ਤਿਆਰ ਕੀਤੀ ਜਾਵੇਗੀ, ਹਸਪਤਾਲ, ਪਾਰਕ ਜਾਂ ਕਮਿਊਨਿਟੀ ਸੈਂਟਰ ਆਦਿ ਅਤੇ ਇਸ ਜ਼ਮੀਨ ਨੂੰ ਕਿਸੇ ਨੂੰ ਦੇਣ ਦੀ ਗਲ ਨੂੰ ਤਿੰਨ ਵੇਰ ਰੀਜੈਕਟ ਕੀਤਾ ਗਿਆ ਪਰ ਜਦ ਉਨ੍ਹਾਂ ਦੀ ਸਰਕਾਰ ਆਈ ਦੋ ਲੱਖ ਦੀ ਜ਼ਮੀਨ ਕੌਡੀਆਂ ਦੇ ਭਾ ਤੇ 100 ਸਾਲ ਲਈ ਲੀਜ਼ ਤੇ ਦੇ ਦਿਤੀ ਅਤੇ ਆਪਣੇ ਆਦਮੀ ਨੂੰ ਅਲਾਟ ਕਰਵਾ ਦਿਤੀ। ਇਥੇ ਜੋ ਸਕੂਲ ਹੈ ਉਸ ਦੀ ਫੀਸ ਵਲ ਕੋਈ ਧਿਆਨ ਨਹੀਂ ਦਿਤਾ ਗਿਆ ਕਿ ਪਹਿਲੀ ਜਮਾਤ ਵਿਚ ਹੀ 5-6 ਰੁਪਏ ਮਹੀਨਾ ਫੀਸ ਲਈ ਜਾਂਦੀ ਹੈ। ਮੈਂ ਇਹ ਗਲ ਚੀਫ ਮਨਿਸਟਰ ਦੇ ਧਿਆਨ ਵਿਚ ਖਾਸ ਤੌਰ ਤੇ ਲਿਆਣ ਲਈ ਕਰ ਰਿਹਾ ਹਾਂ ਕਿ ਇਸ ਗਲ ਦੀ ਉਹ ਆਪ ਪਰਸਨਲ ਲੈਵਲ ਤੇ ਇਨਕੁਆਇਰੀ ਕਰਾਣ ਅਤੇ ਵੇਖਣ ਕਿ ਕੀ ਜੋ ਕੁਝ ਮੈਂ ਕਹਿ ਰਿਹਾ ਹਾਂ ਸਹੀ ਹੈ ਜਾਂ ਨਹੀਂ ਕਿ ਪਹਿਲਾਂ ਤਾਂ ਤਿੰਨ ਵੇਰ ਰੀਜੈਕਟ ਕੀਤਾ ਗਿਆ ਪਰ ਇਨ੍ਹਾਂ ਨੇ ਬਗੈਰ ਕਿਸੇ ਗੱਲ ਦੇ ਇਕ ਮਿੰਟ ਵਿਚ ਲੀਜ਼ ਮਨਜ਼ੂਰ ਕਰ ਦਿਤਾ।

ਫਿਰ ਲੇਬਰ ਦੀ ਪ੍ਰਾਬਲਮ ਨੂੰ ਇਨ੍ਹਾਂ ਨੇ ਕਿਸ ਤਰ੍ਹਾਂ ਹਲ ਕੀਤਾ ਕਿ ਇਕ ਕਾਊਂਟਰ ਯੂਨੀਅਨ ਬਣਵਾ ਦਿਤੀ ਤਾਂ ਕਿ ਲੇਬਰ ਦੇ ਕਾਜ਼ ਨੂੰ ਨੁਕਸਾਨ ਪਹੁੰਚਾਇਆ ਜਾਵੇ। ਅਤੇ ਹਰ ਥਾਂ ਦੇ ਲੇਬਰ ਸੈਲ ਕਰੀਏਟ ਕਰਕੇ ਆਪਣੀ ਪਾਰਟੀ ਦੇ ਵਰਕਰਾਂ ਨੂੰ ਵਿਚ ਲਿਆ ਬਿਠਾਇਆ ਤਾਂ ਕਿ ਵਰਕਰਾਂ ਦਾ ਗਲਾ ਘੁਟਿਆ ਜਾ ਸਕੇ।

ਜਿਥੇ ਤਕ ਪਿਊਰ ਫੂਡ ਦੀ ਗਲ ਹੈ ਜਿਸ ਦੀ ਜ਼ਿੰਮੇਵਾਰੀ ਮਿਊਨਿਸਪਲ ਕਮੇਟੀ ਦੀ ਹੁੰਦੀ ਹੈ ਉਸ ਦੀ ਮਿਸਾਲ ਦੇਖੋ ਕਿ ਕਿਸ ਤਰੀਕੇ ਨਾਲ ਇਨ੍ਹਾਂ ਦੀ ਪਾਰਟੀ ਦਾ ਇਕ ਮੈਂਬਰ ਹਲਵਾਈ ਦਾ ਕੰਮ ਕਰਦਾ ਹੈ ਅਤੇ ਉਸ ਨੇ ਗਵਾਂਢੀਆਂ ਦੇ ਚਾਰ ਸੈਂਪਲ ਫੜਵਾ ਦਿਤੇ ਅਤੇ ਚਾਰ ਹੀ ਫੇਲ੍ਹ ਹੋ ਗਏ ਪਰ ਉਸ ਨੇ ਆਪਣੇ ਸੈਂਪਲ ਵਿਚ 10% ਫੈਟ ਕਢ ਕੇ ਵਿਖਾ ਦਿਤੀ। ਇਸ ਤਰ੍ਹਾਂ ਦੀ ਅਨਹੋਣੀ ਜਨਸੰਘੀ ਮੈਂਬਰ ਹੀ ਕਰ ਸਕਦੇ ਹਨ। 10% ਫੈਟ ਦੀ ਤਾਂ ਮੱਝ ਕਿਤੇ ਲਭਦੀ ਨਹੀਂ ਪਰ ਉਸ ਨੇ ਇਨ੍ਹਾਂ ਦੀ ਕਿਰਪਾ ਨਾਲ ਇਕ ਮੱਝ ਲਿਆ ਖੜੀ ਕੀਤੀ ਅਤੇ ਮੱਝ ਚੋ ਕੇ ਵਿਖਾ ਦਿਤੀ ਕਿ 10% ਫੈਟ ਨਿਕਲਦੀ ਹੈ। ਹੁਣ ਦਸ ਕਿ ਹਾਲਾਤ ਕਿਸ ਤਰ੍ਹਾਂ ਇਸ ਲੇਬਰ ਅਤੇ ਲੋਕਲ ਬਾਡੀਜ਼ ਦੇ ਮਨਿਸਟਰ ਪਾਸੋਂ ਠੀਕ ਹੋ ਸਕਦੇ ਹਨ। ਕਾਤਲ ਵੋਹੀ, ਮੁਖਬਰ ਵੋਹੀ ਮੁਨਸਫ ਵੋਹੀ ਠਹਿਰੇ। 10% ਫੈਟ ਤਾਂ ਜਨਸੰਘੀ ਦੀ ਹੀ ਮੱਝ ਦੇ ਸਕਦੀ ਹੈ ਅਤੇ ਇਨ੍ਹਾਂ ਦੀ ਦੇਖ ਰੇਖ ਵਿਚ ਹੀ ਇਸ ਤਰ੍ਹਾਂ ਦੀ ਰਿਪੋਰਟ ਆ ਸਕਦੀ ਹੈ।

ਇਨ੍ਹਾਂ ਦੀ ਸ਼ਹਿ ਤੇ ਅਤੇ ਇਮਾ ਤੇ ਜਨਸੰਘੀ ਸਵੇਰੇ ਉਠ ਕੇ ਹੀ ਇਹ ਨਿਸਚਾ ਕਰ ਲੈਂਦਾ ਹੈ ਕਿ ਅੱਜ ਕਿਸ ਦਾ ਕੋਟਾ ਹਟਵਾਣਾ ਹੈ, ਕਿਸ ਦਾ ਖੋਖਾ ਢਾਹੁਣਾ ਹੈ ਅਤੇ ਕਿਸ ਤਰ੍ਹਾਂ ਕਿਸੇ ਦਾ ਲਾਇਸੈਂਸ ਕੈਂਸਲ ਕਰਾਣਾ ਹੈ। ਕੀ ਇਹ ਵਜ਼ੀਰ ਸਾਹਿਬ ਦਸ ਸਕਦੇ ਹਨ ਕਿ ਜਿੰਨੇ ਵੀ ਦਫਾ 121 ਦੇ ਲਾਇਸੈਂਸ ਕੈਂਸਲ ਕੀਤੇ ਗਏ ਹਨ ਇਸ ਜ਼ਿਲ੍ਹੇ ਵਿਚ ਉਨ੍ਹਾਂ ਵਿਚ ਕੋਈ ਜਨਸੰਘੀ ਵੀ ਹੈ ਜਾਂ ਸਾਰੇ ਹੀ ਗੈਰ-ਜਨਸੰਘੀਆਂ ਦੇ ਸਨ। ਕੋਈ ਐਸਾ ਸੁੱਅਬਾ ਨਹੀਂ ਜਿਥੇ ਕਿ ਜਨਸੰਘੀ ਵਰਕਰ ਦਖਲ ਨਾ ਦੇਣ, ਸਾਰੀ ਐਡਮਨਿਸਟਰੇਸ਼ਨ ਹੀ ਇਹ ਇਸ ਜ਼ਿਲ੍ਹੇ ਵਿਚ ਆਪਣੇ ਹਥ ਵਿਚ ਕਰਨ ਦੀ ਸੋਚ ਰਹੇ ਹਨ।

ਫਿਰ ਇਥੇ ਹੀ ਬਸ ਨਹੀਂ, ਬਾਹਰ ਵੀ ਇਨ੍ਹਾਂ ਦਾ ਹਥ ਪਹੁੰਚ ਰਿਹਾ ਹੈ। ਬਲਾਚੌਰ ਵਿਚ ਵੀ ਇਹ ਹੱਥ ਮਾਰਨਾ ਚਾਹੁੰਦੇ ਹਨ। ਪਤਾ ਨਹੀਂ ਕਿਉਂ ਉਥੇ ਦੇ ਇਕ ਮੁਲਖ ਰਾਜ ਪਾਸੋਂ 720 ਚੋਰੀ ਦੇ ਸਾਈਕਲ ਬਰਾਮਦ ਹੋਏ। ਇਸ ਦੇ ਬਾਰੇ ਵਿਚ ਅਖਬਾਰਾਂ ਵਿਚ ਛਪਿਆ। ਇਸ

[ਸਰਦਾਰ ਕਿਰਪਾਲ ਸਿੰਘ]

ਮਨਿਸਟਰ ਨੂੰ ਮਿਲਿਆ ਗਿਆ ਪਰ ਕੋਈ ਕਾਰਵਾਈ ਨਹੀਂ ਕੀਤੀ ਗਈ ਕਿਉਂਕਿ ਉਹ ਜਨਸੰਘੀ ਸੀ ਅਤੇ ਇਨ੍ਹਾਂ ਦੀ ਉਸ ਨੂੰ ਸ਼ਹਿ ਸੀ। ਇਸ ਤਰ੍ਹਾਂ ਵਰਕਰਾਂ ਦੇ ਹੌਸਲੇ ਇਨ੍ਹਾਂ ਵਧਾ ਦਿਤੇ ਹਨ ਕਿ ਐਡਮਨਿਸਟ੍ਰੇਸ਼ਨ ਵੀ ਇਨ੍ਹਾਂ ਦੇ ਹਥ ਵਿਚ ਆ ਜਾਵੇ ਅਤੇ ਕੋਈ ਪੁਛਣ ਵਾਲਾ ਨਾ ਹੋਵੇ। ਉਹ ਤਾਂ ਆਪ ਸਮਝਦੇ ਨੇ ਕਿ ਵਜ਼ੀਰ ਸਾਹਿਬ ਸਾਡੇ ਨੇ ਜੋ ਮਰਜ਼ੀ ਕਰੀ ਜਾਉ ਆਪੇ ਬਚਾ ਲੈਣਗੇ। (ਵਿਘਨ)

ਮੈਂ ਸਰਕਾਰ ਨੂੰ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਸ ਕਿਸਮ ਦਾ ਉਨ੍ਹਾਂ ਨੇ ਸਿਲਸਲਾ ਸ਼ੁਰੂ ਕੀਤਾ ਹੈ, ਉਨ੍ਹਾਂ ਦੇ ਖਿਲਾਫ਼ ਜੇਕਰ ਅਜ ਸੈਨਸ਼ੋਰ ਮੋਸ਼ਨ ਨਾ ਆਵੇ ਤਾਂ ਇਹ ਬੜੀ ਕੋਤਾਹੀ ਹੋਵੇਗੀ। ਇਸੇ ਤਰ੍ਹਾਂ ਜਦੋਂ ਅੰਮ੍ਰਿਤਸਰ ਇੰਪਰੂਵਮੈਂਟ ਟਰਸਟ ਬਾਰੇ ਉਨ੍ਹਾਂ ਨੇ ਵੇਖਿਆ ਕਿ ਪ੍ਰਭਾਤੀ ਰਾਮ ਅਤੇ ਉਨ੍ਹਾਂ ਦੇ ਨਾਲ ਦੇ ਸ਼ਹਿਰੀ ਮੈਂਬਰਜ਼ ਦੀ ਅਲਗ ਪਾਲਿਸੀ ਹੈ ਅਤੇ ਹਰੀਜਨਾਂ ਦੀ ਅਲਗ ਪਾਲਿਸੀ ਹੈ ਤਾਂ ਉਨ੍ਹਾਂ ਨੇ ਇਸ ਦਾ ਫ਼ਾਇਦਾ ਉਠਾਉਂਦੇ ਹੋਏ ਟਾਰਗੇਟ ਬਣਾਇਆ, ਅਤੇ ਤੰਗ ਆਕੇ ਉਸ ਦੇ ਮੁੰਡੇ ਨੇ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ ਅਜ ਤਾਈਂ ਉਸ ਦੀ ਬਕਾਇਆ ਤਨਖਾਹ ਨਹੀਂ ਦਿੱਤੀ ਗਈ। ਜਦੋਂ ਹਰ ਮੋੜ ਤੇ ਰਹਜ਼ਨ ਹੋਵੇ ਜਾਂ ਤੁਸੀਂ ਆਪ ਹੀ ਦੱਸੋ ਕਿ ਕੋਈ ਕਿਵੇਂ ਬਚ ਸਕਦਾ ਹੈ? ਹਕੀਕਤ ਤੋਂ ਗੁਰੇਜ਼ ਕਰਨਾ ਅਤੇ ਕਿਸੇ ਦੇ ਵਿਰੁਧ ਹਮੇਸ਼ਾ ਮੁਖਾਲਫ਼ਾਨਾ ਹਥਿਆਰ ਵਰਤਣਾ ਅਤੇ ਪੂਰੀ ਤਾਕਤ ਨਾਲ ਵਰਤਣਾ, ਜੋ ਅਸਲੀਅਤ ਹੋਵੇ ਉਸ ਨੂੰ ਮੋੜ ਤਰੋੜ ਕੇ, ਤਸਵੀਰ ਦਾ ਹੋਰ ਰੁਖ ਪੇਸ਼ ਕਰਨਾ ਕਿਸੇ ਚੀਜ਼ ਨੂੰ ਜ਼ਬਰਦਸਤੀ ਆਪਣੀ ਤਾਕਤ ਦੇ ਜ਼ੋਅਮ ਨਾਲ ਤਸਲੀਮ ਕਰਵਾਉਣਾ, ਇਸ ਤਰ੍ਹਾਂ ਨਾਲ ਇਹ ਸਾਰੀ ਚੀਜ਼ ਰੋਸ਼ਨ ਹੋ ਗਈ ਹੈ। ਮੈਂ ਕਹਾਂਗਾ ਕਿ ਇਕ ਅਫ਼ਸੋਸਨਾਕ ਵਾਕਿਆ ਹੈ ਪੰਜਾਬ ਸਟੇਟ ਦੇ ਅੰਦਰ, ਜਿਹੜਾ ਕਿ ਨਿੰਦਨ ਕਾਬਲ ਹੈ ਅਤੇ ਖਜ਼ਾਨਾ ਮੰਤਰੀ ਦੇ ਖਿਲਾਫ਼ ਜਿਹੜੀ ਇਹ ਸੈਂਨਸ਼ਰ ਮੋਸ਼ਨ ਆਈ ਹੈ ਇਹ ਜ਼ਰੂਰ ਪਾਸ ਕਰਨੀ ਚਾਹੀਦੀ ਹੈ।

ਮੁੱਖ ਮੰਤਰੀ (ਸਰਦਾਰ ਗੁਰਨਾਮ ਸਿੰਘ): ਚੇਅਰਮੈਨ ਸਾਹਿਬ, ਇਸ ਮੁਆਮਲੇ ਤੇ ਮੈਂ ਆਪ ਦਾ ਸਮਾਂ ਜ਼ਿਆਦਾ ਨਹੀਂ ਲੈਣਾ, ਥੋੜੀਆਂ ਜਿਹੀਆਂ ਗੱਲਾਂ ਹਨ ਜਿਨ੍ਹਾਂ ਦਾ ਕਿ ਮੈਨੂੰ ਜਵਾਬ ਦੇਣਾ ਜ਼ਰੂਰੀ ਹੋ ਗਿਆ ਹੈ। ਇਕ ਕਹਾਵਤ ਮੈਨੂੰ ਇਥੇ ਯਾਦ ਆ ਗਈ ਕਿ 'ਵਕਤੋਂ ਖੁੰਝੀ ਡੂਮਣੀ, ਗਾਵੇ ਆਲ ਪਤਾਲ"। ਮੈਨੂੰ ਤਾਂ ਇਸ ਦੇ ਮੁਤਾਬਿਕ ਜਿਹੜਾ ਇਨ੍ਹਾਂ ਦਾ ਕਹਿਣਾ ਹੈ ਉਹ ਆਲ ਪਤਾਲ ਹੀ ਲਗਦਾ ਹੈ। ਜੇ ਇਹ ਕੋਈ ਸਪੈਸੇਫਿਕ ਐਲੀਗੇਸ਼ਨ ਲਾਉਂਦੇ ਤਾਂ ਮੈਂ ਮੰਨਦਾ ਵੀ ਕਿ ਇਨ੍ਹਾਂ ਦੀ ਇਹ ਮੋਸ਼ਨ ਜਾਇਜ਼ ਹੈ। ਇਉਂ ਲਗਦਾ ਹੈ ਕਿ ਇਨ੍ਹਾਂ ਦੇ ਆਪੋ ਆਪਣੇ ਹਲਕਿਆਂ ਦੇ ਗਰੀਵੈਂਸਿਜ਼ ਹਨ ਜਿਹੜੇ ਆਨਰੇਬਲ ਮੈਂਬਰ ਸਾਹਿਬਾਨ ਨੇ ਦੱਸੇ ਹਨ। ਇਹ ਗਰੀਵੈਂਸਿਜ਼ ਜਰਨਲ ਨੇਚਰ ਦੇ ਹਨ। ਆਨਰੇਬਲ ਮੈਂਬਰਾਂ ਦੇ ਖ਼ਿਆਲਾਤ ਸੁਣਨ ਤੋਂ ਇਹ ਪਤਾ ਲਗਦਾ ਹੈ ਕਿ ਕਿਸੇ ਹੋਰ ਪਾਰਟੀ ਨੂੰ ਭਾਵੇਂ ਪਤਾ ਹੋਵੇ ਜਾਂ ਨਾ ਹੋਵੇ, ਪਰ ਇਨ੍ਹਾਂ ਦੀ ਪਾਰਟੀ ਜ਼ਰੂਰ ਪਤਾ ਹੈ ਕਿ ਇਹ ਸਰਕਾਰ ਐਂਟੀ ਲੇਬਰ ਪਾਲਿਸੀ ਦੀ ਹੈ ਜਿਸ ਕਰਕੇ ਇਨ੍ਹਾਂ ਨੇ ਇਹ ਨਾਅਰਾ ਲਾ ਦਿਤਾ ਹੈ। ਪਰ ਮੈਂ ਇਨ੍ਹਾਂ ਨੂੰ ਦਸ ਦਿਆਂ ਕਿ ਇਹੋ ਸਰਕਾਰ ਹੈ ਜਿਸ ਨੇ ਵਰਕ ਬੇਸਿਜ਼ ਤੇ ਵੇਜਿਜ਼ ਨੂੰ ਫਿਕਸ ਕੀਤਾ, ਜਿਸ ਦਾ ਕਿ ਸਿਧਾ ਸਬੰਧ ਲੇਬਰ ਨਾਲ ਹੈ ਅਤੇ ਲੇਬਰ ਪਾਲਿਸੀ ਨਾਲ ਹੋਣ ਕਰਕੇ ਇਨ੍ਹਾਂ ਨੂੰ ਖੁਸ਼ ਹੋਣਾ ਚਾਹੀਦਾ ਸੀ। ਇਨ੍ਹਾਂ ਨੂੰ ਇਸ ਸਰਕਾਰ ਦੀ ਤਾਰੀਫ਼ ਕਰਨੀ ਚਾਹੀਦੀ ਸੀ ਕਿ ਵੇਜਿਜ਼ ਵਰਕ ਬੇਸਿਜ਼ ਤੇ, ਵਕਤ ਸਿਰ ਅਤੇ ਕੁਐਂਟਮ ਅਨੁਸਾਰ ਮਿਲਣੀਆਂ ਚਾਹੀਦੀਆਂ ਸਨ। ਪਰ ਚੇਅਰਮੈਨ ਸਾਹਿਬ, ਗੱਲ ਇਹ ਨਹੀਂ, ਜੇ ਗਰੀਵੈਂਸਿਜ਼ ਹੋਣ ਤਾਂ ਉਹ ਕਹਿੰਦੇ ਕਿ ਇਹ ਇਹ ਹਨ ਪਰ ਝਗੜਾ ਤਾਂ ਸਾਰਾ ਕ੍ਰਿਸ਼ਨ ਲਾਲ ਦੀ

ਮਨਿਸਟਰੀ ਨਾਲ ਹੈ। ਜੇ ਕੋਈ ਉਨ੍ਹਾਂ ਦਾ ਐਸਾ ਝਗੜਾ ਹੈ ਤਾਂ ਉਹ ਆਪਣੇ ਆਪ ਹੀ ਦਸਦੇ ਇਹ ਇਕ ਨਾਮੁਮਕਨ ਜੇਹੀ ਗਲ ਹੈ ਕਿ ਕਾਨੂੰਨ ਦੀ ਖਿਲਾਫ ਵਰਜ਼ੀ ਕਰਦੇ ਹੋਏ ਇਸ ਸਰਕਾਰ ਨੇ ਕੋਈ ਕੰਮ ਕੀਤਾ ਹੈ, ਜੇ ਕੋਈ ਐਸੀ ਗਲ ਸੀ ਤਾਂ ਇਹ ਸਾਡੇ ਨੋਟਿਸ ਦੇ ਵਿਚ ਲਿਆਉਂਦੇ ਅਸੀਂ ਜ਼ਰੂਰ ਇਨ੍ਹਾਂ ਨੂੰ ਇਨਸਾਫ ਦਿੰਦੇ। ਇਨ੍ਹਾਂ ਨੇ ਤਾਂ ਕਾਸਟ ਆਫ ਪਰੋਡੀਉਸ ਦੇ ਹਿਸਾਬ ਨਾਲ ਵੇਜਿਜ਼ ਮੰਗੇ ਅਤੇ ਨਾ ਹੀ ਕੋਈ ਇਨ੍ਹਾਂ ਲੇਬਰ ਰਾਈਟਰ ਦੀ ਹੀ ਮੰਗ ਕੀਤੀ। ਪਰ ਇਹ ਤਾਂ ਹੇਰ ਫੇਰ ਪਾਕੇ ਕੁਝ ਹੋਰ ਹੀ ਰੋਣਾ ਰੋਂਦੇ ਰਹੇ। ਜੇ ਇਨ੍ਹਾਂ ਨੂੰ ਕੋਈ ਤਕਲੀਫ ਸੀ ਸਾਨੂੰ ਦਸਦੇ, ਅਸੀਂ ਤਾਂ ਕਰਨ ਨੂੰ ਤਿਆਰ ਸੀ। (ਵਿਘਨ-ਸ਼ੋਰ) (ਚੌਧਰੀ ਬਲਬੀਰ ਸਿੰਘ ਵੱਲ ਇਸ਼ਾਰਾ ਕਰਦੇ ਹੋਏ) ਮੈਨੂੰ ਸਮਝ ਨਹੀਂ ਆਉਂਦੀ, ਹਰ ਵਲੋਂ ਦਖਲ ਦੇਣਾ ਕੀ ਇਨ੍ਹਾਂ ਨੇ ਇਸ ਹਾਊਸ ਦੀ ਮੁਨਾਪਲੀ ਬਣਾ ਲਈ ਹੈ? ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਸਰਕਾਰ ਦੀ ਪਾਲੀਸੀ ਕੀ ਹੈ, ਉਹ ਹੈ ਲੇਬਰ ਨੂੰ ਪੂਰੇ ਹਕ ਦਿਵਾਉਣ ਦੀ ਅਤੇ ਮੁਲਕ ਦੀ ਪ੍ਰੋਡਕਸ਼ਨ ਵਧਾਉਣ ਦੀ। ਜੇ ਮੁਲਕ ਦੀ ਪ੍ਰੋਡਕਸ਼ਨ ਵਧਦੀ ਹੈ ਤਾਂ ਕਾਰਖਾਨਿਆਂ ਦੀ ਪ੍ਰੋਡਕਸ਼ਨ ਦੇ ਵਿਚ ਵੀ ਵਾਧਾ ਹੁੰਦਾ ਹੈ।

ਮੇਰੇ ਦੋਸਤ ਆਨਰੇਬਲ ਮੈਂਬਰ ਛੇਹਰਟਾ ਵਾਲਿਆਂ ਏਥੇ ਜ਼ਿਕਰ ਕੀਤਾ ਕਿ ਓ.ਸੀ.ਐਮ. ਮਿਲ ਵਾਲਿਆਂ ਦਾ ਕੋਈ ਇੰਤਜ਼ਾਮ ਦਰੁਸਤ ਨਹੀਂ। ਪਰ ਮੈਂ ਉਨਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਫੈਸਿਲਿਟੀਜ਼ ਓ.ਸੀ.ਐਮ. ਮਿਲ ਆਪਣੇ ਵਰਕਰਾਂ ਨੂੰ ਦੇ ਰਿਹਾ ਹੈ ਹੋਰ ਕੋਈ ਦੇ ਨਹੀਂ ਸਕਦਾ ਉਥੇ ਵਰਕਰਜ਼ ਦੇ ਬੱਚਿਆਂ ਨੂੰ ਮਫਤ ਤਾਲੀਮ ਉਨ੍ਹਾਂ ਦੀਆਂ ਫੈਮੇਲੀਜ਼ ਨੂੰ ਮੁਫਤ ਕੁਆਟਰਜ਼ ਅਤੇ ਮੁਫਤ ਬਿਜਲੀ ਦੀ ਸਪਲਾਈ ਕੀਤੀ ਜਾਂਦੀ ਹੈ। ਇਹ ਸਭ ਕੁਝ ਹੁੰਦੇ ਹੋਏ ਵੀ ਉਥੇ ਹੜਤਾਲਾਂ ਹੁੰਦੀਆਂ ਰਹਿੰਦੀਆਂ ਹਨ। ਜੇ ਤੇ ਇਹ ਚਾਹੁੰਦੇ ਹਨ ਕਿ ਹੜਤਾਲਾਂ ਜ਼ਰੂਰ ਕਰਨੀਆਂ ਹਨ ਫ਼ੇਰ ਤਾਂ ਠੀਕ ਹੈ ਇਹ ਇਨ੍ਹਾਂ ਦਾ ਕਾਨੂੰਨੀ ਹਕ ਹੈ, ਕੋਈ ਇਸ ਨੂੰ ਰੋਕ ਨਹੀਂ ਸਕਦਾ। ਪਰ ਗੌਰਮੇਂਟ ਦਾ ਇਹ ਖਿਆਲ ਹੈ ਕਿ ਲੇਬਰ ਦੇ ਨਾਲ ਕੋਈ ਬੇਇਨਸਾਫੀ ਨਾ ਹੋਵੇ। ਇਸ ਦੇ ਨਾਲ ਸਰਕਾਰ ਇਹ ਵੀ ਚਾਹੁੰਦੀ ਹੈ ਕਿ ਇੰਪਲਾਇਰ ਦੇ ਨਾਲ ਵੀ ਕੋਈ ਬੇਇਨਸਾਫੀ ਨਾ ਹੋਵੇ। ਪਰ ਜੇ ਇਹ ਚਾਹੁੰਦੇ ਹਨ ਕਿ ਲੇਬਰ ਨੂੰ ਤਾਂ ਵੇਖਿਆ ਜਾਵੇ ਅਤੇ ਇੰਪਲਾਇਰ ਨੂੰ ਇਗਨੋਰ ਕੀਤਾ ਜਾਵੇ ਇਹ ਗੱਲ ਇਸ ਸਰਕਾਰ ਤੋਂ ਨਹੀਂ ਹੋ ਸਕਦੀ।

ਏਥੇ ਮੇਰੇ ਇਕ ਆਨਰੇਬਲ ਦੋਸਤ ਨੇ ਕਿਹਾ ਕਿ ਮੈਂ ਇਕ ਗੇਟ ਮੀਟਿੰਗ ਤੇ ਗਿਆ। ਜਿਥੋਂ ਤਕ ਉਨ੍ਹਾਂ ਦੀ ਇਸ ਗੇਟ ਮੀਟਿੰਗ ਦਾ ਸਵਾਲ ਹੈ ਇਹ ਤਾਂ ਉਹ ਹੀ ਜਾਣਦੇ ਹਨ। ਜਦੋਂ ਉਹ ਮਨਿਸਟਰ ਸਨ ਜਾਂਦੇ ਹੋਣਗੇ ਪਰ ਏਥੇ ਤਾਂ ਸਵਾਲ ਇਹ ਹੈ ਕਿ ਜੇ ਉਨ੍ਹਾਂ ਨੇ ਕੋਈ ਮੰਗਾਂ ਪੇਸ਼ ਕਰਨੀਆਂ ਸਨ ਉਹ ਕਰਦੇ ਅਤੇ ਮੇਰਾ ਫਰਜ਼ ਹੈ ਕਿ ਮੈਂ ਬਤੌਰ ਚੀਫ ਮਨਿਸਟਰ ਦੇ ਸਾਰੀਆਂ ਦਿੱਕਤਾਂ ਨੂੰ ਦੂਰ ਕਰਾਂ। ਪਰ ਇਹ ਤਦ ਹੀ ਹੋਵੇ ਜੇ ਉਹ ਇੰਪਲਾਈਜ਼ ਦੇ ਵਲ ਆਉਣ। ਆਖਰ ਕਿਤੇ ਨਾ ਕਿਤੇ ਕੋਈ ਇਨਾਮਲੀਜ਼ ਹੁੰਦੀਆਂ ਹੀ ਹਨ, ਸਰਕਾਰ ਉਨ੍ਹਾਂ ਨੂੰ ਜਦੋਂ ਵੀ ਨੋਟਿਸ ਵਿਚ ਆਉਂਦੀਆਂ ਹਨ, ਦੂਰ ਕਰਦੀ ਹੀ ਰਹਿੰਦੀ ਹੈ। ਇਨ੍ਹਾਂ ਨੇ ਇਥੇ ਕਿਹਾ ਕਿ ਸਾਡੀ ਤਨਖਾਹ ਪੇ ਕਮਿਸ਼ਨ ਨੇ ਘਟ ਕਰ ਦਿਤੀ ਹੈ। ਮੈਂ ਇਨ੍ਹਾਂ ਨੂੰ ਦਸਾਂ ਕਿ ਪੇ ਕਮਿਸ਼ਨ ਤਾਂ ਤਨਖਾਹਾਂ ਵਧਾਉਣ ਦੇ ਲਈ ਹੀ ਬਣਾਇਆ ਗਿਆ ਸੀ ਕਿਉਂਕਿ ਹਰ ਚੀਜ਼ ਦੀ ਕਾਸਟ ਪਰਾਈਸ ਦੇ ਵਿਚ ਅਜ਼ਾਫਾ ਹੋਇਆ ਹੈ ਅਤੇ ਕਾਸਟ ਆਫ ਲਿਵਿੰਗ ਦੇ ਨਾਲ ਨਾਲ ਸਟੈਂਡਰਡ ਆਫ ਲਿਵਿੰਗ ਦੇ ਵਿਚ ਵੀ ਵਾਧਾ ਹੋਇਆ ਹੈ। ਮੇਰੇ ਦੋਸਤ ਤਾਂ ਗੇਟ ਮੀਟਿੰਗਾਂ ਹੀ ਕਰਦੇ ਰਹੇ ਪਰ ਤਨਖਾਹਾਂ ਦੇ ਮੁਆਮਲੇ ਨੂੰ ਵੀ ਨਹੀਂ ਸਮਝ ਸਕੇ ਕਿ ਇਹ ਘਟੀਆਂ ਨਹੀਂ

[ਮੁੱਖ ਮੰਤਰੀ]

ਵਧੀਆਂ ਹਨ। ਫੇਰ ਇਹ ਕਹਿੰਦੇ ਹਨ ਕਿ ਸੀਕਰਿਟ ਬੈਲਟ ਕਰਾਉ। ਇਹ ਤਾਂ ਹਰ ਚੀਜ਼ ਨੂੰ ਹੀ ਸੀਕਰਿਟ ਸਮਝਦੇ ਹਨ, ਇਨ੍ਹਾਂ ਲਈ ਇਸ ਸਰਕਾਰ ਦੀ ਸ਼ਿਕਾਇਤ ਵੀ ਸੀਕਰਿਟ ਹੈ ਅਤੇ ਇੰਪਲਾਈਜ਼ ਵੀ ਇਹ ਸੀਕਰਿਟ ਕਰੀਏਟ ਕਰਨ ਦੀ ਕੋਸ਼ਸ਼ ਕਰਦੇ ਰਹੇ ਹਨ। ਮੈਂ ਸਮਝਦਾ ਹਾਂ ਇਨ੍ਹਾਂ ਦਾ ਇਹ ਤਰੀਕਾ ਠੀਕ ਨਹੀਂ. ਜਿਥੇ ਗਲ ਗਲ ਤੇ ਸੀਕਰੇਸੀ ਹੋਵੇ, ਇਕ ਕਲਰਕ ਦੂਸਰੇ ਤੋਂ ਸੀਕਰਿਟ ਗੱਲ ਰਖਣ ਵਿਚ ਅਕੀਦਾ ਰਖਦੇ ਹੋਏ। ਮੈਂ ਨਹੀਂ ਸਮਝ ਦਾ ਉਹ ਇਕਠੇ ਕਿਵੇਂ ਚਲ ਸਕਦੇ ਹਨ। ਇਹ ਇਕ ਨਫਰਤ ਆਮੇਜ਼ ਮਾਹੌਲ ਬਣਾਉਣ ਦੇ ਵਿਚ ਰੁਝੇ ਰਹਿੰਦੇ ਹਨ। ਮੈਂ ਕਹਿੰਦਾ ਹਾਂ ਕਿ ਹਮੇਸ਼ਾ ਸਹੀ ਮਾਹੌਲ ਬਣਾਉਣ ਦੀ ਕੋਸ਼ਿਸ਼ ਕਰੋ। ਜੇ ਸਹੀ ਹੈ ਤਾਂ ਸਹੀ ਦੱਸੋ, ਜੇ ਕਿਸੇ ਦਾ ਕਸੂਰ ਹੈ ਤਾਂ ਉਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ, ਹਰ ਗਲ ਨੂੰ ਸੀਕਰੇਸੀ ਦੇ ਵਿਚ ਲੈ ਜਾਣਾ ਨਹੀਂ ਚਾਹੀਦਾ। ਮੇਰੇ ਪਾਸ ਐਸੀਆਂ ਮਿਸਾਲਾਂ ਹਨ ਜਿਥੇ ਮਜ਼ਦੂਰਾਂ ਨੂੰ ਕਢਿਆ ਗਿਆ, ਉਨ੍ਹਾਂ ਦੀ ਓਥੇ ਲੈ ਜਾਕੇ ਤਸੱਲੀ ਵੀ ਕਰਾ ਦਿੱਤੀ, ਪਰ ਫੇਰ ਵੀ ਲੋਕ ਝੰਡੇ ਲੈ ਕੇ ਆ ਗਏ। ਅਗਰ ਜਮਹੂਰੀਅਤ ਨੂੰ ਕਾਇਮ ਰਖਣਾ ਹੈ। ਤਾਂ ਇਹ ਵੀ ਖਿਆਲ ਰੱਖਣਾ ਚਾਹੀਦਾ ਹੈ ਕਿ ਇਸ ਦੇ ਕਾਇਮ ਰਖਣ ਲਈ ਹਰ ਸਿਆਸੀ ਮਾਮਲੇ ਨੂੰ ਸਿਆਸਤ ਦੇ ਢੰਗ ਨਾਲ ਹੀ ਹਲ ਕਰਨਾ ਹੋਵੇਗਾ।

ਲੁਧਿਆਣੇ ਦੇ ਕਪੂਰ ਸਾਹਿਬ ਬੈਠੇ ਹਨ। ਅੰਮ੍ਰਿਤਸਰ ਦੇ ਖਰਬੰਦਾ ਜੀ ਹਨ। ਇਨ੍ਹਾਂ ਨੂੰ ਜ਼ਿਆਦਾ ਤਜਰਬਾ ਹੈ ਕਿ ਹੜਤਾਲਾਂ ਕਿਵੇਂ ਹੁੰਦੀਆਂ ਹਨ ਅਤੇ ਕੌਣ ਕਰਵਾਉਂਦਾ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਦਸਣਾ ਚਾਹੀਦਾ ਹੈ ਕਿ ਕੌਣ ਵਧ ਵੇਜਿਜ਼ ਦੇਂਦਾ ਹੈ ਅਤੇ ਕੌਣ ਘਟ ਵੇਜਿਜ਼ ਦੇਂਦਾ ਹੈ। ਇਹ ਗਲ ਸਾਫ਼ ਹੋਣੀ ਚਾਹੀਦੀ ਹੈ ਕਿ ਸਿਆਸੀ ਮਕਸਦ ਨੂੰ ਲੈਕੇ ਅਗੇ ਨਹੀਂ ਆਉਣਾ ਚਾਹੀਦਾ। ਚੇਅਰਮੈਨ ਸਾਹਿਬ, ਮੈਨੂੰ ਤਾਂ ਜੋ ਗਲ ਨਜ਼ਰ ਆਈ ਹੈ ਉਹ ਹੈ ਹੀ ਹੋਰ। ਇਹ ਕਿਸੇ ਹੋਰ ਦਾ ਨਾਂ ਲੈ ਕੇ ਰੋਂਦੇ ਹਨ ਕਿਸੇ ਹੋਰ ਨੂੰ। (ਤਾੜੀਆਂ) ਅਸਲ ਗਲ ਇਹ ਹੈ। ਪਹਿਲਾਂ ਇਕ ਪਾਰਟੀ ਦੀ ਮਨਾਪਲੀ ਸੀ ਮਜ਼ਦੂਰਾਂ ਵਿਚ, ਉਹ ਹੀ ਪਹਿਲਾਂ ਹੜਤਾਲਾਂ ਕਰਾਉਂਦੇ ਸਨ। ਫਿਰ ਇਕ ਹੋਰ ਪਾਰਟੀ ਆ ਗਈ, ਫਿਰ ਇਕ ਹੋਰ ਆ ਗਈ ਅਤੇ ਜਦੋਂ ਜਨਸੰਘ ਵੀ ਇਸ ਪਾਸੇ ਆਇਆ ਤਾਂ ਇਨ੍ਹਾਂ ਨੇ ਰੋਣਾ ਸ਼ੁਰੂ ਕਰ ਦਿਤਾ। ਕਾਂਗਰਸ ਪਾਰਟੀ ਦੀ ਵੀ ਆਰਗੇਨਾਈਜ਼ੇਸ਼ਨ ਹੈ ਮਜ਼ਦੂਰਾਂ ਵਿਚ, ਕਮਿਊਨਿਸਟ ਪਾਰਟੀ ਦੀ ਵੀ ਹੈ, ਸੋਸ਼ਲਿਸਟ ਪਾਰਟੀ ਦੀ ਵੀ ਆਰਗੇਨਾਈਜ਼ੇਸ਼ਨ ਹੈ। ਤਾਂ ਫਿਰ ਜਨਸੰਘ ਵਾਲਿਆਂ ਨੇ ਸੋਚਿਆ ਕਿ ਅਸੀਂ ਕਿਉਂ ਪਿਛੇ ਰਹੀਏ। ਇਨ੍ਹਾਂ ਨੇ ਵੀ ਇਕ ਆਰਗੇਨਾਈਜ਼ੇਸ਼ਨ ਬਣਾ ਲਈ। (ਤਾੜੀਆਂ) ਮੈਨੂੰ ਕੋਈ ਝਿਜਕ ਨਹੀਂ ਕੋਈ ਗਲ ਕਹਿਣ ਵਿਚ। ਜਦੋਂ ਸਾਰੀਆਂ ਪਾਰਟੀਆਂ ਦੀਆਂ ਆਰਗੇਨਾਈਜ਼ੇਸ਼ਨਾਂ ਹਨ ਤਾਂ ਜਨਸੰਘ ਪਾਰਟੀ ਕਿਉਂ ਨਾ ਆਪਣੀ ਆਰਗੇਨਾਈਜ਼ੇਸ਼ਨ ਬਣਾਵੇ? (ਇਕ ਆਵਾਜ਼ : ਅਸੀਂ ਅਕਾਲੀਆਂ ਦੀ ਵੀ ਬਣਾਵਾਂਗੇ) ਹਾਂ ਅਕਾਲੀਆਂ ਦੀ ਵੀ ਬਣ ਸਕਦੀ ਹੈ। ਹਰ ਸਿਆਸੀ ਪਾਰਟੀ ਦਾ ਹਕ ਹੈ ਕਿ ਉਹ ਇਸ ਪ੍ਰਕਾਰ ਦੀ ਆਰਗੇਨਾਈਜ਼ੇਸ਼ਨ ਬਣਾ ਲਵੇ। ਮੈਂ ਇਨ੍ਹਾਂ ਆਪਣੇ ਦੋਸਤਾਂ ਨੂੰ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਇਸ ਗਲ ਤੇ ਰੋਣਾ ਨਹੀਂ ਚਾਹੀਦਾ।

ਫਿਰ ਚੇਅਰਮੈਨ ਸਾਹਿਬ, ਇਥੇ ਆਰਡੀਨੈਂਸਾਂ ਦੀ ਗਲ ਕੀਤੀ ਗਈ ਹੈ। ਤੁਸੀਂ ਦਸੋ ਕਿ ਇਸ ਮੋਸ਼ਨ ਦੇ ਨਾਲ ਆਰਡੀਨੈਂਸਾਂ ਦਾ ਕੀ ਤਾਲੁਕ ਹੈ। ਇਸੇ ਕਰਕੇ ਮੈਂ ਕਿਹਾ ਸੀ ਕਿ 'ਗਾਵੇ ਆਲ ਪਤਾਲ,। ਮੈਨੂੰ ਖੁਸ਼ੀ ਹੁੰਦੀ ਕਿ ਜੇਕਰ ਮੇਰੇ ਇਹ ਦੋਸਤ ਕ੍ਰਿਸ਼ਨ ਲਾਲ ਜੀ ਦੇ ਵਿਰੁਧ ਕੋਈ ਸਬਸਟਾਂਟਿਵ ਚਾਰਜ ਲਗਾਉਂਦੇ। ਅਜਿਹਾ ਕੋਈ ਚਾਰਜ ਨਹੀਂ ਲਗਾਇਆ ਗਿਆ।

**ਕੈਪਟਨ ਰਤਨ ਸਿਘ :** ਮੈਂ ਹਾਈ ਕੋਰਟ ਦੀ ਜਜਮੈਂਟ ਲਿਆਇਆ ਹਾਂ। (ਵਿਘਨ)

**ਮੁੱਖ ਮੰਤਰੀ :** ਕੀ ਹੈ ਉਸ ਜਜਮੈਂਟ ਵਿਚ ਮੈਨੂੰ ਦੱਸੋ। (ਵਿਘਨ)

**ਕੈਪਟਨ ਰਤਨ ਸਿੰਘ :** ਉਸ ਵਿਚ ਲਿਖਿਆ ਹੈ ਕਿ ਮਾਈਂਡ ਨਹੀਂ ਐਪਲਾਈ ਕਰਦੇ।

**ਮੁੱਖ ਮੰਤਰੀ :** ਇਹ ਕਹਿੰਦੇ ਹਨ ਕਿ ਜਜਮੈਂਟ ਵਿਚ ਲਿਖਿਆ ਹੈ ਕਿ ਮਾਈਂਡ ਨਹੀਂ ਐਪਲਾਈ ਕਰਦੇ। ਪਹਿਲੀ ਗਲ ਤਾਂ, ਚੇਅਰਮੈਨ ਸਾਹਿਬ, ਇਹ ਹੈ ਕਿ ਇਸ ਦੇ ਖਿਲਾਫ ਅਸੀਂ ਅਪੀਲ ਦਾਇਰ ਕੀਤੀ ਹੋਈ ਹੈ। ਨਹੀਂ ਤਾਂ ਮੈਂ ਇਸ ਜਜਮੈਂਟ ਤੇ ਕਾਫ਼ੀ ਦੇਰ ਤਕ ਬਹਿਸ ਕਰ ਸਕਦਾ ਹਾਂ ਔਰ ਮੈਨੂੰ ਅਖਤਿਆਰ ਵੀ ਹੈ ਬਹਿਸ ਕਰਨ ਦਾ, ਪਰ ਕਿਉਂਕਿ ਉਹ ਅੰਡਰ ਕੰਸਿਡਰੇਸ਼ਨ ਹੈ ਇਸ ਲਈ ਮੈਂ ਉਸ ਨੂੰ ਰੈਫਰ ਨਹੀਂ ਕਰਦਾ। ਉਸ ਵਿਚ ਜੋ ਦਸਿਆ ਹੈ ਉਹ ਟੈਕਨੀਕਲ ਜਿਹੀ ਗਲਤੀ ਹੈ। ਮੈਂ ਤਾਂ ਕਹਿੰਦਾ ਹਾਂ ਕਿ ਫਾਈਨੈਂਸ ਮਨਿਸਟਰ ਨੂੰ ਸਖਤ ਹੋਣਾ ਹੀ ਚਾਹੀਦਾ ਹੈ। ਜੇ ਉਹ ਸਖਤ ਨਾ ਹੋਵੇ ਤਾਂ ਸਟੇਟ ਦਾ ਰੁਪਿਆ ਹੀ ਲੁਟ ਜਾਵੇ। ਮੈਂ ਤਾਂ ਫਿਨਾਂਸ ਮਸਨਿਟਰ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਉਹ ਸਖਤੀ ਤੋਂ ਕੰਮ ਲੈਣ ਤਾਕਿ ਸਟੇਟ ਦਾ ਖਜ਼ਾਨਾ ਨਾ ਲੁਟ ਸਕੇ। ਚੇਅਰਮੈਨ ਸਾਹਿਬ ਇਨ੍ਹਾਂ ਨੂੰ ਇਹ ਇਤਰਾਜ਼ ਹੈ ਕਿ ਕ੍ਰਿਸ਼ਨ ਲਾਲ ਜੀ ਰੁਪਿਆ ਕਿਉਂ ਨਹੀਂ ਲੁਟਾਉਂਦੇ। (ਹਾਸਾ) (ਤਾੜੀਆਂ)

ਫਿਰ, ਚੇਅਰਮੈਨ ਸਾਹਿਬ, ਵੇਜਿਜ਼ ਲੈਣੀਆਂ ਕਿਸੇ ਨੇ ਹਨ ਅਤੇ ਵੇਜਿਜ਼ ਦੇਣੀਆਂ ਕਿਸੇ ਨੇ ਹਨ ਪਰ ਸੈਂਸਰ ਮੋਸ਼ਨ ਆ ਗਈ ਹੈ ਕ੍ਰਿਸ਼ਨ ਲਾਲ ਜੀ ਦੇ ਖਿਲਾਫ਼। (ਹਾਸਾ) ਤੁਸੀਂ ਦਸੋ ਕ੍ਰਿਸ਼ਨ ਲਾਲ ਜੀ ਇਥੇ ਵਿਚ ਕਿਵੇਂ ਆ ਗਏ? ਇਹ ਖਾਹਮਖਾਹ ਇਨਾਂ ਨੂੰ ਵਿਚ ਤੁੰਨੀ ਜਾਂਦੇ ਹਨ। (ਹਾਸਾ) ਇਸ ਲਈ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਇਸ ਤਰਾਂ ਨਹੀਂ ਕਰਨਾ ਚਾਹੀਦਾ ਸਗੋਂ ਕੋਈ ਸਬਸਟਾਂਟਿਵ ਚਾਰਜਿਜ਼ ਲਗਾਉਣੇ ਚਾਹੀਦੇ ਹਨ।

ਫਿਰ ਕਪਤਾਨ ਸਾਹਿਬ ਨੇ ਇਥੇ ਲੁਧਿਆਣੇ ਦੀ ਇਕ ਆਤਮ ਨਗਰ ਸੁਸਾਇਟੀ ਬਾਰੇ ਗਲ ਕੀਤੀ। ਤੁਸੀਂ ਦਸੋ ਕਿ ਕ੍ਰਿਸ਼ਨ ਲਾਲ ਜੀ ਦਾ ਉਸ ਨਾਲ ਕੀ ਸਬੰਧ ਹੈ। ਇਹ ਕਹਿੰਦੇ ਹਨ ਕਿ ਉਹ ਸੁਸਾਇਟੀ ਸਸਤੇ ਪਲਾਟ ਦੇ ਰਹੀ ਹੈ ਤਾਂ ਇਸ ਵਿਚ ਕ੍ਰਿਸ਼ਨ ਲਾਲ ਜੀ ਕੀ ਕਰ ਸਕਦੇ ਹਨ? ਇਹ ਕਹਿੰਦੇ ਹਨ ਕਿ ਉਹ ਕੋਆਪਰੇਟਿਵ ਸੋਸਾਇਟੀ ਇਨ੍ਹਾਂ ਦੀ ਪਾਰਟੀ ਨੇ ਬਣਾਈ ਹੈ। ਪਰ ਇਸ ਨਾਲ ਵੀ ਇਨ੍ਹਾਂ ਦੇ ਖਿਲਾਫ ਕੋਈ ਸਬਸਟਾਂਟਿਵ ਚਾਰਜ ਨਹੀਂ ਬਣਦਾ। ਜਿਥੋਂ ਤਕ ਤੁਸੀਂ ਇੰਪਰੂਵਮੈਂਟ ਟਰਸਟ ਦੀ ਗਲ ਕੀਤੀ ਹੈ। ਮੈਂ ਤੁਹਾਡੇ ਨਾਲੋਂ ਵੀ ਇਸ ਤੋਂ ਜ਼ਿਆਦਾ ਦੁਖੀ ਹਾਂ, ਅਜਿਹਾ ਤੁਸੀਂ ਕਾਨੂੰਨ ਬਣਾਇਆ ਹੈ ਕਿ ਮੈਂ ਤੁਹਾਡੇ ਨਾਲੋਂ ਵੀ ਜ਼ਿਆਦਾ ਦੁਖੀ ਹਾਂ। ਉਹ ਜ਼ਿਮੀਂਦਾਰਾਂ ਦੀ ਜ਼ਮੀਨ ਲੈ ਲੈਂਦੇ ਹਨ ਪਰ 10-10 ਸਾਲਾਂ ਤਕ ਉਸ ਦਾ ਮੁਆਵਜ਼ਾ ਨਹੀਂ ਦਿੰਦੇ। ਫਿਰ ਇਕ ਰੁਪਿਆ ਗਜ਼ ਜ਼ਮੀਨ ਲੈ ਕੇ 40 ਰੁਪਏ ਗਜ਼ ਜ਼ਮੀਨ ਵੇਚਦੇ ਹਨ। ਇਸ ਕਰਕੇ ਮੈਂ ਤੁਹਾਡੇ ਤੋਂ ਵੀ ਜ਼ਿਆਦਾ ਦੁਖੀ ਹਾਂ। ਇਸ ਸੈਸ਼ਨ ਵਿਚ ਤਾਂ ਨਹੀ ਪਰ ਅਗਲੇ ਸੈਸ਼ਨ ਵਿਚ ਮੈਂ ਇਨਾਂ ਟਰਸਟਾਂ ਦੀ ਵਰਕਿੰਗ ਦੇ ਬਾਰੇ ਕਾਨੂੰਨ ਵਿਚ ਅਮੈਂਡਮੈਂਟ ਲਿਆਵਾਂਗਾ। (ਤਾੜੀਆਂ) ਫਿਰ ਆਤਮ ਨਗਰ ਸੋਸਾਇਟੀ ਬਾਰੇ ਡਿਪਟੀ ਲੀਡਰ ਆਫ਼ ਦੀ ਆਪੋਜੀਸ਼ਨ ਨੇ ਕਿਹਾ ਹੈ ਕਿ ਮੈਨੂੰ ਖਬਰ ਨਹੀਂ ਕਿ ਉਹ ਰੁਪਿਆ ਕਿਥੇ ਜਾਂਦਾ ਹੈ। ਉਹ ਜਨਸੰਘ ਪਾਰਟੀ ਨੂੰ ਜਾਂਦਾ ਹੈ ਜਾਂ ਕਿਥੇ ਜਾਂਦਾ ਹੈ। ਤਾਂ, ਚੇਅਰਮੈਨ ਸਾਹਿਬ, ਮੈਂ ਕ੍ਰਿਸ਼ਨ ਲਾਲ ਜੀ ਨੂੰ ਇਸ ਕਰ ਕੇ ਹਟਾਂ ਦਿਆਂ ਕਿ ਇਨਾਂ ਨੂੰ ਖਬਰ ਨਹੀਂ ਕਿ ਰੁਪਿਆ ਕਿਥੇ ਜਾਂਦਾ ਹੈ? (ਤਾੜੀਆਂ) ਇਹ

[ਮੁੱਖ ਮੰਤਰੀ]

ਇਨਾਂ ਦੀ ਇਗਨੋਰੈਂਸ ਹੈ। ਮੈਂ ਇਨਾਂ ਦੀ ਇਗਨੋਰੈਂਸ ਕਰਕੇ ਕ੍ਰਿਸ਼ਨ ਲਾਲ ਜੀ ਤੋਂ ਅਸਤੀਫਾ ਨਹੀਂ ਮੰਗ ਸਕਦਾ। ਇਹ ਤਾਂ ਇਹੀ ਕਰ ਸਕਦੇ ਹਨ ਜੇ ਇਨ੍ਹਾਂ ਬੈਂਚਾਂ ਤੇ ਕਦੇ ਆ ਗਏ। ਹਾਲੇ ਛੇਤੀ ਆਉਣ ਦੀ ਉਮੀਦ ਤਾਂ ਨਹੀਂ ਹੈ। (ਤਾੜੀਆਂ) ਪਰ ਇਹੋ ਜਿਹੇ ਕੰਮ ਇਹੋ ਹੀ ਕਰ ਸਕਦੇ ਹਨ ਮੈਂ ਨਹੀਂ ਕਰ ਸਕਦਾ। (ਹਾਸਾ)

ਫਿਰ ਇਨ੍ਹਾਂ ਨੇ ਇਕ ਹੋਰ ਆਰਗੂਮੈਂਟ ਦਿਤੀ ਹੈ। ਉਹ ਆਰਗੂਮੈਂਟ ਮੈਂ ਸਮਝਦਾ ਹਾਂ ਕਿ ਬਹੁਤ ਅਛੀ ਹੈ। ਮੈਂ ਉਨਾਂ ਨੂੰ ਇਸ ਦੀ ਦਾਦ ਦਿੰਦਾ ਹਾਂ। ਉਨਾਂ ਨੇ ਪ੍ਰੈਜ਼ੀਡੈਂਟ ਇਲੈਕਸ਼ਨ ਦੀ ਗਲ ਕੀਤੀ ਹੈ ਕਿ ਅਕਾਲੀਆਂ ਨੇ ਆਪਣੀਆਂ ਵੋਟਾਂ ਗਿਰੀ ਨੂੰ ਦਿਤੀਆਂ ਅਤੇ ਜਨਸੰਘ ਵਾਲਿਆਂ ਨੇ ਦੇਸ਼ ਮੁਖ ਨੂੰ। ਮੈਂ ਇਹ ਗਲ ਕਹਿੰਦਾ ਹਾਂ ਕਿ ਉਨ੍ਹਾਂ ਨੇ ਇਹ ਗਲ ਕਹੀ ਤਾਂ ਬਹੁਤ ਅਛੀ ਪਰ ਜ਼ਰਾ ਆਪਣੇ ਗਿਰੇਵਾਨ ਵਿਚ ਵੀ ਮੂੰਹ ਪਾ ਕੇ ਦੇਖ ਲੈਂਦੇ। ਉਨਾਂ ਦੀ ਪਾਰਟੀ ਨੇ ਫੈਸਲਾ ਕੀਤਾ ਸੀ ਰੈਡੀ ਨੂੰ ਵੋਟਾਂ ਦੇਣ ਦਾ ਪਰ ਇਨ੍ਹਾਂ ਨੇ ਗਿਰੀ ਨੂੰ ਵੋਟਾਂ ਦਿਤੀਆਂ ਸੀ। (ਤਾੜੀਆਂ) ਇਨਾਂ ਦਾ ਆਫੀਸ਼ਲ ਕੈਂਡੀਡੇਟ ਸੀ ਰੈਡੀ ਪਰ ਕਪਤਾਨ ਸਾਹਿਬ ਸਮੇਤ ਵੋਟਾਂ ਗਿਰੀ ਨੂੰ ਪਾਈਆਂ ਸਨ। (ਵਿਘਨ) ਅਸੀਂ ਵੀ ਵਖਰੇ ਵਖਰੇ ਕੈਂਡੀਡੇਟਾਂ ਨੂੰ ਵੋਟਾਂ ਪਾਈਆ ਸਨ। ਪਰ ਉਹ ਯੂਨਾਇਟਿਡ ਫਰੰਟ ਦਾ ਫੈਸਲਾ ਨਹੀਂ ਸੀ। ਅਕਾਲੀ ਪਾਰਟੀ ਨੇ ਵਖਰਾ ਫੈਸਲਾ ਕੀਤਾ ਸੀ ਅਤੇ ਜਨਸੰਘ ਵਾਲਿਆਂ ਨੇ ਵਖਰਾ। ਪਰ ਤੁਹਾਡੀ ਤਾਂ ਇਕੋ ਹੀ ਪਾਰਟੀ ਸੀ ਔਰ ਤੁਸਾਂ ਨੇ ਉਸ ਦੇ ਖਿਲਾਫ਼ ਵੋਟਾਂ ਪਾਈਆਂ। (ਤਾੜੀਆਂ) ਫਿਰ, ਚੇਅਰਮੈਨ ਸਾਹਿਬ, ਇਹ ਕਹਿੰਦੇ ਹਨ ਕਿ ਕ੍ਰਿਸ਼ਨ ਲਾਲ ਜੀ ਤੋਂ ਅਸਤੀਫਾ ਮੰਗੋ। ਪਰ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਜ਼ਰਾ ਆਪਣੇ ਪਾਸੇ ਵੀ ਧਿਆਨ ਮਾਰੋ। ਅਜ ਇਨ੍ਹਾਂ ਦੀ ਪਾਰਟੀ ਵਾਲੇ ਜੋ ਉਪਰ ਬੈਠੇ ਹਨ ਉਹ ਦੇਸ਼ ਵਿਚ ਤਬਾਹੀ ਲਿਆ ਰਹੇ ਹਨ। ਅਜ ਹੋ ਕੀ ਰਿਹਾ ਹੈ, ਚੇਅਰਮੈਨ ਸਾਹਿਬ, ਕਿ ਇਕ ਇਕ ਨੂੰ ਆਰਡਰ ਦੇਂਦਾ ਹਾਂ ਤਾਂ ਦੂਜਾ ਉਸ ਨੂੰ ਚੈਲੇਂਜ ਕਰ ਦਿੰਦਾ ਹੈ। ਮੈਂ ਚਾਹੁੰਦਾ ਹਾਂ ਕਿ ਹੁਣ ਗਲ ਸਾਫ ਹੋ ਜਾਵੇ। ਜਿਹੜੇ ਅਸਲੀ ਕਾਂਗਰਸੀ ਹਨ, ਉਹ ਕਾਂਗਰਸ ਪਾਰਟੀ ਵਿਚ ਰਹਿ ਜਾਣ, ਔਰ ਜਿਹੜੇ ਨਕਲੀ ਕਾਂਗਰਸੀ ਹਨ——

**ਵਿਰੋਧੀ ਪਖ ਵਲੋਂ ਇਕ ਮੈਂਬਰ :** ਉਹ ਤੁਹਾਡੇ ਵਿਚ ਆ ਜਾਣ। (ਹਾਸਾ) (ਤਾੜੀਆਂ)

**ਮੁੱਖ ਮੰਤਰੀ :** ਇਹ ਅਖੀਰ ਤਾਂ ਨਹੀਂ, ਅਜੇ ਪਤਾ ਨਹੀਂ ਤੁਹਾਡੇ ਵਿਚੋਂ ਕਿਤਨੇ ਅਜਿਹੇ ਨਕਲੀ ਨਿਕਲਣਗੇ। (ਹਾਸਾ)

**ਕੈਪਟਨ ਰਤਨ ਸਿੰਘ :** ਖਾਲਸਾ ਕੁੰਦਨ ਹੋ ਕੇ ਨਿਕਲੇਗਾ। (ਹਾਸਾ)

**ਮੁੱਖ ਮੰਤਰੀ :** ਚੇਅਰਮੈਨ ਸਾਹਿਬ, ਫਿਰ ਇਥੇ ਗਾਂਧੀ ਜੀ ਬਾਰੇ ਕਿਹਾ ਗਿਆ ਹੈ। ਉਸ ਦਾ ਜਵਾਬ ਕ੍ਰਿਸ਼ਨ ਲਾਲ ਜੀ ਆਪੇ ਹੀ ਦੇ ਦੇਣਗੇ। ਮੈਂ ਤਾਂ ਸਿਰਫ ਇਹ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਨੇ ਗਾਂਧੀ ਸ਼ਤਾਬਦੀ ਮਨਾਣ ਦਾ ਪ੍ਰਬੰਧ ਕੀਤਾ ਸੀ ਅਤੇ ਉਹ ਮਨਾਈ ਵੀ ਜਾ ਰਹੀ ਹੈ। ਇਸ ਵਾਸਤੇ 4 ਲਖ ਰੁਪਿਆ ਰਖਿਆ ਗਿਆ ਹੈ। ਇਕ ਲਖ ਦਿਲੀ ਵਿਚ ਜੋ ਖਰਚ ਕੀਤਾ ਹੈ ਉਹ ਵਖਰਾ ਹੈ। ਇਸ ਸਬੰਧ ਵਿਚ ਚਿਲਡਰਨ ਪਾਰਕ ਆਦਿ ਦਾ ਜੋ ਪ੍ਰੋਗਰਾਮ ਹੈ, ਉਹ ਮੈਂ ਅੰਮ੍ਰਿਤਸਰ ਵਿਚ ਜੋ ਤਕਰੀਰ ਕੀਤੀ ਸੀ ਉਸ ਵਿਚ ਦਸ ਦਿਤਾ ਸੀ। ਮੈਂ ਨਹੀਂ ਚਾਹੁੰਦਾ ਕਿ ਇਸ ਬਾਰੇ ਜ਼ਿਆਦਾ ਡਿਸਕਸ਼ਨ ਕੀਤੀ ਜਾਵੇ ਜਾਂ ਗੁਰੂ ਨਾਨਕ ਅਤੇ ਗਾਂਧੀ ਵਿਚ ਮੁਕਾਬਲਾ ਕੀਤਾ ਜਾਵੇ ਕਿ ਗੁਰੂ ਨਾਨਕ ਦੇਵ ਜੀ ਵੇਲੇ ਇਹ ਕੀਤਾ ਗਿਆ ਅਤੇ ਗਾਂਧੀ ਜੀ ਵੇਲੇ ਇਹ ਨਹੀਂ ਕੀਤਾ ਗਿਆ। ਇਸ ਪ੍ਰਕਰ ਦੀ ਕੋਈ ਗਲ ਨਹੀਂ ਹੋਣੀ ਚਾਹੀਦੀ। ਪੰਜਾਬ ਸਰਕਾਰ ਦਾ ਫੈਸਲਾ ਹੈ ਕਿ ਗਾਂਧੀ ਸ਼ਤਾਬਦੀ

ਜ਼ਰੂਰ ਮਨਾਉਣੀ ਹੈ ਅਤੇ ਉਹ ਮਨਾਈ ਵੀ ਜਾ ਰਹੀ ਹੈ। ਮੈਂ ਦੋ ਤਿੰਨ ਗਲਾਂ ਦਾ ਜ਼ਿਕਰ ਕੀਤਾ ਹੈ। ਬਾਕੀ ਜਵਾਬ ਕ੍ਰਿਸ਼ਨ ਲਾਲ ਜੀ ਆਪੇ ਦੇਣਗੇ। ਲੇਬਰ ਨੀਤੀ ਦਾ, ਐਂਪਲਾਈ ਅਤੇ ਐਂਪ-ਲਾਇਰ ਦੇ ਸਬੰਧ ਦਾ ਆਦਿ।

ਮੈਂ ਫਿਰ ਕਹਿ ਦੇਣਾ ਚਾਹੁੰਦਾ ਹਾਂ ਕਿ ਜਿਹੜੇ ਚਾਰਜਿਜ਼ ਲਗਾਏ ਗਏ ਹਨ ਉਨਾਂ ਵਿਚੋਂ ਕੋਈ ਵੀ ਸਬਸਟੈਂਟਿਵ ਨਹੀਂ ਹੈ। ਜੇ ਮਾਈਂਡ ਅਪਲਾਈ ਨਾ ਕਰਨ ਵਾਲੀ ਗਲ ਮੰਨ ਵੀ ਲਈਏ ਤਾਂ ਇਹ ਗਲ ਬੇਈਮਾਨੀ ਤਾਂ ਨਹੀਂ ਨਾ ਬਣਦੀ। (ਤਾੜੀਆਂ) ਇਹ ਗਲ ਬੇਈਮਾਨੀ ਦੀ ਹੋਣੀ ਚਾਹੀਦੀ ਹੈ। ਲਿਆਕਤ ਸਾਰਿਆ ਵਿਚ ਇਕੋ ਜਿਹੀ ਨਹੀਂ ਹੁੰਦੀ। ਕਿਸੇ ਕੋਲ ਵਧ ਹੁੰਦੀ ਹੈ ਕਿਸੇ ਕੋਲ ਘਟ ਹੁੰਦੀ ਹੈ ਅਤੇ ਕਈ ਤਾਂ ਲਿਆਕਤ ਵਾਲੇ ਹੋ ਕੇ ਵੀ ਲਿਆਕਤ ਗੁਆ ਬੈਠਦੇ ਹਨ। (ਹਾਸਾ) (ਤਾੜੀਆਂ) ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹੋਇਆ ਬੈਠ ਜਾਂਦਾ ਹਾਂ।

**ਕੈਪਟਨ ਰਤਨ ਸਿੰਘ :** ਟਾਈਮ ਸਾਡਾ ਦਸ ਦਿਉ ਜੀ।

**ਕਾਮਰੇਡ ਸਤ ਪਾਲ ਡਾਂਗ :** ਇਸ ਤੇ ਬੋਲਣ ਦਾ ਢਾਈ ਘੰਟੇ ਦਾ ਫੈਸਲਾ ਹੋਇਆ ਸੀ। ਇਸ ਉਤੇ ਰਿਪਲਾਈ ਕਰਨ ਦਾ ਵੀ ਹਕ ਹੈ। ਉਹਦੇ ਮੁਤਾਬਕ ਟਾਈਮ ਫਿਕਸ ਕਰ ਲਉ।

**ਸ੍ਰੀ ਚੇਅਰਮੈਨ :** ਸ੍ਰੀ ਕ੍ਰਿਸ਼ਨ ਲਾਲ ਜੀ, ਤੁਸੀਂ 20 ਮਿੰਟਾਂ ਲਈ ਬੋਲੋ। (The hon. Finance Minister, Shri Krishan Lal Ji will please speak for twenty Minutes.)

**ਸ੍ਰੀ ਕ੍ਰਿਸ਼ਨ ਲਾਲ (ਵਿੱਤ ਮੰਤਰੀ) :** ਚੇਅਰਮੈਨ ਸਾਹਿਬ, ਇਹ ਜਿਹੜੀਆਂ ਸੈਂਸਰ ਮੋਸ਼ਨਜ਼ ਹੋਈਆਂ ਸਨ, ਇਸ ਉਤੇ ਮੈਂ ਖੁਸ਼ ਸੀ ਕਿ ਭਾਵੇਂ ਕਿੰਨੇ ਹੀ ਵੇਗ ਚਾਰਜਿਜ਼ ਕਿਉਂ ਨਾ ਲਾਏ ਗਏ ਹੋਣ ਕਿਉਂ ਨਾ ਕਿੰਨੇ ਹੀ ਇਹ ਫਿਰਿਵੁਲਸ ਹੋਣ, ਪਰ ਮੈਨੂੰ ਇਸ ਦੇ ਜਵਾਬ ਦੇਣ ਦਾ ਮੌਕਾ ਤਾਂ ਮਿਲੇਗਾ।

ਪਹਿਲੀ ਗਲ ਤਾਂ ਮੈਂ ਮਹਾਤਮਾ ਗਾਂਧੀ ਜੀ ਦੇ ਸਬੰਧ ਵਿਚ ਦਸਣਾ ਚਾਹੁੰਦਾ ਹਾਂ। ਸਾਡੀ ਸਰਕਾਰ ਨੇ ਮਹਾਤਮਾ ਗਾਂਧੀ ਦੀ ਸੈਲੀਬਰੇਸ਼ਨਜ਼ ਵਾਸਤੇ 4 ਲਖ ਰੁਪਿਆ ਮਨਜ਼ੂਰ ਕੀਤਾ। ਮੇਰੇ ਤੇ ਜਿਨ੍ਹਾਂ ਨੇ ਇਹ ਐਲੀਗੇਸ਼ਨਜ਼ ਲਗਾਈਆਂ ਹਨ ਕਿ ਮਹਾਤਮਾ ਗਾਂਧੀ ਦੀ ਸੈਲੀਬਰੇਸ਼ਨਜ਼ ਵਾਸਤੇ ਮੈਂ ਦੋ ਮਿਉਨਿਸਪਲ ਕਮੇਟੀਆਂ ਦਾ ਰੁਪਿਆ ਮਨਜ਼ੂਰ ਨਹੀਂ ਹੋਣ ਦਿਤਾ, ਉਨਾਂ ਨੂੰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ 4 ਲਖ ਰੁਪਿਆ ਮਨਜ਼ੂਰ ਕੀਤਾ ਗਿਆ ਹੈ। ਇਹ ਵੀ ਮਨਜ਼ੂਰੀ ਫਾਈਨੈਂਸ ਡਿਪਾਰਟਮੈਂਟ ਨੇ ਹੀ ਦਿਤੀ ਹੈ। ਮੈਂ ਅਗੇ ਹੋਰ ਵੀ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਸ ਬਾਰੇ ਵਿਚ ਜੋ ਰੁਪਿਆ ਮੰਗਣ ਵਾਸਤੇ ਕੋਈ ਕਨਕਰੀਟ ਪਰੋਪੋਜ਼ਲ ਆਈ ਤਾਂ ਅਸੀਂ ਉਸ ਤੇ ਪੂਰਾ ਵਿਚਾਰ ਕਰਾਂਗੇ ਅਤੇ ਜੇ ਠੀਕ ਸਮਝਿਆ ਗਿਆ ਤਾਂ ਜ਼ਰੂਰ ਦੇਵਾਂਗੇ। ਮਹਾਤਮਾ ਗਾਂਧੀ ਨੇ ਇਸ ਦੇਸ਼ ਨੂੰ ਉਚਾ ਕਰਨ ਵਾਸਤੇ ਬਹੁਤ ਕੰਮ ਕੀਤਾ ਹੈ। ਉਨ੍ਹਾਂ ਦੀ ਜਿੰਨੀ ਵੀ ਇਜ਼ਤ ਕੀਤੀ ਜਾਵੇ ਉਤਨੀ ਹੀ ਥੋੜੀ ਹੈ।

**ਚੌਧਰੀ ਤੁਲਸੀ ਰਾਮ ਚੌਹਾਨ :** ਆਨ ਏ ਪੁਆਇੰਟ ਆਫ ਆਰਡਰ ਸਰ। ਮੈਨੂੰ ਬੜੀ ਖੁਸ਼ੀ ਹੈ ਕਿ ਸ੍ਰੀ ਕ੍ਰਿਸ਼ਨ ਲਾਲ ਨੇ ਮਹਾਤਮਾ ਗਾਂਧੀ ਵਲ ਬੜੀ ਸਦਭਾਵਨਾ ਦਿਖਾਈ ਹੈ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮਹਾਤਮਾ ਗਾਂਧੀ ਨੂੰ ਸ਼ੂਟ ਕਿਸ ਨੇ ਕੀਤਾ ਸੀ ?

**ਸ਼੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (It is no point of order.)

**ਵਿੱਤ ਮੰਤਰੀ :** ਇਸ ਬਾਰੇ ਤਾਂ ਸੁਪਰੀਮ ਕੋਰਟ ਨੇ ਵੀ ਫੈਸਲਾ ਕਰ ਦਿਤਾ ਹੈ। (ਵਿਘਨ)

**ਸ਼੍ਰੀ ਸਭਾਪਤੀ :** ਸ਼੍ਰੀ ਕ੍ਰਿਸ਼ਨ ਲਾਲ ਜੀ ਤੁਸੀਂ ਆਪਣੇ ਪੁਆਇੰਟ ਤੇ ਬੋਲੋ। (The hon. Minister for Finance Shri Krishan Lal may please continue discussion on his point.)

**ਵਿੱਤ ਮੰਤਰੀ :** ਇਹ ਜਿਹੜੀਆਂ ਦੋ ਮਿਊਨਿਸਪੈਲਟੀਆਂ ਦਾ ਜ਼ਿਕਰ ਕੀਤਾ ਗਿਆ ਹੈ ਕਿ ਉਨ੍ਹਾਂ ਨੂੰ ਫੰਡਜ਼ ਨਹੀਂ ਦਿਤੇ ਗਏ ਇਸ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਇਹ ਸੈਲੀਬਰੇਸ਼ੰਜ਼ ਦੋ ਅਕਤੂਬਰ ਨੂੰ ਹੋਣੀਆਂ ਸਨ ਅਤੇ ਇਹ ਕੇਸ ਮੇਰੇ ਕੋਲ ਇਕ ਅਕਤੂਬਰ ਨੂੰ ਸ਼ਾਮ ਦੇ ਪੰਜ ਵਜੇ ਆਇਆ। ਤਾਂ ਇਹ ਲੋਕ ਸੈਲੀਬਰੇਸ਼ੰਜ਼ ਮਨਾਉਣ ਤੋਂ ਕੁਝ ਘੰਟੇ ਹੀ ਪਹਿਲਾਂ ਮੇਰੇ ਪਾਸ ਆਏ। ਫੇਰ ਸਭ ਨੂੰ ਪਤਾ ਹੈ ਕਿ ਰੈਡ ਟੇਪ ਵੀ ਚਲਦਾ ਹੈ। ਇਸ ਦੇ ਵਿਚ ਇਕ ਦੋ ਦਿਨ ਲਗ ਜਾਣੇ ਕੋਈ ਵੱਡੀ ਗਲ ਨਹੀਂ ਹੈ। ਮੈਂ ਇਥੇ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਪੰਜ ਹਜ਼ਾਰ ਰੁਪਿਆ ਇਕ ਅਤੇ ਗਿਆਰਾਂ ਹਜ਼ਾਰ ਰੁਪਿਆ ਦੂਜਾ ਮਨਜ਼ੂਰ ਹੋ ਚੁਕਾ ਹੈ। ਇਸ ਰਕਮ ਨੂੰ ਨਾਮਨਜ਼ੂਰ ਕਰਨ ਦੀ ਕੋਈ ਵਜ੍ਹਾ ਹੈ ਹੀ ਨਹੀਂ। (ਥੰਪਿੰਗ)।

ਇਸ ਦੇ ਨਾਲ ਮਿਊਨਿਸਪਲ ਕਮੇਟੀਆਂ ਦਾ ਜ਼ਿਕਰ ਕੀਤਾ ਗਿਆ ਹੈ ਅਤੇ ਜਾਲੰਧਰ ਦੀ ਮਿਊਨਿਸਪਲ ਕਮੇਟੀ ਦਾ ਖਾਸ ਤੌਰ ਤੇ ਜ਼ਿਕਰ ਆਇਆ ਹੈ। ਮੈਂ ਇਥੇ ਇਸ ਬਾਰੇ ਵੀ ਦਸ ਦਿਆਂ ਕਿ ਇਸ ਕਮੇਟੀ ਨੂੰ ਸੁਪਰਸੀਡ ਕਰਨ ਦੀ ਤਜਵੀਜ਼ ਅਸਲ ਵਿਚ ਸਰਦਾਰ ਲਛਮਣ ਸਿੰਘ ਦੇ ਰਾਜ ਵਿਚ ਹੋਈ ਸੀ। ਸਾਰੇ ਮਨਿਸਟਰਜ਼ ਜਿਨ੍ਹਾਂ ਨੇ ਇਹ ਫ਼ਾਈਲ ਦੇਖੀ ਹੈ ਉਨ੍ਹਾਂ ਨੂੰ ਪਤਾ ਹੈ ਕਿ ਉਥੇ ਸਰਦਾਰ ਲਛਮਣ ਸਿੰਘ ਦੀ ਨੋਟਿੰਗ ਮੌਜੂਦ ਹੈ। ਗਵਰਨਰੀ ਰਾਜ ਵਿਚ ਇਹ ਫਾਈਲ ਆਈ ਅਤੇ ਮਿਸਟਰ ਨਰੋਨਾ ਨੇ ਫਾਈਲ ਉਤੇ ਇਹ ਲਿਖਿਆ ਕਿ ਇਹ ਮਿਊਂਸਪਲ ਕਮੇਟੀ ਤੋੜ ਦੇਣੀ ਚਾਹੀਦੀ ਹੈ। ਪਰ ਕਿਉਂਕਿ ਪਾਪੂਲਰ ਗੌਰਮਿੰਟ ਆਉਣ ਵਾਲੀ ਹੈ ਇਸ ਲਈ ਇਸ ਕੇਸ ਦਾ ਫੈਸਲਾ ਉਸ ਉਤੇ ਹੀ ਛਡ ਦੇਣਾ ਚਾਹੀਦਾ ਹੈ। ਫੇਰ ਇਸ ਗੌਰਮੈਂਟ ਨੇ ਫ਼ਾਈਲ ਨੂੰ ਸਟੱਡੀ ਕਰਨ ਤੋਂ ਬਾਅਦ ਇਹ ਫੈਸਲਾ ਕੀਤਾ ਕਿ ਇਸ ਕਮੇਟੀ ਨੂੰ ਜ਼ਰੂਰ ਤੋੜ ਦੇਣਾ ਚਾਹੀਦਾ ਹੈ। ਪਰ ਆਰਡਰ ਜਿਸ ਤਰ੍ਹਾਂ ਦਾ ਲਿਖਣਾ ਚਾਹੀਦਾ ਸੀ ਉਸ ਤਰ੍ਹਾਂ ਇਹ ਆਰਡਰ ਨਹੀਂ ਲਿਖਿਆ ਗਿਆ। ਇਸ ਕਰਕੇ ਇਹ ਆਰਡਰ ਹਾਈ ਕੋਰਟ ਵਿਚ ਜਾ ਕੇ ਰੱਦ ਹੋ ਗਿਆ। ਇਹ ਇਸ ਕਰਕੇ ਹਾਈ ਕੋਰਟ ਨੇ ਰੱਦ ਨਹੀਂ ਕੀਤਾ ਕਿ ਮਨਿਸਟਰ ਨੇ ਕਿਸੇ ਹੋਰ ਨੂੰ ਫਾਇਦਾ ਪਹੁੰਚਾਉਣ ਦੀ ਖਾਤਰ ਇਹ ਕਮੇਟੀ ਤੋੜੀ ਸੀ। ਬਲਕਿ ਇਹ ਤਾਂ ਟੈਕਨੀਕਲ ਬਿਨ੍ਹਾ ਤੇ ਕਿ ਆਰਡਰ ਦੀ ਲੈਂਗੂਏਜ ਠੀਕ ਨਹੀਂ ਲਿਖੀ ਗਈ ਇਸ ਲਈ ਇਹ ਹਾਈਕੋਰਟ ਨੇ ਆਰਡਰ ਰੱਦ ਕਰ ਦਿਤਾ। ਜੇ ਪਿਛਲਾ ਰਿਕਾਰਡ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਕਾਮਰੇਡ ਸੱਤਪਾਲ ਡਾਂਗ ਨੇ ਵੀ ਮਨਿਸਟਰ ਹੁੰਦੇ ਹੋਏ ਦੋ ਮਿਊਨਿਸਪਲ ਕਮੇਟੀਆਂ ਨੂੰ ਸੁਪਰਸੀਡ ਕੀਤਾ ਸੀ ਅਤੇ ਕਾਂਗਰਸ ਸਰਕਾਰ ਵੇਲੇ ਤਾਂ ਤਕਰੀਬਨ ਇਕ ਸਾਲ ਵਿਚ ਸਤ ਮਿਊਨਿਸਪਲ ਕਮੇਟੀਆਂ ਨੂੰ ਸੁਪਰਸੀਡ ਕੀਤਾ ਜਾਂਦਾ ਸੀ। ਹੁਣ ਹਰਿਆਣਾ ਵਿਚ ਕੀ ਹੋ ਰਿਹਾ ਹੈ? ਉਥੇ ਵੀ ਕਿੰਨੀਆਂ ਹੀ ਮਿਊਨਿਸਪਲ ਕਮੇਟੀਆਂ ਸੁਪਰਸੀਡ ਹੋ ਰਹੀਆਂ ਹਨ। ਇਹ ਜਾਲੰਧਰ ਕਮੇਟੀ ਨੂੰ ਸੁਪਰਸੀਡ ਕਰਨ ਵਾਸਤੇ ਹਰ ਚੀਜ਼ ਫਾਇਲ ਵਿਚ ਮੌਜੂਦ ਹੈ। ਕੁਝ ਟੈਕਨੀਕਲ ਗਲਤੀਆਂ ਰਹਿ ਗਈਆਂ ਸਨ। ਅਸੀਂ ਫੇਰ ਕੇਸ ਤਿਆਰ ਕਰ ਰਹੇ ਹਾਂ ਅਤੇ ਹੋ ਸਕਦਾ ਹੈ ਕਿ ਅਸੀਂ ਫੇਰ ਕੋਰਟ ਵਿਚ ਅਪੀਲ ਕਰੀਏ।

ਫਾਜ਼ਿਲਕਾ ਮਿਊਂਸਪਲ ਕਮੇਟੀ ਤੋੜੀ ਗਈ। ਉਥੋਂ ਦੇ ਸਾਰੇ ਮਿਊਂਸਪਲ ਕਮਿਸ਼ਨਰਾਂ ਨੇ ਕਿਹਾ ਕਿ ਕਮੇਟੀ ਨੂੰ ਤੋੜ ਦਿਤਾ ਜਾਣਾ ਚਾਹੀਦਾ ਹੈ। ਇਸ ਲਈ ਉਸ ਕਮੇਟੀ ਨੂੰ ਸਰਕਾਰ ਨੇ ਤੋੜ ਦਿਤਾ। ਕਈ ਮਿਊਂਸਪਲ ਕਮੇਟੀਆਂ ਹਨ ਜਿਨ੍ਹਾਂ ਦੇ ਕੇਸਿਜ਼ ਕਈ ਸਾਲਾਂ ਤੋਂ ਚਲ ਰਹੇ ਹਨ। ਅਸੀਂ ਇਸ ਵਿਚਾਰ ਦੇ ਹਾਂ ਕਿ ਇਨ੍ਹਾਂ ਕੇਸਿਜ਼ ਦੀ ਇਨਕੁਆਇਰੀ ਹੋ ਕੇ ਜਲਦੀ ਕੋਈ ਨਾ ਕੋਈ ਫੈਸਲਾ ਹੋ ਜਾਣਾ ਚਾਹੀਦਾ ਹੈ। ਇਹ ਮਹਿਸੂਸ ਕੀਤਾ ਗਿਆ ਹੈ ਕਿ ਲੋਕਲ ਬਾਡੀਜ਼ ਦਾ ਡਾਇਰੈਕਟੋਰੇਟ ਬਰੌਡ ਬੇਸਡ ਹੋਣਾ ਚਾਹੀਦਾ ਹੈ ਜਿਹੜਾ ਕਿ ਇਨ੍ਹਾਂ ਕੇਸਿਜ਼ ਨੂੰ ਜਲਦੀ ਹੀ ਨਜਿਠ ਲਿਆ ਕਰੇ।

ਮੈਂ ਅਰਜ਼ ਕਰਦਾ ਹਾਂ ਕਿ ਦੋ ਮਿਊਨਿਸਪਲ ਕਮੇਟੀਆਂ ਸ਼੍ਰੀ ਸੱਤਪਾਲ ਡਾਂਗ ਨੇ ਆਪਣੇ ਰਾਜ ਵਿਚ ਤੋੜੀਆਂ। ਅਗਰ ਫਾਈਲਾਂ ਨੂੰ ਗਹੁ ਨਾਲ ਦੇਖੀਏ ਤਾਂ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਅਸੀਂ ਫਾਈਲਾਂ ਨੂੰ ਬੜੀ ਬਰੀਕੀ ਨਾਲ ਦੇਖਦੇ ਹਾਂ ਅਤੇ ਕਾਫੀ ਟਾਈਮ ਇਨ੍ਹਾਂ ਫਾਈਲਾਂ ਤੇ ਹੀ ਖਰਚ ਕਰਦੇ ਹਾਂ। ਇਹ ਬਗੈਰ ਫਾਈਲਾਂ ਨੂੰ ਦੇਖੇ ਆਰਡਰ ਕਰਨ ਇਹ ਪਰੰਪਰਾ ਤਾਂ ਕਾਂਗਰਸ ਰਾਜ ਦੀ ਹੋ ਸਕਦੀ ਹੈ। ਸਾਡੇ ਰਾਜ ਦੀ ਨਹੀਂ ਹੋ ਸਕਦੀ। (ਥੰਪਿੰਗ)

ਪਿਛਲੇ ਰਾਜ ਵਿਚ ਮਿਊਨਿਸਪਲ ਕਮੇਟੀਆਂ ਦੇ ਕਾਨੂੰਨ ਬਾਰੇ ਕੋਈ ਕਾਨਫਰੰਸ ਨਹੀਂ ਕੀਤੀ ਗਈ। ਮੈਂ ਇਸ ਬਾਰੇ ਕਾਨਫਰੰਸ ਬੁਲਾਈ ਅਤੇ ਸਾਰੇ ਮਿਊਂਨਿਸਪਲ ਕਮੇਟੀਆਂ ਦੇ ਰਿਪਰੇਜ਼ੈਂਟੇ-ਟਿਵਜ਼ ਦੀ ਰਾਏ ਲਈ ਅਤੇ ਅਸੀਂ ਇਸ ਤੋਂ ਇਕ ਰੀਡਿੰਗ ਲਿਤੀ ਹੈ। ਇਹ ਰੀਡਿੰਗ ਐਲ. ਆਰ. ਕੋਲ ਗਈ ਹੋਈ ਹੈ। ਪਰ ਇਹ ਜਿਹੜਾ 1911 ਦਾ ਕਾਨੂੰਨ ਹੈ। ਇਹ ਕਾਂਗਰਸ ਰਾਜ ਨੇ ਬਦਲਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਮਿਊਂਨਿਸਪਲ ਕਮੇਟੀ ਦੇ ਮੁਲਾਜ਼ਮਾਂ ਦੀ ਤਨਖਾਹ ਵਧਾਉਣ ਦਾ ਫੈਸਲਾ ਕਿਸੇ ਨੇ ਨਹੀਂ ਕੀਤਾ ਅਤੇ ਇਹ ਕੰਮ ਹੁਣ ਅਸੀਂ ਕੀਤਾ ਹੈ।

ਮਿਊਨਿਸਪਲ ਕਮੇਟੀਆਂ ਦੀਆਂ ਚੋਣਾਂ ਦੇ ਬਾਰੇ ਵਿਚ ਵੀ ਗਲਾਂ ਕੀਤੀਆਂ ਗਈਆਂ ਇਸ ਬਾਰੇ ਵੀ ਮੈਂ ਅਰਜ਼ ਕਰਦਾ ਹਾਂ ਕਿ ਮਿਊਂਨਿਸਪਲ ਕਮੇਟੀ ਦੀਆਂ ਚੋਣਾਂ ਇਸ ਕਰਕੇ ਪੋਸਟਪੋਨ ਕਰਨੀਆਂ ਪਈਆਂ ਕਿ ਪੰਜਾਬ ਦੇ ਹਾਲਾਤ ਸ੍ਰੀ ਵੇਰੂਮਨ ਜੀ ਕਰਕੇ ਠੀਕ ਨਹੀਂ ਸਨ। ਅਤੇ ਹੁਣ ਇਹ ਹਾਲਾਤ ਠੀਕ ਹਨ ਅਤੇ ਹੁਣ ਅਸੀਂ ਇਹ ਕਮੇਟੀ ਦੀਆਂ ਚੋਣਾਂ ਕਰਾਵਾਂਗੇ ਅਤੇ ਜਿਤ ਕੇ ਆਪੋਜ਼ੀਸ਼ਨ ਵਾਲਿਆਂ ਨੂੰ ਦਸਾਂਗੇ ਕਿ ਸਾਡਾ ਜਨਤਾ ਵਿਚ ਕਿੰਨਾ ਸਮਰਥ ਹੈ।

ਚੀਫ਼ ਮਨਿਸਟਰ ਸਾਹਿਬ ਨੇ ਇੰਮਰੂਵਮੈਂਟ ਟਰਸਟ ਐਕਟ ਦੇ ਡਿਫੈਕਟਿਵ ਹੋਣ ਬਾਰੇ ਜ਼ਿਕਰ ਕੀਤਾ। ਇਸ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਪਰੈਲਿਮੀਨਰੀ ਤੌਰ ਤੇ ਇਸ ਕਾਨੂੰਨ ਨੂੰ ਕਿਸ ਤਰ੍ਹਾਂ ਤਬਦੀਲ ਕਰਨਾ ਹੈ ਇਸ ਲਈ ਇਸ ਤੇ ਐਲ. ਆਰ. ਦੀ ਸਲਾਹ ਲਈ ਜਾ ਰਹੀ ਹੈ। ਅਤੇ ਇਹਦੇ ਵਿਚ ਖਾਮੀਆਂ ਸਨ। ਜੇ ਜ਼ਮੀਨ ਨੂੰ ਚੰਗੇ ਕੰਮਾਂ ਵਾਸਤੇ ਕਨਵਰਟ ਕਰਨਾ ਹੈ ਤਾਂ ਤੇ ਠੀਕ ਹੈ ਅਤੇ ਜੇ ਜ਼ਮੀਨ ਦਾ ਨਾਜਾਇਜ਼ ਇਸਤੇਮਾਲ ਕਰੀਏ ਗਰੀਬਾਂ ਕੋਲੋਂ ਖੋਹ ਕੇ ਤਾਂ ਇਸ ਦਾ ਕੋਈ ਫਾਇਦਾ ਨਹੀਂ ਹੈ।

ਚੇਅਰਮੈਨ ਸਾਹਿਬ, ਇਥੇ ਆਤਮ ਨਗਰ, ਲੁਧਿਆਣਾ, ਦਾ ਜ਼ਿਕਰ ਕੀਤਾ ਗਿਆ ਹੈ ਕਿ ਕੁਝ ਪਲਾਟ ਮੈਂ ਦਿਤੇ ਹਨ। ਮੈਂ ਕਹਿੰਦਾ ਹਾਂ ਕਿ ਇਹ ਬਿਲਕੁਲ ਗਲਤ ਹੈ। ਮੈਂ ਹੈਰਾਨ ਹਾਂ ਕਿ ਇੰਪਰੂਵਮੈਂਟ ਟਰੱਸਟ ਲੁਧਿਆਣਾ ਦੇ ਵਿਚ ਤਾਂ ਕਾਂਗਰਸ ਦੇ ਮੈਂਬਰ

[ਵਿੱਤ ਮੰਤਰੀ]

ਹਨ, ਅਸੀਂ ਕੋਈ ਨਾਮੀਨੇਟ ਨਹੀਂ ਕੀਤਾ। ਇਹ ਫੈਸਲਾ ਉਨ੍ਹਾਂ ਨੇ ਹੀ ਕੀਤਾ ਹੈ। (ਵਿਘਨ) ਮੇਰਾ ਇਸ ਦੇ ਵਿਚ ਕੋਈ ਹੱਥ ਨਹੀਂ ਹੈ। ਗੌਰਮਿੰਟ ਸਰਵੈਂਟਸ ਨੂੰ ਜਿਹੜੇ ਪਲਾਟ ਅਲਾਟ ਕੀਤੇ ਜਾਂਦੇ ਹਨ, ਮੇਰੇ ਕੋਲ ਜਿਹੜੀਆਂ ਐਪਲੀਕੇਸ਼ਨਜ਼ ਆਉਂਦੀਆਂ ਹਨ, ਮੈਂ ਉਨ੍ਹਾਂ ਨੂੰ ਇੰਪਰੂਵਮੈਂਟ ਟਰੱਸਟ ਦੇ ਚੇਅਰਮੈਨ ਨੂੰ ਭੇਜ ਦਿੰਦਾ ਹਾਂ। ਸੋ ਇਸ ਦੇ ਵਿਚ ਕੋਈ ਡਿਸਕਰਿਮੀਨੇਸ਼ਨ ਨਹੀਂ ਹੈ।

ਇਥੇ ਡਿਪਟੀ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕਿਹਾ ਹੈ ਕਿ ਬਿਲਡਿੰਗ 170 ਰੁਪਏ ਤੇ ਲੀਜ਼ ਤੇ ਦਿਤੀ ਗਈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਤਾਂ ਇਨ੍ਹਾਂ ਤੇ ਇਤਬਾਰ ਕਰਕੇ ਆਰਡਰ ਪਾਸ ਕਰ ਦਿਤੇ ਪਰ ਅਗਲੇ ਦਿਨ ਹੀ ਡਿਪਟੀ ਕਮਿਸ਼ਨਰ ਨੇ ਕਿਹਾ ਕਿ ਇਹ ਠੀਕ ਨਹੀ ਹਨ, ਤਾਂ ਮੈਂ ਆਪਣੇ ਆਰਡਰ ਵਿਦਡਰਾ ਕਰ ਲਏ। ਸੋ ਇਸ ਦੇ ਵਿਚ ਕੋਈ ਐਸੀ ਗਲ ਨਹੀਂ ਹੈ।

ਇਥੇ ਫਿਲਮਾਂ ਬਾਰੇ ਜ਼ਿਕਰ ਕੀਤਾ ਗਿਆ ਹੈ। ਫਿਲਮ 'ਹੀਰ ਰਾਂਝਾ' ਬਾਰੇ ਕਿਹਾ ਗਿਆ ਹੈ ਅਤੇ ਚੇਤਨ ਅਨੰਦ ਨੂੰ ਪੈਸੇ ਦੇਣ ਦੇ ਬਾਰੇ ਵਿਚ ਕਿਹਾ ਗਿਆ ਹੈ। ਮੈਂ ਕਹਿੰਦਾ ਹਾਂ ਕਿ ਪਿਛਲੀ ਸਰਕਾਰ ਨੇ ਉਸ ਨੂੰ 20 ਲਖ ਰੁਪਿਆ ਦਿਤਾ ਅਤੇ ਉਸਨੇ ਹੁਣ ਫਿਰ ਕਿਹਾ ਹੈ ਕਿ 10 ਲੱਖ ਰੁਪਿਆ ਮੈਨੂੰ ਦੇ ਦਿਉ। ਇਸ ਤਰ੍ਹਾਂ ਸਰਕਾਰ ਦੇ ਸਾਹਮਣੇ ਅਜੀਬ ਕਿਸਮ ਦਾ ਸੁਆਲ ਹੈ। ਉਸ ਨੇ ਕਿਹਾ ਕਿ ਜੇ ਨਾ ਦਿਤਾ ਤਾਂ ਫਿਲਮ ਨਹੀਂ ਬਣੇਗੀ ਪਰ ਅਸੀਂ ਪੈਸਾ ਨਹੀ ਦਿਤਾ ਉਸ ਨੇ ਕਿਹਾ ਕਿ ਮੇਰੇ ਪਾਸ ਸਾਰੇ ਨੈਗੇਟਿਵ ਹਨ, ਅਗਰ ਪੇਮੈਂਟ ਕਰੋਗੇ ਤਾਂ ਤੁਹਾਨੂੰ ਇਹ ਤਿਆਰ ਕਰਕੇ ਦੇ ਦਿਆਂਗਾ। ਉਸ ਨੇ ਇਹ ਵੀ ਕਿਹਾ ਕਿ ਜਿਸ ਵੇਲੇ ਮੇਰੇ ਕੋਲ ਪੈਸੇ ਆਉਣਗੇ ਤਾਂ ਮੈਂ ਇਹ ਤੁਹਾਨੂੰ ਦੇ ਦੇਵਾਂਗਾ। ਇਸ ਬਿਨ੍ਹਾ ਤੇ ਸਰਕਾਰ ਨੇ 12 ਲੱਖ ਰੁਪਏ ਦਾ ਚੈਕ ਕੱਟਿਆ ਪਰ ਦਿੱਤਾ ਨਹੀਂ: (ਵਿਘਨ) ਜਿਸ ਤਰ੍ਹਾਂ ਪਿਛਲੀ ਸਰਕਾਰ ਨੇ ਕੀਤਾ ਸੀ, ਉਸ ਤਰ੍ਹਾਂ ਪੈਸੇ ਨੂੰ ਖਰਚੇ ਵਿਚ ਪਾਉਣ ਵਾਲਾ ਕੰਮ ਨਹੀਂ ਕੀਤਾ ਗਿਆ। ਅਸੀਂ ਹੁਣ ਇਹ ਵੀ ਕੀਤਾ ਹੈ ਕਿ ਫਿਲਮ ਦੇ ਬਾਰੇ ਵਿਚ ਕੋਈ ਕਰਜ਼ਾ ਨਹੀਂ ਦਿਆਂਗੇ।

**ਕਾਮਰੇਡ ਬਾਬੂ ਸਿੰਘ ਮਾਸਟਰ**: ਚੇਅਰਮੈਨ ਸਾਹਿਬ, ਇਹ 10 ਲੱਖ ਰੁਪਿਆ ਉਸ ਨੂੰ ਦਿਤਾ ਹੈ, ਇਹ ਸਟੇਟ ਐਕਸਚੈਕਰ ਤੇ ਬੋਝ ਹੈ।

**ਵਿੱਤ ਮੰਤਰੀ**: ਮੈਂ ਕਹਿੰਦਾ ਹਾਂ ਕਿ ਇਕ ਪੈਸਾ ਉਸ ਨੂੰ ਨਹੀਂ ਦਿਤਾ ਗਿਆ। ਜਿਹੜਾ ਨੈਗੇਟਿਵ ਹੈ, ਉਸ ਦੇ ਵਿਚ ਜਿਹੜੀ ਪੈਸੇ ਦੀ ਪੇਮੈਂਟ ਹੈ, ਇਹ ਪੈਸਾ ਵੀ ਪੂਰੀ ਗਰੰਟੀ ਲੈਣ ਤੇ ਬਾਅਦ ਦਿਤਾ ਹੈ। (ਵਿਘਨ) ਮੈਂ ਆਪਣੀ ਲਾਈਫ ਦੇ ਕੁਝ ਆਬਜੈਕਟਿਵਜ਼ ਰੱਖੇ ਹੋਏ ਹਨ ਅਤੇ ਲੋਕਾਂ ਦੀ ਸੇਵਾ ਲਈ ਡੀਵੋਟਿਡ ਹਾਂ। ਮੈਂ ਅਜੇ ਤਕ ਆਪਣੇ ਘਰ ਜਾਂ ਪਰੀਵਾਰ ਦਾ ਕੁਝ ਨਹੀਂ ਬਣਾਇਆ। ਮੈਂ ਹਾਊਸ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੈਂ ਪੂਰੀ ਮਿਹਨਤ ਦੇ ਨਾਲ ਪਬਲਿਕ ਦੀ ਸਰਵਿਸ ਕਰਦਾ ਹਾਂ। ਅਗਰ ਤੁਸੀਂ ਇਤਰਾਜ਼ ਲਾਉਣੇ ਹਨ ਤਾਂ ਸੀ. ਐਮ. ਸਾਹਿਬ ਨੂੰ ਅਗਰ ਉਹ ਸਾਬਤ ਹੋ ਜਾਣ ਤਾਂ ਮੈਂ ਅਸਤੀਫਾ ਦੇਣ ਲਈ ਤਿਆਰ ਹਾਂ। (ਸਰਕਾਰੀ ਬੈਂਚਿਜ਼ ਵਲੋਂ ਤਾੜੀਆਂ)।

ਇਥੇ ਵਾਟਰ ਸਪਲਾਈ ਦੀ ਗੱਲ ਕਹੀ ਗਈ ਹੈ। ਮੈਂ ਉਸ ਪਿੰਡ ਵਿਚ ਗਿਆ ਪਬਲਿਕ ਵਰਕਸ ਵਾਲਿਆਂ ਨੇ 3 ਮਹੀਨੇ ਲਾ ਕੇ ਦਿਨ ਰਾਤ ਕੰਮ ਕੀਤਾ। ਮੈਂ ਇਲੈਕਸ਼ਨ ਵਿਚ ਉਨ੍ਹਾਂ ਨੂੰ ਕਿਹਾ ਸੀ ਕਿ ਮੈਂ ਤੁਹਾਨੂੰ ਪਾਣੀ ਦਿਆਂਗਾ ਅਤੇ ਇਹ ਸਕੀਮ ਸਿਰੇ ਚੜ੍ਹਾਵਾਂਗਾ।

ਸੋ ਜਿੰਨਾ ਚਿਰ ਮੈਂ ਇਹ ਨਾ ਕਰ ਸਕਿਆ ਮੈਨੂੰ ਚੈਨ ਨਹੀਂ ਆਈ। 31 ਲਖ ਰੁਪਿਆ 51 ਪਿੰਡਾਂ ਨੂੰ ਪਾਣੀ ਦੇਣ ਲਈ (ਵਿਘਨ) ਪਰ ਮੈਂ ਪੁਛਦਾ ਹਾਂ ਕਿ ਕਾਂਗਰਸ ਨੇ 22 ਸਾਲਾਂ ਵਿਚ ਕੁਝ ਵੀ ਨਹੀਂ ਕੀਤਾ। (ਸਰਕਾਰੀ ਬੈਂਚਿਜ਼ ਵੱਲੋਂ ਤਾੜੀਆਂ)।

**ਚੌਧਰੀ ਤੁਲਸੀ ਰਾਮ ਚੌਹਾਨ :** ਪੁਆਇੰਟ ਆਫ ਆਰਡਰ, ਸਰ। ਫਾਇਨੈਂਸ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ 51 ਪਿੰਡਾਂ ਨੂੰ ਪਾਣੀ ਪਹੁੰਚਾਇਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਜਿਹੜੀਆਂ ਇਨ੍ਹਾਂ ਦੀਆਂ ਸਕੀਮਾਂ ਹਨ, ਉਹ ਤਾਂ ਵਿਚ ਹੀ ਪਈਆਂ ਹਨ। (ਵਿਘਨ)

**ਸ਼੍ਰੀ ਚੇਅਰਮੈਨ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਟਾਈਮ ਥੋੜ੍ਹਾ ਹੈ। ਹੁਣ ਤੁਸੀਂ ਲੇਬਰ ਦੇ ਬਾਰੇ ਵਿਚ ਕਹਿ ਲਵੋ। (This is no point of order. The time is very short. The hon. Minister may now speak about labour.)

**ਵਿਤ ਮੰਤਰੀ :** ਜਿਹੜੇ ਪਿੰਡਾਂ ਵਾਲਿਆਂ ਨੂੰ ਪੰਜ ਪੰਜ ਸਤ ਸਤ ਮੀਲ ਤੋਂ ਪੈਦਲ ਪਾਣੀ ਲਿਆਉਣਾ ਪੈਂਦਾ ਸੀ, ਉਨ੍ਹਾਂ ਵਾਸਤੇ ਤਾਂ 22 ਸਾਲਾਂ ਵਿਚ ਇਹ ਕੁਝ ਨਹੀਂ ਕਰ ਸਕੇ ਪਰ ਹੁਣ ਅਸੀਂ ਉਨ੍ਹਾਂ ਨੂੰ ਪਾਣੀ ਦੇ ਦੇਣਾ ਹੈ। (ਤਾੜੀਆਂ) ਇਹ ਜਿਹੜਾ 'ਪਾਣੀ ਨਹੀਂ ਮਿਲਦਾ' ਦਾ ਦਾਗ ਹੈ, ਇਸ ਨੂੰ ਅਸੀਂ ਮਿਟਾ ਦਿਆਂਗੇ। (ਤਾੜੀਆਂ)

ਹੁਣ ਮੈਂ ਲੇਬਰ ਦੀ ਗਲ ਕਰਦਾ ਹਾਂ। ਡਾਂਗ ਸਾਹਿਬ ਨੇ ਇਤਰਾਜ਼ ਕੀਤਾ ਸੀ ਲੇਕਿਨ ਮੈਂ ਕਹਿੰਦਾ ਹਾਂ ਕਿ ਜਿਸ ਵਕਤ ਮੈਂ ਅਤੇ ਡਾਂਗ ਸਾਹਿਬ ਇਕਠੇ ਮਨਿਸਟਰੀ ਵਿਚ ਸੀ ਤਾਂ ਉਸ ਵੇਲੇ ਤਾਂ ਇਨ੍ਹਾਂ ਨੇ ਕੁਝ ਨਹੀਂ ਕਿਹਾ ਪਰ ਅਜ ਇਹ ਇਤਰਾਜ਼ ਕਰਦੇ ਹਨ। ਉਸ ਵੇਲੇ ਅਸੀਂ ਮਿਨੀ-ਮਮ ਵੇਜਿਜ਼ ਨੂੰ ਪਰਾਈਸ ਇੰਡੈਕਸ ਦੇ ਨਾਲ ਲਿੰਕ ਕਰਨਾ ਚਾਹੁੰਦੇ ਸੀ, ਪਰ ਉਹ ਸਕੀਮ ਪੂਰੀ ਨਾ ਹੋ ਸਕੀ ਅਤੇ ਅਸੀਂ ਉਸ ਵਕਤ ਇਸ ਬਿਲ ਨੂੰ ਨਹੀਂ ਲਿਆ ਸਕੇ। ਹੁਣ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਜ 27 ਅਜਿਹੀਆਂ ਇੰਡਸਟਰੀਜ਼ ਹਨ ਜਿਹੜੀਆਂ ਮੁਕੰਮਲ ਤੌਰ ਤੇ ਮਿਨੀਮਮ ਵੇਜਿਜ਼ ਐਕਟ ਦੇ ਹੇਠਾਂ ਆ ਗਈਆਂ ਹਨ, ਭਾਵ ਕਿ ਉਨ੍ਹਾਂ ਨੂੰ ਪਰਾਈਸ ਇੰਡੈਕਸ ਦੇ ਨਾਲ ਜੋੜ ਦਿਤਾ ਹੈ। ਮੈਂ ਕਹਿੰਦਾ ਹਾਂ ਕਿ ਤੁਸੀਂ ਚਾਰ ਪੰਜ ਮਹੀਨਿਆਂ ਵਿਚ ਵੇਖੋਗੇ ਕਿ all the factories without even a single exception will be covered by the Minimum Wages Act.

ਕੁਝ ਮੁਸ਼ਕਲਾਂ ਅਜ ਆਰਟਸ ਅਤੇ ਸਿਲਕ ਦੀ ਇੰਡਸਟਰੀ ਬਾਰੇ ਹਨ। ਰਾਮੈਟੀਰੀਅਲ ਦੀ ਪਰਾਈਸ ਦਿਨੋਂ ਦਿਨ ਵਧ ਰਹੀ ਹੈ। (ਵਿਘਨ) ਬੰਬਈ ਵਿਚ ਮਨਾਪਲੀ ਨੂੰ ਸਰਕਾਰ ਕੰਟਰੋਲ ਕਰਨ ਵਿਚ ਫੇਲ੍ਹ ਹੋਈ ਹੈ। (ਵਿਘਨ) ਡਾਂਗ ਸਾਹਿਬ ਅਜ ਕਾਂਗਰਸੀ ਮੈਂਬਰਜ਼ ਦੇ ਨਾਲ ਰਲਕੇ ਮਨਾਪਲੀ ਦੇ ਖਿਲਾਫ ਗਲਾਂ ਕਰਦੇ ਹਨ। ਪਰ ਅਜ ਹਾਲਤ ਕੀ ਹੈ। ਸਿਲਕ ਇੰਡਸਟਰੀ ਦੀ ਹਾਲਤ ਚੰਗੀ ਨਹੀਂ ਜਿਵੇਂ ਕਿ ਮੈਂ ਪਹਿਲਾਂ ਵੀ ਦਸਿਆ ਹੈ। ਜਿਹੜੇ ਅਜ ਲੋਕਾਂ ਦੇ ਕਾਰਖਾਨੇ ਚਲ ਰਹੇ ਹਨ, ਔਰ ਜਿਨ੍ਹਾਂ ਦੀ ਢਾਈ ਹਜ਼ਾਰ ਦੀ ਪਾਵਰ ਹੈ, ਉਹ ਤਿੰਨ ਸੌ ਰੁਪਏ ਨੂੰ ਵੇਚਣ ਲਈ ਤਿਆਰ ਹਨ। (ਵਿਘਨ) 70% ਅਤੇ 80% ਤਾਂ ਪਹਿਲਾਂ ਹੀ ਬੰਦ ਪਈਆਂ ਹਨ। ਪਰ ਸਾਡਾ ਐਟੀਚੂਡ ਇਹ ਹੈ ਕਿ ਤਨਖਾਹਾਂ ਵਧਾਓ। (ਵਿਘਨ) ਮੈਂ ਕਹਿੰਦਾ ਹਾਂ ਕਿ ਅਗਰ ਬਾਕੀ

[ਵਿੱਤ ਮੰਤਰੀ]

ਏ ਕਾਰਖਾਨੇ ਵੀ ਬੰਦ ਹੋ ਗਏ ਤਾਂ ਫਿਰ ਕੀ ਹੋਵੇਗਾ ? ਮੈਂ ਕਹਿੰਦਾ ਹਾਂ ਕਿ ਸੁਪਰੀਮ ਕੋਰਟ ਨੇ ਫੈਸਲਾ ਜਿਹੜਾ ਕੀਤਾ ਹੈ, ਉਸਦਾ ਮੈਨੂੰ ਪਤਾ ਹੈ। ਜੇਕਰ ਕਾਰਖਾਨੇ ਬੰਦ ਕਰ ਦਿਤੇ ਗਏ ਤਾਂ ਇਸਦੇ ਨਾਲ ਮਜ਼ਦੂਰ ਮਰੇਗਾ। ਪਰ ਮੈਂ ਤਾਂ ਮਜ਼ਦੂਰਾਂ ਦੇ ਹਕ ਵਿਚ ਲੜਨਾ ਚਾਹੁੰਦਾ ਹਾਂ। ਹੌਜ਼ਰੀ ਅਤੇ ਵੂਲਨ ਬਾਰੇ ਜ਼ਿਕਰ ਆਇਆ। ਹੌਜ਼ਰੀ ਦੇ ਕਈ ਮਾਲਕਾਂ ਨੇ ਮਜ਼ਦੂਰਾਂ ਨੂੰ ਕਮੇਟੀਆਂ ਵਿਚ ਸ਼ਾਮਲ ਨਹੀਂ ਕੀਤਾ, ਉਨ੍ਹਾਂ ਦੀ ਰਾਇ ਲੈਣੀ ਬੰਦ ਕਰ ਦਿਤੀ ਹੈ। (ਵਿਘਨ) ਰਾਜਿਸਥਾਨ ਦੇ ਸੀ. ਐਮ. ਨੇ ਪੰਜਾਬ ਸਰਕਾਰ ਦੇ ਖਿਲਾਫ਼ ਕਿਹਾ ਕਿ ਉਹ ਵੇਜਿਜ਼ ਵਧਾ ਰਹੇ ਹਨ ਜਿਸਦਾ ਕਿ ਸਾਡੇ ਸੂਬੇ ਤੇ ਵੀ ਅਸਰ ਪੈ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਇਹ ਕੰਮ ਕੇਰਲਾ ਅਤੇ ਬੰਗਾਲ ਦੀ ਸਰਕਾਰ ਨਹੀਂ ਕਰ ਸਕੀ ਲੇਬਰ ਦੀ ਭਲਾਈ ਜੋ ਕਿ ਪੰਜਾਬ ਸਰਕਾਰ ਨੇ ਕੀਤਾ ਹੈ। ਉਹ ਇਸ ਦੀ ਸਗੋਂ ਨਿੰਦਿਆ ਕਰਦੇ ਹਨ। (ਵਿਘਨ)

**ਸ਼੍ਰੀ ਚੇਅਰਮੈਨ :** ਹੁਣ ਤੁਸੀਂ ਲੁਧਿਆਣੇ ਦੀ ਹੜਤਾਲ ਬਾਰੇ ਵੀ ਕਹਿ ਦਿਓ।

**(Now the hon. Minister may refer to the strike at Ludhiana.)**

**ਵਿੱਤ ਮੰਤਰੀ :** ਜਨਾਬ, ਚੇਅਰਮੈਨ ਸਾਹਿਬ, ਫ਼ਗਵਾੜੇ ਵਿਚ ਹੜਤਾਲ ਹੋਈ। ਇਕ ਮਿਲ ਦੇ ਮੈਨੇਜਰ ਨੂੰ ਗੋਲੀ ਲਗੀ ਔਰ ਇਕ ਮਜ਼ਦੂਰ ਨੂੰ ਵੀ ਲਗੀ ਚਾਰ ਦਿਨ ਦੇ ਬਾਅਦ ਪੇਪਸੂ ਇੰਡਸਟਰੀ ਦੇ ਮਾਲਕ ਦੇ ਕੋਲ ਮੌਕੇ ਤੇ ਇਕ ਨੂੰ ਮਾਰ ਦਿਤਾ ਗਿਆ। ਇਕ ਮਜ਼ਦੂਰ ਹਸਪਤਾਲ ਵਿਚ ਦਮ ਤੋੜ ਗਿਆ। ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਉਸ ਦੇ ਬਾਅਦ ਕੀ ਹੋਇਆ। ਇਸ਼ਤਹਾਰ ਛਾਪੇ ਗਏ ਔਰ ਉਸ ਦੇ ਵਿਚ ਮਾਉਸੇ ਤੁੰਗ ਦੀ ਫੋਟੋ ਛਪੀ ਹੈ। ਉਸ ਵਿਚ ਇਹ ਲਿਖਿਆ ਹੈ ਕਿ 'ਖੂਨ ਕਾ ਬਦਲਾ ਖੂਨ ਸੇ ਲੇਂਗੇ'। ਇਹ ਕੀ ਹੈ ? ਚੇਅਰਮੈਨ ਸਾਹਿਬ, ਇਹ ਸਾਰੀ ਕਮਿਊਨਿਸਟਾਂ ਦੀ ਸ਼ਰਾਰਤ ਸੀ। (ਵਿਘਨ) ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਕਿਸੀ ਵੀ ਕੀਮਤ ਤੇ ਪੰਜਾਬ ਨੂੰ ਬੰਗਾਲ ਵਿਚ ਬਦਲਣ ਨਹੀਂ ਦਿਆਂਗੇ। ਅਸੀਂ ਪੰਜਾਬ ਨੂੰ ਕਦੇ ਵੀ ਨਕਸਲਬਾੜੀ ਵਿਚ ਬਦਲਣ ਨਹੀਂ ਦਿਆਂਗੇ। (ਵਿਘਨ) ਮੈਂ ਕੈਪਟਨ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਥੇ ਉਨ੍ਹਾਂ ਦੀ ਫਗਵਾੜੇ ਇਨਟਕ ਹੈ, ਉਥੇ ਉਨ੍ਹਾਂ ਨੂੰ ਜਾ ਕੇ ਪੁਛਣ ਕਿ ਕਮਿਊਨਿਸਟਾਂ ਨੇ ਕੀ ਗੁਲ ਖਿਲਾਏ ਹਨ। (ਵਿਘਨ)

ਚੇਅਰਮੈਨ ਸਾਹਿਬ, ਸਾਡੇ ਕੋਲ ਦੋ ਸੌ ਤਾਰਾਂ ਆਈਆਂ। ਮੈਂ ਤਾਰਾਂ ਦਾ ਮਜ਼ਮੂਨ ਪੜ ਦਿੰਦਾ ਹਾਂ

> Today is 26th of continued 24 hours illegal besiege of our factory by our workmen stet Workmen don't allow Company's Directors to enter mills stop. They also do not allow any manufactured goods or any other articles to come out of mills stop Mills work paralysed resulting financial strangulation stop. Pray immediate action to stop workers lawlessness and solicit protection to enable Directors to enter Mills.........
>
> Hindustan Embroidery Mills
> Chheharta.

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਟਰੇਡ ਯੂਨੀਅਨ ਰਾਈਟਸ ਤੋਂ ਅਗੇ ਲੰਘ ਕੇ ਉਨ੍ਹਾਂ ਨੇ ਇੰਡਸਟਰੀ ਨੂੰ ਡੈਸਟਰਾਏ ਕਰਨਾ ਸ਼ੁਰੂ ਕਰ ਦਿਤਾ ਹੈ। (ਵਿਘਨ) (ਸ਼ੋਰ) ਚੇਅਰਮੈਨ ਸਾਹਿਬ, ਅਸੀਂ ਇਨਟਕ ਵਿਚ ਕਮਿਊਨਿਸਟ ਨੂੰ ਨੁਮਾਇੰਦਗੀ ਦਿਤੀ ਹੈ। ਅਸੀਂ ਜਿੰਨੀਆਂ ਵੀ ਲੇਬਰ ਕਮੇਟੀਆਂ ਜਾਂ ਬੋਰਡ ਬਣਾਏ ਹਨ, ਉਨ੍ਹਾਂ ਵਿਚ ਇਨ੍ਹਾਂ ਨੂੰ ਅਸੀਂ ਰਿਪ੍ਰੇਜ਼ੈਨਟੇਸ਼ਨ ਦਿਤੀ ਹੈ। (ਵਿਘਨ) ਹੁਣ ਜੇ ਕੋਈ ਭਾਰਤੀ ਮਜ਼ਦੂਰ ਸੰਘ ਵਲੋਂ ਕੰਪੀਟੀਸ਼ਨ ਹੈ ਤਾਂ ਉਸ ਦਾ ਇਹ ਯੂਨੀਅਨ ਮੁਕਾਬਲਾ ਕਰਨ ਦਾ ਹੌਸਲਾ ਕਰਕੇ।

ਫਿਰ, ਚੇਅਰਮੈਨ ਸਾਹਿਬ, ਇਥੇ ਕਿਹਾ ਗਿਆ ਹੈ ਕਿ ਕਾਨੂੰਨ ਕਿਉਂ ਨਹੀਂ ਬਦਲੇ ਸਾਡਾ ਕਾਨੂੰਨ ਬਦਲਾਉਣ ਦਾ ਵਿਚਾਰ ਸੀ ਔਰ ਇਹ ਸੋਚਿਆ ਕਿ ਇਹ ਠੀਕ ਨਹੀਂ ਹੈ। ਭਾਰਤ ਸਰਕਾਰ ਵਲੋਂ ਕਿਹਾ ਗਿਆ ਕਿ ਗੌਰਮੈਂਟ ਆਫ ਇੰਡੀਆ ਨੇ ਇਕ ਕਮਿਸ਼ਨ ਬਿਠਾਇਆ ਹੈ ਇਸ ਲਈ ਅਗਰ ਕਾਨੂੰਨ ਹੁਣ ਬਦਲੋ ਤਾਂ ਛੇ ਮਹੀਨੇ ਜਾਂ ਸਾਲ ਬਾਅਦ ਫਿਰ ਬਦਲਣੇ ਪੈਣਗੇ। (ਵਿਘਨ) ਹੁਣ ਕਮਿਸ਼ਨ ਦੀ ਰਿਪੋਰਟ ਤਿਆਰ ਹੈ ਔਰ ਹੁਣ ਇਹ ਬਣਾ ਦਿਆਂਗੇ। (ਘੰਟੀ) ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਮਜ਼ਦੂਰਾਂ ਦੇ ਜ਼ਿਆਦਾ ਹੱਕ ਵਿਚ ਹਾਂ। ਜੇ ਭਾਰਤ ਸਰਕਾਰ ਨਹੀਂ ਮੰਨੇਗੀ ਤਾਂ ਅਸੀਂ ਆਪ ਕਾਨੂੰਨ ਲਿਆ ਕੇ ਜੋ ਐਮਪਲਾਈ ਹੈ ਉਸ ਦੇ ਹੱਕਾਂ ਦੀ ਰਖਿਆ ਕਰਨ ਦੀ ਕੋਸ਼ਿਸ਼ ਕਰਾਂਗੇ।

ਅੰਤ ਵਿਚ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਇਹ ਜੋ ਮੇਰੇ ਤੇ ਇਲਜ਼ਾਮ ਲਗਾਏ ਹਨ, ਇਹ ਪੋਲੀਟਿਕਲ ਮੋਟੀਵੇਟਿਡ ਸਨ ਔਰ ਇਨ੍ਹਾਂ ਕੋਲ ਸਬਸਟਾਂਸ ਨਹੀਂ ਹੈ। ਚੇਅਰਮੈਨ ਸਾਹਿਬ, ਮੈਂ ਹਾਊਸ ਦੇ ਸਾਹਮਣੇ ਹਾਂ ਹਾਊਸ ਜੋ ਫੈਸਲਾ ਕਰੇ ਮੈਨੂੰ ਪਰਵਾਨ ਹੈ।

**ਸ਼੍ਰੀ ਸਭਾਪਤੀ :** ਕੈਪਟਨ ਸਾਹਿਬ, ਟਾਈਮ ਪੰਜ ਪੰਜ ਮਿੰਟ ਲਓ ਕਿਉਂਕਿ ਅਗੇ ਹੀ ਇਸ ਨੂੰ ਢਾਈ ਘੰਟੇ ਹੋ ਗਏ ਹਨ। (ਵਿਘਨ) (This motion has already been under discussion for the last two and a half hours. I would request the hon. Members now not to take more than five minutes each.) (Interruption)

**ਕੈਪਟਨ ਰਤਨ ਸਿੰਘ :** ਚੇਅਰਮੈਨ ਸਾਹਿਬ, ਮੈਂ ਟਾਈਮ ਬਹੁਤ ਥੋੜ੍ਹਾ ਲਵਾਂਗਾ। (ਵਿਘਨ)

**ਸ਼੍ਰੀ ਸਭਾਪਤੀ :** ਜੇ ਸ਼ਾਮ ਨੂੰ ਹਾਊਸ ਦੇ ਟਾਈਮ ਨੂੰ ਅਗੇ ਵਧਾਇਆ ਗਿਆ ਤਾਂ (ਵਿਘਨ) (If the time of the sitting is extended in the evening ......(Interruption)

**ਸਰਦਾਰ ਉਮਰਾਓ ਸਿੰਘ :** ਚੇਅਰਮੈਨ ਸਾਹਿਬ, ਅਸੀਂ ਸਾਰੇ ਬਿਲ ਪਾਸ ਕਰਵਾਵਾਂਗੇ। (ਵਿਘਨ) ਐਸੀ ਕੋਈ ਗਲ ਨਹੀਂ ਜੀ।

**ਕੈਪਟਨ ਰਤਨ ਸਿੰਘ (ਗੜ੍ਹ ਸ਼ੰਕਰ) :** ਚੇਅਰਮੈਨ ਸਾਹਿਬ, ਮੈਨੂੰ ਬੜੀ ਖੁਸ਼ੀ ਹੈ ਕਿ ਵਿੱਤ ਮੰਤਰੀ ਸ਼੍ਰੀ ਕ੍ਰਿਸ਼ਨ ਲਾਲ ਨੇ ਜਵਾਬ ਦਿੰਦਿਆਂ ਮੈਂ ਜਿਹੜੇ ਸਪੈਸੀਫ਼ਿਕ ਚਾਰਜਿਜ਼ ਲਗਾਏ ਸੀ, ਉਨ੍ਹਾਂ ਨੂੰ ਸਵੀਕਾਰ ਕੀਤਾ ਹੈ। ਮੈਂ ਜੋ ਪਹਿਲਾਂ ਚਾਰਜ ਲਗਾਇਆ ਸੀ ਉਸ ਦੇ ਜਵਾਬ ਵਿਚ

[ਕੈਪਟਨ ਰਤਨ ਸਿੰਘ]

ਉਨ੍ਹਾਂ ਨੇ ਦਸਿਆ ਹੈ ਜਿਸ ਨਾਲ ਮੈਨੂੰ ਬੜਾ ਅਫ਼ਸੋਸ ਹੈ, ਕਿ ਆਪਣੇ ਆਪ ਨੂੰ ਬਚਾਉਂਦੇ ਬਚਾਉਂਦੇ ਉਨ੍ਹਾਂ ਨੇ ਆਪਣੇ ਇਕ ਸਾਥੀ ਵਜ਼ੀਰ ਸਰਦਾਰ ਬਲਵੰਤ ਸਿੰਘ ਨੂੰ ਵੀ ਨਾਲ ਫਸਾ ਲਿਆ ਹੈ। ਉਨ੍ਹਾਂ ਨੇ ਇਸ ਹਾਊਸ ਵਿਚ ਸਾਫ ਲਫ਼ਜ਼ਾਂ ਵਿਚ ਕਿਹਾ ਹੈ ਕਿ ਸਰਦਾਰ ਬਲਵੰਤ ਸਿੰਘ ਨੇ ਮੇਰੇ ਤੋਂ ਆਰਡਰ ਕਰਵਾ ਲਏ ਸੀ, ਮੈਂ ਉਨ੍ਹਾਂ ਦੇ ਕਹਿਣ ਤੇ ਆਰਡਰ ਪਾਸ ਕੀਤਾ ਸੀ ਔਰ ਜਦੋਂ ਗਰੀਵੈਂਸ ਕਮੇਟੀ ਵਿਚ ਰੌਲਾ ਪਿਆ ਤਾਂ ਮੈਂ ਉਹ ਆਰਡਰ ਵਿਦਡਰਾ ਕਰ ਲਿਆ। (ਵਿਘਨ)

**ਵਿੱਤ ਮੰਤਰੀ :** ਚੇਅਰਮੈਨ ਸਾਹਿਬ, ਡੀ. ਸੀ. ਦੇ ਕਹਿਣ ਤੇ, ਕਿਉਂਕਿ ਉਸ ਨੇ ਸਾਰਾ ਕੇਸ ਐਗਜ਼ਾਮਿਨ ਕੀਤਾ ਸੀ, ਇਸ ਲਈ ਉਹ ਆਰਡਰ ਵਿਦਡਰਾ ਕਰ ਲਿਆ ਸੀ। (ਵਿਘਨ) ਦੂਸਰਾ ਸਰਦਾਰ ਬਲਵੰਤ ਸਿੰਘ ਉਸ ਵੇਲੇ ਮਨਿਸਟਰ ਨਹੀਂ ਸਨ।

**ਕੈਪਟਨ ਰਤਨ ਸਿੰਘ :** ਚੇਅਰਮੈਨ ਸਾਹਿਬ, ਦੂਸਰਾ ਸਪੈਸਿਫਿਕ ਚਾਰਜ ਜੋ ਮੇਰਾ ਸੀ ਉਹ ਸੀ 'ਹੀਰ ਰਾਂਝਾ' ਫਿਲਮ ਦੇ ਬਾਰੇ। 'ਹੀਰ ਰਾਂਝਾ' ਫਿਲਮ ਦੇ ਬਾਰੇ ਵਿਚ ਇਨ੍ਹਾਂ ਨੇ ਕਿਹਾ ਹੈ ਕਿ ਉਸ ਫਿਲਮ ਦੇ ਜਿਹੜੇ ਨੈਗੇਟਿਵ ਸੀ ਉਹ ਰਿਲੀਜ਼ ਕਰ ਦਿਤੇ ਔਰ ਉਸ ਦੇ ਲਈ ਚੈਕ ਲੈ ਲਏ। ਜੇ ਚੈਕ ਲੈ ਲਏ ਤਾਂ...

**Finance Minister :** Sardar Balwant Singh was not a Minister at that time.

**ਕੈਪਟਨ ਰਤਨ ਸਿੰਘ :** ਚੇਅਰਮੈਨ ਸਾਹਿਬ, ਇਹ ਦੋ ਡੈਫੀਨਿਟ ਚਾਰਜਿਜ਼ ਹਨ which stand proved. (ਵਿਘਨ)

ਇਨ੍ਹਾਂ ਨੂੰ ਮਾਈਂਡ ਐਪਲਾਈ ਕਰਨਾ ਚਾਹੀਦਾ ਹੈ। ਮੈਂ ਸਰਦਾਰ ਗੁਰਨਾਮ ਸਿੰਘ ਜੀ ਨੂੰ ਕੁਝ ਨਹੀਂ ਕਹਿੰਦਾ ਕਿਉਂਕਿ ਇਹ 70-80 ਸਾਲ ਦੀ ਉਮਰ ਦੇ ਹੋ ਗਏ ਹਨ ਔਰ ਜੇ ਇਹ ਕੁਝ ਬੋਲ ਜਾਣ ਤਾਂ ਮੈਂ ਮਾਫ਼ ਕਰ ਦਿੰਦਾ ਹਾਂ ਔਰ ਇਹ ਗਲਤੀ ਵੀ ਕਰ ਲੈਂਦੇ ਹਨ। ਲੇਕਿਨ ਇਨ੍ਹਾਂ ਨੂੰ (ਵਿਤ ਮੰਤਰੀ ਵਲ ਇਸ਼ਾਰਾ ਕਰਦੇ ਹੋਏ) ਤਾਂ ਮਾਈਂਡ ਐਪਲਾਈ ਕਰਨਾ ਚਾਹੀਦਾ ਹੈ।

ਤੇ, ਚੇਅਰਮੈਨ ਸਾਹਿਬ, ਤੀਸਰੀ ਚੀਜ਼ ਜਿਹੜੀ ਲੇਬਰ ਦੇ ਮੁਤਲਕ ਕਹੀ ਹੈ ਅਸੀਂ ਇਹ ਵਿਸ਼ਵਾਸ ਦਿਵਾਉਣਾ ਚਾਹੁੰਦੇ ਹਾਂ ਕਿ ਕਾਂਗਰਸ ਪਾਰਟੀ ਜਿਥੇ ਲੇਬਰ, ਐਂਪਲਾਈਜ਼ ਦੀ ਗਲ ਹੋਵੇਗੀ ਉਥੇ ਇਹ ਪੂਰਾ ਸਪੋਰਟ ਕਰੇਗੀ ਲੇਕਿਨ ਵਾਇਲੈਂਸ ਨੂੰ ਕੰਨਡੰਮ ਕਰੇਗੀ। (ਵਿਘਨ) ਜਿਥੋਂ ਤਕ ਫਾਈਟ ਦਾ ਤਲੁਕ ਹੈ, ਤੁਹਾਡੇ ਨਾਲ ਵੀ ਲੜਾਂਗੇ। (ਵਿਘਨ) ਤੁਹਾਨੂੰ ਕੀ ਪਤਾ ਹੈ, ਲੇਬਰ ਦਾ। ਲੇਬਰ ਦੇ ਵਿਚ ਸਰਕਾਰ ਨੇ ਜੋ ਕਾਨੂੰਨ ਬਣਾਏ ਹਨ ਉਸ ਦੀ ਰਿਸਪਾਂਸੀਬਿਲਟੀ ਉਨ੍ਹਾਂ ਤੇ ਆਉਣੀ ਚਾਹੀਦੀ ਹੈ। ਤੁਹਾਨੂੰ ਇਸ ਦੀ ਜ਼ਿਮੇਵਾਰੀ ਨਹੀਂ ਲੈਣੀ ਚਾਹੀਦੀ।

ਚੇਅਰਮੈਨ ਸਾਹਿਬ, ਮੈਨੂੰ ਸਮਝ ਨਹੀਂ ਆਈ ਕਿ ਸਰਦਾਰ ਬਸੰਤ ਸਿੰਘ ਕਿਸ ਤਰ੍ਹਾਂ ਵਿਚੋਲਾ ਬਣੇ। (ਵਿਘਨ) (ਸ਼ੋਰ)

ਚੇਅਰਮੈਨ ਸਾਹਿਬ, ਮੈਂ ਤਾਂ ਸਮਝਦਾ ਹਾਂ ਕਿ ਇਨ੍ਹਾਂ ਨੂੰ (ਵਿਤ ਮੰਤਰੀ ਵਲ ਇਸ਼ਾਰਾ ਕਰਦੇ ਹੋਏ) ਅਸਤੀਫਾ ਦੇ ਦੇਣਾ ਚਾਹੀਦਾ ਹੈ। (ਵਿਘਨ) ਚਲੋ, ਜੇ ਜ਼ਿਆਦਾ ਨਹੀਂ ਤਾ ਮੈਂ ਹਾਊਸ ਨੂੰ ਅਪੀਲ ਕਰਾਂਗਾ ਕਿ ਇਸ ਸੈਂਸਰ ਮੋਸ਼ਨ ਦੇ ਨਾਲ ਇਨ੍ਹਾਂ ਨੂੰ ਅਕਲ ਤਾਂ ਆ ਜਾਵੇ। ਇਤਨਾ ਕਹਿ ਕੇ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ।

**ਕਾਮਰੇਡ ਸਤ ਪਾਲ ਡਾਂਗ :** (ਅੰਮ੍ਰਿਤਸਰ) ਚੇਅਰਮੈਨ ਸਾਹਿਬ, ਲੇਬਰ ਮਨਿਸਟਰ ਸਾਹਿਬ ਨੇ ਦਾਵਤ ਦਿਤੀ ਹੈ ਕਿ ਅਸੀਂ ਟਾਟੇ ਬਿਰਲਿਆਂ ਦੇ ਖਿਲਾਫ ਲੜੀਏ। ਇਹ ਤਾਂ ਇਹ ਗਲ ਹੋਈ

'ਬਗਲ ਵਿਚ ਛੁਰੀ ਤੇ ਮੂੰਹ ਮੇਂ ਰਾਮ ਰਾਮ'

ਦਿਲੀ ਵਿਚ ਰੌਲਾ ਸਿੰਡੀਕੇਟ ਨਾਲ ਔਰ ਇਥੇ ਸਫਾਈ ਲਈ ਲਭੇ ਕੌਣ, ਇਕ ਰਾਜਾ ਸਾਹਿਬ ਤੇ ਇਕ ਸੁਤੰਤਰ ਪਾਰਟੀ (ਹਾਸਾ)। ਸਾਨੂੰ ਕਹਿੰਦੇ ਹਨ ਕਿ ਟਾਟਿਆਂ ਬਿਰਲਿਆਂ ਨਾਲ ਲੜਨ ਲਈ ਤਿਆਰ ਹੋ ਜਾਓ, ਕੁਝ ਤਾਂ ਸੋਚ ਲੈਂਦੇ।

(*Mr. Speaker in the Chair*)

ਸਪੀਕਰ ਸਾਹਿਬ, ਇਸ ਤੋਂ ਬਾਅਦ ਨੈਕਸੇਲਾਈਟਜ਼ ਦੇ ਤਸ਼ੱਦਦ ਦੀ ਗਲ ਕੀਤੀ ਗਈ ਹੈ। ਇੰਨ੍ਹਾਂ ਨੂੰ ਪਤਾ ਹੈ ਕਿ ਸਾਡਾ ਨੈਕਸੇਲਾਈਟਜ਼ ਨਾਲ ਕੋਈ ਸਬੰਧ ਨਹੀਂ ਹੈ। ਜ਼ਿਲ੍ਹਾ ਸੰਗਰੂਰ ਦੇ ਵਿਚ ਇਹ ਕਿਹਾ ਗਿਆ ਹੈ ਕਿ ਨੈਕਸੇਲਾਈਟਜ਼ ਹਨ। ਉਨ੍ਹਾਂ ਨੇ ਇਹ ਚਿੱਠੀ ਲਿਖੀ ਕਿ ਚਾਰ ਹਜ਼ਾਰ ਰੁਪਏ ਦਿਉ ਨਹੀਂ ਤਾਂ ਪਿੰਡ ਸਾੜ ਦਿਆਂਗੇ। ਲੋਕਾਂ ਨੇ ਆਪਣੀ ਹਿੰਮਤ ਨਾਲ ਉਸਨੂੰ ਪਕੜ ਲਿਆ। ਜਦੋਂ ਉਸਦੀ ਤਲਾਸ਼ੀ ਲਈ ਗਈ ਤਾਂ ਕੁਝ ਪੁਲੀਸ ਅਸਲਾ ਅਤੇ ਇਕ ਡੀ. ਐਸ. ਪੀ. ਦਾ ਪਿਸਤੌਲ ਉਸ ਕੋਲੋਂ ਨਿਕਲਿਆ। ਕੀ ਇਹ ਉਸ ਦੀ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ?

ਜਿਥੋਂ ਤਕ ਤਸ਼ੱਦਦ ਦਾ ਸੁਆਲ ਹੈ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ 20/25 ਦਿਨ ਹੜਤਾਲ ਹੋਈ ਤੇ ਇਨ੍ਹਾਂ ਕਹਿਣਾ ਸ਼ੁਰੂ ਕਰ ਦਿਤਾ ਤਸ਼ੱਦਦ ਹੋਇਆ ਹੈ। ਮੈਂ ਅਰਜ਼ ਕਰਾਂ ਕਿ ਜਦੋਂ ਪੰਜਾਬੀ ਸੂਬੇ ਦੀ ਲਹਿਰ ਚਲੀ ਤਾਂ ਉਦੋਂ ਲੜਕੀਆਂ ਦੇ ਸਕੂਲ ਕਿਸ ਨੇ ਸਾੜੇ ਸੀ ? ਅੰਮ੍ਰਿਤਸਰ ਦੇ ਵਿਚ ਪੰਜਾਬੀ ਸੂਬੇ ਦੇ ਖ਼ਿਲਾਫ਼ ਕਿਸਨੇ ਜਹਾਦ ਖੜ੍ਹਾ ਕੀਤਾ ਸੀ ? ਅਜ ਇਹ ਤਸ਼ੱਦਦ ਦੀ ਗਲ ਕਰਦੇ ਹਨ ?

ਸਪੀਕਰ ਸਾਹਿਬ, ਅਗਲੀ ਗਲ ਵੇਜਿਜ਼ ਦੇ ਬਾਰੇ ਹੈ। ਮੈਂ ਅਰਜ਼ ਕਰਾਂ ਕਿ ਪਿਛਲੀ ਮਨਿਸਟਰੀ ਨੇ ਇਹ ਫ਼ੈਸਲਾ ਕੀਤਾ ਸੀ ਕਿ 1965 ਤੋਂ ਬਾਅਦ ਜਿਹੜੀ ਮਹਿੰਗਾਈ ਵਧੀ ਹੈ ਉਸਨੂੰ ਨਿਊਟਰਾਲਾਈਜ਼ ਕਰ ਦਿਤਾ ਜਾਏ ਅਤੇ ਵੇਜਿਜ਼ ਪ੍ਰਾਈਸ ਇੰਡੈਕਸ ਨਾਲ ਲਿੰਕ ਕਰ ਦਿਤੀਆਂ ਜਾਣ। ਅਤੇ ਹੁਣ ਇਹ ਕਹਿੰਦੇ ਹਨ ਕਿ ਕੇਬਨਿਟ ਵਿਚ ਇਹ ਫੈਸਲਾ ਹੋਇਆ ਸੀ ਕਿ 1965 ਤੋਂ ਬਾਅਦ ਜਿਹੜੀ ਮਹਿੰਗਾਈ ਵਧੀ ਹੈ ਉਹ ਨਿਊਟਰਾਲਾਈਜ਼ ਹੋ ਗਈ ਹੈ। ਪਰ ਅਸਲੀਅਤ ਇਹ ਹੈ ਕਿ ਇਨ੍ਹਾਂ ਮੀਨੀਮਮ ਵੇਜਿਜ਼ ਵਿਚ ਕੋਈ ਵਾਧਾ ਨਹੀਂ ਕੀਤਾ। ਇਹ ਜਿਤਨਾ ਕੁਝ ਕੀਤਾ ਜਨਸੰਘ ਪਾਰਟੀ ਨੇ ਕੀਤਾ। ਇਹ ਜਿਹੜਾ ਹੋਇਆ ਹੈ ਇਸਦੇ ਵਿਚ ਕਿਸ ਦਾ ਕਸੂਰ ਹੈ ? ਚੀਫ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਉਨ੍ਹਾਂ ਨੂੰ ਇਸ ਗਲ ਦਾ ਕੋਈ ਪਤਾ ਨਹੀਂ ਹੈ ?

[ਕਾਮਰੇਡ ਸੱਤਪਾਲ ਡਾਂਗ]

ਭੰਡਾਰਾ ਦੀ ਗਲ ਵੇਖ ਲਵੋ, 30/30 ਰੁਪਏ ਮਹੀਨੇ ਦਿਤੇ ਜਾ ਰਹੇ ਹਨ ਐਂਪਲਾਈਜ਼ ਨੂੰ। ਔਰ ਉਨ੍ਹਾਂ ਦਾ ਕੋਈ ਪੈਸਾ ਹੁਣ ਤਾਈਂ ਨਹੀਂ ਵਧਾਇਆ ਗਿਆ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ, ਚੀਫ਼ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਉਨ੍ਹਾਂ ਨੂੰ ਵਾਕਿਆਤ ਨਾਲ ਵਾਕਫ਼ੀਅਤ ਹੋਣੀ ਚਾਹੀਦੀ ਹੈ। ਜਨਸੰਘ ਪਾਰਟੀ ਨੇ ਸਾਰੇ ਪੰਜਾਬ ਵਿਚ ਮੇਰੇ ਬਾਰੇ ਲੋਕਾਂ ਵਿਚ ਗਲਤ ਫ਼ਹਿਮੀ ਪਾਉਣ ਦੀ ਕੋਸ਼ਿਸ਼ ਕੀਤੀ, ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਜ ਕਿਸੇ ਹੋਰ ਪਾਰਟੀ ਨੇ ਇਲਜ਼ਾਮ ਲਾਇਆ ਹੈ ਕਿ ਡਾਂਗ ਸਾਹਿਬ ਨੇ ਕਿਸੇ ਗਲ ਦਾ ਕਿਸੇ ਨਾਲ ਵਿਤਕਰਾ ਕੀਤਾ ਹੈ।

ਇਕ ਹੋਰ ਗਲ ਕਹਾਂ ਕਿ ਸਾਰਾ ਪਿੰਡ ਕਹਿੰਦਾ ਸੀ ਕਿ ਇਥੇ ਪੰਚਾਇਤ ਹੋਣੀ ਚਾਹੀਦੀ ਹੈ ਪਰ ਇਹ ਕਹਿੰਦੇ ਸਨ ਕਿ ਕਮੇਟੀ ਬਣੇ। ਮੈਂ ਕਿਹਾ ਕਿ ਸਾਰੇ ਪਿੰਡ ਦੀਆਂ ਵੋਟਾਂ ਪਵਾ ਲਵੋ ਉਸਦੇ ਮੁਤਾਬਕ ਜੋ ਕੁਝ ਬਣਾਉਣਾ ਹੈ ਬਣਾ ਲਵੋ। ਇਸ ਵਿਚ ਦਸੋ ਕਿ ਕਿਸਦੀ ਜ਼ਿਆਦਤੀ ਹੈ?

ਚੀਫ਼ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਸੀਕਰੇਸੀ ਨਹੀਂ ਹੋਣੀ ਚਾਹੀਦੀ। ਇਨ੍ਹਾਂ ਕਿਹਾ ਕਿ ਪੰਚਾਇਤਾਂ ਚੁਣੀਆਂ ਹੋਈਆਂ ਨਹੀਂ ਹੋਣੀਆਂ ਚਾਹੀਦੀਆਂ, ਕੋਆਪਰੇਟਿਵਜ਼ ਵਿਚ ਨਾਮੀਨੇਸ਼ਨ ਹੋਣੀ ਚਾਹੀਦੀ ਹੈ। ਯੂਨੀਅਨ ਦੇ ਰੀਪਰੇਜ਼ੈਂਟੇਟਿਵ ਕਿਹੜੇ ਹੋਣਗੇ ਉਸਦੇ ਵਿਚ ਸੀਕਰੇਸੀ ਵਾਲੀ ਗਲ ਨਾ ਹੋਵੇ। ਕੱਲ੍ਹ ਨੂੰ ਇਹ ਕਹਿਣਗੇ ਕਿ ਪੰਜਾਬ ਦੀ ਅਸੈਂਬਲੀ ਤੋੜ ਦਿਉ, ਇਸਦੇ ਮੈਂਬਰ ਵੀ ਨੋਮੀਨੇਟਿਡ ਹੋਣ ਚਾਹੀਦੇ ਹਨ। (ਵਿਘਨ)

ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਰਾਜਾ ਸਾਹਿਬ ਨੇ ਕਿਹਾ ਕਿ ਜਨ ਸੰਘ ਅਗਰ ਮਜ਼ਦੂਰਾਂ ਦੀ ਭਲਾਈ ਦਾ ਕੰਮ ਕਰਨ ਲਗ ਪਿਆ ਤਾਂ ਉਸ ਵਿਚ ਕੋਈ ਬੁਰਾਈ ਵਾਲੀ ਗਲ ਨਹੀਂ ਹੈ। ਮੈਂ ਅਰਜ਼ ਕਰਾਂ ਕਿ ਅੰਗਰੇਜ਼ਾਂ ਦੇ ਜ਼ਮਾਨੇ ਵਿਚ ਕੁਝ ਐਸੇ ਹਿੰਦੁਸਤਾਨੀ ਹੁੰਦੇ ਸਨ, ਜਿਹੜੇ ਅੰਗਰੇਜ਼ਾਂ ਨਾਲ ਮਿਲੇ ਹੁੰਦੇ ਸਨ ਅਤੇ ਦੇਸ਼ ਦਾ ਭਲਾ ਉਨ੍ਹਾਂ ਦੇ ਸਾਮ੍ਹਣੇ ਨਹੀਂ ਸੀ ਹੁੰਦਾ ਤੇ ਉਹ ਆਪਣੇ ਦੇਸ਼ਵਾਸੀਆਂ ਦੇ ਵਿਰੁਧ ਪਤਾ ਨਹੀਂ ਕੀ ਕੁਝ ਕਰਦੇ ਹੁੰਦੇ ਸਨ ਅਤੇ ਦੇਸ਼ਵਾਸੀਆਂ ਨੂੰ ਬਹੁਤ ਨੁਕਸਾਨ ਪਹੁੰਚਾਂਦੇ ਸਨ। ਠੀਕ ਉਸੇ ਤਰ੍ਹਾਂ ਜਨ ਸੰਘ ਵਾਲੇ ਸਰਮਾਇਆਦਾਰਾਂ ਨਾਲ ਮਿਲ ਕੇ ਬਾਕੀ ਮਜ਼ਦੂਰਾਂ ਦਾ ਨੁਕਸਾਨ ਕਰਨ ਤੇ ਤੁਲੇ ਰਹਿੰਦੇ ਹਨ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਯੂਨੀਅਨ ਬਣਾਉਣ ਇਸ ਵਿਚ ਕਿਸੇ ਨੂੰ ਕੋਈ ਇਤਰਾਜ਼ ਨਹੀਂ। ਪਰ ਮੈਂ ਇਕ ਗਲ ਵਾਜ਼ੇਹ ਕਰ ਦਿਆਂ ਬਾਕੀ ਕਿਸੇ ਵੀ ਖੇਤਰ ਵਿਚ ਇਕ ਤੋਂ ਵੱਧ ਅਗਰ ਯੂਨੀਅਨਜ਼ ਹੋਣ ਤਾਂ ਕੋਈ ਗਲ ਨਹੀਂ ਪਰ ਇੰਡਸਟਰੀ ਦੇ ਖੇਤਰ ਵਿਚ ਇਕ ਤੋਂ ਵਧ ਯੂਨੀਅਨ ਨਹੀਂ ਹੋਣੀ ਚਾਹੀਦੀ। ਅਗਰ ਇੰਡਸਟਰੀ ਵਿਚ ਇਕ ਤੋਂ ਵੱਧ ਯੂਨੀਅਨਜ਼ ਹੋਣਗੀਆਂ ਤਾਂ ਉਸ ਵਿਚ ਮਜ਼ਦੂਰਾਂ ਦਾ ਭਲਾ ਨਹੀਂ ਹੋ ਸਕਦਾ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਇੰਡਸਟਰੀ ਦੇ ਖੇਤਰ ਵਿਚ ਇਕ ਯੂਨੀਅਨ ਰਖਣ ਲਈ, ਵੋਟਾਂ ਪਵਾ ਲੈਣ, ਜਿਸਦੇ ਨਾਲ ਵਧ ਵੋਟਾਂ ਹੋਣ ਉਹ ਯੂਨੀਅਨ ਮੰਨੀ ਜਾਣੀ ਚਾਹੀਦੀ ਹੈ। (ਵਿਘਨ) ਮੈਂ ਅਰਜ਼ ਕਰਾਂ ਕਿ ਇਹ ਜਿਹੜੀ ਜਨ ਸੰਘ ਯੂਨੀਅਨ ਹੈ ਇਹ ਮਜ਼ਦੂਰਾਂ ਨੂੰ ਐਕਸਪਲਾਇਟ ਕਰਦੀ ਹੈ।

ਚੀਫ਼ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਕੋਈ ਠੋਸ ਗਲ ਤਾਂ ਦਸੀ ਨਹੀਂ ਗਈ। ਮੈਂ ਅਰਜ਼ ਕਰਾਂ ਕਿ ਮੈਂ ਸਾਫ਼ ਕਿਹਾ ਹੈ ਕਿ ਇਨ੍ਹਾਂ ਦੀ ਪਾਲੀਸੀ ਐਂਟੀ-ਲੇਬਰ ਹੈ, ਐਂਟੀ-ਵਰਕਰ ਹੈ ਅਤੇ ਮਿਸਯੂਜ਼ ਆਫ਼ ਪਾਵਰਜ਼ ਹੈ। ਮੈਂ ਇਸ ਸਿਲਸਿਲੇ ਵਿਚ ਫਗਵਾੜੇ ਦੀਆਂ ਮਿਸਾਲਾਂ ਦਿਤੀਆਂ,

ਮੈਂ ਅੰਮ੍ਰਿਤਸਰ ਦੀਆਂ ਮਿਸਾਲਾਂ ਦਿਤੀਆਂ। ਕਿਸੇ ਦਾ ਕੋਈ ਜਵਾਬ ਨਹੀਂ। ਚੀਫ਼ ਮਨਿਸਟਰ ਸਾਹਿਬ ਨੇ ਇਕ ਗਲ ਕਹਿ ਦਿਤੀ ਕਿ ਮਾਲਕਾਂ ਦੀਆਂ ਬੜੀਆਂ ਤਾਰਾਂ ਆਈਆਂ ਸਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੋਈ ਮਜ਼ਦੂਰਾਂ ਦੀ ਵੀ ਤਾਰ ਆਈ ਸੀ ਉਨ੍ਹਾਂ ਕੋਲ? ਮੈਂ ਅਰਜ਼ ਕਰਾਂ ਕਿ ਜਨ ਸੰਘ ਮਾਲਕਾਂ ਨੂੰ ਸ਼ਹਿ ਦਿੰਦਾ ਹੈ ਮਜ਼ਦੂਰਾਂ ਦੇ ਖਿਲਾਫ਼।

ਸਰਦਾਰ ਨਰਿੰਦਰ ਸਿੰਘ ਨੇ ਕਿਹਾ ਕਿ ਫਗਵਾੜੇ ਵਿਚ ਇਕ ਵਾਰੀ ਮੈਂ ਵੀ ਘੇਰਾਉ ਵਿਚ ਆ ਗਿਆ ਸੀ। ਮੈਂ ਪੁਛਣਾ ਚਾਹੁੰਦਾ ਹਾਂ ਕਿ ਸਰਦਾਰ ਗੁਰਨਾਮ ਸਿੰਘ ਦੇ ਵੇਲੇ ਜਿਹੜੀ ਯੂਨਾਈਟਿਡ ਫ਼ਰੰਟ ਮਨਿਸਟਰੀ ਬਣੀ ਸੀ ਉਸ ਦੇ ਦੌਰਾਨ ਵੀ ਕਦੀ ਕੋਈ ਘੇਰਾਉ ਹੋਇਆ ਸੀ? ਜਦੋਂ ਸਰਦਾਰ ਲਛਮਣ ਸਿੰਘ ਗਿਲ ਦੀ ਮਨਿਸਟਰੀ ਆਈ ਤਾਂ ਇਥੇ ਇਹੋ ਜਿਹੇ ਕੰਮ ਹੋਣ ਲਗ ਪਏ ਅਤ ਲੋਕਾਂ ਨੇ ਸਮੇਂ ਦੇ ਮੁਤਾਬਕ ਸਟੈਪਸ ਲੈਣੇ ਸ਼ੁਰੂ ਕਰ ਦਿਤੇ। ਸਰਦਾਰ ਲਛਮਣ ਸਿੰਘ ਗਿਲ ਦੇ ਬਾਅਦ ਇਹ ਸ੍ਰੀ ਕ੍ਰਿਸ਼ਨ ਲਾਲ ਜੀ ਇਕ ਹੋਰ ਨਵੇਂ ਲਛਮਣ ਸਿੰਘ ਗਿਲ ਜੀ ਆ ਗਏ।

ਚੀਫ਼ ਮਨਿਸਟਰ ਸਾਹਿਬ ਨੂੰ ਮੈਂ ਦਸਣਾ ਚਾਹੁੰਦਾ ਹਾਂ ਕਿ ਡੀ. ਸੀ. ਸਾਹਿਬ ਦੀ ਤਜਵੀਜ਼ ਤੇ ਇਹ ਫ਼ੈਸਲਾ ਹੋਇਆ ਕਿ 31 ਦਸੰਬਰ ਤਕ ਇਕ ਇਕ ਪੈਸਾ ਚੁਕਾ ਦਿਤਾ ਜਾਏਗਾ, ਪਰ 31.12.68 ਤਕ ਇਕ ਪੈਸਾ ਨਾ ਦਿਤਾ ਗਿਆ ਤੇ ਲੇਬਰ ਮਨਿਸਟਰ ਸਾਹਿਬ ਨੇ ਕਿਹਾ ਕਿ ਠੀਕ ਹੈ ਪੈਸੇ ਦੀ ਘਾਟ ਦੇ ਕਾਰਣ ਪੇਮੈਂਟ ਨਹੀਂ ਹੋ ਸਕੀ। ਕੀ ਮਨਿਸਟਰ ਸਾਹਿਬ ਦਾ ਇਹ ਸਟੈਪ ਐਂਟੀ-ਲੇਬਰ ਨਹੀਂ ਹੈ? ਚੀਫ਼ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਕੋਈ ਠੋਸ ਗਲ ਨਹੀਂ ਦਸੀ।

ਮੈਂ ਅਰਜ਼ ਕਰਦਾ ਹਾਂ ਕਿ ਐਂਟੀ-ਲੇਬਰ ਪਾਲਿਸੀ, ਐਂਟੀ-ਵਰਕਰ ਪਾਲਿਸੀ ਅਤੇ ਸਰਕਾਰ ਦੀ ਤਾਕਤ ਦੀ ਗਲਤ ਵਰਤੋਂ ਅਤੇ ਐਂਪਲਾਈਜ਼ ਵਿਚ ਡਿਸਪੈਰਿਟੀ ਪਾਉਣਾ ਇਹ ਠੋਸ ਇਲਜ਼ਾਮ ਨਹੀਂ ਤਾਂ ਹੋਰ ਕੀ ਚਾਹੁੰਦੇ ਹਨ ਚੀਫ਼ ਮਨਿਸਟਰ ਸਾਹਿਬ। ਮੈਨੂੰ ਬੜਾ ਦੁਖ ਹੁੰਦਾ ਹੈ ਜਦੋਂ ਚੀਫ਼ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਇਹ ਗਲਾਂ ਠੋਸ ਨਹੀਂ ਹਨ। ਮੈਂ ਕਹਿੰਦਾ ਹਾਂ ਕਿ ਠੋਸ ਹੋਰ ਕੀ ਹੁੰਦਾ ਹੈ?

ਚਲੋ ਮੈਂ ਹੁਣ ਖੁਲ੍ਹਾ ਇਲਜ਼ਾਮ ਲਾਉਂਦਾ ਹਾਂ ਕਿ ਜਨ ਸੰਘ ਸਰਮਾਇਦਾਰਾਂ ਕੋਲੋਂ ਪੈਸੇ ਲੈ ਕੇ ਉਹ ਕੰਮ ਕਰਦਾ ਹੈ ਜਿਹੜੇ ਪਹਿਲਾਂ ਕਾਂਗਰਸ ਕਰਦੀ ਹੁੰਦੀ ਸੀ। ਜਨਸੰਘ ਦੀ ਸਫ਼ਾਈ ਵਿਚ ਬੋਲੀ ਤਾਂ ਸਵਤੰਤਰ ਪਾਰਟੀ, ਰਾਜੇ ਮਹਾਰਾਜਿਆਂ ਵਾਲੀ ਪਾਰਟੀ। ਇਨ੍ਹਾਂ ਰਾਜਿਆਂ ਨੂੰ ਹਮਦਰਦੀ ਹੈ ਸਾਧਾਰਨ ਜਨਤਾ ਨਾਲ? ਜੇ ਸਫ਼ਾਈ ਵਿਚ ਬੋਲੇ ਤਾਂ ਸਰਦਾਰ ਨਰਿੰਦਰ ਸਿੰਘ ਹੋਰੀਂ। ਜਿਹੜੇ ਚੌਥੀ ਪਾਰਟੀ ਬਦਲ ਰਹੇ ਹਨ। ਸਪੀਕਰ ਸਾਹਿਬ, ਇਹ ਕੋਈ ਸਟੈਂਡ ਨਹੀਂ। ਸਪੀਕਰ ਸਾਹਿਬ, ਅਕਾਲੀ ਪਾਰਟੀ ਤੋਂ ਕੋਈ ਐਸਾ ਸੱਜਣ ਜਿਹੜਾ ਹਰੀਜਨ ਹੋਵੇ ਜਾਂ ਜਿਸ ਨੂੰ ਮਜ਼ਦੂਰਾਂ ਨਾਲ ਹਮਦਰਦੀ ਹੋਵੇ ਜਾਂ ਕਿਸੇ ਛੋਟੇ ਕਿਸਾਨ ਭਰਾ ਨਾਲ ਹਮਦਰਦੀ ਹੋਵੇ ਉਹ ਕਦੇ ਵੀ ਇਹ ਮਜ਼ਦੂਰ ਦੁਸ਼ਮਨ ਨੀਤੀ ਦੇ ਹਕ ਵਿਚ ਨਹੀਂ ਬੋਲਣਗੇ।

ਓ. ਸੀ. ਐਮ. ਦੇ ਬਾਰੇ ਦਸਿਆ ਗਿਆ ਹੈ ਕਿ ਉਹ ਕਈ ਕਿਸਮ ਦੀਆਂ ਸਹੂਲਤਾਂ ਦੇ ਰਹੇ ਹਨ। ਤਾਲੀਮ ਦਾ ਵੀ ਪਰਬੰਧ ਕੀਤਾ ਹੋਇਆ ਹੈ, ਆਦਿ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਇਕ ਹੁੰਦੇ ਹਨ ਸਬਸਟਾਂਨਸ਼ੀਅਲ ਹਕ ਆਦਿ ਦੂਸਰੇ ਹੁੰਦੇ ਹਨ ਫ਼ਰੀਜਿੰਗ ਬੈਨੀਫਿਟਸ। ਉਨ੍ਹਾਂ ਨੇ ਫ਼ਰੀਜਿੰਗ ਬੈਨੀਫਿਟਸ ਦੇਕੇ ਲੇਬਰ ਨੂੰ ਐਕਸਪਲਾਇਟ ਕੀਤਾ ਹੋਇਆ ਹੈ,

[ਕਾਮਰੇਡ ਸੱਤਪਾਲ ਡਾਂਗ]
ਵੇਜਿਜ਼ ਵਿਚ ਕੋਈ ਵਾਧਾ ਨਹੀਂ ਕੀਤਾ। ਮੈਂ ਅਰਜ਼ ਕਰਾਂ ਕਿ ਅੰਮ੍ਰਿਤਸਰ ਦੇ ਵਿਚ ਇਕ ਸਭ ਤੋਂ ਜਿਹੜਾ ਵਡਾ ਕਾਰਖ਼ਾਨਾ ਹੈ ਉਸ ਵਿਚ ਹਾਲੇ ਤਕ ਮਿਨੀਮਮ ਵੇਜਿਜ਼ ਨਹੀਂ ਦਿਤੇ ਜਾਂਦੇ। ਪੁਰੀ ਸਾਹਿਬ ਦੇ ਕੇਸ ਨੂੰ ਅਜੇ ਤਕ ਲਮਕਾਈ ਜਾਂਦੇ ਹਨ। ਉਸਦਾ ਫ਼ੈਸਲਾ ਹਾਲੇ ਤਕ ਨਹੀਂ ਕੀਤਾ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਫਰੀਜ਼ਿੰਗ ਬੈਨੀਫ਼ਿਟਸ ਦੇਣ ਨਾਲ ਲੋਕਾਂ ਦੇ ਵੇਜਿਜ਼ ਪੂਰੇ ਨਹੀਂ ਹੋ ਸਕਦੇ। (ਵਿਘਨ)

ਫਿਰ ਪਰੋਡਕਸ਼ਨ ਦੀ ਗਲ ਕਹੀ ਗਈ ਕਿ ਪਰੋਡਕਸ਼ਨ ਮਜ਼ਦੂਰ ਨਹੀਂ ਵਧਾਉਂਦਾ। ਮੈਂ ਅਰਜ਼ ਕਰਾਂ ਕਿ ਚਲੋ ਮੇਰੇ ਨਾਲ, ਮੈਂ ਅੰਮ੍ਰਿਤਸਰ ਵਿਚ ਦਿਖਾਵਾਂ ਕਿ ਪਰੋਡਕਸ਼ਨ ਕੌਣ ਵਧਾਉਂਦਾ ਹੈ। ਕਾਰਖ਼ਾਨੇਦਾਰ ਕਹਿੰਦੇ ਹਨ ਕਿ ਪਰੋਡਕਸ਼ਨ ਵਧ ਗਈ ਹੈ ਅਤੇ ਅਸੀਂ ਮਜ਼ਦੂਰਾਂ ਦੀ ਹੁਣ ਛਾਂਟੀ ਕਰਨੀ ਹੈ। ਕਾਰਖ਼ਾਨੇਦਾਰ ਕਹਿੰਦੇ ਹਨ ਕਿ ਪਰੋਡਕਸ਼ਨ ਵਧਣ ਨਾਲ ਸਾਨੂੰ ਤਾਂ ਹੁਣ ਜ਼ਿਆਦਾ ਨਫ਼ਾ ਨਹੀਂ ਹੁੰਦਾ ਹੈ, ਕਰਿਸ਼ਨ ਲਾਲ ਜੀ ਕਹਿੰਦੇ ਹਨ ਕਿ ਛਾਂਟੀ ਕਰਨ ਦਾ ਉਨ੍ਹਾਂ ਨੂੰ ਹਕ ਹੈ, ਉਹ ਕਰ ਸਕਦੇ ਹਨ। (ਵਿਘਨ) ਹੁਣ ਤਾਂ ਇੰਦਰਾ ਗਾਂਧੀ ਨੇ ਵੀ ਪਰੋਡਕਸ਼ਨ ਤੇ ਮਜ਼ਦੂਰਾਂ ਦਾ ਹਕ ਮੰਨ ਲਿਆ ਹੈ। (ਵਿਘਨ)

ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਨੇ ਜਿਹੜਾ ਜਵਾਬ ਦਿਤਾ ਹੈ ਉਹ ਬਿਲਕੁਲ ਥੋਥਾ, ਵੇਟਲੈਸ ਅਤੇ ਬਗੈਰ ਵਜ਼ਨ ਤੋਂ ਦਿਤਾ ਹੈ। ਜਿੰਨੇ ਵੀ ਇਲਜ਼ਾਮ ਲਗਾਏ ਸੀ, ਉਨ੍ਹਾਂ ਵਿਚੋਂ ਇਕ ਦਾ ਵੀ ਸਹੀ ਜਵਾਬ ਨਹੀਂ ਦਿਤਾ। ਇਹ ਮਜੌਰਿਟੀ ਕਰਕੇ ਪਾਸ ਹੋਵੇ ਜਾਂ ਨਾ ਹੋਵੇ ਦੂਸਰੀ ਗਲ ਹੈ, ਪਰ ਇਖ਼ਲਾਕੀ ਤੌਰ ਤੇ ਮੈਂ ਅਰਜ਼ ਕਰਾਂਗਾ ਕਿ ਜਿਸ ਮਨਿਸਟਰ ਸਾਹਿਬ ਦੇ ਖ਼ਿਲਾਫ਼ ਇਹੋ ਜਿਹੀ ਮੋਸ਼ਨ ਆਉਂਦੀ ਹੈ, ਉਸ ਮਨਿਸਟਰ ਦਾ ਕਾਂਡਕਟ ਜ਼ਰੂਰ ਸੈਂਸਰ ਹੋਣਾ ਚਾਹੀਦਾ ਹੈ।

**Mr. Speaker :** Question is :—

That this House censures the conduct of Shri Krishan Lal, Minister for Finance and Local Government, Punjab for the following reasons :—

(a) for keeping vindictive attitude against Municipal Committees dominated by the Congress Party and Municipal Commissioners belonging to Congress Party ;

(b) for his anti-labour policies ;

(c) for using his official position and power for partisan and discriminatory policies ; and

(d) for not allowing Municipal Committees to incur expenditure for the Gandhi Jayanti Centenary Celebrations.

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਖ਼ਿਆਲ ਹੈ ਆਪ ਰੂਲਜ਼ ਕਨਸਲਟ ਕਰ ਲਉ ਸਬਸਟੀਟਿਵ ਮੋਸ਼ਨ ਤੇ ਵੋਟਿੰਗ ਨਹੀਂ ਹੁੰਦੀ।

**ਸਰਦਾਰ ਉਮਰਾਓ ਸਿੰਘ :** ਇਹ ਪੁਟ ਹੋ ਚੁਕੀ ਹੈ।

ਸ਼੍ਰੀ ਸਪੀਕਰ : ਜੋ ਸਜਨ ਇਸ ਦੇ ਹਕ ਵਿਚ ਹਨ ਉਹ ਖੜ੍ਹੇ ਹੋ ਜਾਣ। (Those in favour of the motion may please rise in their seats.)

ਆਵਾਜ਼ਾਂ : ਲਾਬੀਆਂ ਵਿਚ ਵੋਟਿੰਗ ਕਰਾਓ।

(ਲਾਬੀ ਦੀਆਂ ਘੰਟੀਆਂ ਵਜਾਈਆਂ ਗਈਆਂ)

ਕੈਪਟਨ ਰਤਨ ਸਿੰਘ : ਮੈਂਬਰਾਂ ਨੂੰ ਖੜੇ ਕਰਾਕੇ ਘੰਟੀਆਂ ਨਹੀਂ ਵਜਾਈਆਂ ਜਾ ਸਕਦੀਆਂ।

ਸ਼੍ਰੀ ਸਪੀਕਰ : ਜੋ ਇਸ ਮੋਸ਼ਨ ਦੇ ਵਿਰੁਧ ਹਨ ਖੜ੍ਹੇ ਹੋ ਜਾਣ। (Those against may please rise in their seats.)

(ਇਸ ਸਮੇਂ ਟ੍ਰੇਯਰੀ ਬੈਂਚਾਂ ਦੇ ਮੈਂਬਰ ਖੜ੍ਹੇ ਹੋ ਗਏ। ਇਸ ਵੇਲੇ ਐਜੂਕੇਸ਼ਨ ਮਨਿਸਟਰ ਸਾਹਿਬ ਆਪਣੀ ਸੀਟ ਤੇ ਆਏ)।

ਚੌਧਰੀ ਬਲਬੀਰ ਸਿੰਘ : ਆਨ ਏ ਪੁਆਇੰਟ ਆਫ ਆਰਡਰ, ਸਰ। ਐਜੂਕੇਸ਼ਨ ਮਨਿਸਟਰ ਸਾਹਿਬ ਹੁਣ ਆਏ ਹਨ। ਇਹ ਗਲ ਰੂਲ ਦੇ ਖਿਲਾਫ਼ ਹੈ। ਜਦੋਂ ਗਿਣਤੀ ਸ਼ੁਰੂ ਹੋ ਜਾਵੇ ਤਾਂ ਕੋਈ ਮੈਂਬਰ ਬਾਹਰੋਂ ਨਹੀਂ ਆ ਸਕਦਾ।

ਸ਼੍ਰੀ ਸਪੀਕਰ : ਜੋ ਬਾਅਦ ਵਿਚ ਆਏ ਹਨ ਆਪ ਪੁਆਇੰਟ ਆਊਟ ਕਰ ਦਿਉ। (The hon. Member may point out those who came late.)

ਚੌਧਰੀ ਬਲਬੀਰ ਸਿੰਘ : ਜਦੋਂ ਡਿਵੀਯਨ ਕਲੇਮ ਕੀਤੀ ਜਾਂਦੀ ਹੈ ਤਾਂ ਘੰਟੀਆਂ ਵਜਦੀਆਂ ਹਨ। ਫਿਰ ਕੁਐਸਚਨ ਪੁਟ ਹੋ ਜਾਵੇ ਅਤੇ ਫਿਰ ਡਿਵੀਯਨ ਕਲੇਮ ਹੋਏ ਤਾਂ ਦਰਵਾਜ਼ੇ ਬੰਦ ਹੋ ਜਾਂਦੇ ਹਨ ਅਤੇ ਕੋਈ ਮੈਂਬਰ ਵੀ ਬਾਹਰੋਂ ਨਹੀਂ ਆ ਸਕਦਾ। ਐਜੂਕੇਸ਼ਨ ਮਨਿਸਟਰ ਸਾਹਿਬ ਇਸ ਸਟੇਜ ਤੇ ਬਾਹਰੋਂ ਆਏ ਹਨ (ਵਿਘਨ) ਕਾਰਵਾਈ ਇਲਲੀਗਲ ਹੋ ਰਹੀ ਹੈ ਅਤੇ ਗਲਤ ਤੌਰ ਤੇ ਹੋ ਰਹੀ ਹੈ।

ਸ਼੍ਰੀ ਸਪੀਕਰ : ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਵੋਟ ਨਾ ਕਰਨ ਦਿਆਂਗੇ। (We will not allow the Education Minister to cast his vote.)

ਕੈਪਟਨ ਰਤਨ ਸਿੰਘ : ਆਨ ਏ ਪੁਆਇੰਟ ਆਫ ਆਰਡਰ, ਸਰ। (ਵਿਘਨ) ਸਰਦਾਰ ਲਫਿਰਾਗਾਗਾ ਵੀ ਨਹੀਂ ਵੋਟ ਕਰ ਸਕਦੇ। (ਵਿਘਨ)

**Mr. Speaker :** 28 for the Motion.

49 minus two (47) against the Motion.

*The motion was declared lost.*

**Mr. Speaker** : Question is :—

> That this House Censures the conduct of Shri Krishan Lal, Finance Minister, Punjab, for the following reasons besides others :—
>
> 1. for pursuing an anti-working class and anti-employee policy ; and
>
> 2. for misusing his official position and powers for partisan ends.

*The motion was lost.*

## ANNOUNCEMENT BY SECRETARY

**Secretary** : Sir, under rule 2 of Punjab State Legislature (Communications Rules, 1959) I have to inform the House that the following two Bills passed by the Punjab Vidhan Parishad on 3rd November, 1969, have been received for concurrence of the Punjab Vidhan Sabha :—

1. The Punjab Security of Land Tenures (Amendment) Bill, 1969, and

2. The Pepsu Tenancy and Agricultural Lands (Amendment) Bill, 1969.

I also lay a copy each of the Bills on the Table of the House.

## LEGISLATIVE BUSINESS

**(i) Resolution under clause 2 (a) of Article 213 of the constitution.**

**(ii) The Punjab Agricultural Produce Markets (Amendment) Bill 1969.**

**Comrade Babu Singh Master** : Sir, I beg to move :—

> That this House disapproves the Punjab Agricultural Produce, Markets (Amendment) Ordinance, 1969 (Punjab Ordinance No. 2 of 1969).

**Mr. Speaker** : Motion moved:

> That this House disapproves the Punjab Agricultutral Produce markets (Amendment) Ordinance, 1969 (Punjab Ordinance No. 2 of 1969).

**Chief Minister** (Sardar Gurnam Singh) : Sir I beg to introduce the Punjab Agricultural Produce Markets (Amendment) Bill.

**Chief Minister** : Sir, I beg to move:

> That the Punjab Agricultural Produce markets (Amendment) Bill be taken into consideration at once.

**Mr. Speaker** : Motion moved-

> That the Punjab Agricultural Produce markets (Amendment) Bill be taken into consideration at once.

**Mr. Speaker :** The consideration motion and the motion disapproving the ordinance will be discussed together.

**ਕਾਮਰੇਡ ਬਾਬੂ ਸਿੰਘ ਮਾਸਟਰ :** ਸਪੀਕਰ ਸਾਹਿਬ, ਇਹ ਇਕ ਛੋਟਾ ਜਿਹਾ ਬਿਲ ਹੈ। ਹੈਰਾਨੀ ਦੀ ਗਲ ਹੈ ਕਿ ਸਾਡੀ ਸਰਕਾਰ ਨੇ ਬਜਟ ਸੈਸ਼ਨ ਮਗਰੋਂ ਥੋੜ੍ਹੇ ਜਿਹੇ ਸਮੇਂ ਵਿਚ 12 ਆਰਡੀਨੈਂਸ ਜਾਰੀ ਕੀਤੇ ਹਨ। ਇਸ ਤਰ੍ਹਾਂ ਕਰਨਾ ਕੋਈ ਜ਼ਰੂਰੀ ਨਹੀਂ ਸੀ। ਆਰਡੀਨੈਂਸ ਉਸ ਵੇਲੇ ਜਾਰੀ ਕੀਤਾ ਜਾਂਦਾ ਹੈ ਜਿਸ ਵੇਲੇ ਜਾਂ ਤਾਂ ਲੋਕ ਭਲਾਈ ਦੇ ਕਿਸੇ ਕਾਨੂੰਨ ਨੂੰ ਬਹੁਤ ਛੇਤੀ ਨਾਲ ਲਾਗੂ ਕਰਨ ਦੀ ਲੋੜ ਪੈ ਜਾਵੇ ਜਾਂ ਫਿਰ ਕੋਈ ਆਫ਼ਤ ਆ ਪਵੇ। ਮੈਂ ਅਰਜ਼ ਕਰਾਂ ਕਿ ਇਹ ਉਹੀ ਤਰਮੀਮ ਹੈ ਜਿਸ ਦੀ ਚੀਫ਼ ਮਨਿਸਟਰ ਸਾਹਿਬ ਆਪ ਨਖੇਧੀ ਕਰ ਚੁਕੇ ਹਨ। ਸਰਦਾਰ ਲਛਮਣ ਸਿੰਘ ਗਿਲ ਨੇ ਜਿਸ ਵੇਲੇ ਇਹ ਟੈਕਸ ਲਾਇਆ ਸੀ ਤਾਂ ਅਜ ਜੋ ਪਾਰਟੀਆਂ ਅਕਾਲੀ ਦਲ ਅਤੇ ਜਨਸੰਘ ਟਰੇਜ਼ਰੀ ਬੈਂਚਾਂ ਤੇ ਬੈਠੇ ਹਨ ਇਨ੍ਹਾਂ ਨੇ ਹੀ ਇਸ ਦੀ ਨਿਖੇਧੀ ਕੀਤੀ ਸੀ ਕਿ ਇਹ ਐਂਟੀ-ਮਾਸਿਜ਼ ਹੈ, ਐਂਟੀ-ਫਾਰਮਰ ਅਤੇ ਐਂਟੀ ਪ੍ਰੋਡਿਊਸਰ ਹੈ ਮਗਰ ਅਜ ਆਪ ਹੀ 40 ਪੈਸੇ ਤੋਂ ਵਧਾ ਕੇ ਟੈਕਸ ਇਕ ਰੁਪਿਆ ਕੀਤਾ ਜਾ ਰਿਹਾ ਹੈ। ਮੈਂ ਪੁਛਦਾ ਹਾਂ ਕਿ ਇਨ੍ਹਾਂ ਦੋ ਚਾਰ ਮਹੀਨਿਆਂ ਵਿਚ ਕਿਹੜੀ ਤਬਦੀਲੀ ਆ ਗਈ ਹੈ ਕਿ ਇਸ ਤਰ੍ਹਾਂ 40 ਪੈਸੇ ਤੋਂ ਵਧਾ ਕੇ ਫੀਸ ਇਕ ਰੁਪਿਆ ਕੀਤੀ ਜਾ ਰਹੀ ਹੈ ?

ਇਹ ਭੈੜੀ ਗਲ ਹੈ ਅਤੇ ਸਰਕਾਰ ਨੂੰ ਨਹੀਂ ਸੀ ਕਰਨੀ ਚਾਹੀਦੀ। ਦੂਜੇ ਪਾਸ ਜਿਹੜੀਆਂ ਚੰਗੀਆਂ ਗਲਾਂ ਹਨ ਉਨ੍ਹਾਂ ਨੂੰ ਚੰਗਾ ਕਹਿਣ ਤੋਂ ਸਾਨੂੰ ਕੋਈ ਸੰਕੋਚ ਨਹੀਂ। ਇਨ੍ਹਾਂ ਨੇ ਕੌਂਸਲ ਤੜ ਦਿਤੀ ਹੈ ਇਹ ਚੰਗੀ ਗਲ ਕੀਤੀ ਹੈ। ਇਸ ਗਲ ਤੇ ਅਸੀਂ ਸ਼ਾਬਾਸ਼ ਦਿੰਦੇ ਹਾਂ ਚੀਫ਼ ਮਨਿਸਟਰ ਸਾਹਿਬ ਨੂੰ ਪਰ ਇਥੇ ਅਜੇ ਤਕ ਕੌਂਸਲ ਦੇ ਮਨਿਸਟਰ ਬੈਠੇ ਹੋਏ ਹਨ।

ਇਥੇ ਇਸ ਹਾਊਸ ਵਿਚ ਸ਼੍ਰੀ ਕ੍ਰਿਸ਼ਨ ਲਾਲ ਨੇ ਇਹ ਅਸ਼ੋਰੈਂਸ ਦਿਤੀ ਸੀ ਕਿ ਕੋਈ ਵੀ ਨਵਾਂ ਟੈਕਸ ਇਸ ਹਾਊਸ ਤੋਂ ਬਾਹਰ ਨਹੀਂ ਲਗਾਇਆ ਜਾਵੇਗਾ ਅਤੇ ਇਕ ਰੀਸੋਰਸਿਜ਼ ਕਮੇਟੀ ਬਣਾ ਕੇ ਇਸ ਗਲ ਤੇ ਵਿਚਾਰ ਕਰਕੇ ਇਸ ਤਰ੍ਹਾਂ ਦਾ ਮਸ਼ਵਰਾ ਹਾਊਸ ਵਿਚ ਲਿਆਂਦਾ ਜਾਵੇਗਾ। ਪਰ ਹੁਣ ਇਸ ਤਰਾਂ ਆਰਡੀਨੈਂਸ ਰਾਹੀਂ ਟੈਕਸ ਲਗਾ ਦਿਤਾ ਗਿਆ ਅਤੇ ਰੇਟ ਵਧਾ ਦਿਤਾ ਗਿਆ। ਹਾਲਾਂ ਕਿ ਉਸ ਕਮੇਟੀ ਵਿਚ ਡਾਕਟਰ ਬਲਦੇਵ ਪ੍ਰਕਾਸ਼ ਹੋਰਾਂ ਨੂੰ ਐਡਜਸਟ ਕੀਤਾ ਗਿਆ ਪਰ ਬਿਨਾਂ ਉਸ ਕਮੇਟੀ ਦੀ ਰਿਪੋਰਟ ਦੇ ਇਹ ਟੈਕਸ ਗ਼ਰੀਬਾਂ ਤੇ ਲਗਾਇਆ ਗਿਆ ਹੈ। ਇਸ ਤਰ੍ਹਾਂ ਇਸ ਮੌਕੇ ਤੇ ਇਹ ਟੈਕਸ ਲਗਾ ਕੇ ਡੈਮੋਕਰੇਸੀ ਦਾ ਖ਼ੂਨ ਕੀਤਾ ਗਿਆ ਹੈ ਅਤੇ ਲੋਕਾਂ ਨੂੰ ਦੁਖੀ ਕੀਤਾ ਗਿਆ ਹੈ। ਪਹਿਲਾਂ ਆਪ ਹੀ ਇਸ ਗਲ ਨੂੰ ਅਪੋਜ਼ ਕਰਦੇ ਰਹੇ ਕਿ ਕੋਈ ਟੈਕਸ ਹਾਊਸ ਤੋਂ ਬਾਹਰ ਨਹੀਂ ਲਗਾਇਆ ਜਾਵੇਗਾ ਪਰ ਥੋੜ੍ਹੇ ਦਿਨਾਂ ਬਾਅਦ ਹੀ ਇਹ ਬਿਲ ਇਕ ਆਰਡੀਨੈਂਸ ਦੀ ਸ਼ਕਲ ਵਿਚ ਲਾਗੂ ਕਰ ਦਿਤਾ ਗਿਆ। ਮੈਂ ਸਮਝਦਾ ਹਾਂ ਕਿ ਇਸ ਦਾ ਬੋਝ ਗਰੋਅਰ ਅਤੇ ਕਨਜ਼ੂਮਰ ਤੇ ਪਏਗਾ। ਇਹ ਜਿਹੜੀ ਦਲੀਲ ਦਿੰਦੇ ਹਨ ਕਿ ਇਸ ਨਾਲ ਸਰਮਾਏਦਾਰਾਂ ਨੂੰ ਨੁਕਸਾਨ ਹੁੰਦਾ ਹੈ ਅਤੇ ਉਨ੍ਹਾਂ ਤੇ ਅਸਰ ਪੈਂਦਾ ਹੈ ਇਹ ਠੀਕ ਨਹੀਂ ਕਿਉਂਕਿ ਇਸ ਨਾਲ ਕਿਸਾਨ ਨੂੰ ਨੁਕਸਾਨ ਹੁੰਦਾ ਹੈ। ਜੋ ਜ਼ਿਮੀਦਾਰ ਮੰਡੀ ਵਿਚ ਮਾਲ ਲੈ ਕੇ ਜਾਵੇਗਾ ਉਸ ਨੂੰ ਇਹ ਟੈਕਸ ਦੇਣਾ ਪਏਗਾ, ਆਪਣੀ ਜੇਬ ਵਿਚੋਂ ਇਕ ਰੁਪਿਆ ਦੇਣਾ ਪਏਗਾ ਕਿਉਂਕਿ ਵਪਾਰੀ ਉਸ ਦੀ ਜਿਨਸ ਦੀ ਕੀਮਤ ਵਿਚੋਂ ਇਹ ਕਟ ਲਵੇਗਾ ਅਤੇ ਫਿਰ ਇਸ ਦੇ ਨਾਲ ਹੀ ਉਹ ਕਨਜ਼ੂਮਰ ਤੋਂ ਚਾਰਜ ਕਰ ਲਵੇਗਾ ਕਿ ਮੈਂ ਇਕ ਰੁਪਿਆ ਟੈਕਸ ਦਾ ਦਿਤਾ ਹੈ। ਇਸ ਲਈ ਇਹ ਬਿਲ ਗਰੋਅਰ

[ਕਾਮਰੇਡ ਬਾਬੂ ਸਿੰਘ ਮਾਸਟਰ]

ਦੇ ਹਿਤ ਵਿਚ ਨਹੀਂ ਅਤੇ ਨਾ ਹੀ ਕਨਜ਼ੂਮਰ ਦੇ ਹਿਤ ਵਿਚ ਹੈ। ਇਹ ਜਿਹੜੀ ਤਰਮੀਮ ਲਿਆਂਦੀ ਗਈ ਹੈ ਇਸ ਵਿਚ ਇਹ ਕਿਹਾ ਗਿਆ ਹੈ ਕਿ ਇਸ ਨਾਲ ਉਪਜਕਾਰਾਂ ਨੂੰ ਸਹੂਲਤਾਂ ਦਿਤੀਆਂ ਜਾਣਗੀਆਂ, ਮੰਡੀ ਕਮੇਟੀਆਂ ਦੇ ਕੰਮ ਕਾਰ ਨੂੰ ਬਿਹਤਰ ਬਣਾਇਆ ਜਾਵੇਗਾ। ਪਰ ਹਾਲਤ ਕੀ ਹੈ ਇਸ ਵਲ ਸਰਕਾਰ ਧਿਆਨ ਨਹੀਂ ਦੇ ਰਹੀ। ਮੇਰੇ ਹਲਕੇ ਵਿਚ ਭੁਚੋ ਮੰਡੀ ਵਿਚ ਇਹ ਹਾਲਤ ਹੈ ਕਿ ਉਥੇ ਗਡੇਖਾਨਾ ਬਣਿਆ ਹੋਇਆ ਹੈ ਪਰ ਉਸ ਤੇ ਕਿੰਨੇ ਹੀ ਚਿਰ ਤੋਂ ਪੁਲਿਸ ਦੀ ਚੌਕੀ ਨੇ ਕਬਜ਼ਾ ਕੀਤਾ ਹੋਇਆ ਹੈ। ਇਲਾਕੇ ਦੇ ਲੋਕਾਂ ਨੇ ਕਈ ਵੇਰ ਦਰਖਾਸਤਾਂ ਦਿਤੀਆਂ ਹਨ ਕਿ ਸਾਡੇ ਗਡੇ ਖੜੇ ਕਰਨ ਵਾਸਤੇ ਕੋਈ ਥਾਂ ਨਹੀਂ ਰਹੀ ਅਤੇ ਪੁਲਿਸ ਦੀ ਚੌਕੀ ਤੋਂ ਇਹ ਥਾਂ ਖਾਲੀ ਕਰਵਾ ਦਿਤੀ ਜਾਵੇ ਪਰ ਕੋਈ ਸੁਣਵਾਈ ਨਹੀਂ ਹੋਈ। ਮੰਡੀ ਫੂਲ ਦਾ ਗੱਡਾਖਾਨਾ ਕਿਸਾਨਾਂ ਲਈ ਬੰਦ ਪਿਆ ਹੈ ਅਤੇ ਤਾਲਾ ਲਗਾ ਹੋਇਆ ਹੈ। ਕਿਸਾਨ ਨਾਲ ਤਾਂ ਇਹ ਸਲੂਕ ਕੀਤਾ ਜਾਂਦਾ ਹੈ ਪਰ ਇਸ ਬਿਲ ਰਾਹੀਂ ਇਹ ਮੰਗ ਕੀਤੀ ਜਾ ਰਹੀ ਹੈ ਕਿ ਫੀਸ ਵਧਾ ਦਿਤੀ ਜਾਵੇ ਕਿਉਂਕਿ ਇਹ ਫੀਸ ਕਿਸਾਨ ਦੇ ਹਿਤ ਲਈ ਖਰਚ ਕੀਤੀ ਜਾਵੇਗੀ। ਮਾਰਕਿਟ ਕਮੇਟੀ ਨੂੰ ਵੀ ਇਸ ਤੋਂ ਕੋਈ ਲਾਭ ਨਹੀਂ ਹੋਣ ਵਾਲਾ। ਜਿੰਨੇ ਵੀ ਗੱਡੇਖਾਨੇ ਹਨ ਉਨ੍ਹਾਂ ਤੋਂ ਕੋਈ ਫਾਇਦਾ ਨਹੀਂ ਪਹੁੰਚ ਰਿਹਾ। ਇਸ ਲਈ ਇਹ ਟੈਕਸ ਨਹੀਂ ਹੋਣਾ ਚਾਹੀਦਾ।

ਮੁੱਖ ਮੰਤਰੀ ਨੇ ਕਿਹਾ ਹੈ ਕਿ ਨਵੀਆਂ ਮੰਡੀਆਂ ਬਣਾਈਆਂ ਜਾ ਰਹੀਆਂ ਹਨ। ਇਹ ਚੰਗੀ ਗਲ ਹੈ ਪਰ ਜਦ ਇਸ ਗਲ ਦਾ ਫੈਸਲਾ ਦੇਣਾ ਹੈ ਕਿ ਕਿਥੇ ਮੰਡੀਆਂ ਬਣਾਈਆਂ ਜਾਣ ਤਾਂ ਇਹ ਗਲ ਸਾਹਮਣੇ ਰਖੀ ਜਾਣੀ ਚਾਹੀਦੀ ਹੈ ਕਿ ਜਿਥੇ ਦਸ ਦਸ ਮੀਲ ਤੇ ਕੋਈ ਮੰਡੀ ਨਹੀਂ ਉਥੇ ਮੰਡੀਆਂ ਬਣਾਈਆਂ ਜਾਣ ਅਤੇ ਨਵੇ ਮਾਡਲ ਤੇ ਤਿਆਰ ਕੀਤੀਆਂ ਜਾਣ ਤਾਂਕਿ ਕਿਸਾਨ ਨੂੰ ਫਾਇਦਾ ਪਹੁੰਚ ਸਕੇ। ਹੁਣ ਕਿਸਾਨ ਦੀ ਇਹ ਹਾਲਤ ਹੈ ਕਿ ਉਸ ਦੇ ਦਾਣੇ ਰੁਲਦੇ ਰਹਿੰਦੇ ਹਨ। ਕਿਸਾਨ ਵਿਚਾਰਾ ਮਜਬੂਰ ਹੁੰਦਾ ਹੈ ਅਤੇ ਆਪਣੀ ਕਮਾਈ ਨੂੰ ਘਟੇ ਰਲਦਾ ਵੇਖ ਦੁਖੀ ਹੁੰਦਾ ਹੈ ਕਿਉਂਕਿ ਮੰਡੀ ਵਿਚ ਪੂਰੀ ਸਹੂਲਤ ਨਹੀਂ ਜਾਂ ਮੰਡੀ ਹੈ ਹੀ ਨਹੀਂ। ਇਸ ਲਈ ਮੰਡੀਆਂ ਜਲਦੀ ਤੋਂ ਜਲਦੀ ਉਨ੍ਹਾਂ ਇਲਾਕਿਆਂ ਵਿਚ ਕਾਇਮ ਕਰਨੀਆਂ ਚਾਹੀਦੀਆਂ ਹਨ ਜਿਨ੍ਹਾਂ ਵਿਚ ਇਹ ਨਹੀਂ ਅਤੇ ਇਨ੍ਹਾਂ ਲਈ ਜਿਹੜੀ ਥਾਂ ਚੁਣੀ ਜਾਵੇ ਉਸ ਵਿਚ ਕੋਈ ਪਖਪਾਤ ਨਾ ਕੀਤਾ ਜਾਵੇ ਅਤੇ ਨਾ ਹੀ ਕਿਸੇ ਪਾਰਟੀ ਜਾਂ ਧੜੇ ਦਾ ਖਿਆਲ ਸਾਹਮਣੇ ਰਖਿਆ ਜਾਵੇ। ਸਗੋਂ ਕਿਸਾਨ ਦੀ ਭਲਾਈ ਅਤੇ ਹਿਤ ਨੂੰ ਸਾਹਮਣੇ ਰਖ ਕੇ ਇਹ ਬਣਾਈਆਂ ਜਾਣ ਅਤੇ ਜਿਥੇ ਜਿੱਥੇ ਚਾਹੀਦੀਆਂ ਹਨ ਉਥੇ ਬਣਾਈਆਂ ਜਾਣ ਅਤੇ ਇਨ੍ਹਾਂ ਵਿਚ ਲੇਟੈਸਟ ਸਹੂਲਤਾਂ ਪਹੁਚਾਈਆਂ ਜਾਣਾ।

ਇਕ ਹੋਰ ਗਲ ਵਲ ਮੈਂ ਸਰਕਾਰ ਦਾ ਧਿਆਨ ਦਿਵਾਣਾ ਚਾਹੁੰਦਾ ਹਾਂ ਕਿ ਮਾਰਕਿਟ ਕਮੇਟੀ ਪਾਸ ਰਕਮ ਜਮ੍ਹਾਂ ਰਹਿੰਦੀ ਹੈ ਅਤੇ ਇਹ ਜਿਹੜੀ ਰਕਮ ਹੈ ਇਹ ਕਿਸਾਨਾਂ ਵਲੋਂ ਆਉਂਦੀ ਹੈ ਅਤੇ ਇਸ ਦਾ ਮੰਤਵ ਇਹ ਹੈ ਕਿ ਇਹ ਰਕਮ ਕਿਸਾਨ ਦੀ ਭਲਾਈ ਲਈ ਖਰਚ ਕੀਤੀ ਜਾਵੇ ਪਰ ਵੇਖਿਆ ਇਹ ਗਿਆ ਹੈ ਕਿ ਇਹ ਰਕਮ ਪਬਲਿਕ ਕੰਮਾਂ ਤੇ ਖਰਚ ਨਹੀਂ ਕੀਤੀ ਜਾਂਦੀ। ਖਾਦ, ਸਪਰੇ, ਬੀਜ ਅਤੇ ਹੋਰ ਸਹੂਲਤਾਂ ਕਿਸਾਨ ਨੂੰ ਦੇਣ ਲਈ ਇਹ ਰਕਮ ਖਰਚ ਨਹੀਂ ਕੀਤੀ ਜਾਂਦੀ। ਮੈਂ ਸਮਝਦਾ ਹਾਂ ਕਿ ਇਸ ਅਸੂਲ ਨੂੰ ਲਾਗੂ ਕਰਨਾ ਚਾਹੀਦਾ ਹੈ ਕਿ ਮਾਰਕਿਟ

ਕਮੇਟੀਆਂ ਵਧ ਤੋਂ ਵਧ ਸਹੂਲਤਾਂ ਕਿਸਾਨਾਂ ਨੂੰ ਦੇਣ ਲਈ ਇਹ ਰਕਮ ਖਰਚ ਕਰਨ। ਪੁਲੀਆਂ ਲਈ ਅਤੇ ਲਿੰਕ ਰੋਡਜ਼ ਲਈ ਪੈਸੇ ਇਨ੍ਹਾਂ ਤੋਂ ਲੈ ਕੇ ਵਰਤਣੇ ਚਹੀਦੇ ਹਨ। ਭਾਵੇਂ ਦੂਜੇ ਕੰਮ ਵੀ ਚੰਗੇ ਹੀ ਕਿਉਂ ਨਾ ਹੋਣ ਪਰ ਮਾਰਕਿਟ ਕਮੇਟੀਆਂ ਦੇ ਪੈਸੇ ਨੂੰ ਲੈ ਕੇ ਕਾਲਜ ਲਈ ਜਾਂ ਸਕੂਲ ਦੀ ਇਮਾਰਤ ਲਈ ਵਰਤਣਾ ਠੀਕ ਨਹੀਂ ਜਾਂ ਸਮਾਲ ਸੇਵਿੰਗ ਵਿਚ ਪੈਸਾ ਇਕੱਠਾ ਕਰਨ ਲਈ ਇਸ ਪੈਸੇ ਨੂੰ ਡਾਈਵਰਟ ਨਹੀਂ ਕਰਨਾ ਚਾਹੀਦਾ। ਜਿਹੜਾ ਵੀ ਪੈਸਾ 2 ਲੱਖ ਜਾਂ 5 ਲੱਖ ਜਮ੍ਹਾਂ ਹੋਵੇ ਉਸ ਨੂੰ ਕਿਸਾਨ ਦੀ ਬਿਹਤਰੀ ਲਈ ਖਰਚ ਕੀਤਾ ਜਾਣਾ ਚਾਹੀਦਾ ਹੈ ਕਿਸਾਨ ਦੇ ਭਲੇ ਲਈ ਵਰਤਣਾ ਚਾਹੀਦਾ ਹੈ ਤਾਕਿ ਜ਼ਿਮੀਂਦਾਰ ਦੀ ਲੁਟ ਬੰਦ ਹੋ ਸਕੇ। ਅਜ ਇਹ ਹਾਲਤ ਹੈ ਕਿ ਕਿਸਾਨ ਨੂੰ ਬੀਜ ਬਲੈਕ ਵਿਚ ਮਿਲਦਾ ਹੈ। ਇਸ ਦੇ ਬਾਰੇ ਵਿਚ ਕਾਨੂੰਨ ਬਣਨਾ ਚਾਹੀਦਾ ਹੈ। ਇਹ ਬਲੈਕ ਵਡੇ ਵਡੇ ਜ਼ਿਮੀਂਦਾਰ ਅਤੇ ਸਰਮਾਏਦਾਰ ਕਰਦੇ ਹਨ ਅਤੇ ਛੋਟੇ ਕਿਸਾਨ ਦੀ ਛਿਲ ਲਾਹੁੰਦੇ ਹਨ। ਇਹ ਕਾਨੂੰਨ ਰਾਹੀਂ ਬੰਦ ਕੀਤਾ ਜਾ ਸਕਦਾ ਹੈ। ਅਤੇ ਬਲੈਕ ਮਾਰਕੀਟ ਐਕਟ ਅਧੀਨ ਇਸ ਕਰਾਈਮ ਨੂੰ ਵੀ ਲਿਆਉਣ ਦਾ ਯਤਨ ਕਰਨਾਂ ਚਾਹੀਦਾ ਹੈ ਕਿ ਬੀਜ ਵਿਚ ਹੇਰਾ ਫੇਰੀ ਕਰਨ ਵਾਲੇ ਨੂੰ ਸਜ਼ਾ ਦਵਾਈ ਜਾ ਸਕੇ। ਇਸ ਲਈ ਮੰਡੀਆਂ ਦੀ ਬਿਹਤਰੀ ਲਈ ਇਹ ਰਕਮ ਖਰਚ ਕੀਤੀ ਜਾਣੀ ਚਾਹੀਦੀ ਹੈ।

ਇਸ ਦੇ ਨਾਲ ਹੀ ਮੈਂ ਇਹ ਕਹਾਂਗਾ ਕਿ ਜਿਹੜੀਆਂ ਨਵੀਆਂ ਮੰਡੀਆਂ ਬਣਾਈਆ ਜਾਣ ਉਹ ਪਕੀਆਂ ਬਣਨ। ਲੁਧਿਆਣੇ ਵਿਚ ਨਵੀਂ ਮੰਡੀ ਬਣਾਈ ਜਾ ਰਹੀ ਹੈ। ਕੋਠਾ ਗੁਰੂ ਵਿਚ ਮੰਡੀ ਨਵੀਂ ਬਣਾਈ ਜਾ ਰਹੀ ਹੈ। ਇਹ ਸ਼ਲਾਘਾ ਯੋਗ ਕਦਮ ਹਨ ਪਰ ਇਨ੍ਹਾਂ ਵਿਚ ਇਕ ਨੁਕਸ ਹੈ ਜਿ ਕਿਹੜੇ ਇਥੇ ਸੈਕਟਰੀ ਲਗਾਏ ਜਾਂਦੇ ਹਨ ਉਨ੍ਹਾਂ ਨੂੰ ਲੋਕਲ ਹੋਣ ਕਰਕੇ ਇਕੋ ਹੀ ਥਾਂ ਤੇ ਕਈ ਕਈ ਸਾਲ ਰਖਿਆ ਜਾਂਦਾ ਹੈ। ਇਹ ਇਕ ਲਾਹਨਤ ਬਣ ਰਹੀ ਹੈ। ਇਸ ਨਾਲ ਫੈਕਸ਼ੰਜ਼ ਬਣਦੀਆਂ ਹਨ। ਜਿਥੇ ਸਰਕਾਰ ਨੇ ਦੂਜੇ ਮੁਲਾਜ਼ਮਾਂ ਦੀ ਸੂਰਤ ਵਿਚ ਇਹ ਫੈਸਲਾ ਕੀਤਾ ਹੋਇਆ ਹੈ ਕਿ ਇੰਨੇ ਮੀਲ ਤੋਂ ਅੰਦਰ ਉਹ ਆਪਣੇ ਜ਼ਿਲ੍ਹੇ ਵਿਚ ਨੌਕਰੀ ਨਹੀਂ ਕਰ ਸਕਦਾ, 20 ਮੀਲ ਵੀ ਸ਼ਾਇਦ ਹਦ ਮੁਕਰਰ ਕੀਤੀ ਹੋਈ ਹੈ, ਤਾਂ ਫਿਰ ਇਨ੍ਹਾਂ ਦੀ ਹਾਲਤ ਵਿਚ ਕਿਉਂ ਨਾ ਇਹ ਚੀਜ਼ ਕਰ ਦਿਤੀ ਜਾਵੇ? ਇਹ ਆਮ ਵੇਖਿਆ ਗਿਆ ਹੈ ਕਿ ਇਨ੍ਹਾਂ ਦੇ ਸਿਆਸਤ ਵਿਚ ਦਖਲ ਦੇਣ ਨਾਲ ਹਾਲਾਤ ਠੀਕ ਨਹੀਂ ਰਹਿੰਦੇ ਅਤੇ ਇਹ ਇਲਾਕੇ ਵਿਚ ਪਾਰਟੀਬਾਜ਼ੀ ਪੈਦਾ ਕਰਦੇ ਹਨ ਅਤੇ ਹਿਸਾ ਲੈਂਦੇ ਹਨ। ਇਸ ਲਈ ਇਨ੍ਹਾਂ ਸੈਕਟਰੀਆਂ ਨੂੰ ਬਾਕੀ ਦੇ ਸਰਕਾਰੀ ਮੁਲਾਜ਼ਮਾਂ ਵਾਂਗ ਟਰਾਂਸਫਰ ਕਰਨਾ ਚਾਹੀਦਾ ਹੈ ਅਤੇ ਸਿਆਸੀ ਪਧਰ ਤੇ ਸੈਕਟਰੀਆਂ ਨੂੰ ਨਹੀਂ ਵਰਤਿਆ ਜਾਣਾ ਚਾਹੀਦਾ। ਮੈਂ ਜਿੰਨੇ ਸੁਝਾਉ ਦਿਤੇ ਹਨ ਆਸ ਹੈ ਸਰਕਾਰ ਇਨ੍ਹਾਂ ਤੇ ਵਿਚਾਰ ਕਰੇਗੀ। ਮੈਂ ਆਪ ਤੋਂ ਖਿਮਾ ਮੰਗਦਾ ਹਾਂ।

**ਸਰਦਾਰ ਗੁਰਬੰਤਾ ਸਿੰਘ** (ਕਰਤਾਰਪੁਰ ਐਸ. ਸੀ.) : ਇਸ ਬਿਲ ਦੇ ਬਾਰੇ ਵਿਚ ਮੈਂ ਕੇਵਲ ਦੋ ਤਿੰਨ ਗਲਾਂ ਹੀ ਕਰਨੀਆਂ ਹਨ। ਜਦ ਇਹ ਮਾਰਕੀਟ ਕਮੇਟੀ ਦੀ ਫੀਸ ਲਗਾਈ ਗਈ ਸੀ ਤਾਂ ਇਹ ਕਿਹਾ ਗਿਆ ਸੀ ਕਿ ਇਸ ਨੂੰ ਵਧਾਇਆ ਨਹੀਂ ਜਾਵੇਗਾ ਅਤੇ ਇਹ ਫੀਸ ਗੌਰਮੈਂਟ ਪਾਸ ਨਹੀਂ ਜਾਵੇਗੀ, ਮਾਰਕੀਟ ਕਮੇਟੀਆਂ ਪਾਸ ਜਾਵੇਗੀ। ਹੁਣ ਜਦ ਇਹ ਬਿਲ ਲਿਆਂਦਾ ਗਿਆ ਹੈ ਤਾਂ ਇਹ ਕਿਹਾ ਗਿਆ ਹੈ ਕਿ ਅਸੀਂ ਮੰਡੀਆਂ ਦੇ ਕੰਮ ਕਾਰ ਨੂੰ ਬਿਹਤਰ ਬਣਾਉਣਾ ਹੈ। ਚੀਫ਼ ਮਨਿਸਟਰ ਸਾਹਿਬ ਨੇ ਇਸ ਵਿਚ ਲਿਖਿਆ ਹੈ ਕਿ–

**To improve the working condition of Market**

[ਸਰਦਾਰ ਗੁਰਬੰਤਾ ਸਿੰਘ]

Committees and to provide modern. better and marketing facilities to the producers.

ਇਸ ਦੇ ਮੁਤਾਲਿਕ ਮੈਂ ਦੋ ਤਿੰਨ ਸੁਝਾਉ ਚੀਫ਼ ਮਨਿਸਟਰ ਸਾਹਿਬ ਨੂੰ ਦੇਣਾ ਚਾਹੁੰਦਾ ਹਾਂ। ਤੁਸੀਂ ਇਹ ਕਿਹਾ ਸੀ ਕਿ ਪੈਸੇ ਸਕੂਲ, ਕਾਲਜ ਜਾਂ ਸੜਕਾਂ ਤੇ ਖਰਚ ਕਰਨੇ ਹਨ।

(ਇਸ ਸਮੇਂ ਸਭਾਪਤੀ ਨਾਮਾਵਲੀ ਦੇ ਮੈਂਬਰ ਸਰਦਾਰ ਜਸ਼ਪਾਲ ਸਿੰਘ ਜੀ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂ ਕਿ ਇਹ ਰਕਮ ਮੰਡੀਆਂ ਦੀ ਬਿਹਤਰੀ ਲਈ ਅਤੇ ਕਿਸਾਨ ਦੀ ਭਲਾਈ ਲਈ ਹੀ ਖਰਚ ਕੀਤੀ ਜਾਣੀ ਚਾਹੀਦੀ ਹੈ। ਕਈ ਮਾਡਲ ਸਕੀਮਾਂ ਬਣਾਈਆਂ ਗਈਆਂ ਹਨ ਅਤੇ ਮੈਨੂੰ ਪਤਾ ਲਗਾ ਹੈ ਮਾਡਲ ਵਿਲੇਜ ਬਨਾਣ ਲਈ ਪਿੰਡ ਚੁਣੇ ਗਏ ਹਨ ਅਤੇ ਮੈਨੂੰ ਇਹ ਵੀ ਪਤਾ ਲਗਾ ਹੈ ਕਿ ਰਕਮ ਵਿਚ ਮਾਰਕੀਟ ਕਮੇਟੀਆਂ, ਪੰਚਾਇਤ ਸੰਮਿਤੀਆਂ ਵੀ ਹਿਸਾ ਦੇਣ। ਇਹ ਠੀਕ ਨਹੀਂ। ਇਸ ਤਰ੍ਹਾਂ ਦੇ ਤਿੰਨ ਮਾਡਲ ਵਿਲੇਜ ਸਰਕਾਰ ਅਡਾਪਟ ਕਰਨਾ ਚਾਹੁੰਦੀ ਹੈ। ਪਰ ਇਸ ਵਿਚ ਇਹ ਵੇਖਣ ਵਾਲੀ ਗਲ ਹੈ ਕਿ ਪਿੰਡ ਨੂੰ ਮਾਡਲ ਵਿਲੇਜ ਕਿਸ ਬੇਸ ਤੇ ਬਣਾਇਆ ਜਾ ਰਿਹਾ ਹੈ ? ਜਾਂ ਤਾਂ ਡੀ. ਸੀ. ਤੋਂ ਰਿਕੁਮੈਂਡੇਸ਼ਨਾਂ ਲਈਆਂ ਜਾਣ ਅਤੇ ਵੇਖਿਆ ਜਾਵੇ ਕਿ ਪਿੰਡ ਵਾਲੇ ਆਪ ਹਥੀਂ ਕੰਮ ਕਰਨ ਵਾਲੇ ਹਨ ਜਾਂ ਨਹੀਂ। ਪਰ ਇਸ ਸਰਕਾਰ ਨੇ ਇਕ ਐਸੇ ਪਿੰਡ ਨੂੰ ਚੁਣਿਆ ਹੈ ਕਿ ਜਿਥੋਂ ਦੇ ਇਕ ਸਰਕਰ ਦਾ ਰੁਕਨ ਨੂੰ, ਉਸ ਦੇ ਪੁਤਰ ਤੇ ਤੀਵੀਂ ਨੂੰ ਕੁੜੀਆਂ ਵੇਚਣ ਦੇ ਇਲਜ਼ਾਮ ਵਿਚ ਸਰਕਾਰ ਨੇ ਗਿਰਫ਼ਤਾਰ ਕੀਤਾ ਹੋਵੇ। ਉਸ ਦੇ ਪਿੰਡ ਨੂੰ ਅਜ ਮਾਡਲ ਵਿਲੇਜ ਬਣਾਇਆ ਜਾ ਰਿਹਾ ਹੈ। ਇਸ ਵਿਚ ਬਦਨਾਮੀ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ, ਤੁਹਾਡੀ ਹੀ ਨਹੀਂ, ਸਰਕਾਰ ਦੀ ਵੀ ਬਦਨਾਮੀ ਹੈ। (ਵਿਘਨ) ਇਸ ਪਿੰਡ ਦਾ ਮੈਂ ਨਾਮ ਨਹੀਂ ਲੈਣਾ ਚਾਹੁੰਦਾ। ਮੈਂ ਤਾਂ ਕਹਾਂਗਾ ਕਿ ਮਾਡਲ ਵਿਲੇਜ ਚੁਣਨ ਤੋਂ ਪਹਿਲਾਂ ਉਸ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਨੂੰ ਪੁਛੋ ਅਤੇ ਫਿਰ ਮੰਨਣਾ, ਨਾ ਮੰਨਣਾ ਤੁਹਾਡਾ ਕੰਮ ਹੈ।

ਮੈਂ ਅਰਜ਼ ਕਰਾਂ ਕਿ ਮਾਰਕਿਟ ਕਮੇਟੀਆਂ ਦੇ ਵਿਚ ਜਿਹੜੀ ਲੁਟ ਮਚਾਈ ਜਾ ਰਹੀ ਹੈ ਉਹ ਬੇਇਨਤਹਾ ਹੈ। ਜ਼ਿਮੀਦਾਰ ਪਹਿਲਾ ਦੀ ਨਿਸਬਤ ਤਿੰਨ ਗੁਣਾ ਫਸਲ ਕਢਦੇ ਹਨ, ਪਰ ਫੇਰ ਵ ਇਹ ਘਾਟਾ ਦਿਖਾਉਂਦੇ ਹਨ। ਮੈਂ ਇਥੇ ਇਕ ਮਿਸਾਲ ਦਿੰਦਾ ਹਾਂ ਕਿ ਇਕ ਰਪਟ ਦਰਜ ਕਰਵਾਈ ਗਈ ਕਿ ਉਨ੍ਹਾਂ ਦੀਆਂ ਕਣਕ ਦੀਆਂ ਬੋਰੀਆਂ ਗੁਮ ਹੋ ਗਈਆਂ ਪਰ ਜਦੋਂ ਇਹ ਗਲ ਸਟਾਕ ਚੈਕ ਕਰਨ ਤਕ ਪਹੁੰਚੀ ਤਾਂ ਉਨ੍ਹਾਂ ਦੀਆਂ 110 ਬੋਰੀਆਂ ਵਧ ਨਿਕਲੀਆਂ। ਇਸ ਤਰ੍ਹਾਂ ਦੇ ਘਾਟੇ ਵਿਖਾ ਵਿਖਾ ਕੇ ਇਨ੍ਹਾਂ ਨੇ ਲੁਟ ਮਚਾਈ ਹੋਈ ਹੈ। ਮੈਂ ਇਹ ਕੋਈ ਸੁਣੀ ਸੁਣਾਈ ਗਲ ਨਹੀਂ ਕਹਿੰਦਾ, ਇਹ ਤਾਂ ਇਕ ਰੀਕਾਰਡ ਦੀ ਚੀਜ਼ ਹੈ। ਜਿਤਨੀਆਂ ਵੀ ਮਾਰਕੀਟ ਕਮੇਟੀਆਂ ਹਨ, ਉਹ ਜਿਤਨੀਆਂ ਪਿੰਡਾਂ ਦੇ ਨੇੜੇ ਤੇੜੇ ਹੋਣਗੀਆਂ ਤਾਂ ਵਧ ਤੋਂ ਵਧ ਅਨਾਜ ਦੇਣਗੀਆਂ। ਇਨ੍ਹਾਂ ਦਾ ਪਿੰਡਾਂ ਨੂੰ ਹੀ ਫਾਇਦਾ ਹੈ। ਪਰ ਜਦੋਂ ਕਿਸਾਨ ਆਪਣੀਆਂ ਫਸਲਾਂ ਮੰਡੀਆਂ ਦੇ ਵਿਚ ਲੈਕੇ ਆਉਂਦੇ ਹਨ ਤਾਂ ਉਸ ਦਾ ਕਿਸਾਨ ਨੂੰ ਹੀ ਨੁਕਸਾਨ ਹੁੰਦਾ ਹੈ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਭਾਵੇਂ ਠੀਕ ਤੋਲਣ ਲਈ ਬਿਲ ਪਾਸ ਹੋ ਗਏ ਹਨ ਪਰ ਅਜੇ ਵੀ ਮੰਡੀਆਂ ਦੇ ਵਿਚ ਡੰਡੀ ਮਾਰ, ਤਕੜੀ ਮਾਰ ਜ਼ਿਮੀਂਦਾਰਾਂ ਦੀਆਂ ਦਿਨ ਦਿਹਾੜੇ ਜੇਬ੍ਹਾਂ ਕੁਤਰਦੇ ਹਨ। ਮੈਂ ਅਰਜ ਕਰਾਂਗਾ ਕਿ ਫੂਡ ਕਾਰਪੋਰੇਸ਼ਨ ਆਫ਼ ਇੰਡੀਆ ਨੇ ਇਕ ਫੈਸਲਾ ਕੀਤਾ ਸੀ, ਮੈਨੂੰ ਪਤਾ ਨਹੀਂ ਕਿਉਂ ਨਹੀਂ ਉਸ ਤੇ ਅਮਲ ਕੀਤਾ ਜਾਂਦਾ, ਖਬਰ ਨਹੀਂ ਕਿਸੇ ਦਾ ਇਸ ਪਾਸੇ ਇੰਟਰੈਸਟ ਹੀ ਨਹੀਂ। ਉਹ ਇਹ ਹੈ

ਕਿ ਗੌਰਮੈਂਟ ਵਡੇ ਵਡੇ ਪਿੰਡਾਂ ਵਿਚ ਖੁਦ ਜਾ ਕੇ ਸਟਾਕ ਖਰੀਦ ਲਵੇ। ਪਤਾ ਨਹੀਂ ਕਿਸੇ ਨੂੰ ਇੰਟਰੈਸਟ ਨਹੀਂ, ਜਾਂ ਉਸ ਤੇ ਕਿਉਂ ਅਮਲ ਨਹੀਂ ਹੋਇਆ। ਮੈਂ ਫੇਰ ਚੀਫ ਮਿਨਿਸਟਰ ਸਾਹਿਬ, ਨੂੰ ਸਜੈਸ਼ਨ ਦੇਵਾਂਗਾ ਕਿ ਜੇ ਉਹ ਇਸ ਤਰ੍ਹਾਂ ਅਮਲ ਕਰਨਗੇ ਤਾਂ ਜ਼ਿਮੀਂਦਾਰ ਇਨ੍ਹਾਂ ਤਕਲੀਫਾਂ ਤੋਂ ਬਚ ਸਕਦੇ ਹਨ। ਉਨ੍ਹਾਂ ਨੂੰ 10–15 ਮੀਲ ਦਾ ਫਾਸਲਾ ਤਹਿ ਕਰਕੇ ਜਿਹੜਾ ਜਾਣਾ ਪੈਂਦਾ ਹੈ ਇਹ ਉਸ ਤੋਂ ਵੀ ਬਚ ਜਾਣਗੇ। ਇਸ ਦੇ ਨਾਲ ਜੇ ਸਬ ਯਾਰਡ ਕਣਕ ਦੇ ਵੇਚਣ ਲਈ ਬਣਾ ਦਿਤੇ ਜਾਣ ਤਾਂ ਇਕ ਤਾਂ ਆਸਾਨੀ ਨਾਲ ਕਣਕ ਦੀ ਵਿਕਰੀ ਵੀ ਹੋ ਸਕਦੀ ਹੈ, ਦੂਸਰੇ ਜ਼ਿਮੀਦਾਰਾਂ ਨੂੰ ਵੀ ਬੜਾ ਫਾਇਦਾ ਪਹੁੰਚ ਸਕਦਾ ਹੈ। ਮੈਂ ਅਰਜ਼ ਕਰਾਂਗਾ ਕਿ ਮਾਰਕੀਟ ਕਮੇਟੀਆਂ ਦੇ ਮੁਤਾਲਿਕ ਲੋਕਾਂ ਦਾ ਵਿਸ਼ਵਾਸ ਵਧਿਆ ਹੈ। ਇਸ ਦੇ ਨਾਲ ਹੀ ਲੋਕਾਂ ਨੂੰ ਇਸ ਗਲ ਦਾ ਗਿਆਨ ਵੀ ਹੋਇਆ ਹੈ ਕਿ ਸਰਕਾਰਾਂ ਪਾਰਟੀ ਪਾਲਿਟਿਕਸ ਦੇ ਅਧਾਰ ਤੇ ਤਬਦੀਲ ਹੋ ਸਕਦੀਆਂ ਹਨ ਪਰ ਇਨਾਂ ਦੇ ਐਂਪਲਾਈਜ਼ ਤਾਂ ਉਸੇ ਤਰ੍ਹਾਂ ਉਥੇ ਹੀ ਰਹਿੰਦੇ ਹਨ। ਇਸੇ ਤਰ੍ਹਾਂ ਇਨ੍ਹਾਂ ਮਾਰਕੀਟ ਕਮੇਟੀਆਂ ਦਾ ਹਾਲ ਹੈ। ਜਿਸ ਤਰ੍ਹਾਂ ਮਿਊਨਿਸਪਲ ਕਮੇਟੀਆਂ ਦੇ ਐਂਪਲਾਈਜ਼ ਦੀਆਂ ਤਨਖਾਹਾਂ ਦੇ ਵਿਚ ਵਾਧਾ ਹੋਇਆ ਹੈ, ਇਸੇ ਤਰ੍ਹਾਂ ਇਨ੍ਹਾਂ ਮਾਰਕੀਟ ਕਮੇਟੀਆਂ ਦੇ ਐਂਪਲਾਈਜ਼ ਦੀਆਂ ਤਨਖਾਹਾਂ ਦੇ ਵਿਚ ਵੀ ਵਾਧਾ ਕੀਤਾ ਜਾਵੇ। ਇਨ੍ਹਾਂ ਦੇ ਪੇ ਸਕੇਲ ਰੀਵਾਈਜ਼ ਕੀਤੇ ਜਾਣੇ ਚਾਹੀਦੇ ਹਨ। ਮੈਂ ਏਥੇ ਜਲੰਧਰ ਦੀ ਇਕ ਮਾਰਕੀਟ ਕਮੇਟੀ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਜਲੰਧਰ ਦੀ ਇਕ ਮਾਰਕੀਟ ਕਮੇਟੀ ਹੈ, ਇਸ ਦੀ 10–15 ਹਜ਼ਾਰ ਰੋਜ਼ ਦੀ ਆਮਦਨ ਹੈ। ਇਥੋਂ ਦੀ ਮਾਰਕੀਟ ਬਾਰੇ ਇਕ ਨੋਟੀਫਿਕੇਸ਼ਨ ਹੋਇਆ ਪਰ ਚੀਫ ਮਨਿਸਟਰ ਸਾਹਿਬ ਨੇ ਇਹ ਨੋਟੀਫਿਕੇਸ਼ਨ ਵਾਪਸ ਲੈ ਲਿਆ ਇਹ ਕਹਿ ਕੇ ਕਿ ਨੋਟੀਫਿਕੇਸ਼ਨ ਗਲਤ ਹੋਇਆ ਹੈ। ਇਸ ਕਮੇਟੀ ਦੇ ਮਾਲਕਾਨ ਨੂੰ 10–15 ਹਜ਼ਾਰ ਰੋਜ਼ ਦੀ ਆਮਦਨ ਹੈ। ਇਸ ਬਾਰੇ ਚੀਫ ਮਨਿਸਟਰ ਸਾਹਿਬ ਨੇ ਦਸਿਆ ਕਿ ਨੋਟੀਫਿਕੇਸ਼ਨ ਗਲਤ ਕੀਤਾ ਗਿਆ ਹੈ। ਮੈਂ ਆਪ ਜੀ ਦੀ ਮਾਰਫ਼ਤ ਚੀਫ ਮਨਿਸਟਰ ਸਾਹਿਬ ਨੂੰ ਇਹ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਜੇ ਬਹੁਤਾ ਨਹੀਂ ਤਾਂ ਚੇਅਰਮੈਨ, ਵਾਈਸ ਚੇਅਰਮੈਨ ਅਤੇ ਸੈਕਟਰੀ ਦੀ ਅਪਾਇੰਟ- ਮੈਂਟ ਜ਼ਰੂਰ ਕਰ ਲਈ ਜਾਵੇ ਤਾਂ ਜੋ ਇਸ ਮਾਰਕੀਟ ਕਮੇਟੀ ਦਾ ਕੰਮ ਚਲ ਸਕੇ। ਇਕ ਗਲ ਮੈਂ ਹੋਰ ਅਰਜ਼ ਕਰਾਂ, ਉਹ ਇਹ ਹੈ ਕਿ ਜਦੋਂ ਕਪਾਹ ਦਾ ਮੌਸਮ ਹੁੰਦਾ ਹੈ ਤਾਂ ਇਸ ਦੀ ਹਰ ਪਾਸੇ ਮੰਗ ਹੁੰਦੀ ਹੈ। ਇਕ ਪਾਸੇ ਸਰਕਾਰ ਖਰੀਦ ਕਰਦੀ ਹੈ, ਦੂਸਰੇ ਪਾਸੇ ਫੈਡਰੇਸ਼ਨ ਖਰੀਦ ਕਰਦੀ ਹੈ ਅਤੇ ਫੇਰ ਬੈਂਕ ਏਜੰਸੀਆਂ ਨੇ ਵੀ ਇਹ ਖਰੀਦ ਕਰਨੀ ਹੁੰਦੀ ਹੈ। ਪਰ ਇਹ ਸਸਤੇ ਭਾਉ ਤੇ ਖਰੀਦ ਕਰਨ ਵਾਲੇ ਲੋਕ ਆਪਸ ਵਿਚ ਪੂਲ ਕਰ ਲੈਂਦੇ ਹਨ ਅਤੇ 10–10 ਦਿਨ ਜ਼ਿਮੀਂਦਾਰ ਦਾ ਮਾਲ ਪਿਆ ਰਹਿੰਦਾ ਹੈ। ਮੈਂ ਇਸ ਦੇ ਮੁਤਾਲਿਕ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਹਰ ਜਿਨਸ ਦਾ ਪੂਰਾ ਭਾਉ ਜ਼ਿਮੀਦਾਰ ਨੂੰ ਮਿਲਣਾ ਚਾਹੀਦਾ ਹੈ।

ਇਕ ਗਲ ਮੈਂ ਸਬਜ਼ੀ ਮੰਡੀਆਂ ਦੇ ਮੁਤਾਲਿਕ ਵੀ ਅਰਜ਼ ਕਰ ਦੇਣੀ ਚਾਹੁੰਦਾ ਹਾਂ। ਜੇ ਫਗਵਾੜੇ ਦੇ ਵਿਚ ਸਬਜ਼ੀ ਵੇਖੀ ਜਾਵੇ ਤਾਂ ਉਹ ਸੜਕਾਂ ਦੇ ਉਤੇ ਹੀ ਪਈ ਹੁੰਦੀ ਹੈ। ਪਰ ਮਾਲਕਾਂ ਨੂੰ ਸਬਜ਼ੀ ਮਾਰਕਿਟ ਦੇ ਆੜ੍ਹਤੀ ਬਹੁਤ ਖਰਾਬ ਕਰਦੇ ਹਨ, ਆਪਣੀ ਮਰਜ਼ੀ ਦਾ ਮੁਲ ਲਾਉਂਦੇ ਹਨ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਮਾਰਕੀਟ ਕਮੇਟੀਆਂ ਦੀ ਤਰ੍ਹਾਂ ਇਨ੍ਹਾਂ ਦਾ ਵੀ ਕੋਈ ਪ੍ਰਬੰਧ ਕਰਕੇ ਸੁਧਾਰ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ ਜਿਹੜੀਆਂ ਵੀ ਅਪਰੋਚ ਰੋਡਜ਼ ਹਨ, ਸਰਕਾਰ ਨੂੰ ਇਨ੍ਹਾਂ ਵਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਇਹ ਹਜ਼ਾਰਾਂ ਦੀ ਗਿਣਤੀ ਦੇ ਵਿਚ ਨਹੀਂ, ਲਖਾਂ ਦੀ ਗਿਣਤੀ ਦੇ ਵਿਚ ਮੌਜੂਦ ਹਨ, ਅਤੇ ਇਨ੍ਹਾਂ ਤੋਂ ਬਗੈਰ ਕਿਸਾਨਾਂ ਨੂੰ ਬੜੀ ਤਕਲੀਫ ਹੋ ਰਹੀ ਹੈ। ਇਕ ਮੈਂ ਇਲੈਕਸ਼ਨ ਦੇ ਮੁਤਾਲਿਕ ਵੀ ਗਲ ਅਰਜ਼ ਕਰ ਦਿਆਂ, ਚੇਅਰਮੈਨ ਸਾਹਿਬ, ਕਿ ਇਹ ਮੇਰੇ ਹਲਕੇ ਵਿਚ ਇਲੈਕਸ਼ਨ ਨਹੀਂ ਕਰਾ ਸਕਦੇ।

**Mr. Chairmam:** Please resume your seat, Shri Kairon.

**ਸਰਦਾਰ ਸੁਰਿੰਦਰ ਸਿੰਘ ਕੈਰੋਂ (ਪੱਟੀ) :** ਚੇਅਰਮੈਨ ਸਾਹਿਬ, ਮੈਂ ਇਸ ਮਤੇ ਤੇ ਵਧਾਈ ਦੇਣ ਲਈ ਖੜਾ ਹੋਇਆ ਹਾਂ। ਪਹਿਲੀ ਗਲ ਤਾਂ ਇਹ ਹੈ ਕਿ ਜੇ ਕੋਈ ਕਿਸਾਨ ਦੀ ਬੇਹਤਰੀ ਲਈ ਗਲ ਆਵੇ ਉਸ ਨੂੰ ਐਪਰੀਸ਼ੀਏਟ ਕਰਨਾ ਚਾਹੀਦਾ ਹੈ। ਜਿਤਨੀਆਂ ਵੀ ਫੈਸਿਲਿਟੀਜ਼ ਅਸੀਂ ਕਿਸਾਨਾਂ ਨੂੰ ਦੇਵਾਂਗੇ, ਉਨ੍ਹਾਂ ਨਾਲ ਉਹ ਮਾਡਲ ਵਿਲੇਜ ਬਣਾ ਸਕਣਗੇ। ਜਿਤਨੀਆਂ ਵੀ ਅਪਰੋਚ ਰੋਡਜ਼ ਹਨ ਉਨ੍ਹਾਂ ਨੂੰ ਲਾਂਗ ਰੂਟਸ ਦੇ ਨਾਲ ਕਨੈਕਟ ਕੀਤਾ ਜਾਵੇ ਤਾਂ ਜੋ ਮੰਡੀਆਂ ਦੇ ਵਿਚੋਂ ਜਿਹੜੀਆਂ ਚੀਜ਼ਾਂ ਬਾਹਰ ਜਾਂਦੀਆਂ ਹਨ ਉਹ ਆਸਾਨੀ ਨਾਲ ਮੂਵ ਕੀਤੀਆਂ ਜਾ ਸਕਣ। ਮੰਡੀਆਂ ਨੂੰ ਹੋਰ ਤਰਕੀ ਦੇਣ ਲਈ ਮਾਰਕੀਟ ਕਮੇਟੀਆਂ ਨੇ ਡੇਢ ਡੇਢ ਲਖ ਰੁਪਿਆ ਲਗਾ ਕੇ ਲਾਂਗ ਰੋਡਜ਼ ਬਣਾਈਆਂ ਹਨ। ਮੈਂ ਸਮਝਦਾ ਹਾਂ ਕਿ ਇਹ ਇਕ ਬੜਾ ਹੀ ਪ੍ਰੋਗਰੈਸਿਵ ਸਟੈਪ ਹੈ। ਕਿਸਾਨ ਨੂੰ ਜੋ ਵੀ ਮਿਲੇ, ਓਸ ਦੀ ਜਿਨਸ ਦਾ ਵਾਜਬ ਮੁਲ ਮਿਲਣਾ ਚਾਹੀਦਾ ਹੈ। ਉਸ ਦੀ ਲੁਟ ਖਸੁਟ ਨਹੀਂ ਹੋਣੀ ਚਾਹੀਦੀ। ਇਸਦੇ ਮੁਤਾਲਿਕ ਜਿਹੜੀ ਚੀਫ਼ ਮਨਿਸਟਰ ਸਾਹਿਬ ਨੇ ਲੈਜਿਸਲੇਸ਼ਨ ਲਿਆਂਦੀ ਹੈ ਇਸ ਦੇ ਲਈ ਮੈਂ ਇਨ੍ਹਾਂ ਨੂੰ ਵਧਾਈ ਦੇਂਦਾ ਹਾਂ। ਇਕ ਗਲ ਮੈਂ ਫੂਡ ਕਾਰਪੋਰੇਸ਼ਨ ਨੂੰ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਮਾਸਟਰ ਜੀ ਨੇ ਕਿਹਾ ਹੈ ਜ਼ਿਮੀਦਾਰਾਂ ਨੂੰ ਇਨ੍ਹਾਂ ਡੰਡੀ ਮਾਰਾਂ ਤੋਂ ਵੀ ਬਚਾਉਣਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਹਰ ਸਾਈਡ ਤੇ ਕਿਸਾਨਾਂ ਦਾ ਸੁਧਾਰ ਹੋਣਾ ਚਾਹੀਦਾ ਹੈ।

**चौधरी बलबीर सिंह (होश्यारपुर)** यह जो बिल पेश किया गया है मैं समझता हूं कि इन्हों ने गौर से इस को देखा नहीं है। शायद यह गलती इनको लगी है या मुझे लगी है। पहले यह 40 पैसे का प्रोवियन था अब इसे 50 पैसे किया गया है। मैं इसे सरकार की एक गलत कारवाई कहूंगा, इन्हों ने आऊट आफ दी वे जा कर टैक्स बढ़ाया है। मैं आप से अर्ज करूंगा कि सरकार की इस गलती के मुतल्लिक एक हाऊस की कमेटी बनाई जाये जो सारे मुआमला की छान बीन करे, जो इन मार्किटिंग कमेटियों की चैकिंग करे और रिपोर्ट दे कि जिस पपरज़ के लिये यह पैसा इकठा किया जा रहा है क्या वह उस पर खर्च भी हो रहा है कि नहीं। हमें यह भी देखना चाहिए क यह कमेटियां इस लिए बनाई गई हैं कि जब प्रोडयूसर अपना माल लेकर मन्डी में आए तो उस के साथ ठीक सलूक हो और उस के माल की ठीक कीमत मिले। और माल लाने के रास्ते में जो रुकावटें जैसे सड़कें पुल इत्यादि हैं उन रुकावटों को दूर किया जाए यहां कहा गया है कि इस पैसे से माडल गांव बनाए जाएगे। यह गलत बात होगी क्योंकि मार्किटिंग कमेटी की हदें बहुत महदूद होती हैं। (विघ्न)

ਮੁੱਖ ਮੰਤਰੀ : ਇਸ ਦਾ ਇਸ ਬਿਲ ਨਾਲ ਕੋਈ ਸਬੰਧ ਨਹੀਂ।

**चौधरी बलबीर सिंह :** अभी चीफ मिनिस्टर के पीछे बैठे हुए एक मैंबर ने यहां इसका जिक्र किया है। पर जब मैं बोलता हूं तो पता नहीं मुख्य मन्त्री को क्या तकलीफ हो जाती है। मैं यह कहता हूं कि जिस परपज़ के लिए यह कमेटियां बनाई गई हैं उस पर ही खर्च होना चाहिए। मन्डी में जब कोई प्रोडयूसर आए तो

उसे कोई तकलीफ न हो। मार्किटिंग कमेटियों के आदमी बोली के वक्त नहीं आते जिस से ज़िमीदारों को तकलीफ होती है।

चेयरमैन साहिब, जिस प्रकार आर्डिनेंस के द्वारा यह फीस बढ़ाई गई है मैं इसे टैक्स ही समझता हूं। आर्डीनेंस के द्वारा टैक्स लगाना बिलकुल गलत बात है। लेकिन जो पैसा इकट्ठा किया जा रहा है वह इधर उधर खर्च न करके ज़िमींदारों की भलाई पर खर्च करना चाहिए।

**ਕਾਮਰੇਡ ਦਰਸ਼ਨ ਸਿੰਘ ਝਬਾਲ** (ਅਟਾਰੀ, ਐਸ. ਸੀ) : ਚੇਅਰਮੈਨ ਸਾਹਿਬ, ਇਹ ਬਿਲ ਜੋ ਇਸ ਸਮੇਂ ਹਾਊਸ ਵਿਚ ਪੇਸ਼ ਕੀਤਾ ਗਿਆ ਹੈ, ਇਹ ਪਹਿਲਾਂ ਆਰਡੀਨੈਂਸ ਦੀ ਸ਼ਕਲ ਵਿਚ ਲਾਗੂ ਕੀਤਾ ਗਿਆ ਸੀ ਅਤੇ ਇਹ ਜੋ ਤਰੀਕਾ ਆਰਡੀਨੈਂਸ ਨਾਲ ਟੈਕਸ ਲਾਉਣ ਦਾ ਹੈ, ਇਹ ਠੀਕ ਨਹੀਂ ਹੈ। ਇਹ ਜੋ ਫ਼ੀਸ ਵਧਾਈ ਗਈ ਹੈ ਜਿਸ ਬਾਰੇ ਇਹ ਕਹਿੰਦੇ ਹਨ ਕਿ ਕਿਸਾਨਾਂ ਤੇ ਬੋਝ ਨਹੀਂ ਪਵੇਗਾ, ਇਹ ਗਲਤ ਹੈ। ਮੈਂ ਸੇਲਜ਼ ਟੈਕਸ ਦੀ ਮਿਸਾਲ ਦੇ ਕੇ ਦਸਣਾ ਚਾਹੁੰਦਾ ਹਾਂ ਕਿ ਜਦੋਂ ਸੇਲਜ਼ ਟੈਕਸ ਲਗਾਇਆ ਗਿਆ ਸੀ ਤਾਂ ਇਹ ਕਿਹਾ ਗਿਆ ਸੀ ਕਿ ਇਸ ਦਾ ਬੋਝ ਖਰੀਦਣ ਵਾਲੇ ਤੇ ਨਹੀਂ ਪਏਗਾ। ਪਰ ਹੋਇਆ ਕੀ ਕਿ ਜਦੋਂ ਦੁਕਾਨਦਾਰ ਕੋਈ ਚੀਜ਼ ਦੇਣ ਲਗਦਾ ਹੈ ਤਾਂ ਸੇਲਜ਼ ਟੈਕਸ ਪਹਿਲਾਂ ਹੀ ਜੋੜ ਕੇ ਦਿੰਦਾ ਹੈ। ਇਹੀ ਹਾਲ ਇਥੇ ਵੀ ਹੋਵੇਗਾ ਇਸ ਲਈ ਇਹ ਗਲ ਕਹਿਣੀ ਗਲਤ ਹੈ ਕਿ ਇਸ ਨਾਲ ਕਿਸਾਨਾਂ ਤੇ ਕੋਈ ਬੋਝ ਨਹੀਂ ਪਏਗਾ। ਇਹ ਇਕ ਕਿਸਮ ਦਾ ਟੈਕਸ ਹੀ ਹੈ। ਫਿਰ ਜੋ ਰੁਪਿਆ ਇਸ ਫੀਸ ਤੋਂ ਇਕਠਾ ਹੋਣਾ ਹੈ ਉਹ ਪੁਲਾਂ ਅਤੇ ਸੜਕਾਂ ਆਦਿ ਤੇ ਖਰਚ ਹੋਣਾ ਚਾਹੀਦਾ ਹੈ, ਪਰ ਇਸ ਤਰ੍ਹਾਂ ਨਹੀਂ ਕੀਤਾ ਜਾ ਰਿਹਾ ਕਿਸਾਨਾਂ ਨੂੰ ਕੋਈ ਸਹੂਲਤ ਨਹੀਂ ਦਿਤੀ ਜਾ ਰਹੀ। ਚੇਅਰਮੈਨ ਸਾਹਿਬ, ਮੈਂ ਅੰਮ੍ਰਿਤਸਰ ਦੀ ਮਿਸਾਲ ਦੇਣੀ ਚਾਹੁੰਦਾ ਹਾਂ। ਤੁਹਾਨੂੰ ਵੀ ਪਤਾ ਹੈ ਕਿ ਉਥੇ ਮੰਡੀ ਸ਼ਹਿਰ ਦੇ ਅੰਦਰ ਹੈ, ਉਸ ਨਾਲ ਕਿਸਾਨ ਨੂੰ ਕਿਤਨੀ ਤਕਲੀਫ਼ ਹੁੰਦੀ ਹੈ। ਕਈ ਵਾਰ ਮੰਗ ਕੀਤੀ ਜਾ ਚੁਕੀ ਹੈ ਕਿ ਇਹ ਮੰਡੀ ਸ਼ਹਿਰ ਤੋਂ ਬਾਹਰ ਲਿਆਂਦੀ ਜਾਵੇ ਪਰ ਅਜੇ ਤਕ ਕੋਈ ਸੁਣਵਾਈ ਨਹੀਂ ਹੋਈ। ਉਥੇ ਤਾਂ ਗਡੇ ਲੰਘਣ ਦਾ ਰਸਤਾ ਵੀ ਨਹੀਂ ਮਿਲਦਾ। ਉਥੇ ਕਿਸਾਨ ਦਾ ਅਨਾਜ ਸੜਕਾਂ ਤੇ ਅਤੇ ਨਾਲੀਆਂ ਵਿਚ ਰੁੜ੍ਹ ਰਿਹਾ ਹੈ। ਕਿਸਾਨਾਂ ਦੀ ਇਹ ਦਿਕਤ ਦੂਰ ਕੀਤੀ ਜਾਣੀ ਚਾਹੀਦੀ ਹੈ। ਫਿਰ, ਚੇਅਰਮੈਨ ਸਾਹਿਬ, ਇਸ ਗਲ ਦੀ ਲੋੜ ਹੈ ਕਿ ਇਸ ਪਾਸੇ ਧਿਆਨ ਦਿਤਾ ਜਾਵੇ ਕਿ ਕਿਸਾਨ ਨੂੰ ਲੁਟ ਤੋਂ ਬਚਾਇਆ ਜਾਵੇ। ਪਰ ਇਸ ਗਲ ਵਲ ਧਿਆਨ ਨਹੀਂ ਦਿਤਾ ਜਾ ਰਿਹਾ। ਇਸ ਦੇ ਨਾਲ ਹੀ ਮੈਂ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਲਿੰਕ ਸੜਕਾਂ ਬਣਾ ਦਿਤੀਆਂ ਜਾਣ ਤਾਂਕਿ ਕਿਸਾਨਾਂ ਨੂੰ ਇਹ ਸਹੂਲਤ ਮਿਲ ਸਕੇ ਕਿ ਉਨ੍ਹਾਂ ਦਾ ਅਨਾਜ ਅਰਾਮ ਨਾਲ ਮੰਡੀਆਂ ਵਿਚ ਪਹੁੰਚ ਸਕੇ। ਫਿਰ ਮੰਡੀਆਂ ਨੂੰ ਪਕਿਆਂ ਕੀਤਾ ਜਾਵੇ ਤੇ ਉਨ੍ਹਾਂ ਦੀਆਂ ਇਲੈਕਸ਼ਨਾਂ ਕੀਤੀਆਂ ਜਾਣ। ਮੈਂ ਤੁਹਾਨੂੰ ਝਬਾਲ ਦੀ ਮਿਸਾਲ ਦਿੰਦਾ ਹਾਂ। ਉਥੇ ਦੀ ਮੰਡੀ ਦੀ ਫੀਸ ਤਰਨਤਾਰਨ ਆਕੇ ਦੇਣੀ ਪੈਂਦੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਉਸ ਮੰਡੀ ਨੂੰ ਪੱਕਿਆਂ ਕੀਤਾ ਜਾਵੇ ਅਤੇ ਉਥੇ ਚੋਣਾਂ ਕਰਵਾਈਆਂ ਜਾਣ ਤਾਕਿ ਕਿਸਾਨਾਂ ਨੂੰ ਫਾਇਦਾ ਪੁਜ ਸਕੇ।

ਫਿਰ ਚੇਅਰਮੈਨ ਸਾਹਿਬ ਵਪਾਰੀਆਂ ਦੇ ਪੂਲ ਕਰਨ ਵਲ ਧਿਆਨ ਦਿਤਾ ਜਾਵੇ। ਜਦੋਂ ਕਿਸਾਨ ਮੰਡੀਆਂ ਵਿਚ ਮਾਲ ਲਿਆਉਂਦਾ ਹੈ ਤਾਂ ਵਪਾਰੀ ਪਲ ਕਰ ਲੈਂਦੇ ਹਨ ਅਤੇ ਕਿਸਾਨ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਨੂੰ ਉਸ ਦੀ ਉਪਜ ਦਾ ਘਟ ਮੁਲ ਦੇਂਦੇ ਹਨ। ਇਸ ਗਲ ਵਲ ਧਿਆਨ ਦੇਕੇ ਕਿਸਾਨਾਂ ਨੂੰ ਇਸ ਧੂਲ ਤੋਂ ਬਚਾਉਣਾ ਚਾਹੀਦਾ ਹੈ। ਵਪਾਰੀ ਕਹਿੰਦੇ ਹਨ ਕਿ ਅਸੀਂ ਤੇਰੇ ਮਾਲ ਦਾ ਇਹ ਭਾਅ ਦੇਣਾ ਹੈ, ਮਰਜ਼ੀ ਹੈ ਵੇਚ ਨਹੀਂ ਮਰਜ਼ੀ ਨਾ ਵੇਚ। ਇਸ ਤਰ੍ਹਾਂ ਮਨਮਰਜ਼ੀ ਦੇ ਭਾਅ ਤੇ ਮਾਲ ਖਰੀਦ ਲੈਂਦੇ ਹਨ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਹੋਰ ਹਰ ਇਕ ਚੀਜ਼ ਤਿਆਰ ਕਰਨ ਵਾਲੇ ਆਪਣੇ ਮਾਲ ਦਾ ਭਾਅ ਆਪ ਨੀਅਤ ਕਰਦੇ ਹਨ ਸਿਰਫ਼ ਇਕ ਕਿਸਾਨ ਹੀ ਹੈ ਜਿਸ ਦੇ ਮਾਲ ਦਾ ਭਾਅ ਦੂਸਰੇ ਤੈ ਕਰਦੇ ਹਨ।

**ਸ਼੍ਰੀ ਸਭਾਪਤੀ :** ਮਿਹਰਬਾਨੀ ਕਰਕੇ ਹੁਣ ਬੈਠ ਜਾਓ। (Please resume your seat.)

**ਕਾਮਰੇਡ ਦਰਸ਼ਨ ਸਿੰਘ ਝਬਾਲ :** ਮੈਂ ਅਖੀਰ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਟੈਕਸ ਵਧਾਇਆ ਗਿਆ ਹੈ ਇਹ ਕਿਸਾਨਾਂ ਤੇ ਬੋਝ ਹੈ ਅਤੇ ਉਨ੍ਹਾਂ ਦ ਹਿਤ ਵਿਚ ਨਹੀਂ ਹੈ।

**ਸ਼੍ਰੀ ਗਿਆਨ ਚੰਦ ਖਰਬੰਦਾ** (ਅੰਮ੍ਰਿਤਸਰ) **:** ਚੇਅਰਮੈਨ ਸਾਹਿਬ, ਮੈਂ ਇਸ ਬਿਲ ਦੇ ਮੁਤਾਲਕ ਕੇਵਲ ਇਤਨਾ ਹੀ ਕਹਿਣਾ ਹੈ ਕਿ ਇਹ ਟੈਕਸ ਜੋ ਕਿ ਆਰਡੀਨੈਂਸ ਦੇ ਰਾਹੀਂ ਵਧਾਇਆ ਗਿਆ ਸੀ ਇਹ ਠੀਕ ਨਹੀਂ ਅਤੇ ਮੈਂ ਇਸ ਦੀ ਵਿਰੋਧਤਾ ਕਰਦਾ ਹਾਂ।

**ਮੁੱਖ ਮੰਤਰੀ** (ਸਰਦਾਰ ਗੁਰਨਾਮ ਸਿੰਘ) : ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਬਿਲ ਨੂੰ ਮਾਸਟਰ ਗੁਰਬੰਤਾ ਸਿੰਘ ਜੀ ਨੇ ਹੀ ਠੀਕ ਸਮਝਿਆ ਹੈ। ਆਰਡੀਨੈਂਸ ਜਾਰੀ ਕਰਨ ਤੋਂ ਪਹਿਲਾਂ ਮੈਂ ਕਈਆਂ ਮੈਂਬਰਾਂ ਨੂੰ ਇਸ ਬਾਰੇ ਪੁਛਿਆ ਸੀ। ਸਾਰਿਆਂ ਦੀ ਰਾਏ ਸੀ ਇਹ ਫੀਸ ਵਧਣੀ ਚਾਹੀਦੀ ਹੈ ਕਿਉਂਕਿ ਇਹ ਪੇਂਡੂ ਕਮਿਊਨਿਟੀ ਦੇ ਹਕ ਦੀ ਗਲ ਹੈ। ਇਸ ਨਾਲ ਬੋਝ ਕਿਸਾਨ ਤੇ ਨਹੀਂ ਪੈਂਦਾ। ਇਸ ਬਿਲ ਨੂੰ ਬਹੁਤ ਸਾਰੇ ਮੈਂਬਰਾਂ ਨੇ ਗਲਤ ਸਮਝਿਆ ਹੈ। ਇਹ ਤਾਂ ਕਿਸਾਨਾਂ ਨੂੰ ਸਹੂਲਤਾਂ ਦੇਣ ਲਈ ਹੈ। ਲਿੰਕ ਰੋਡਜ਼ ਬਣਾਉਣ ਲਈ, ਪੁਲ ਬਣਾਉਣ ਲਈ ਇਹ ਖਰਚ ਕੀਤਾ ਜਾਵੇਗਾ। ਮੰਡੀਆਂ ਵਿਚ ਕਿਸਾਨਾਂ ਦੇ ਠਹਿਰਨ ਲਈ, ਬਲਦਾਂ ਦੇ ਪਾਣੀ ਵਗੈਰਾ ਪਿਲਾਉਣ ਲਈ ਥਾਂ ਬਣਾਉਣ ਲਈ ਪ੍ਰਬੰਧ ਕੀਤਾ ਜਾਵੇਗਾ। ਮਾਸਟਰ ਬਾਬੂ ਸਿੰਘ ਜੀ ਨੇ ਹਾਊਸ ਵਿਚ ਕਿਹਾ ਹੈ ਕਿ ਇਹ ਪੈਸਾ ਪਬਲਿਕ ਦੇ ਕੰਮਾਂ ਤੇ ਖਰਚ ਨਹੀਂ ਕੀਤਾ ਜਾਂਦਾ। ਪਰ ਮੈਂ ਤਾਂ ਇਨ੍ਹਾਂ ਦੇ ਕਾਲਜ ਵਿਚ ਜਾ ਕੇ ਇਹ ਰਕਮ ਦੇ ਕੇ ਆਇਆ ਸੀ। ਕੀਰਤੀ ਕਾਲਜ ਨਿਹਾਲ ਸਿੰਘ ਵਾਲਾ ਵਿਚ ਕਾਮਰੇਡ ਤੇਜਾ ਸਿੰਘ ਸੁਤੰਤਰ ਨੇ ਮੈਨੂੰ ਬੁਲਾਇਆ ਸੀ ਤਾਂ ਮੈਂ ਇਹ ਰਕਮ ਉਥੇ ਦਿਤੀ ਸੀ। ਇਨ੍ਹਾਂ ਨੇ ਬਕਾਇਦਾ ਉਥੇ ਮਾਰਕੀਟਿੰਗ ਕਮੇਟੀ ਵਿਚ ਦਰਖਾਸਤ ਦਿਤੀ ਸੀ। ਮੈਂ ਤਾਂ ਉਥੇ ਵੀ ਕਿਹਾ ਸੀ ਕਿ ਇਕ ਪਾਸੇ ਤੁਸੀਂ ਕਹਿੰਦੇ ਹੋ ਕਿ ਇਹ ਪੈਸਾ ਪਬਲਿਕ ਵਾਸਤੇ ਨਹੀਂ ਖਰਚ ਹੁੰਦਾ ਦੂਜੇ ਪਾਸੇ ਰੁਪਿਆ ਮੰਗਦੇ ਹੋ। ਮੈਂ, ਚੇਅਰਮੈਨ ਸਾਹਿਬ, ਇਹ ਅਰਜ਼ ਕਰਦਾ ਹਾਂ ਕਿ ਅਸੀਂ ਹੁਣ ਇਹ ਪੈਸਾ ਐਲੋਕੇਟ ਕਰ ਦਿਆਂਗੇ ਕਿ ਇੰਨੇ ਫੀ ਸਦੀ ਪੈਸਾ ਸੜਕਾਂ ਲਈ, ਇੰਨੇ ਫੀਸਦੀ ਪੈਸਾ ਪੁਲਾਂ ਲਈ ਅਤੇ ਇੰਨੇ ਫੀਸ ਦੀ ਪੈਸਾ ਐਜੂਕੇਸ਼ਨ ਲਈ। ਮੈਂ ਅਰਜ਼ ਕਰਦਾ ਹਾਂ ਕਿ ਮਾਡਲ ਗਰਾਮ ਦਾ ਇਥੇ ਜ਼ਿਕਰ ਇਨ੍ਹਾਂ ਨੇ ਕੀਤਾ। ਇਸ ਫ਼ੰਡ ਵਿਚੋਂ ਮਾਡਲ ਗਰਾਮ ਤੇ ਕੋਈ ਖਰਚ ਨਹੀਂ ਕੀਤਾ ਜਾਵੇਗਾ। ਸਿਰਫ਼ ਮਵੇਸ਼ੀਆਂ ਦੇ ਮੇਲੇ ਤੋਂ ਜਿਹੜੀ ਰਕਮ ਇਕੱਠੀ ਹੋਵੇਗੀ ਉਸ ਨੂੰ ਮਾਡਲ ਗਰਾਮ ਤੇ ਲਗਾਉਣ ਦਾ ਵਿਚਾਰ ਹੈ। ਅਸੀਂ ਇਸ ਪੈਸੇ ਦੀ ਪਰਸੈਂਟੇਜ ਨੀਅਤ ਕਰ ਦਿਆਂਗੇ ਕਿ ਕੋਈ ਆਰਬਿਟਰੇਰੀ ਪਾਵਰ ਨਾ ਕਿਸੇ ਕੋਲ ਰਹੇ। ਹੁਣੇ ਮਾਸਟਰ ਜੀ ਨੇ ਕਿਹਾ ਹੈ ਕਿ 200 ਸੈਂਟਰ ਖੋਲ੍ਹੇ ਗਏ ਹਨ ਤਾਂ ਕਿਤੇ ਕਣਕ ਦੀ ਖਰੀਦ ਪਿਛਲੇ ਸਾਲ ਪੂਰੀ

ਹ ਸਕੀ । ਇਨ੍ਹਾਂ ਨੇ ਮੈਨੂੰ ਕਿਹਾ ਤਾਂ ਮੈਂ ਫਿਰਦਮ ਭੋਗਪੁਰ ਵਿਚ ਇਕ ਸੈਂਟਰ ਖੋਲਣ ਦੀ ਇਜਾਜ਼ਤ ਦੇ ਦਿਤੀ ਸੀ । ਹੁਣ ਵੀ ਜਿਥੇ ਜਿਥੇ ਲੋੜ ਹੋਵੇਗੀ ਉਥੇ ਸੈਂਟਰ ਖੋਲ੍ਹ ਦਿਆਂਗੇ । ਫਿਰ ਕਈਆਂ ਮੈਂਬਰਾਂ ਨੇ ਕਿਹਾ ਹੈ ਕਿ ਆਈ. ਐਫ. ਸੀ. ਸਿਧਾ ਮਾਲ ਖਰੀਦੇ । ਮੈਨੂੰ ਇਸ ਤੇ ਕੋਈ ਇਤਰਾਜ਼ ਨਹੀਂ ਹੈ। ਇਹ ਤਜਵੀਜ਼ ਚੰਗੀ ਹੈ ਇਸ ਤੇ ਵਿਚਾਰ ਕਰ ਲਵਾਂਗੇ । ਇਸ ਵਿਚ ਮੁਸ਼ਕਲ ਇਹ ਆਉਂਦੀ ਹੈ ਕਿ ਮਾਲ ਕਿਸਾਨ ਲੈ ਕੇ ਜਾਂਦਾ ਹੈ ਤਾਂ ਉਹ ਰਿਜੈਕਟ ਕਰ ਦਿੰਦੇ ਹਨ । ਫਿਰ ਉਹ ਮਾਲ ਮੰਡੀਆਂ ਵਿਚ ਲਿਆਉਣਾ ਪੈਂਦਾ ਹੈ। ਇਸ ਤਰ੍ਹਾਂ ਬਜਾਏ ਫਾਇਦੇ ਦੇ ਨੁਕਸਾਨ ਹੁੰਦਾ ਹੈ ।

ਇਹ ਮੈਂ ਅਜੇ ਵੀ ਐਗਜ਼ਾਮਿਨ ਕਰ ਰਿਹਾ ਹਾਂ, ਇਹ ਬਿਲ ਅਜਿਹਾ ਨਹੀਂ ਸੀ ਜਿਸ ਉਤੇ, ਚੇਅਰਮੈਨ ਸਾਹਿਬ, ਐਨੀ ਦੇਰ ਲਗਾਈ ਜਾਵੇ । ਇਹ ਰੁਪਿਆ ਸਾਰਾ ਲਿੰਕ ਰੋਡਜ਼ ਅਤੇ ਮੰਡੀਆਂ ਦੀ ਇੰਮਪਰੂਵਮੈਂਟ ਤੇ ਖਰਚ ਹੋਣਾ ਹੈ ।

ਮਾਰਕਿਟ ਕਮੇਟੀ ਜਲੰਧਰ ਦੀ ਪੁਜ਼ੀਸ਼ਨ ਇਹ ਸੀ, ਜਿਥੋਂ ਤਕ ਮੈਨੂੰ ਯਾਦ ਹੈ, 1965 ਤੋਂ ਕਿ ਅਧੀਆਂ ਚੋਣਾ ਉਦੋਂ ਹੋਈਆਂ ਅਤੇ ਅਧੀਆਂ ਚੋਣਾਂ ਹੁਣ ਹੋਈਆਂ । ਇਹ ਮਾਮਲਾ ਲਟਕਦਾ ਰਿਹਾ । ਮੈਂ ਨੋਟੀਫਿਕੇਸ਼ਨ ਕਰ ਦਿਤੀ । ਉਹਦੇ ਵਿਚ ਇਹ ਕਿਹਾ ਗਿਆ ਕਿ ਇਹ ਗਲ ਠੀਕ ਨਹੀਂ ਹੈ । ਹੁਣ ਮੈਂ ਐਲ. ਆਰ. ਦੀ ਰਾਏ ਲਈ ਹੈ ਅਤੇ ਐਡਵੋਕੇਟ ਜਰਨਲ ਦੀ ਰਾਏ ਇਕ ਅੱਧ ਦਿਨ ਵਿਚ ਆ ਜਾਣੀ ਹੈ । ਜੇ ਉਨ੍ਹਾਂ ਦੀ ਰਾਏ ਠੀਕ ਹੋਈ ਤਾਂ ਇਲੈਕਸ਼ਨ ਜਲਦੀ ਤੋਂ ਜਲਦੀ ਕਰਾ ਦਿਆਂਗੇ ।

**चौधरी बलबीर सिंह** : बड़ों के लिए तो खाने का इन्तज़ाम है पर छोटे मुलाज़म, जो सवेर से शाम तक काम करते हैं, उनके लिए भी खाने का इन्तज़ाम कर दो ।

**Mr. Chairman** (Sardar Shashpal Singh) : Question is-

> That this House disapproves the Punjab Agricultural Produce Markets (Amendment) Ordinance, 1969 (Punjab Ordinance No. 2 of 1969).

*The motion was lost*

**Mr. Chairman** : Question is-

> That the Punjab Agricultural Produce markets (Amendment) Bill be taken into consideration at once.

*The motion was carried.*

**Mr. Chairman** : Now the House will consider the Bill clause by clause-

**ਸ਼੍ਰੀ ਸਭਾਪਤੀ** : ਹਾਊਸ ਦੀ ਸਿਟਿੰਗ ਜਿਨੀ ਦੇਰ ਤਕ ਇਹ ਬਿਲ ਪਾਸ ਨਾ ਹੋ ਜਾਏ ਐਕਸਟੈਂਡ ਕੀਤੀ ਜਾਂਦੀ ਹੈ । ਕੁਝ ਅਮੈਂਡਮੈਂਟਸ ਹਨ ਜੇ ਮੈਂਬਰ ਵਾਪਸ ਲੈ ਲੈਣ ਤਾਂ ਕੰਮ ਜਲਦੀ ਹੋ ਜਾਏ । (The sitting of the House is extended till the passage of this bill. There are some amendments. In case the hon.

[Mr. Chairman]

Members withdraw these amendments, the work can then be completed earlier).

Clause 2

**Mr. Chairman :** Now clause 2 is before the House. Amendment No. 1 by Chaudhri Ram Singh will be deemed to have been read and moved. Amendments Nos. 2 and 3 by Shri Gian Chand Kharbanda and by Chaudhri Sunder Singh, respectively, are out of order.

**Chaudhri Ram Singh :**

In line 3, for "one rupee" substitute "twenty-five paise".

**Chaudhri Ram Singh :** Sir, I withdraw it.

**Mr. Chairman :** Is it the pleasure of the House ?

(Voices: Yes, yes.)

*The amendment was by leave, withdrawn.*

**Mr. Chairman :** Question is-

That clause 2 stand part of the Bill.

*The motion was carried*

Clause 3

**Mr. Chairman :** Question is–

That clause 3 stand part of the Bill.

*The motion was carried.*

Clause 1

**Mr. Chairman ;** Question is-

That clause 1 stand part of the Bill.

*The motion was carried.*

Title

**Mr. Chairman :** Question is-

That the Title be the Title of the Bill.

*The motion was carried.*

**Chief Minister** (Sardar Gurnam Singh) : Sir, I beg to move-

That the Punjab Agricultural Markets (Amendment) Bill be passed.

**Mr. Chairman :** Motion moved-

That the Punjab Agricultural Produce Markets (Amendment) Bill be passed.

**Mr. Chairman :** Question is-

That the Punjab Agriucltural Produce markets (Amendment) Bill be passed.

*The motion was carried.*

**Mr. Chairman :** The House stands adjourned till 2.30 p.m. today.

1. 30 p.m

(The House then adjourned and re-assembled at 2.30 p.m. Mr. Speaker in the Chair.)

**(i) Resolution under clause 2 (a) of Article 213 of the Constitiution, and**

**(ii) the Punjab Motor Spirit (Taxation of Sales) Amendment Bill, 1969.**

**Mr. Speaker :** I now call upon Sardar Gurbanta Singh.

**Sardar Gurbanta Singh :** Sir, I beg to move.

> That this House disapproves the Punjab motor Spirit (Taxation of Sales) Amendment Ordinance, 1969. Punjab Ordinance No. 9 of 1969.)

**Mr. Speaker :** Motion moved.

> That this House disapproves the Punjab motor Spirit (Taxation of Sales) Amendment Ordinance, 1969 (Punjab Ordinance No. 9 of 1969).

**Chief Minister** (Sardar Gurnam Singh) : Sir, I beg to introduce the Punjab Motor Spirit (Taxation of Sales) Amendment Bill.

I also beg to move :

> That the Punjab motor Spirit (Taxation of Sales) Amendment Bill be taken into consideration at once.

**Mr. Speaker :** Motion moved-

> That the Punjab motor Spirit (Taxation of Sales) Amendment Bill be taken into consideration at once.

**Mr. Speaker :** The consideration Motion and the resolution disapproving the Ordinance will be discussed together.

**ਡਾਕਟਰ ਅਮੀਰ ਸਿੰਘ ਕਲਕਟ** (ਟਾਂਡਾ) : ਮੈਂ ਇਸ ਬਿਲ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ। ਇਹ ਜਿਹੜਾ ਬਿਲ ਹੈ ਇਹ ਐਂਟੀ ਮੈਕੇਨਾਈਜੇਸ਼ਨ ਆਫ ਫਾਰਮਿਗ ਹੈ ਅਤੇ ਫਾਰਮਰਜ਼ ਦੇ ਖਿਲਾਫ ਹੈ। ਡੀਜ਼ਲ ਪਿਉਰ ਨਹੀਂ ਮਿਲਦਾ। ਮੋਟਰ ਸਪਿਰਟ ਪਿਉਰ ਨਹੀਂ ਮਿਲਦਾ। ਇਸ ਲਈ ਇਹ ਜਿਹੜਾ ਮੋਟਰ ਸਪਿਰਟ ਟੈਕਸ ਹੈ, ਇਹ ਨਹੀਂ ਹੋਣਾ ਚਾਹੀਦਾ। ਡੀਜ਼ਲ ਆਇਲ ਪਿਉਰ ਨਹੀਂ ਮਿਲਦਾ, ਸਗੋਂ ਮਿਲਾਵਟ ਵਾਲਾ ਦਿਤਾ ਜਾਂਦਾ ਹੈ। ਅਜ ਕਿਸ ਤਰ੍ਹਾਂ ਲਖਾਂ ਰੁਪਏ ਦੇ ਪਾਰਟਸ ਦੀ ਬਲੈਕ ਹੋ ਰਹੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਸੀ ਟਰੈਕਟਰ ਜਿਸਦੀ ਕੀਮਤ 20-22 ਹਜ਼ਾਰ ਰੁਪਿਆ ਹੈ, ਉਹ ਅਜ ਕਲ 35-36 ਹਜ਼ਾਰ ਰੁਪਏ ਵਿਚ ਮਿਲਦਾ ਹੈ। ਇਸ ਦੇ ਵਿਚ ਕਿੰਨੀ ਬਲੈਕ ਹੋ ਰਹੀ ਹੈ। ਐਨਾ ਪੈਸਾ ਖਰਚ ਕਰਨ ਦੇ ਬਾਅਦ ਵੀ ਪਿਉਰ ਚੀਜ਼ ਨਹੀਂ ਮਿਲਦੀ। ਮੈਂ ਸਮਝਦਾ ਹਾਂ ਅਗਰ ਸਰਕਾਰ ਇਹ ਮੇਰੀਆਂ ਗਲਾਂ ਮੰਨ ਲਵੇ ਅਤੇ ਜੇ ਮੇਰੇ ਸਮਰਥਕ ਸਮਝਦੇ ਹਨ ਕਿ ਮੈਂ ਠੀਕ ਕਹਿ ਰਿਹਾ ਹਾਂ ਤਾਂ ਇਸ ਲਾਅਨਤ ਨੂੰ ਹਟਾਉਣਾ ਚਾਹੀਦਾ ਹੈ। ਬਾਕੀ ਡੀਜ਼ਲ ਆਇਲ ਤੇ ਟੈਕਸ ਲਾਉਣਾ ਮੈਂ ਸਮਝਦਾ ਹਾਂ ਕਿ ਇਹ ਪਰੋਡਕਸ਼ਨ ਤੇ ਭਾਰੀ ਬੋਝ ਹੋਵੇਗਾ। ਦੁਆਬੇ ਵਿਚ ਜਿਥੇ ਜ਼ਮੀਨਾ ਘਟ ਨੇ ਅਤੇ ਹਜ਼ਾਰਾਂ ਹੀ ਟਰੈਕਟਰ ਤੁਰੇ ਫਿਰਦੇ ਹਨ, ਜੇਕਰ ਲੋਕਾਂ

[ਡਾਕਟਰ ਅਮੀਰ ਸਿੰਘ ਕਲਕਟ]

ਨੂੰ ਪਿਉਰ ਡੀਜ਼ਲ ਨਾ ਮਿਲੇ, ਪਿਉਰ ਚੀਜ਼ਾਂ ਨਾ ਮਿਲਣ, ਤਾਂ ਠੀਕ ਨਹੀਂ। ਸੋ ਇਸ ਤਰ੍ਹਾਂ ਇਹ ਜਿਹੜਾ ਟੈਕਸ ਹੈ ਇਹ ਜ਼ਿਮੀਂਦਾਰਾਂ ਅਤੇ ਕਨਜ਼ੂਮਰਜ਼ ਤੇ ਡਾਇਰੈਕਟ ਟੈਕਸ ਹੈ। ਇਸ ਪਾਸੇ ਸਰਕਾਰ ਨੂੰ ਫੌਰੀ ਧਿਆਨ ਦੇਣਾ ਚਾਹੀਦਾ ਹੈ ਅਤੇ ਇਹ ਜਿਹੜੀ ਐਡਲਟਰੇਸ਼ਨ ਹੁੰਦੀ ਹੈ, ਇਸ ਨੂੰ ਖਤਮ ਕਰਨਾ ਚਾਹੀਦਾ ਹੈ। ਪੰਪ ਤੋਂ ਅਗਰ ਪੰਜ ਲਿਟਰ ਦੀ ਪੀਪੀ ਭਰਵਾਉ ਤਾਂ ਉਹ ਵੀ ਪੂਰੀ ਨਹੀਂ ਭਰੀ ਜਾਂਦੀ। (ਵਿਘਨ)

ਸਪੀਕਰ ਸਾਹਿਬ, ਇਹ ਨਹੀਂ ਵਧਾਉਣੇ ਚਾਹੀਦੇ। 13 ਅਗਸਤ ਨੂੰ ਇਹ ਆਰਡੀਨੈਂਸ ਜਾਰੀ ਕੀਤਾ, ਐਨੀ ਕਰਿਟੀਸਿਜ਼ਮ ਹੋਈ ਇਸ ਆਰਡੀਨੈਂਸ ਦੇ ਲਿਆਉਣ ਲਈ ਜੇ ਇਹ ਆਰਡੀਨੈਂਸ ਨਾ ਲਿਆਉਂਦੇ ਤਾਂ ਇਹ ਮਸਲਾ ਸਾਹਮਣੇ ਨਾ ਆਉਂਦਾ। ਇਤਨਾ ਕਹਿ ਕੇ ਮੈਂ ਆਪਣੀ ਸੀਟ ਰਿਜ਼ਿਊਮ ਕਰਦਾ ਹਾਂ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਬੜਾ ਛੋਟਾ ਜਿਹਾ ਬਿਲ ਹੈ। ਅਸਲ ਗਲ ਇਹ ਹੈ ਕਿ 1966 ਦੇ ਵਿਚ ਪੰਜਾਬ ਸਰਕਾਰ ਨੇ ਇਹ ਬਿਲ ਲਿਆਂਦਾ ਸੀ ਅਤੇ ਇਹ ਪਰੇਜ਼ੀਡੈਂਟ ਦੇ ਰੂਲ ਵਿਚ 31 ਅਕਤੂਬਰ, 1967 ਨੂੰ ਲੈਪਸ ਹੋ ਗਿਆ ਪਰ ਟੈਕਸ ਵਧੇ ਹੋਏ ਰੇਟ ਤੇ ਹੀ ਲਗਦਾ ਰਿਹਾ ਅਤੇ ਇਕਠਾ ਹੁੰਦਾ ਰਿਹਾ, ਇਸ ਨੂੰ ਵੈਲੀਡੇਟ ਕਰਨ ਵਾਸਤੇ ਪਰੇਜ਼ੀਡੈਂਟ ਰੂਲ ਦੇ ਖਤਮ ਹੋਣ ਤੋਂ ਬਾਅਦ ਆਰਡੀਨੈਂਸ ਜਾਰੀ ਕਰਨਾ ਪਿਆ ਅਤੇ ਇਹ ਬਿਲ ਉਸ ਆਰਡੀਨੈਂਸ ਨੂੰ ਰੀਪਲੇਸ ਕਰਦਾ ਹੈ। ਹੋਰ ਇਸ ਦੇ ਵਿਚ ਕੋਈ ਐਸੀ ਗਲ ਨਹੀਂ ਹੈ।

**Mr. Speaker :** Question is :

That this House disapproves the Punjab Motor Spirit (Taxation of Sales) Amendment Ordinance, 1969 (Punjab Ordinance No. 9 of 1969).

*The motion was lost*

**Mr. Speaker :** Question is-

That the Punjab motor Spirit (Taxation of Sales) Amendment Bill be taken into consideration at once.

*The motion was carried*

**Mr. Speaker :** Now the House will proceed to consider the Bill clause by clause. Clause 2 is before the House. The amendment given notice of by Sh. Gian Chand Kharbanda on this clause is out of order because it has the effect of negative vote. He can, however, speak on this clause.

**ਸ਼੍ਰੀ ਗਿਆਨ ਚੰਦ ਖਰਬੰਦਾ :** ਮੈਂ ਇਸ ਬਿਲ ਨੂੰ ਅਪੋਜ਼ ਕਰਦਾ ਹਾਂ ਜੀ।

**Mr. Speaker :** Question is-

That clause 2 stand part of the Bill

*The motion was carried.*

**Clause 3**

**Mr. Speaker :** Question is-

That clause 3 stand part of the Bill.

*The motion was carried.*

**Clause 4**

**Mr. Speaker :** Question is—

That clause 4 stand part of the Bill.

*The motion was carried.*

**Clause 1**

**Mr. Speaker :** Question is—

That clause 1 stand part of the Bill.

*The motion was carried.*

**Title**

**Mr. Speaker :** Question is–

That title be the title of the Bill.

*The motion was carried.*

**Chief Minister (Sardar Gurnam Singh) :** Sir, I beg to move—

That the Punjab Motor Spirit (Taxation of Sales) Amendment Bill be passed.

**Mr. Speaker :** Motion moved–

That the Punjab Motor Spirit (Taxation of Sales) Amendment Bill be passed.

**Mr. Speaker :** Question is—

That the Punjab Motor Spirit (Taxafion of Sales) Amendment Bill be passed.

*The motion was carried.*

**ਡਾਕਟਰ ਅਮੀਰ ਸਿੰਘ ਕਲਕਟ :** ਪੁਆਇੰਟ ਆਫ ਆਰਡਰ, ਸਰ। ਸਪੀਕਟ ਸਾਹਿਬ, ਮੇਰੀ ਇਕ ਐਡਜਰਨਮੇਂਟ ਮੋਸ਼ਨ ਇਸ ਸੈਸ਼ਨ ਵਾਸਤੇ ਆਈ ਸੀ। (ਵਿਘਨ)

**ਸ਼੍ਰੀ ਸਪੀਕਰ :** ਕਿਸ ਵਾਸਤੇ ਸੀ ? (In what connection ?) .

**ਡਾਕਟਰ ਅਮੀਰ ਸਿੰਘ ਕਲਕਟ :** ਇਹ ਜਿਹੜੇ ਅਲਾਊਂਸਿਜ਼ ਵਧਾਏ ਜਾ ਰਹੇ ਹਨ, ਉਸ ਦੇ ਖਿਲਾਫ ਹੈ। (ਵਿਘਨ

**ਸਰਦਾਰ ਰਾਜਾ ਸਿੰਘ :** ਤੁਸੀਂ ਤਾਂ ਬਹੁਤ ਪੈਸੇ ਇਕਠੇ ਕਰ ਲਏ ਹਨ, ਹੁਣ ਸਾਨੂੰ ਵੀ ਕਰ ਲੈਣ ਦਿਉ। (ਹਾਸਾ) (ਵਿਘਨ)

**ਸ਼੍ਰੀ ਸਪੀਕਰ :** ਕਲ ਨੂੰ ਦੇਖੀ ਜਾਵੇਗੀ।(It will be seen to-morrow.)

**(i) Resolution under clause 2(a) of Art. 213 of the Constitution, and**

**(ii) The Punjab Aided Schools (Security of Service) Bill, 1969.**

**Sardar Gurbanta Singh :** Sir, I beg to move-

That this House disapproves the Punjab Aided Schools (Security of Service) Ordinance, 1969 (Punjab Ordinance No. 6 of 1969).

**Mr. Speaker :** Motion moved-

That this House disapproves the Punjab Aided Schools (Security of Service) Ordinance, 1969 (Punjab Ordinance No. 6 of 1969).

**Minister for Education (Sardar Surjit Singh) :** Sir, I beg to introduce the Punjab Aided Schools (Security of Service) Bill.

**Minister for Education :** Sir, I beg to move-

That the Punjab Aided Schools (Security of Service) Bill be taken into consideration at once.

**Mr. Speaker :** Motion moved-

That the Punjab Aided Schools (Security of Service) Bill be taken into consideration at once.

The resolution disapproving the Ordinance and the consideration motion will be discussed together.

**ਸਰਦਾਰ ਗੁਰਬੰਤਾ ਸਿੰਘ** (ਕਰਤਾਰਪੁਰ ਐਸ. ਸੀ.) : ਸਪੀਕਰ ਸਾਹਿਬ, ਇਹ ਜਿਹੜਾ ਬਿਲ ਟੀਚਰਾਂ ਦੀ ਸਰਵਿਸ ਨੂੰ ਤਹੱਫਜ਼ ਦੇਣ ਦਾ ਲਿਆਂਦਾ ਗਿਆ ਹੈ, ਇਹ ਇਕ ਨਵਾਂ ਬਿਲ ਹੈ ਔਰ ਇਹ ਆਰਡੀਨੈਂਸ ਨੂੰ ਰਿਪਲੇਸ ਕਰਨ ਲਈ ਲਿਆਂਦਾ ਹੈ। ਮੈਂ ਇਸ ਬਿਲ ਦੀ ਸਖ਼ਤ ਵਿਰੋਧਤਾ ਕਰਦਾ ਹਾਂ। ਸਪੀਕਰ ਸਾਹਿਬ, ਮੈਂ ਇਸ ਸਬੰਧ ਵਿਚ ਅਰਜ਼ ਕਰਦਾ ਹਾਂ ਕਿ ਬਦਕਿਸਮਤੀ ਜਾਂ ਖੁਸ਼ਕਿਸਮਤੀ ਦੀ ਗਲ ਹੈ ਕਿ ਜਿਹੜੇ ਪ੍ਰਾਈਵੇਟ ਸਕੂਲਾਂ ਨੂੰ ਗੌਰਮਿੰਟ ਏਡ ਦਿੰਦੀ ਸੀ ਉਨ੍ਹਾਂ ਸਕੂਲਾਂ ਵਿਚ ਜਿੰਨੇ ਵੀ ਟੀਚਰ ਹਨ ਉਨ੍ਹਾਂ ਦੀ ਸਰਵਿਸ ਨੂੰ ਤਹੱਫਜ਼ ਦੇਣ ਲਈ ਇਹ ਬਿਲ ਲਿਆਂਦਾ ਗਿਆ ਹੈ। (ਵਿਘਨ) ਸਪੀਕਰ ਸਾਹਿਬ, ਇਹ ਪਹਿਲੀ ਵਾਰ ਹੈ ਜਦ ਕਿ ਦਿੱਲੀ ਪੈਟਰਨ ਸਕੂਲਾਂ ਵਿਚ ਲਾਗੂ ਕੀਤਾ ਹੈ। ਜਿਸ ਵੇਲੇ ਦਿੱਲੀ ਪੈਟਰਨ ਤੇ ਸਕੂਲ ਲਿਆਉਣ ਦਾ ਫ਼ੈਸਲਾ ਕੀਤਾ ਗਿਆ ਤਾਂ ਇਹ ਵੀ ਫ਼ੈਸਲਾ ਹੋਇਆ ਕਿ ਜਿਹੜੇ ਸਕੂਲ ਦਿੱਲੀ ਪੈਟਰਨ ਤੇ ਆਉਣਾ ਚਾਹੁੰਦੇ ਹੋਣ ਉਹ ਆ ਸਕਦੇ ਹਨ। ਮੈਂ ਅਰਜ਼ ਕਰਦਾ ਹਾਂ ਕਿ ਬਹੁਤ ਸਾਰੇ ਸਕੂਲ ਐਸੇ ਹਨ ਜਿਨ੍ਹਾਂ ਨੇ ਇਹ ਦਿੱਲੀ ਪੈਟਰਨ ਲਾਗੂ ਨਹੀਂ ਕੀਤਾ। ਇਸ ਦੀ ਵਜ੍ਹਾ ਇਹ ਹੈ ਕਿ ਜੋ ਸਰਕਾਰ ਮਦਦ ਦਿੰਦੀ ਹੈ ਉਸ ਦੇ ਬਾਅਦ ਜੋ ਘਾਟਾ ਪੈਂਦਾ ਹੈ ਉਸ ਘਾਟੇ ਦਾ 5% ਮੈਨੇਜਮੈਂਟ ਨੂੰ ਆਪਣੇ ਕੋਲੋਂ ਦੇਣਾ ਪੈਂਦਾ ਹੈ। ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਉਹ ਜ਼ਮਾਨਾ ਲੰਘ ਗਿਆ ਜਦੋਂ ਅਸੀਂ ਜਨਤਾ ਪਾਸੋਂ ਸਕੂਲਾਂ ਵਾਸਤੇ ਚੰਦਾਂ ਇਕਠਾ ਕਰ ਲੈਂਦੇ ਸੀ, ਭਾਵੇਂ ਉਹ ਖਾਲਸਾ ਸਕੂਲ ਹੋਵੇ ਤੇ ਭਾਵੇਂ ਉਹ ਡੀ. ਏ. ਵੀ. ਸਕੂਲ ਹੋਵੇ। ਹੁਣ ਮੇਰੀ ਅਰਜ਼ ਹੈ ਕਿ ਚਾਰ ਪੰਜ ਸਾਲ ਤੋਂ ਜਦੋਂ ਦੀ ਸਰਕਾਰ ਸਕੂਲ ਆਪਣੀ ਤਹਵੀਲ ਵਿਚ ਲੈਣ ਲਗ ਪਈ ਹੈ ਉਸ ਨਾਲ ਪ੍ਰਾਈਵੇਟ ਸਕੂਲ ਘੱਟ ਖੁਲ੍ਹੇ ਹਨ। ਨਹੀਂ ਤਾਂ ਹਰ ਸਾਲ ਸੈਂਕੜੇ ਪ੍ਰਾਈਵੇਟ ਸਕੂਲ ਖੁਲ੍ਹ ਜਾਂਦੇ ਸੀ। ਹੁਣ ਇਸ ਕਰਕੇ ਵੀ ਘੱਟ ਖੁਲ੍ਹਦੇ ਹਨ ਕਿਉਂਕਿ

ਗੌਰਮਿੰਟ ਨੇ ਸਰਕਾਰੀ ਸਕੂਲਾਂ ਵਿਚ ਅੱਠਵੀਂ ਜਮਾਤ ਤਕ ਫੀਸ ਦੀ ਰਿਆਇਤ ਦਿਤੀ ਹੋਈ ਹੈ। ਸਪੀਕਰ ਸਾਹਿਬ, ਪ੍ਰਾਈਵੇਟ ਸਕੂਲ ਇਸ ਤਰ੍ਹਾਂ ਨਹੀਂ ਚਲ ਸਕਦੇ ਜੋ ਉਹ ਗੌਰਮਿੰਟ ਸਕੂਲਾਂ ਦੀ ਤਰ੍ਹਾਂ ਫੀਸ ਵਿਚ ਰਿਆਇਤ ਦੇਣ। ਇਸ ਲਈ ਲੋਕ ਪ੍ਰਾਈਵੇਟ ਸਕੂਲ ਖੋਲਣ ਲਈ ਡਿਸਕਰੇਜ ਹੋ ਗਏ ਹਨ। ਜਿਹੜੇ ਪ੍ਰਾਈਵੇਟ ਸਕੂਲ ਚਲ ਰਹੇ ਹਨ ਉਨ੍ਹਾਂ ਦੀ ਮੈਨੇਜਿੰਗ ਕਮੇਟੀ ਦਾ ਬਿਲਕੁਲ ਕੋਈ ਖਿਆਲ ਨਹੀਂ ਰਖਿਆ। ਹੁਣ ਜੋ ਦਿੱਲੀ ਪੈਟਰਨ ਲਾਗੂ ਕੀਤਾ ਹੈ ਇਸ ਵਿਚ ਇਹ ਸ਼ਰਤ ਰਖੀ ਹੋਈ ਹੈ ਕਿ ਜਿਹੜੀ ਸਰਕਾਰ ਮਦਦ ਦਿੰਦੀ ਹੈ, ਅਗਰ ਮਦਦ ਲੈ ਕੇ ਜੋ ਘਾਟਾ ਪਵੇ ਤਾਂ ਉਸ ਦਾ 5% ਸਕੂਲ ਦੀ ਮੈਨੇਜਿੰਗ ਕਮੇਟੀ ਦੇਵੇ। ਔਰ ਸਪੀਕਰ ਸਾਹਿਬ, ਇਹ ਜੋ ਫੈਸਲਾ ਕੀਤਾ ਗਿਆ ਹੈ 1964–65 ਵਿਚ ਜੋ ਸਕੂਲਾਂ ਨੂੰ ਆਮਦਨੀ ਹੁੰਦੀ ਸੀ, 1964–65 ਆਮਦਨੀ ਦੇ ਆਧਾਰ ਤੇ ਫੈਸਲਾ ਕੀਤਾ ਗਿਆ ਹੈ ਜਦ ਕਿ ਉਸ ਵੇਲੇ ਆਮਦਨ ਜ਼ਿਆਦਾ ਹੁੰਦੀ ਸੀ ਔਰ ਹੁਣ ਬਿਲਕੁਲ ਘੱਟ ਹੁੰਦੀ ਹੈ ਕਿਉਂਕਿ ਸਰਕਾਰੀ ਸਕੂਲਾਂ ਵਿਚ ਬੱਚਿਆਂ ਦੀ ਅੱਠਵੀਂ ਜਮਾਤ ਤਕ ਫੀਸ ਮਾਫ ਹੋਣ ਦੇ ਕਾਰਨ ਕੋਈ ਵੀ ਮਾਂ ਬਾਪ ਆਪਣੇ ਬਚੇ ਨੂੰ ਪ੍ਰਾਈਵੇਟ ਸਕੂਲ ਵਿਚ ਦਾਖਲ ਕਰਵਾਕੇ ਖੁਸ਼ ਨਹੀਂ ਹੁੰਦਾ ਔਰ ਉਹ ਸਰਕਾਰੀ ਸਕੂਲਾਂ ਵਿਚ ਹੀ ਦਾਖਲ ਕਰਵਾਉਂਦੇ ਹਨ। ਇਸ ਨਾਲ ਕਈ ਸਕੂਲਾਂ ਨੂੰ ਲਾਇਬਿਲਟੀ ਦੇਣੀ ਪੈਂਦੀ ਹੈ। ਸਪੀਕਰ ਸਾਹਿਬ, ਮੇਰੇ ਦੋ ਸਕੂਲ ਹਨ, ਮੈਨੂੰ ਆਪਣੇ ਸਕੂਲਾਂ ਦਾ ਤਜਰਬਾ ਹੈ। ਪਹਿਲਾਂ ਇਸ ਦੀ ਬੜੀ ਆਮਦਨੀ ਹੁੰਦੀ ਸੀ ਲੇਕਿਨ ਹੁਣ ਬਹੁਤ ਘਟ ਗਈ ਹੈ। ਸਪੀਕਰ ਸਾਹਿਬ, ਤੁਸੀਂ ਨਕੋਦਰ ਜਾਓਗੇ ਤਾਂ ਤੁਸੀਂ ਰਸਤੇ ਵਿਚ ਨੇੜੇ ਦੇ ਦੋ ਤਿੰਨ ਸਕੂਲ ਦੇਖੋ ਤਾਂ ਤੁਹਾਨੂੰ ਪਤਾ ਲਗੇਗਾ ਕਿ ਉਹ ਸਕੂਲ ਐਸੇ ਹਨ ਜਿਨ੍ਹਾਂ ਨੂੰ ਲਾਇਬਿਲਟੀ ਦੇਣੀ ਪੈਂਦੀ ਹੈ। ਸੋ ਮੇਰੀ ਅਰਜ਼ ਹੈ ਕਿ ਚਾਹੇ ਉਹ ਸਕੂਲ ਲਲੀਆ ਪਿੰਡ ਦਾ ਹੋਵੇ ਤੇ ਚਾਹੇ ਉਹ ਚਿੱਟੀ ਪਿੰਡ ਦਾ ਸਕੂਲ ਹੋਵੇ ਸਭ ਦਾ ਇਹੀ ਹਾਲ ਹੈ। (ਵਿਘਨ)

ਸਪੀਕਰ ਸਾਹਿਬ, ਮੇਰਾ ਇਕ ਸਕੂਲ ਹੈ। ਮੈਂ ਹੈਰਾਨ ਹਾਂ ਕਿ ਕਈ ਦਫਾ ਉਹ ਸਕੂਲ ਸਰਕਾਰ ਨੇ ਲੈਣ ਦਾ ਫ਼ੈਸਲਾ ਕੀਤਾ। ਸਾਡੇ ਪਾਸ 16 ਹਜ਼ਾਰ ਰੁਪਏ ਦਾ ਫੰਡ ਵੀ ਸੀ, ਅਸੀਂ ਕਿਹਾ ਕਿ ਇਹ ਲੈ ਜਾਓ ਇਹ ਕਹਿਣ ਲਗੇ ਕਿ ਬਿਲਡਿੰਗ ਬਣਾ ਦਿਉ। ਅਸੀਂ ਉਸ ਦੀ ਬਿਲਡਿੰਗ ਵੀ ਬਣਾ ਦਿਤੀ ਪਰ ਫਿਰ ਵੀ ਉਹ ਸਕੂਲ ਗੌਰਮਿੰਟ ਨੇ ਨਹੀਂ ਲਿਆ। (ਵਿਘਨ)

ਸਪੀਕਰ ਸਾਹਿਬ, ਮੈਂ ਇਹ ਮੰਨਦਾ ਹਾਂ ਕਿ ਪਹਿਲਾਂ ਪ੍ਰਾਈਵੇਟ ਸਕੂਲਾਂ ਵਿਚ ਟੀਚਰਾਂ ਨੂੰ ਘੱਟ ਤਨਖਾਹ ਦਿਤੀ ਜਾਂਦੀ ਸੀ ਔਰ ਜ਼ਿਆਦਾ ਲਿਖਵਾ ਲੈਂਦੇ ਸੀ। ਹੁਣ ਵੀ ਕਈ ਸਕੂਲ ਇਸ ਤਰ੍ਹਾਂ ਕਰਦੇ ਹੋਣਗੇ ਪਰ ਮੈਨੂੰ ਇਸ ਚੀਜ਼ ਦਾ ਇਲਮ ਨਹੀਂ। ਸਪੀਕਰ ਸਾਹਿਬ, ਜਿਸ ਟੀਚਰ ਦੀ ਤਨਖਾਹ ਪਹਿਲਾਂ 150/- ਰੁਪਏ ਦੇ ਕਰੀਬ ਹੁੰਦੀ ਸੀ ਹੁਣ ਉਸ ਦੀ 350/– ਰੁਪਏ ਹੋ ਗਈ ਹੈ। ਦਿੱਲੀ ਪੈਟਰਨ ਅਨੁਸਾਰ ਇਤਨੀ ਤਨਖਾਹ ਟੀਚਰ ਦੀ ਵੱਧ ਗਈ ਹੈ। ਸਰਕਾਰ ਜੋ ਮਦਦ ਦਿੰਦੀ ਹੈ ਉਹ ਮਦਦ ਲੈ ਕੇ ਵੀ ਜੋ ਘਾਟਾ ਸਕੂਲ ਦੀ ਮੈਨੇਜਿੰਗ ਕਮੇਟੀ ਨੂੰ ਪਵੇ ਉਸ ਦਾ 5% ਉਸ ਨੂੰ ਦੇਣਾ ਪੈਂਦਾ ਹੈ। ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਮੈਂ ਇਸ ਗਲ ਦੇ ਹੱਕ ਵਿਚ ਹਾਂ ਕਿ ਮਾਸਟਰ ਨੂੰ ਤਨਖਾਹ ਪੂਰੀ ਮਿਲਣੀ ਚਾਹੀਦੀ ਹੈ ਔਰ ਵੇਲੇ ਸਿਰ ਮਿਲਣੀ ਚਾਹੀਦੀ ਹੈ ਔਰ ਉਸ ਨੂੰ ਕਿਸੀ ਕਿਸਮ ਦੀ ਤਕਲੀਫ ਨਹੀਂ ਹੋਣੀ ਚਾਹੀਦੀ। ਚਾਹੇ ਉਹ ਕਿਸੇ ਮਿਡਲ ਸਕੂਲ ਵਿਚ ਹੋਵੇ, ਚਾਹੇ ਉਹ ਹਾਈ ਸਕੂਲ ਵਿਚ ਹੋਵੇ ਜਾਂ ਕਿਸੇ ਵੀ ਸਕੂਲ ਵਿਚ ਹੋਵੇ, ਮੈਂ ਇਸ ਗੱਲ ਨਾਲ ਬਿਲਕੁਲ ਸਹਿਮਤ ਹਾਂ ਕਿ ਮਾਸਟਰਾਂ ਨੂੰ ਪੂਰੀ ਪੂਰੀ ਸਹੂਲਤ ਮਿਲਣੀ ਚਾਹੀਦੀ ਹੈ। ਮੈਂ ਤਾਂ ਇਹ ਵੀ ਕਹਿੰਦਾ ਹਾਂ ਕਿ ਜਿਹੜੇ ਸਕੂਲ ਇਹ ਦਿੱਲੀ ਪੈਟਰਨ ਲਾਗੂ ਨਹੀਂ ਕਰਦੇ ਉਨ੍ਹਾਂ ਦੇ ਖਿਲਾਫ ਐਕਸ਼ਨ ਵੀ ਲੈਣਾ ਚਾਹੀਦਾ ਹੈ

[ਸਰਦਾਰ ਗੁਰਬੰਤਾ ਸਿੰਘ]

ਤਾਂ ਕਿ ਉਨ੍ਹਾਂ ਨੂੰ ਸਬਕ ਆ ਜਾਵੇ। ਲੇਕਿਨ ਨਾਲ ਹੀ, ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਦਾ ਹਾਂ ਕਿ ਮਾਸਟਰ ਲਈ ਤਾਂ ਇੰਨਾਂ ਕੁਝ ਹੁੰਦਾ ਹੈ ਪਰ ਸਕੂਲ ਦੀ ਮੈਨੇਜਿੰਗ ਕਮੇਟੀ ਲਈ ਕੀ ਕੀਤਾ ਹੈ ? ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਗੌਰਮਿੰਟ ਸਕੂਲ ਵਿਚ ਕੋਈ ਮਾਸਟਰ ਹੈ, ਉਹ ਅੱਛਾ ਕੰਮ ਨਹੀਂ ਕਰਦਾ, ਰਿਜ਼ਲਟ ਅੱਛੇ ਨਹੀਂ ਸੋ ਕਰਦਾ ਔਰ ਉਹ ਡਿਸਿਪਲਨ ਵਿਚ ਨਹੀਂ ਰਹਿੰਦਾ ਤਾਂ ਅਸੀਂ ਕੋਸ਼ਿਸ਼ ਕਰਕੇ ਸਿਖਿਆ ਮੰਤਰੀ ਜਾਂ ਕਿਸੇ ਹੋਰ ਨੂੰ ਮਿਲ ਕੇ ਉਸਦੀ ਉਥੋਂ ਤਬਦੀਲੀ ਕਰਵਾ ਦਿੰਦੇ ਹਾਂ। ਕਈ ਵਾਰੀ ਸਿਖਿਆ ਮੰਤਰੀ ਜਾਂ ਮੁੱਖ ਮੰਤਰੀ ਆਪ ਵੀ ਉਨ੍ਹਾਂ ਦੀਆਂ ਇਨ੍ਹਾਂ ਕਾਰਨਾਂ ਕਰਕੇ ਤਬਦੀਲੀ ਕਰ ਦਿੰਦੇ ਹਨ। ਪਿਛਲੇ ਦਿਨਾਂ ਵਿਚ ਇਸ ਤਰ੍ਹਾਂ ਦੀਆਂ ਕਈ ਤਬਦੀਲੀਆਂ ਹੋਈਆਂ ਵੀ ਹਨ। ਪਰ ਮੇਰੀ ਅਰਜ਼ ਹੈ ਕਿ ਇਕ ਪ੍ਰਾਈਵੇਟ ਸਕੂਲ ਦਾ ਹੈਡਮਾਸਟਰ ਜਾਂ ਮਾਸਟਰ ਕੋਈ ਫੰਡ ਲੈ ਕੇ ਨਸ ਜਾਂਦਾ ਹੈ ਜਾਂ 10-12 ਦਿਨ ਛੁਟੀ ਤੋਂ ਬਗੈਰ ਹੀ ਸਕੂਲ ਵਿਚ ਨਹੀਂ ਆਉਂਦਾ। (ਵਿਘਨ) ਉਸ ਨੂੰ ਸਜ਼ਾ ਨਹੀਂ ਦੇ ਸਕਦੇ। (ਵਿਘਨ)

**ਉਦਯੋਗ ਮੰਤਰੀ :** ਮਾਸਟਰ ਜੀ, ਬਿਲ ਚੰਗੀ ਤਰ੍ਹਾਂ ਪੜ੍ਹ ਲਉ। (ਵਿਘਨ)

**ਸਰਦਾਰ ਗੁਰਬੰਤਾ ਸਿੰਘ :** ਜਨਾਬ, ਮੈਂ ਪੜ੍ਹਿਆ ਹੈ। ਸਿਰਫ ਇਹੀ ਰਖਿਆ ਹੈ ਕਿ ਅਦਾਲਤ ਵਿਚ ਜੇ ਸਜ਼ਾ ਹੋ ਜਾਵੇ ਤਾਂ ਉਸ ਨੂੰ ਡਿਸਮਿਸ ਕਰ ਸਕਦੇ ਹਨ। ਸਪੀਕਰ ਸਾਹਿਬ, ਮੈਂ ਤੁਹਾਨੂੰ ਇਕ ਮਿਸਾਲ ਦਿੰਦਾ ਹਾਂ। ਮੇਰੇ ਆਪਣੇ ਸਕੂਲ ਦਾ ਹੈਡਮਾਸਟਰ 12 ਹਜ਼ਾਰ ਰੁਪਏ ਬੁਅ ਇਜ਼ ਫੰਡ ਵਿਚੋਂ ਖਾ ਗਿਆ। ਉਸ ਦੇ ਬਾਰੇ ਅਸੀਂ ਕੇਸ ਦਰਜ ਕਰਵਾਇਆ। (ਘੰਟੀ)

ਸਪੀਕਰ ਸਾਹਿਬ, ਮੈਨੂੰ ਹਾਲੀਂ ਬੋਲ ਤਾਂ ਲੈਣ ਦਿਉ। (ਵਿਘਨ) ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸਕੂਲ ਦਾ ਹੈਡਮਾਸਟਰ 12 ਹਜ਼ਾਰ ਰੁਪਏ ਖਾ ਗਿਆ। ਅਸੀਂ ਉਸ ਦੇ ਖਿਲਾਫ ਰਪਟ ਲਿਖਾਈ, ਪੁਲਿਸ ਵਾਲੇ ਕਹਿਣ ਲਗੇ ਕਿ ਆਡਿਟ ਕਰਾਉ। ਆਡਿਟ ਵੀ ਹੋ ਗਈ ਫਿਰ ਵੀ ਦ ਤਿੰਨ ਸਾਲ ਹੋ ਗਏ ਹਨ ਲੇਕਿਨ ਕੋਈ ਐਕਸ਼ਨ ਨਹੀਂ ਹੋਇਆ। ਇਸ ਲਈ, ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਮਾਸਟਰ ਲਈ ਤਾਂ ਤੁਸੀਂ ਇਹ ਕਰ ਦਿਤਾ ਹੈ ਪਰ ਮੈਨੇਜਿੰਗ ਕਮੇਟੀ ਵਾਸਤੇ ਤੁਸੀਂ ਕੀ ਕੀਤਾ ਹੈ ?

ਇਸਦੇ ਮੁਤਾਬਕ ਪਹਿਲਾਂ ਡੀ. ਸੀ. ਤੋਂ ਮਨਜ਼ੂਰੀ ਲਵੋ। ਫਿਰ ਕਮਿਸ਼ਨਰ ਕੋਲ ਜਾਉ। ਫਿਰ ਇਨ੍ਹਾਂ ਨੇ ਆਪਣੇ ਮਹਿਕਮੇ ਦੇ ਅਫਸਰ ਘਸੋੜੇ ਹੋਏ ਹਨ। ਮੈਂ ਕਹਿੰਦਾ ਹਾਂ ਕਿ ਤੁਹਾਡੇ ਪਾਸ ਡਿਸਟਰਿਕਟ ਐਜੂਕੇਸ਼ਨ ਅਫਸਰ ਹੈ, ਸਰਕਲ ਐਜੂਕੇਸ਼ਨ ਅਫਸਰ ਹੈ, ਡਾਇਰੈਕਟਰ ਐਜੂਕੇਸ਼ਨ ਹੈ, ਤੁਸੀਂ ਉਨ੍ਹਾਂ ਰਾਹੀਂ ਇਹ ਗਲ ਕਰੋ।

ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਬਿਲ ਆਰਡੀਨੈਂਸ ਰਾਹੀਂ ਲਿਆਂਦਾ ਹੈ, ਇਸ ਵਿਚ ਕੋਈ ਸ਼ਕ ਨਹੀਂ ਕਿ ਇਸ ਨਾਲ ਟੀਚਰਾਂ ਨੂੰ ਫਾਇਦਾ ਹੋਵੇਗਾ, ਪਰ ਸਕੂਲ ਬੰਦ ਹੋ ਜਾਣਗੇ, ਫਿਰ ਟੀਚਰ ਕਿਥੇ ਜਾਣਗੇ ? ਮੈਂ ਅਰਜ਼ ਕਰਦਾ ਹਾਂ ਕਿ ਮੇਰੇ ਪਾਸ ਦੋ ਸਕੂਲ ਹਨ ਉਹ ਸਰਕਾਰ ਲੈ ਲਵੇ। ਜੇ ਮਨੇਜਮੈਂਟ ਟੀਚਰਾਂ ਨੂੰ ਸਜ਼ਾ ਨਹੀਂ ਦੇ ਸਕਦੀ ਤਾਂ ਚੀਫ ਮਨਿਸਟਰ ਸਾਹਿਬ ਮੈਨੂੰ ਦਸਣ ਕਿ ਉਹ ਕਿਸ ਤਰ੍ਹਾਂ ਉਨ੍ਹਾਂ ਕੋਲੋਂ ਕੰਮ ਲੈ ਸਕਦੇ ਹਨ। ਜਿਹੜਾ ਟੀਚਰ ਬਿਨਾਂ ਕਿਸੇ ਇਤਲਾਹ ਦੇ 15-20 ਦਿਨ ਬਾਹਰ ਚਲਾ ਜਾਏ, ਜੇ ਕਿਸੇ ਟੀਚਰ ਦਾ ਬੋਰਡ ਦਾ ਰਿਜ਼ਲਟ ਜਾਂ ਯੂਨੀਵਰਸਿਟੀ ਦਾ ਰਿਜ਼ਲਟ ਚੰਗਾ ਨਹੀਂ ਨਿਕਲਦਾ ਤਾਂ ਉਸ ਸਿਲਸਿਲੇ ਵਿਚ ਸਕੂਲ ਨੂੰ ਅਖ-

ਤਿਆਰ ਹੋਣਾ ਚਾਹੀਦਾ ਹੈ ਟੀਚਰਜ਼ ਦੇ ਖਿਲਾਫ ਕਾਰਵਾਈ ਕਰਨ ਦਾ। ਅਜ ਸਾਡੇ ਪੰਜਾਬ ਵਿਚ 300 ਪਰਾਈਵੇਟ ਸਕੂਲ ਚਲ ਰਹੇ ਹਨ। ਅਗਰ ਉਨ੍ਹਾਂ ਸਕੂਲਾਂ ਦੀਆਂ ਮਨੇਜਿੰਗ ਕਮੇਟੀਆਂ ਉਨ੍ਹਾਂ ਟੀਚਰਾਂ ਕੋਲੋਂ ਕੰਮ ਠੀਕ ਢੰਗ ਨਾਲ ਨਹੀਂ ਲੈ ਸਕਣਗੀਆਂ ਤਾਂ ਉਹ ਸਕੂਲ ਨਹੀਂ ਚਲਾ ਸਕਣਗੀਆਂ। ਉਹ ਟੀਚਰਾਂ ਤੋਂ ਕੰਮ ਤਾ ਹੀ ਠੀਕ ਢੰਗ ਨਾਲ ਲੈ ਸਕਣਗੀਆਂ ਜੇ ਉਨ੍ਹਾਂ ਪਾਸ ਇੰਡੀਪੈਂਡੈਂਟ ਕੋਈ ਅਖਤਿਆਰ ਹੋਣਗੇ। ਮੈਂ ਇਹ ਸਮਝਦਾ ਹਾਂ ਕਿ ਟੀਚਰਜ਼ ਨੂੰ ਨੌਕਰੀ ਤੋਂ ਜਵਾਬ ਨਹੀਂ ਦੇਣਾ ਚਾਹੀਦਾ। ਪਰ ਜਿਹੜੇ ਟੀਚਰ ਸਕੂਲਾਂ ਵਿਚ ਕੋਈ ਗੜਬੜ ਕਰਨਗੇ ਜਾਂ ਜਿਥੇ ਕੋ-ਐਜੂਕੇਸ਼ਨ ਹੈ ਉਥੇ ਅਗਰ ਕੋਈ ਟੀਚਰ ਕਿਸੇ ਕਿਸਮ ਦੀ ਛੇੜਖਾਨੀ ਕਰਦਾ ਹੈ ਜਾਂ ਕੋਈ ਹੋਰ ਗਲਤ ਕੰਮ ਕਰਦਾ ਹੈ ਤਾਂ ਦਸੋ ਉਸ ਵੇਲੇ ਮਨੇਜਿੰਗ ਕਮੇਟੀ ਉਸਦੇ ਖਿਲਾਫ ਕੋਈ ਕਾਰਵਾਈ ਨਹੀਂ ਕਰੇਗੀ ਤਾਂ ਡਿਸਿਪਲਿਨ ਕਿਸ ਤਰ੍ਹਾਂ ਰਹਿ ਸਕਦਾ ਹੈ। ਇਸ ਤਰਾਂ ਮੈਂ ਦਸਦਾ ਹਾਂ ਕਿ ਜਿਨ੍ਹਾਂ ਨੇ ਸਕੂਲ ਚਲਾਏ ਹਨ ਉਨ੍ਹਾਂ ਨੂੰ ਪਤਾ ਹੈ ਕਿ ਇਸ ਬਿਲ ਨਾਲ ਕਿੰਨੀਆਂ ਡਿਫੀਕਲਟੀਜ਼ ਆਉਣਗੀਆਂ। ਇਕ ਜਿਹੜੀ 5% ਦੀ ਲਾਏਬਿਲਟੀ ਪਾ ਦਿਤੀ ਹੈ, ਸਮਝ ਨਹੀਂ ਆਉਂਦੀ ਉਹ ਪੈਸਾ ਕਿਥੋਂ ਲਿਆਉਣਗੇ। ਜਿਹੜੇ ਸਕੂਲਾਂ ਕੋਲੋਂ ਅਖਤਿਆਰ ਖੋਹ ਲਏ ਗਏ ਹਨ ਮੈਨੂੰ ਸਮਝ ਨਹੀਂ ਆਉਂਦੀ ਉਹ ਕਿਸ ਤਰ੍ਹਾਂ ਟੀਚਰਾਂ ਤੋਂ ਕੰਮ ਲੈ ਸਕਣਗੇ। ਇਸ ਲਈ ਅਖੀਰ ਵਿਚ ਮੈਂ ਅਰਜ਼ ਕਰਾਂਗਾ ਕਿ ਇਹ ਜਿਹੜੀਆਂ 2/3 ਅਮੈਂਡਮੈਂਟਾਂ ਮੈਂ ਦਿਤੀਆਂ ਹਨ ਜੇ ਮੰਨ ਲਈਆਂ ਜਾਣ ਤਾਂ ਬੜੀ ਚੰਗੀ ਗਲ ਹੋਵੇਗੀ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਬੈਠ ਜਾਂਦਾ ਹਾਂ।

## MOTION REG: SUSPENSION OF RULE 30

**ਸ੍ਰੀ ਸਪੀਕਰ :** ਡਾਂਗ ਸਾਹਿਬ, ਅਗਾਂਹ ਚਲਣ ਤੋਂ ਪਹਿਲਾਂ ਸਾਨੂੰ ਇਹ ਫੈਸਲਾ ਕਰ ਲੈਣਾ ਚਾਹੀਦਾ ਹੈ ਕਿ ਜਿਹੜੀ ਚੀਜ਼ ਅਜੰਡੇ ਤੇ ਹੈ, ਉਹ ਅਜ ਹੀ ਮੁਕ ਜਾਵੇਗੀ। (ਵਿਘਨ) (Addressing Comrade Satya Pal Dang : Let us decide before we proceed further, that all the items on the agenda have to be disposed of today.)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਜਿਹੜੀ ਚੀਜ਼ ਰਹਿ ਜਾਏਗੀ, ਉਹ ਕਲ ਨੂੰ ਮੁਕਾ ਲਵਾਂਗੇ।

**ਮੁੱਖ ਮੰਤਰੀ :** ਮੇਰਾ ਵਿਚਾਰ ਹੈ ਕਿ ਜੇਕਰ ਅਜ ਹੀ ਮੁਕਾ ਦਈਏ ਤਾਂ ਠੀਕ ਹੈ। (ਵਿਘਨ)

**ਸ੍ਰੀ ਸਪੀਕਰ :** ਮੇਰਾ ਖਿਆਲ ਹੈ ਕਿ ਜੇਕਰ ਅਜ ਹੀ ਮੁਕਾ ਦਿਤਾ ਜਾਏ ਤਾਂ ਠੀਕ ਹੈ। ਕਲ ਨੂੰ ਨਾਨ-ਆਫੀਸ਼ਲ ਡੇ ਹੀ ਰਹੇਗਾ। (I am of the opinion that it would be better if it is disposed of today. Let tomorrow be the non-official day.)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਕਲ ਨੂੰ ਇਕ ਘੰਟਾ ਨਾਨ ਆਫੀਸ਼ਲ ਰਖ ਲਵਾਂਗੇ ਅਤੇ ਪਹਿਲਾਂ ਇਹ ਮੁਕਾ ਦਿਆਂਗੇ। (ਵਿਘਨ)

**Chief Minister :** We have to move a motion to that effect.

**ਸ੍ਰੀ ਸਪੀਕਰ :** ਕਲ ਵਾਸਤੇ ਮੂਵ ਕਰਨਾ ਪਏਗਾ ਕਿ ਕਲ ਦਾ ਨਾਨ ਆਫੀਸ਼ਲ ਡੇ ਬੀ ਕਨਵਰਟਿਡ ਇੰਟੂ ਆਫੀਸ਼ਲ ਡੇ। (ਵਿਘਨ) ਚੰਗੀ ਗਲ ਤਾਂ ਇਹ ਹੈ ਇਸ ਨੂੰ ਅਜ ਹੀ ਮੁਕਾ ਦੇਈਏ। (ਵਿਘਨ) (It would be better if the business on the agenda is disposed of today, otherwise, a motion for

[Mr. Speaker]

converting non-official day into official day will have to be moved in the House.)

ਕਾਮਰੇਡ ਸਤਪਾਲ ਡਾਂਗ : ਮੈਂ ਮੂਵ ਕਰਦਾ ਹਾਂ ਕਿ ਇਕ ਘੰਟਾ ਛਡ ਕੇ ਕਲ ਦਾ ਬਾਕੀ ਸਾਰਾ ਦਿਨ ਆਫੀਸ਼ਲ ਕਰ ਦਿਉ । (ਵਿਘਨ)

ਸਰਦਾਰ ਉਮਰਾਓ ਸਿੰਘ : ਕਲ ਨੂੰ ਸਾਰਾ ਮੁਕਾ ਦਿਆਂਗੇ ।

ਸ੍ਰੀ ਸਪੀਕਰ : ਡਾਂਗ ਸਾਹਿਬ ਦੀ ਪਰਪੋਜ਼ਲ ਆਈ ਹੈ ਕਿ ਕਲ ਨੂੰ ਸਾਢੇ ਬਾਰਾਂ ਵਜੇ ਤਕ ਆਫੀਸ਼ਲ ਡੇ ਚਲੇ ਅਤੇ ਸਾਢੇ ਬਾਰਾਂ ਵਜੇ ਤੋਂ ਲੈ ਕੇ ਡੇਢ ਵਜੇ ਤਕ ਨਾਨ ਆਫੀਸ਼ਲ ਡੇ ਚਲੇ । (A proposal has been made by Mr. Dang that tomorrow official business may be conducted till 12.30 and non-official business may be taken up from 12.30 P.M. to 1.30 P.M.)

ਮੁੱਖ ਮੰਤਰੀ : ਮੈਨੂੰ ਕੋਈ ਇਤਰਾਜ਼ ਨਹੀਂ ਮੈਂ ਮੋਸ਼ਨ ਮੂਵ ਕਰ ਦਿੰਦਾ ਹਾਂ ।

**Chief Minister** (Sardar Gurnam Singh) : Sir, I beg to move—

That the legislative business left over from to-day's list of business be taken up and completed on Thursday, the 6th November, 1969, before the non-official business fixed for that day and Rule 30 of the Rules of Procedure and Conduct of Business in the Punjab Legislative Assembly be suspended to that extent.

**Mr. Speaker** : Motion moved—

That the legislative business left over from today's list of business be taken up and completed on Thursday, the 6th November, 1969, before the non-official business fixed for that day and rule 30 of the Rules of Procedure and Conduct of Business in the Punjab Legislative Assembly be suspended to that extent.

**Mr. Speaker** : Question is-

That the legislative business left over from to-day's list of business be taken up and completed on Thursday, the 6th November, 1969, before the non-official business fixed for that day and rule 30 of the Rules of Procedure and Conduct of Business in the Punjab Legislative Assembly be suspended to that extent.

*The Motion was carried*

---

## THE PUNJAB AIDED SCHOOLS (SECURITY OF SERVICE) BILL (RESUMPTION OF DISCUSSION)

ਕਾਮਰੇਡ ਸਤਪਾਲ ਡਾਂਗ (ਅੰਮ੍ਰਿਤਸਰ ਪਛਮ) : ਸਪੀਕਰ ਸਾਹਿਬ, ਮੈਂ ਥੋੜ੍ਹੀ ਬਹੁਤੀ ਯਾਦਾਸ਼ਤ ਸਰਕਾਰ ਨੂੰ ਦਿਵਾਉਣੀ ਚਾਹੁੰਦਾ ਹਾਂ ਕਿ ਪਿਛਲੇ ਬਜਟ ਸੈਸ਼ਨ ਵਿਚ ਪਰਾਈਵੇਟ ਸਕੂਲਾਂ ਦੇ ਟੀਚਰਾਂ ਨੂੰ ਐਸ਼ੋਰੈਂਸ ਦਿਤੀ ਗਈ ਸੀ ਕਿ ਇਹ ਕਾਨੂੰਨ ਬਣਾ ਦਿਤਾ ਜਾਏਗਾ । ਉਹ ਉਸ ਵਕਤ ਪਾਸ ਨਾ ਹੋ ਸਕਿਆ । ਕਾਂਗਰਸ ਪਾਰਟੀ ਵਲੋਂ ਨੋ-ਕਾਨਫੀਡੈਂਸ ਮੋਸ਼ਨ ਆ ਗਈ ਸੀ, ਬਿਲ ਹਾਊਸ ਵਿਚ ਆ ਚੁਕਾ ਸੀ, ਪਰ ਬਾਅਦ ਵਿਚ ਕੰਪਰੋਮਾਈਜ਼ ਨਾ ਹੋ ਸਕਿਆ । ਉਸ ਬਿਲ ਨੂੰ

ਇੰਪਰੂਵ ਕਰਨ ਲਈ ਇਕ ਹਾਈ ਪਾਵਰਡ ਕਮੇਟੀ ਬਣਾਈ ਗਈ। ਉਸ ਕਮੇਟੀ ਦੀ ਇਕ ਮੀਟਿੰਗ ਬੁਲਾਈ ਗਈ ਜਿਹੜੀ ਚੀਫ਼ ਮਨਿਸਟਰ ਲੈਵਲ ਤਕ ਸੀ। ਸੈਕਟਰੀ ਸਾਹਿਬ ਨੇ ਉਹ ਮੀਟਿੰਗ ਬੁਲਾਈ। ਮੈਂ ਉਸ ਵਿਚ ਵੇਖਿਆ ਕਿ ਟੀਚਰਾਂ ਦੀ ਗਲ ਕਰਨ ਵਾਲੇ ਉਸ ਵਿਚ ਬਹੁਤ ਥੋੜ੍ਹੇ ਸਨ ਔਰ ਮਨੇਜਿੰਗ ਕਮੇਟੀਆਂ ਦੇ ਬੜੇ ਬੜੇ ਲੀਡਰ ਸਦੇ ਹੋਏ ਸਨ। ਉਸਦਾ ਨਤੀਜਾ ਇਹ ਹੋਇਆ ਕਿ ਜਿਹੜਾ ਬਿਲ ਉਸ ਸੈਸ਼ਨ ਵਿਚ ਪਾਸ ਹੋਣਾ ਸੀ ਉਸਦੇ ਵਿਚ ਇਹ ਸੀ ਕਿ—

> 'Subject to any rules that may be made in this behalf, no teacher or other employee of an aided school shall be dismissed, removed or reduced in rank nor shall his services be otherwise terminated without the previous sanction in writing of the Deputy Commi-ssioner.'

ਡਿਪਟੀ ਕਮਿਸ਼ਨਰ ਨੂੰ ਬੜੀਆਂ ਵਾਈਡ ਪਾਵਰਜ਼ ਦਿਤੀਆਂ ਸਨ। ਪਰ ਹੁਣ ਉਨ੍ਹਾਂ ਪਾਵਰਜ਼ ਨੂੰ ਇਸ ਵਿਚ ਕਾਫ਼ੀ ਘਟ ਕੀਤਾ ਗਿਆ ਹੈ।

ਹੁਣ ਇਸ ਵਿਚ ਜਿਹੜਾ ਪਰੋਵੀਜ਼ਨ ਕੀਤਾ ਗਿਆ ਹੈ ਕਿ ਕਿਸੇ ਨੂੰ ਡਿਸਮਿਸ ਕਰਨ ਤੋਂ ਪਹਿਲਾਂ ਉਸਤੇ ਇਲਜ਼ਾਮ ਲਗਾਏ ਜਾਣ, ਇਨਕੁਆਇਰੀ ਕੀਤੀ ਜਾਏ ਔਰ ਜਿਹੜੇ ਆਰਡਰ ਪਾਸ ਕੀਤੇ ਜਾਣਗੇ ਉਹ ਉਨ੍ਹਾਂ ਚਿਰ ਇਫ਼ੈਕਟਿਵ ਨਹੀਂ ਹੋਣਗੇ ਜਦ ਤਕ ਡਿਪਟੀ ਕਮਿਸ਼ਨਰ ਅਪਰੂਵਲ ਨਹੀਂ ਦੇਵੇਗਾ। ਡਿਪਟੀ ਕਮਿਸ਼ਨਰ ਸਾਹਿਬ ਇਹ ਵੇਖਣਗੇ ਕਿ ਆਇਆ ਪਰੋਸੀਜਰ ਅਡਾਪਟ ਕੀਤਾ ਗਿਆ ਹੈ ਜਾਂ ਨਹੀਂ। ਇਸਦੇ ਬਾਰੇ ਮੈਂ ਅਰਜ਼ ਕਰਾਂ ਕਿ ਇਸਦਾ ਜਿਹੜਾ ਮਤਲਬ ਨਿਕਲੇਗਾ ਉਹ ਇਹ ਹੋਵੇਗਾ ਕਿ ਕੋਈ ਝੂਠਾ ਇਲਜ਼ਾਮ ਲਗਾ ਕੇ, ਚਾਰ ਝੂਠੀਆਂ ਗਵਾਹੀਆਂ ਭੁਗਤਾ ਕੇ ਅਤੇ ਕਾਗਜ਼ੀ ਕਾਰਵਾਈ ਪੂਰੀ ਕਰਕੇ ਡੀ. ਸੀ. ਸਾਹਿਬ ਕੋਲ ਅਪਰੂਵਲ ਵਾਸਤੇ ਭੇਜ ਦਿਤਾ ਜਾਏਗਾ। ਉਸ ਵੇਲੇ ਡਿਪਟੀ ਕਮਿਸ਼ਨਰ ਭਾਵੇਂ ਕਿੰਨਾ ਫੀਲ ਕਰਨ ਕਿ ਇਹ ਕੇਸ ਝੂਠਾ ਬਣਾਇਆ ਹੋਇਆ ਹੈ, ਪਰ ਜੇ ਕਾਗਜ਼ਾਂ ਵਿਚ ਕਾਰਵਾਈ ਪੂਰੀ ਦਿਖਾਈ ਗਈ ਹੈ ਅਤੇ ਪਰੋਸੀਜਰ ਪੂਰ ਅਡਾਪਟ ਕੀਤਾ ਹੋਇਆ ਹੈ ਤਾਂ ਡਿਪਟੀ ਕਮਿਸ਼ਨਰ ਸਾਹਿਬ ਕੋਈ ਇੰਟਰਫੀਅਰ ਨਹੀਂ ਕਰ ਸਕਣ-ਗੇ। ਜੇ ਕਸੂਰ ਹੋਵੇ ਮਾੜਾ ਜਿਹਾ ਤੇ ਸਜ਼ਾ ਦੇ ਦਿਤੀ ਜਾਏ ਫਾਂਸੀ ਦੀ, ਜੇ ਕਰ ਉਸ ਵਿਚ ਪਰੋਸੀਜਰ ਅਡਾਪਟ ਕੀਤਾ ਗਿਆ ਹੈ ਤਾਂ ਡਿਪਟੀ ਕਮਿਸ਼ਨਰ ਉਸ ਵਿਚ ਕੋਈ ਦਖਲ ਅੰਦਾਜ਼ੀ ਨਹੀਂ ਕਰ ਸਕਦਾ। ਅਪੀਲਾਂਟ ਤਾਂ ਸਿਰਫ਼ ਇਸ ਲਈ ਡਿਪਟੀ ਕਮਿਸ਼ਨਰ ਕੋਲ ਜਾਏਗਾ ਕਿ ਉਹ ਵੇਖ ਲੈਣ ਕਿ ਪਰੋਸੀਜਰ ਕੰਪਲਾਈ ਵਿਚ ਕੀਤਾ ਗਿਆ ਹੈ ਜਾਂ ਨਹੀਂ, ਜੇ ਨਹੀਂ ਤਾਂ ਉਸ ਨੂੰ ਬਹਾਲ ਕਰ ਦਿਤਾ ਜਾਏ। ਮੈਂ ਇਕ ਅਮੈਂਡਮੈਂਟ ਦਿਤੀ ਹੈ ਕਿ ਡਿਪਟੀ ਕਮਿਸ਼ਨਰ ਨੂੰ ਪਾਵਰਜ਼ ਦੇਣ ਦੀ ਬਜਾਏ ਡਿਸਟ੍ਰਿਕਟ ਐਜੂਕੇਸ਼ਨ ਆਫੀਸਰ ਨੂੰ ਦਿਤੀਆਂ ਜਾਣ। ਡਿਪਟੀ ਕਮਿਸ਼ਨਰ ਦੇ ਕੋਲੋਂ ਟੀਚਰਜ਼ ਨੂੰ ਰੀਅਲ ਸਿਕਿਉਰਿਟੀ ਨਹੀਂ ਮਿਲੇਗੀ। ਜੇ ਮਨੇਜਿੰਗ ਕਮੇਟੀ ਪਰੋਸੀਜ਼ਰ ਪੂਰਾ ਕਰ ਲਵੇਗੀ ਤਾਂ ਡੀ. ਸੀ. ਨੂੰ ਕਿਸੇ ਕਿਸਮ ਦਾ ਇੰਟਰਫੀਅਰ ਕਰਨ ਦਾ ਕੋਈ ਅਖਤਿਆਰ ਨਹੀਂ ਹੋਵੇਗਾ। ਇਸ ਵਿਚ ਦਰਜ ਹੈ:

[ਕਾਮਰੇਡ ਸੱਤਪਾਲ ਡਾਂਗ]

"or the enquiry held has been in any way in violation of principles of natural justice; or the finding given is perverse or is not borne out by evidence on record; or the penalty proposed is excessive, or the employee is sought to be victimised."

ਫਿਰ ਐਜੂਕੇਸ਼ਨ ਵਿਚ ਡਿਪਟੀ ਕਮਿਸ਼ਨਰ ਅਤੇ ਕਮਿਸ਼ਨਰ ਦਾ ਕੀ ਕੰਮ ਹੈ। ਲਾ ਐਂਡ ਆਰਡਰ ਦਾ ਪਹਿਲਾਂ ਵੀ ਝਗੜਾ ਹੈ, ਡੀਵੈਲਪਮੈਂਟ ਅਤੇ ਲਾ ਐਂਡ ਆਰਡਰ ਨੂੰ ਮਿਕਸ ਕੀਤਾ ਗਿਆ ਹੈ, ਹੁਣ ਐਜੂਕੇਸ਼ਨ ਨੂੰ ਵੀ ਉਸ ਨਾਲ ਮਿਕਸ ਕਰ ਰਹੇ ਹਨ। ਡਿਪਟੀ ਕਮਿਸ਼ਨਰ ਦੇ ਪਾਸ ਵਕਤ ਨਹੀਂ ਹੁੰਦਾ, ਕਦੇ ਕੁਝ, ਕਦੇ ਕਿਤੇ, ਕਦੇ ਚੰਡੀਗੜ੍ਹ, ਕਦੇ ਫੈਰੂਮਾਨ, ਉਨ੍ਹਾਂ ਨੂੰ ਕੋਈ ਨਾ ਕੋਈ ਹੋਰ ਕੰਮ ਲਗਾ ਹੀ ਰਹਿੰਦਾ ਹੈ। ਇਸ ਲਈ ਡਿਪਟੀ ਕਮਿਸ਼ਨਰ ਦੀ ਜਗ੍ਹਾ, ਕਮਿਸ਼ਨਰ ਦੀ ਜਗ੍ਹਾ ਚਾਹੇ ਕੋਈ ਜੁਡੀਸ਼ਲ ਅਫਸਰ ਰਖ ਦਿਉ ਜਾਂ ਐਜੂਕੇਸ਼ਨ ਅਫਸਰ ਰਖ ਦਿਉ। ਮੈਂ ਜਿਹੜੀ ਅਮੈਂਡਮੈਂਟ ਦਿਤੀ ਹੈ ਕਿ ਇਸ ਵਿਚ ਐਜੂਕੇਸ਼ਨ ਅਫਸਰ ਰਖਣ ਲਈ ਕਿਹਾ ਹੈ ਅਗਰ ਜੁਡੀਸ਼ਲ ਅਫਸਰ ਵੀ ਕਰ ਦਿਉ ਤਾਂ ਵੀ ਐਗਰੀ ਕਰਾਂਗੇ।

ਦੂਜੇ ਇਸ ਵਿਚ ਸਿਰਫ ਏਡਿਡ ਸਕੂਲਾਂ ਦੇ ਟੀਚਰਜ਼ ਨੂੰ ਹੀ ਸੀਕਿਉਰਿਟੀ ਕਿਉਂ ਦਿਤੀ ਗਈ ਹੈ, ਦੂਜਿਆਂ ਨੂੰ ਕਿਉਂ ਨਹੀਂ? ਅਮੀਰ ਆਦਮੀਆਂ ਦਾ ਕੋਈ ਸਕੂਲ ਹੋਵੇਗਾ, ਉਹ ਕਹਿਣਗੇ ਕਿ ਅਸੀਂ ਸਰਕਾਰ ਤੋਂ ਏਡ ਨਹੀਂ ਲੈਂਦੇ। ਉਹ ਆਪਣੇ ਟੀਚਰਾਂ ਨੂੰ 50 ਰੁਪਏ ਜਾਂ 100/- ਰੁਪਏ ਦੇਣਗੇ। ਕਿਹੋ ਜਿਹੇ ਦਰਜਨਾਂ ਸਕੂਲ ਹਨ ਜੋ ਰੈਕਗਨਾਈਜ਼ਡ ਹਨ ਪਰ ਅਨ-ਏਡਿਡ ਹਨ ਜਿਥੇ ਮਾਸਟਰਾਂ ਨੂੰ 60–70 ਰੁਪਏ ਦਿਤੇ ਜਾਂਦੇ ਹਨ ਅਤੇ ਖਾਸ ਕਰਕੇ ਲੜਕੀਆਂ ਦੀ ਐਕਸਪਲਾਇਟੇਸ਼ਨ ਹੁੰਦੀ ਹੈ। ਇਸ ਬਾਰੇ ਜੋ ਅਮੈਂਡਮੈਂਟ ਦਿਤੀ ਗਈ ਹੈ ਉਹ ਇਨ੍ਹਾਂ ਨੂੰ ਮੰਨ ਲੈਣੀ ਚਾਹੰਦੀ ਹੈ। ਜਿਥੇ ਏਡਿਡ ਸਕੂਲ ਲਿਖਿਆ ਹੋਇਆ ਹੈ ਉਥੇ ਰੈਕਗਨਾਈਜ਼ਡ ਕਰ ਦਿਤਾ ਜਾਵੇ। ਇਸ ਨਾਲ ਟੀਚਰਜ਼ ਨੂੰ ਸੀਕਿਉਰਿਟੀ ਆਫ ਸਰਵਿਸ ਹੋ ਜਾਵੇਗੀ। ਵਰਨਾ ਜੋ ਸਕੂਲ ਏਡ ਨਹੀਂ ਲੈਣਗੇ ਉਹ ਮਾਸਟਰਾਂ ਨੂੰ ਗੁਠੇ ਲਾਉਣਗੇ। ਉਨ੍ਹਾਂ ਤੇ 19 ਵੀਂ ਸਦੀ ਦਾ ਹਾਇਰ ਅਤੇ ਫਾਇਰ ਦਾ ਪ੍ਰਿੰਸੀਪਲ ਲਾਗੂ ਹੋਵੇਗਾ। ਇਹ ਠੀਕ ਨਹੀਂ ਹੋਵੇਗਾ।

ਫਿਰ ਪ੍ਰਾਈਵੇਟ ਕਾਲਜਾਂ ਦੇ ਪ੍ਰੋਫੈਸਰਾਂ ਨੂੰ ਸੀਕਿਉਰਟੀ ਦੇਣ ਦਾ ਸਵਾਲ ਹੈ। ਇਸ ਬਾਰੇ ਮਨਿਸਟਰ ਸਾਹਿਬ ਨਾਲ ਗਲ ਬਾਤ ਵੀ ਹੋਈ ਸੀ ਪਰ ਮੈਨੂੰ ਇਨ੍ਹਾਂ ਦੀਆਂ ਦਲੀਲਾਂ ਸਮਝ ਨਹੀਂ ਆਈਆਂ। ਉਹ ਫੈਕਚੁਅਲੀ ਅਤੇ ਪੋਲਿਟੀਕਲੀ ਗਲਤ ਹਨ। ਮੈਂ ਪੁਛਦਾ ਹਾਂ ਕਿ ਪ੍ਰਾਈਵੇਟ ਕਾਲਜਾਂ ਦੇ ਟੀਚਰਜ਼ ਨੂੰ ਸੀਕਿਉਰਿਟੀ ਆਫ ਸਰਵਿਸ ਕਿਉਂ ਨਾ ਦਿਤੀ ਜਾਵੇ? ਮੈਂ ਇਹ ਅਮੈਂਡਮੈਂਟ ਦਿਤੀ ਹੈ ਕਿ ਇਹ ਬਿਲ ਰੈਕਗਨਾਈਜ਼ਡ ਸਕੂਲਾਂ ਅਤੇ ਰੈਕਗਨਾਈਜ਼ਡ ਕਾਲਜਾਂ ਤੇ ਲਾਗੂ ਹੋਵੇ। ਰੈਕਗਨਾਈਜ਼ਡ ਕਾਲਜ ਦੀ ਡੈਫੀਨੀਸ਼ਨ ਹੈ:

"recognised college" means a college which has been granted affiliation by any of the Universities having jurisdiction in the State of Punjab.

ਉਨ੍ਹਾਂ ਦੇ ਟੀਚਰਜ਼ ਨੂੰ ਵੀ ਸੀਕਿਉਰਿਟੀ ਆਫ ਸਰਵਿਸ ਦਿਤੀ ਜਾਵੇ। ਮਨਿਸਟਰ ਸਾਹਿਬ ਦੀ ਦਲੀਲ ਸੀ ਕਿ ਕੋਠਾਰੀ ਕਮਿਸ਼ਨ ਦੀਆਂ ਸਿਫਾਰਿਸ਼ਾਂ ਲਾਗੂ ਕਰਨ ਤੇ ਪਹਿਲਾਂ ਹੀ ਪੈਸਾ ਬਹੁਤ ਖਰਚ ਹੋ ਗਿਆ ਹੈ। ਸੀਕਿਉਰਿਟੀ ਆਫ ਸਰਵਿਸ ਦੇਣ ਨਾਲ ਹੋਰ ਵੀ ਵਧ ਪੈਸਾ

ਲਗੇਗਾ। ਮੈਂ ਅਰਜ਼ ਕਰਦਾ ਹਾਂ ਕਿ ਜਿਨ੍ਹਾਂ ਅਫਸਰਾਂ ਨੇ ਇਨ੍ਹਾਂ ਨੂੰ ਇਹ ਗਲ ਦਸੀ ਹੈ ਉਨ੍ਹਾਂ ਨੇ ਇਨ੍ਹਾਂ ਨੂੰ ਮਿਸਗਾਈਡ ਕੀਤਾ ਹੈ। ਕੋਠਾਰੀ ਕਮਿਸ਼ਨ ਤਾਂ ਕਾਲਜਾਂ ਲਈ ਨਹੀਂ ਸੀ, ਕਾਲਜਾਂ ਤੇ ਤਾਂ ਯੂਨੀਵਰਸਟੀ ਗ੍ਰਾਂਟਸ ਕਮਿਸ਼ਨ ਦੀਆਂ ਸਿਫਾਰਸ਼ਾਂ ਲਾਗੂ ਹੋਈਆਂ ਹਨ। ਉਸ ਦੀਆਂ ਸਿਫਾਰਸ਼ਾਂ ਪੰਜਾਬ ਸਰਕਾਰ ਨੇ 1969 ਵਿਚ ਲਾਗੂ ਕੀਤੀਆਂ ਸਨ। ਇਸ ਲਈ ਕਾਲਜਾਂ ਦੇ ਟੀਚਰਜ਼ ਨੂੰ ਸੀਕਿਉਰਿਟੀ ਆਫ ਸਰਵਿਸ ਦੇਣ ਨਾਲ ਹੋਰ ਪੈਸਾ ਖਰਚ ਨਹੀਂ ਹੋਣਾ। ਅਗਰ ਇਹ ਕਹਿਣ ਕਿ ਪ੍ਰਾਈਵੇਟ ਕਾਲਜ਼ਾਂ ਗ੍ਰਾਂਟਾਂ ਮੰਗਣਗੇ ਤਾਂ ਇਸ ਬਾਰੇ ਪ੍ਰੋਵਿਯਨ ਹੈ ਕਿ ਕਾਲਜਾਂ ਨੂੰ ਦਿਤੀ ਜਾਣ ਵਾਲੀ ਜੋ ਗ੍ਰਾਂਟ ਹੈ ਉਸ ਵਿਚੋਂ 20% ਪੰਜਾਬ ਸਰਕਾਰ ਦਿੰਦੀ ਹੈ ਬਾਕੀ ਦੀ 80% ਭਾਰਤ ਸਰਕਾਰ ਦਿਦੀ ਹੈ। ਜਦ ਇਹ ਹਾਲਤ ਹੈ ਫਿਰ ਉਨ੍ਹਾਂ ਦੇ ਟੀਚਰਜ਼ ਨੂੰ ਸੀਕਿਉਰਿਟੀ ਆਫ ਸਰਵਿਸ ਕਿਉਂ ਨਾ ਦਿਤੀ ਜਾਵੇ ? ਉਨ੍ਹਾਂ ਨੂੰ ਗ੍ਰੇਡ ਵੀ ਦੇਣੇ ਚਾਹੀਦੇ ਹਨ। ਇਹ ਠੀਕ ਨਹੀਂ ਹੋਵੇਗਾ ਕਿ ਉਨ੍ਹਾਂ ਕਾਲਜਾਂ ਦੇ ਲੈਕਚਰਰਜ਼ ਅਤੇ ਪ੍ਰੋਫੈਸਰਜ਼ ਮੈਨੇਜਰਾਂ ਦੀ ਮਰਜ਼ੀ ਤੇ ਰਹਿਣ।

ਇਸ ਦੇ ਨਾਲ ਹੀ ਮਿਲਦੀ ਇਕ ਗਲ ਹੋਰ ਵੀ ਕਹਾਂਗਾ। ਜਦੋਂ ਸੈਕਰੇਟੇਰੀਏਟ ਲੈਵਲ ਤੇ ਮੀਟਿੰਗ ਹੋਈ ਤਾਂ ਜਦੋਂ ਲੋ ਪੇਡ ਐਂਪਲਾਈ ਦੀ ਡੈਫੀਨੀਸ਼ਨ ਹੋਲ ਟਾਈਮ ਅਤੇ ਪਾਰਟ ਟਾਈਮ ਐਂਪਲਾਈ ਦੀ ਡੈਫੀਨੀਸ਼ਨ ਆਈ ਤਾਂ ਕਿਹਾ ਗਿਆ ਕਿ ਪਾਰਟ ਟਾਈਮ ਐਂਪਲਾਈ ਦੀ ਸੀਕਿਉਰਿਟੀ ਨਹੀਂ ਹੋਣੀ ਚਾਹੀਦੀ। ਚਾਰ ਘੰਟੇ ਕੰਮ ਕਰੇਗਾ, ਉਸ ਨੂੰ ਤਨਖਾਹ ਅਧੀ ਮਿਲੇਗੀ ਹੀ, ਸੀਕਿਉਰਿਟੀ ਕਿਉਂ ਨਾ ਹੋਵੇ ? ਸਿਵਿਲ ਸਰਵਿਸ ਰੂਲਜ਼ ਵਿਚ ਹੀ ਕੋਈ ਚੰਗੀ ਹਾਲਤ ਨਹੀਂ ਹੈ, ਪ੍ਰਾਈਵੇਟ ਅਦਾਰਿਆਂ ਵਿਚ ਤਾਂ ਹੋਰ ਵੀ ਭੈੜੀ ਹਾਲਤ ਹੋਵੇਗੀ। ਕੋਈ ਛੁਟੀ ਨਹੀਂ। ਤੀਵੀਆਂ ਨੂੰ ਮੈਟਰਨਿਟੀ ਲੀਵ ਨਹੀਂ। ਹੋਰ ਨਾ ਸਹੀ ਘਟੋ ਘਟ ਸੀਕਿਉਰਿਟੀ ਆਫ ਸਰਵਿਸ ਤਾਂ ਦਿਉ। ਐਂਪਲਾਈ ਦੀ ਡੈਫੀਨੀਸ਼ਨ ਵਿਚੋਂ ਹੋਲ ਟਾਈਮ ਦਾ ਲਫਜ਼ ਕਢ ਦੇਣਾ ਚਾਹੀਦਾ ਹੈ। ਅਗਰ ਉਹ ਹੋਲ ਟਾਈਮ ਐਂਪਲਾਈ ਨਹੀਂ ਹਨ ਤਾਂ ਇਸ ਵਿਚ ਉਨ੍ਹਾਂ ਦਾ ਕਸੂਰ ਨਹੀਂ ਉਹ ਆਪਣੀ ਮਰਜ਼ੀ ਨਾਲ ਪਾਰਟ ਟਾਈਮ ਨਹੀਂ ਹਨ, ਮੈਨੇਜਮੈਂਟ ਉਨ੍ਹਾਂ ਨੂੰ ਰਖਦਾ ਹੀ ਇਸ ਤਰ੍ਹਾਂ ਹੈ। ਮੈਂ ਮੈਨੇਜਮੈਂਟ ਤੇ ਪਾਬੰਦੀ ਲਾਉਣ ਲਈ ਨਹੀਂ ਕਹਿੰਦਾ ਕਿ ਉਹ ਇਸ ਤਰਾਂ ਕਰ ਹੀ ਨਾ ਸਕਣ ਪਰ ਇਹ ਤਾਂ ਹੋਵੇ ਕਿ ਉਨ੍ਹਾਂ ਸਵੀਪਰਾਂ ਆਦਿ ਨੂੰ ਸੀਕਿਉਰਿਟੀ ਆਫ ਸਰਵਿਸ ਤਾਂ ਹੋਵੇ ਜਿਹੜੀ ਕਿ ਹੋਲ ਟਾਈਮ ਐਂਪਲਾਈ ਨੂੰ ਹੋਵੇ।

ਇਕ ਗਲ ਮਨਿਸਟਰ ਸਾਹਿਬ ਨੇ ਚੰਗੀ ਕੀਤੀ ਹੈ ਜੋ ਇਸ ਬਿਲ ਵਿਚ ਨਹੀਂ ਹੈ ਪਰ ਜੋ ਇਸ ਬਿਲ ਵਿਚ ਨਹੀਂ ਹੈ ਪਰ ਜੋ ਆਰਡੀਨੈਂਸ ਵਿਚ ਸੀ ਅਤੇ ਪਤਾ ਨਹੀਂ ਕਿਸ ਬਿਉਰੋਕ੍ਰੈਟਿਕ ਅਫਸਰ ਦੀ ਕਾਢ ਸੀ ਕਿ ਅਗਰ ਕਿਸੇ ਟੀਚਰ ਅਤੇ ਮੈਨੇਜਮੈਂਟ ਵਿਚ ਕੋਈ ਐਗਰੀਮੈਂਟ ਹੋਇਆ ਹੋਵੇਗਾ ਤਾਂ ਉਸ ਤੇ ਇਹ ਬਿਲ ਲਾਗੂ ਨਹੀਂ ਹੋਵੇਗਾ। ਅਗਰ ਇਹ ਕਲਾਜ਼ ਇਸ ਬਿਲ ਵਿਚ ਰਹਿੰਦੀ ਤਾਂ ਫਿਰ ਕਿਸੇ ਟੀਚਰ ਦੀ ਸੀਕਿਉਰਿਟੀ ਕਾਇਮ ਨਹੀਂ ਸੀ ਰਹਿਣੀ ਅਲਗ ਕਿਸੇ ਟੀਚਰ ਨਾਲ ਦੋ ਸਾਲ ਦਾ ਐਗਰੀਮੈਂਟ ਹੁੰਦਾ ਤਾਂ ਉਸ ਨੂੰ ਕਢਣਾ ਆਸਾਨ ਹੋ ਜਾਣਾ ਸੀ। ਜਿਥੇ ਇਸ ਤਰ੍ਹਾਂ ਦੇ ਐਗਰੀਮੈਂਟ ਨਾ ਵੀ ਹੋਏ ਹੋਏ ਹੁੰਦੇ ਉਥੇ ਵੀ ਟੀਚਰਾਂ ਦੇ ਗਲ ਵਿਚ ਅੰਗੂਠਾ ਦੇ ਕੇ ਉਨ੍ਹਾਂ ਤੋਂ ਕਰਵਾ ਲਏ ਜਾਣੇ ਸਨ। ਇਸ ਕਲਾਜ਼ ਨੂੰ ਉੜਾਉਣ ਲਈ ਮੈਂ ਇਨ੍ਹਾਂ ਦਾ ਮਸ਼ਕੂਰ ਹਾਂ।

ਇਕ ਹੋਰ ਪ੍ਰੋਵਿਜ਼ਨ ਹੈ ਕਿ ਅਗਰ ਕਿਸੇ ਟੀਚਰ ਨੂੰ ਕ੍ਰਿਮੀਨਲ ਆਫੈਂਸ ਵਿਚ ਸਜ਼ਾ ਹੋ ਜ਼ਾਵੇ ਤਾਂ ਉਸ ਤੇ ਇਹ ਬਿਲ ਲਾਗੂ ਨਹੀਂ ਹੋਵੇਗਾ। ਮੈਨੇਜਮੈਂਟ ਉਸ ਨੂੰ ਡਿਸਮਿਸ ਕਰ

[ਕਾਮਰੇਡ ਸੱਤਪਾਲ ਡਾਂਗ]

ਸਕੇਗਾ। ਮਨਿਸਟਰ ਸਾਹਿਬ ਵਕੀਲ ਹਨ ਅਤੇ ਇਨ੍ਹਾਂ ਨੂੰ ਪਤਾ ਹੈ ਕਿ ਅਗਰ ਛੋਟੇ ਮੋਟੇ ਝਗੜੇ ਵਿਚ ਕਿਸੇ ਤੇ ਦਫਾ 323 ਲਾਗੂ ਹੋ ਜਾਵੇ ਅਤੇ ਉਸ ਵਿਚ ਉਸ ਨੂੰ ਸਜ਼ਾ ਹੋ ਜਾਵੇ ਤਾਂ ਉਸ ਤੇ ਵੀ ਇਹ ਲਾਗੂ ਨਹੀਂ ਹੋਵੇਗਾ। ਦੋ ਜਟ ਦੇ ਮੁੰਡੇ ਲੜ ਪੈਣ, ਦਫਾ 323 ਦੇ ਤਹਿਤ ਉਨ੍ਹਾਂ ਨੂੰ 10 ਰੁਪਏ ਜੁਰਮਾਨਾ ਹੋ ਜਾਵੇ ਤਾਂ ਉਹ ਤਾਂ ਨੌਕਰੀਉਂ ਵੀ ਗਏ। ਇਹ ਜ਼ਿਆਦਤੀ ਹੈ। ਅਗਰ ਮਾਰਲ ਟਰਪੀਚਿਊਡ ਦਾ ਕੇਸ ਹੁੰਦਾ ਜਾਂ ਹੋਰ ਇਸੇ ਤਰ੍ਹਾਂ ਦੀ ਕ੍ਰਿਮੀਨਲ ਆਫੈਂਸ ਹੁੰਦੀ ਤਾਂ ਗਲ ਠੀਕ ਸੀ ਪਰ ਕਿਸੇ ਛੋਟੇ ਮੋਟੇ ਝਗੜੇ ਕਰਕੇ ਹੋਏ 5 ਰੁਪਏ ਦੇ ਜੁਰਮਾਨੇ ਕਰਦੇ ਕਿਸੇ ਨੂੰ ਨੌਕਰੀਉਂ ਕਢ ਦੇਣਾ ਗਲਤ ਗਲ ਹੈ। ਇਹ ਕਲਾਜ਼ ਬਿਲ ਵਿਚੋਂ ਕਢ ਦੇਣੀ ਚਾਹੀਦੀ ਹੈ, ਇਹ ਟੀਚਰਜ਼ ਲਈ ਨੁਕਸਾਨ ਦੇਹ ਹੈ।

ਇਸ ਵਿਚ ਇਕ ਪੈਨਲਟੀ ਕਲਾਜ਼ ਹੈ ਉਸ ਵਲ ਮੈਂ ਹਾਊਸ ਦਾ ਧਿਆਨ ਦਿਵਾਉਂਦਾ ਹਾਂ। ਇਹ ਕਲਾਜ਼ ਇਹ ਹੈ ਕਿ ਅਗਰ ਕੋਈ ਮੈਨੇਜਮੈਂਟ ਇਸ ਬਿਲ ਦੀ ਵਾਇਲੇਸ਼ਨ ਕਰਦਾ ਹੈ ਤਾਂ ਸਰਕਾਰ ਉਸ ਨੂੰ ਦਿਤੀ ਜਾਣ ਵਾਲੀ ਗ੍ਰਾਂਟ ਬੰਦ ਕਰ ਸਕੇਗੀ ਜਾਂ ਘਟ ਕਰ ਸਕੇਗੀ। ਮੇਰੀ ਅਰਜ਼ ਹੈ ਕਿ ਅਗਰ ਕੋਈ ਮੈਨੇਜਮੈਂਟ ਕਿਸੇ ਟੀਚਰ ਨੂੰ ਗਲਤ ਤੌਰ ਤੇ ਕਢੇ ਤਾਂ ਉਸ ਲਈ ਕੈਦ ਦੀ ਸਜ਼ਾ ਹੋਵੇ। ਅਗਰ ਕਿਸੇ ਦਾ ਪੈਸਾ ਰਖ ਲਵੇ, ਫਰਜ਼ ਕਰੋ ਕਿਸੇ ਟੀਚਰ ਦਾ 2000/– ਰੁਪਿਆ ਮੈਨੇਜਮੈਂਟ ਵਲ ਬਣਦਾ ਹੈ, ਉਹ ਦਿੰਦਾ ਨਹੀਂ ਤਾਂ ਇਸ ਤਰ੍ਹਾਂ ਦਾ ਪ੍ਰੋਵਿਯਨ ਰੱਖਿਆ ਜਾਵੇ ਕਿ ਰੁਪਿਆ ਤਿੰਨ ਮਹੀਨਿਆਂ ਵਿਚ 4000/– ਹੋ ਜਾਵੇ। ਉਸ ਤੇ 12% ਸੂਦ ਲਗੇ ਅਤੇ ਉਸ ਦੀ ਉਗਰਾਹੀ ਬਤੌਰ ਲੈਂਡ ਰੈਵੇਨਿਊ ਹੋਵੇ। ਅਗਰ ਡੀ. ਪੀ. ਆਈ ਨੇ ਕਿਸੇ ਸਕੂਲ ਦੀ ਇਸ ਕਲਾਜ਼ ਤਹਿਤ ਗ੍ਰਾਂਟ ਬਦ ਕਰ ਦਿਤੀ ਤਾਂ ਮੈਨੇਜਮੈਂਟ ਨੇ ਟੀਚਰਾਂ ਨੂੰ ਕਹਿਣਾ ਹੈ ਕਿ ਸਾਡੀ ਤਾਂ ਗ੍ਰਾਂਟ ਹੀ ਬੰਦ ਹੋ ਗਈ ਹੈ ਹੁਣ ਤੁਸੀਂ 50/ –ਮਹੀਨੇ ਤੇ ਕੰਮ ਕਰੋ, ਬਾਕੀ ਦਾ ਪੈਸਾ ਜਦੋਂ ਗ੍ਰਾਂਟ ਚਾਲੂ ਹੋਵੇਗੀ ਦਿਤਾ ਜਾਵੇਗਾ। ਇਸ ਤਰ੍ਹਾਂ ਗ੍ਰਾਂਟ ਬੰਦ ਹੋਣ ਦੀ ਪੈਨਲਟੀ ਮੈਨੇਜਮੈਂਟ ਨੇ ਅਗੇ ਟੀਚਰਾਂ ਤੇ ਪਾਸ ਆਨ ਕਰ ਦੇਣੀ ਹੈ। ਮੈਂ ਇਸ ਲਈ ਇਕ ਆਲਟਰ– ਨੇਟਿਵ ਪੈਨਲਟੀ ਕਲਾਜ਼ ਦਿਤੀ ਹੈ ਜਿਸ ਵਿਚ ਸਾਰੀਆਂ ਗਲਾਂ ਪ੍ਰੋਵਾਈਡ ਕੀਤੀਆਂ ਹਨ ਕਿ ਕਿਵੇਂ ਮੈਨੇਜਮੈਂਟ ਨੂੰ ਪਨਿਸ਼ ਕੀਤਾ ਜਾਵੇ ਅਗਰ ਉਹ ਟੀਚਰਜ਼ ਨਾਲ ਜ਼ਿਆਦਤੀ ਕਰੇ।

ਇਨ੍ਹਾਂ ਸਬਦਾਂ ਨਾਲ ਮੈਂ ਅਰਜ਼ ਕਰਾਂਗਾ ਕਿ ਅਸੀਂ ਖੁਸ਼ ਹਾਂ ਕਿ ਮਨਿਸਟਰ ਸਾਹਿਬ ਨੇ ਟੀਚਰਾਂ ਦੀ ਸੀਕਿਉਰਿਟੀ ਆਫ ਸਰਵਿਸ ਲਈ ਆਰਡੀਨੈਂਸ ਕਢਿਆ ਭਾਵੇਂ ਉਸ ਵਿਚ ਬਹੁਤ ਸਾਰੇ ਨੁਕਸ ਹਨ। ਆਈਡੀਆ ਦਰੁਸਤ ਹੈ, ਅਸੀਂ ਇਸ ਨੂੰ ਵੈਲਕਮ ਕਰਦੇ ਹਾਂ। ਮਾਸਟਰ ਜੀ ਨੂੰ ਕਹਾਂਗਾ ਕਿ ਟੀਚਰ ਤਾਂ ਸਾਰੇ ਹੀ ਗਰੀਬ ਹੁੰਦੇ ਹਨ, ਹਰੀਜਨ ਹੁੰਦੇ ਹਨ ਉਹ ਇਕ ਐਕਸਪਲਾਇਟਿਡ ਕਲਾਸ ਹੈ, ਕਿਉਂ ਮਨੇਜਮੈਂਟ ਦਾ ਸਾਥ ਦੇ ਰਹੇ ਹੋ ? ਅਗਰ ਮੇਜਰ ਸਾਹਿਬ ਜਾਂ ਹੋਰ ਕੋਈ ਵਡੇ ਜ਼ਿਮੀਂਦਾਰ ਇਹ ਗਲ ਕਰਦੇ ਤਾਂ ਗਲ ਹੋਰ ਸੀ, ਆਪ ਲਈ ਇਸ ਤਰ੍ਹਾਂ ਕਰਨਾ ਸ਼ੋਭਦਾ ਨਹੀਂ। ਮੈਂ ਬੇਨਤੀ ਕਰਾਂਗਾ ਕਿ ਮੈਂ ਜੋ ਇਸ ਬਿਲ ਵਿਚ ਅਮੈਂਡਮੈਂਟਸ ਦਿਤੀਆਂ ਹਨ, ਉਹ ਇਸ ਚੰਗੇ ਬਿਲ ਨੂੰ ਹੋਰ ਵੀ ਚੰਗੇਰਾ ਬਣਾਉਂਦੀਆਂ ਹਨ, ਉਨ੍ਹਾਂ ਨੂੰ ਕਬੂਲ ਕਰਕੇ ਮਾਸਟਰਾਂ ਨੂੰ ਸੀਕਿਉਰਿਟੀ ਆਫ ਸਰਵਿਸ ਦਿਉ ਜੋ ਰੈਕਗਨਾਈਜ਼ਡ ਸਕੂਲਾਂ ਵਿਚ ਲਗੇ ਹੋਏ ਹੋਣ। ਸ਼ੁਕਰੀਆ।

**चौधरी बलबीर सिंह** (होश्यारपुर) : अध्यक्ष महोदय, यह बहुत जरुरी बिल था। जिन स्कूल मैनेजमैंट्स ने सिर्फ दुकानें खोल रखी थीं उन के ऊपर

अब सरकार का डन्डा होगा और इस के द्वारा यह उन्हें काबू कर सकेंगे। लेकिन इस बिल को लाने से पहले मैं मिनिस्टर साहिब से मिला था और उन से मेरी बातचीत भी हुई थी और मैं ने उस वक्त भी कहा था कि बिल जिस शक्ल में लाया जा रहा है यह ठोक नहीं। जो स्कूलों के मैनेजमैंट हैं उनका व्यूप्वार्यंट सरकार के सामने आना चाहिए था। लेकिन उस की तरफ ध्यान नहीं दिया गया। लेकिन इस की जगह जो लोगों ने दुकानें ऐजुकेशन के नाम पर खोल रखी हैं और जो कमाई करते हैं उन के खिलाफ ऐकश्न की प्रोवीज़न कर दी है। जो टीचर वहां पर काम करते हैं उन्हें तहफ्फुज़ दिया गया है यह बुरी बात नहीं, ठीक है लेकिन मैनेजमैंट को कोई भी हक न देना ठीक नहीं।

आप ने देखा होगा कि अगर कहीं पर मिनिस्टर साहिब जाते हैं या और कोई बड़ा अफसर जाता है तालीम के महकमे का और बड़े से बड़ा डिगनेटरी जाए या गवर्नमैंट आफ इन्डिया से आए और अगर वह किसी स्कूल की मैनेजमैंट की तारीफ करे और उस के काम की सराहना करे तो इस किस्म के स्कूलों के मैनेजमैंट को सरकार अगर कानफीडैंस में लेती तो अच्छा होता। मैं भी इत्तेफाक से एक ऐसी ही मैनेजमैंट का चेयरमैन हूं और उस मैनेजिंग कमटी के अधीन 11 हाई स्कूल और 4 कालेज चल रहे हैं। इस लिए अगर सरकार ने स्कयुरेटी आफ सर्विस टीचरों को दी है तो मैनेजमैंट का भी व्यूप्वार्यंट सामने आ जाता तो बेहतर होता। हमारे मैनेजमैंट में पहले ही इस तरह का इन्तेज़ाम है और हैडमास्टर और प्रिन्सीपलों में से इलेक्ट हो के नुमायन्दा लिया जाता है। हम ने तो आठ साल पहले ही नुमायन्दगी दे रखी थी ताकि कोई इस तरह की बात न हो और यह सवाल पैदा नहीं होता था कि टीचर यूनियन का कोई नुमायदा लिया है या नहीं और फिर जो सज़ा के बारे में कलाज़े हैं, इस के ढंग के बारे में, हम ने टीचरों और हैडमास्टरों की नुमायन्दगी रखी हुई थी। सवाल इस वक्त सिर्फ यह था कि कमेटी ठीक ढंग से काम कर रही है। इस तरह की और भी जो मैनेजिंग बाडीज़ हों उन्हें अगर बुला लिया जाता तो यह बिल और बेहतर और कम्प्रीहैनसिव बन जाता।

इस के जो असूल हैं अच्छे हैं। हम भी चाहते हैं कि पुराना जो रिवाज सा चला आ रहा है कई अदारों में, कि तनखाह कम दी जाए और रसीद ज्यादा लिखवा लो जाए इस को दूर किया जाए। इस तरह की जो गलत बातें की जातीं हैं उन के बारे में सही पता लगाना चाहिए। इस के बारे में जो यह कलाज 3(4) में रखा गया है कि डी. सी. इस बात का फैसला करे और पड़ताल करे, उस को क्या पता लग सकता है इस तरह की बातों का? आप जो व्यू किसी पार्टी के बारे में बना लें उस को हटाया जाना मुश्किल होता है, इस

[चौधरी बलबीर सिंह]
लिए इस से यह इन्साफ शायद न मिल सके, न मैनेजमैंट को और न ही टीचर को जिसे कि सज़ा दी गई हो। फिर एक और बात भी है डी. सी. के पास इतना काम पहले ही है कि वह इस काम की तरफ तवज्जो नहीं दे सकेगा। डिप्टी कमिश्नर के पास रैवेन्यू का बहुत काम सरकार ने दे रखा है और आप तो जानते ही हैं कि कितने रैवेन्यू के केसिज़ उस के पास रहते हैं और दो दो तीन तीन साल तक केस पैंडिग पड़े रहते हैं।

फिर डिवैलपमैंट का काम है और दूसरी कितनी ही कमेटियां हैं जिन्हें उस को अटैंड करना होता है। और भी बहुत काम होता है उस के पास, अफसरों को मिलने का काम भी होता है। और इस पापुलर गवर्नमैंट ने और काम भी दे रखा है कि जब कोई वज़ीर शहर में आएं तो डी. सी. और तमाम अफसर उन्हें मिलें। अगर वह काम की वजह से नहीं मिलता है तो वज़ीर साहिब के दिमाग में यह बात आ जाती है कि इस ने मेरी हतक की है और पारा चढ़ जाता है। और इस तरह लोगों को नुकसान होता है और डी.सी. को यह काम भी सौंप रखा है कि अगर कोई वज़ीर चला जाए तो वहां पर जलसा करने और रिसैप्शन करने का इन्तेजाम भी करे। (विघ्न)

श्री अध्यक्ष : आप चौधरी साहिब किस बात को डिसकस कर रहे हैं? टीचरों को स्कयोरेटी आफ सर्विस को या डिप्टी कमिश्नरों को? (What if the hon. Member, Chaudhri Sahib, discussing- teachers security of service or the Deputy Commissioners ?)

**चौधरी बलबीर सिंह** : अध्यक्ष महोदय, इस बिल में लिखा है कि सजा का काम ज़िला के डी.सी. को सौंप दिया जायगा। इस लिए उनका ज़िक्र करना जरुरी हो गया था ताकि यह बात सामने रख ली जाए कि उन के पास काम बहुत होता है। इस लिए उन्हें और काम नहीं सौंपा जाना चाहिए। किसी मैनेजमैंट और टीचर का जो झगड़ा है उस में डी.सी. ससपैंड कर सकता है और डीग्रेड कर सकता है। यह सारा केस डी.सी. के पास जाएगा और यह फैसला करेगा कि जो ऐक्शन मैनेजमैंट ने तजवीज़ किया है ठीक है या नहीं। जो कानूनी तौर पर उस को देखेगा क्योंकि पहले डी.सी.को डिप्टी कलैक्टर कहा जाता था क्योंकि रेवेन्यू का सारा काम उसी के पास होता था। अगर इस किस्म का काम भी उस को सौंप दिया गया तो एक वक्त आएगा कि काम बहुत बढ़ जाएगा। एक तरफ तो वह महसूस करता है कि टीचर को स्कयोरेटी आफ सर्विस दी जाये और दूसरी तरफ मैनेजमैंट के खिलाफ काम करेगा तो उस के हकूक की तलफी होगी। फिर दोनों को केस पेश करने और सुनवाई के लिए तारीखें लेने का काम शुरु हो जाएगा और फिर यह भी लिखा है कि उस डी.सी. का फैसला आखरी माना जाएगा। इस लिए मेरा यह सुझाव है कि

यह काम एजूकेशन डीपार्टमैंट के परव्यू से नहीं लेना चाहिए। और इस काम को डी.सी. को दे देना नाजाइज और गलत बात है और इस से कोई फायदा नहीं होने वाला। इस से किसी जगह मैनेजिंग कमेटी को और किसी जगह टीचर को फायदा पहुंचेगा क्योंकि डी.सी. को पता नहीं कि दिक्कत कहां पर है अगर केस डी.ई. ओ. के पास जाये तो उसे तो पता होता है कि टीचर का किस किस्म की दिक्कत है और स्कूल को क्या मुश्किल है। और किन हालात में फैसला करना है और अगर वह सारी बात को जांच कर फैसला दे और किसी जगह जो फैसला टीचर के हक में होगा वह सही होगा। वह फैसला देते वक्त इस बात का ध्यान रखेगा कि फैसला सही तौर पर दिया जाये। और इस में कोई हर्ज भी नहीं अगर वह इस तरह की बातों का फैसला गवर्नमैंट स्कूलों के टीचरों के बारे में करता है तो प्राइवेट टीचरों के बारे में क्यों नहीं कर सकता। इस लिये यह इख्तियार डी.सी. की बजाए डी.ई.ओ को दें और फिर अगर अपील करनी हो तो सरकल ऐजूकेशन अफसर के पास की जाये।

फिर इस बिल में सरकार वसीह इख्तियार ले रही है कि जो फैसला डी.सी. देगा उस की कोई अपील नहीं हो सकेगी और उस के खिलाफ कोई मुकदमा नहीं किया जा सकेगा। और किसी अदालत को जुरिसडिक्शन नहीं होगी। यह भी गलत बात है क्योंकि अगर अफसर को पता है कि कोई गलत कारवाई करेंगे तो नुकसान होगा तो वह काम को जरा ज़िम्मेदारी के साथ करेगा और दो बार सोच कर फैसला देगा लेकिन अगर उस को यह पता हो कि उसे इम्मयूनिटी मिल गई है और उस के फैसले को किसी भी कोर्ट आफ ला में चैलंज नहीं किया जा सकेगा तो यह ठीक बात न होगी। जितनी भी पावर हो वह कुरपट कर देती है, ऐबसाल्यूट पावर दे कर स्कूलों का काम रोक दिया जाएगा और यह काम चलने वाला नहीं। इस बात का ख्याल करते हुए यह काम डी. ई. ओज़. को सौंप देना चाहिए।

फिर जहां तक इस बिल की वरकिंग का ताल्लुक हैं इस के बारे में मैनेजमैंट के व्यूप्वायट को लेकर उस को ध्यान में रख कर इस को और इम्प्रूव किया जा सकता हैं। इस बारे में मनिस्टर साहिब की तरफ से अशोरैंस भी दी गई थी कि आप का व्यूप्वायंट लिया जाएगा पर कोई सलाह नहीं की गई। इस लिये मैं कहूंगा कि जिस ढंग से मैंने सुझाव दिये हैं अगर इस बिल को तब्दील कर के लाया जाये तो काम ठीक ढंग से चल सकेगा।

ਸ਼੍ਰੀ ਗਿਆਨ ਚੰਦ ਖਰਬੰਦਾ (ਅੰਮ੍ਰਿਤਸਰ, ਪੂਰਬ) : ਸਪੀਕਰ ਸਾਹਿਬ, ਜਿਥੋਂ ਤਾਈਂ ਇਸ ਬਿਲ ਦੇ ਮਕਸਦ ਦਾ ਤਾਅਲੁਕ ਹੈ ਇਹ ਸਾਫ ਹੈ ਕਿ ਟੀਚਰਜ਼ ਨੂੰ ਸਰਵਿਸਿਜ਼ ਦੀ ਸੈਕਿਉਰਿਟੀ ਦਿਤੀ ਜਾਵੇ, ਕਿਸੇ ਵੀ ਮੈਨੇਜਿੰਗ ਕਮੇਟੀ ਨੂੰ ਇਹ ਹਕ ਨਹੀਂ ਹੋਣਾ ਚਾਹੀਦਾ ਕਿ ਜਿਤਨੇ ਪੈਸਿਆਂ

[ਸ਼੍ਰੀ ਗਿਆਨ ਚੰਦ ਖਰਬੰਦਾ]

ਦੀ ਰਸੀਦ ਲਈ ਜਾਵੇ ਉਹ ਵਧ ਤੇ ਪੈਸੇ ਘਟ ਦਿਤੇ ਜਾਣ। ਇਹ ਵੀ ਕਿਸੇ ਮੈਨੇਜਮੈਂਟ ਨੂੰ ਇਖਤਿਆਰ ਨਹੀਂ ਹੋਣਾ ਚਾਹੀਦਾ ਕਿ ਕਿਸੇ ਨੂੰ ਛੁਟੀਆਂ ਦਾ ਹਕ ਨਾ ਦਿਤਾ ਜਾਵੇ। ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਾਂਗਾ ਕਿ ਜਿਨ੍ਹਾਂ ਲੋਕਾਂ ਨੇ ਪੜ੍ਹਾਈ ਕਰਾਉਣ ਵਾਸਤੇ ਛੋਟੀਆਂ ਛੋਟੀਆਂ ਦੁਕਾਨਾਂ ਖੋਲ੍ਹੀਆਂ ਹੋਈਆਂ ਹਨ ਇਨ੍ਹਾਂ ਦੀ ਹੌਸਲਾ ਸ਼ਿਕਨੀ ਕੀਤੀ ਜਾਏ। ਜਿਸ ਆਸ਼ੇ ਨੂੰ ਮੁੱਖ ਰਖ ਕੇ ਇਹ ਬਿਲ ਲਿਆਂਦਾ ਗਿਆ ਹੈ ਮੈਂ ਇਸ ਦੀ ਮੌਜੂਦਾ ਸਰਕਾਰ ਨੂੰ ਵਧਾਈ ਦਿੰਦਾ ਹਾਂ।

ਪਰ ਇਸ ਦੇ ਵਿਚ ਕੁਝ ਐਸੀਆਂ ਖ਼ਾਮੀਆਂ ਹਨ ਜਿਨ੍ਹਾਂ ਦਾ ਜ਼ਿਕਰ ਕਰਨਾ ਮੈਂ ਜ਼ਰੂਰੀ ਸਮਝਦਾ ਹਾਂ। ਇਕ ਤਾਂ ਇਹ ਕਿ ਅਪੀਲ ਕਰਨ ਦਾ ਜਿਹੜਾ ਹਕ ਨਹੀਂ ਦਿਤਾ ਗਿਆ ਇਹ ਸਰਕਲ ਐਜੂਕੇਸ਼ਨ ਆਫਿਸਰ ਨੂੰ, ਡਾਇਰੈਕਟਰ ਪਬਲਿਕ ਇਨਸਟ੍ਰਕਸ਼ਨ ਨੂੰ ਜ਼ਰੂਰ ਮਿਲਣਾ ਚਾਹੀਦਾ ਹੈ। ਇਸ ਤੇ ਕਿਸੇ ਨੂੰ ਵੀ ਕੋਈ ਇਤਰਾਜ਼ ਨਹੀਂ ਹੋ ਸਕਦਾ। ਇਸ ਤੋਂ ਇਲਾਵਾ ਡੀ. ਸੀ. ਅਤੇ ਕਮਿਸ਼ਨਰ ਨੂੰ ਐਜੂਕੇਸ਼ਨ ਦੇ ਮਹਿਕਮੇ ਦੇ ਉਪਰ ਲਿਆਂਦਾ ਹੈ, ਮੈਂ ਸਮਝਦਾ ਹਾਂ ਇਹ ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ ਹੈ। ਉਨ੍ਹਾਂ ਤੋਂ ਟੀਚਰਜ਼ ਨੂੰ ਕਿਵੇਂ ਕਿਸੇ ਇਨਸਾਫ ਦੀ ਉਮੀਦ ਹੋ ਸਕਦੀ ਹੈ? ਇਸ ਤਰ੍ਹਾਂ ਤਾਂ ਨਤੀਜੇ ਹੋਰ ਹੀ ਨਿਕਲਣਗੇ, ਮੈਨੇਜਿੰਗ ਕਮੇਟੀਆਂ ਆਪਣਾ ਅਸਰ ਰਸੂਖ ਵਰਤ ਕੇ ਵੀ ਟੀਚਰਾਂ ਤੇ ਦਬਾਉ ਪਾ ਸਕਦੀਆਂ ਹਨ ਅਤੇ ਮੈਨੇਜਿੰਗ ਕਮੇਟੀਆਂ ਤੇ ਟੀਚਰ ਐਸੋਸੀਏਸ਼ਨਾਂ ਨੂੰ ਵੀ ਇਹ ਅਫਸਰ ਆਪਣੇ ਦਬਾਉ ਦੇ ਹੇਠ ਰਖਣ ਦੀ ਕੋਸ਼ਸ਼ ਕਰਨਗੇ। ਜਿਸ ਦੇ ਨਤੀਜੇ ਦੇ ਤੌਰ ਤੇ ਇਨ੍ਹਾਂ ਪਾਸ ਨਾ ਸਟਾਫ ਅਛਾ ਰਹੇਗਾ, ਨਾਂ ਹੀ ਇਹ ਚੰਗੀ ਤਰ੍ਹਾਂ ਬਚਿਆਂ ਨੂੰ ਪੜ੍ਹਾ ਹੀ ਸਕਣਗੇ। ਅੱਜ ਇਹ ਗਲ ਕਿਸੇ ਤੋਂ ਲੁਕੀ ਛਿਪੀ ਨਹੀਂ, ਲੋਕ ਆਪਣੇ ਬਚਿਅ ਨੂੰ ਪਰਾਈਵੇਟ ਸਕੂਲਾਂ ਵਿਚ ਸਰਕਾਰੀ ਸਕੂਲਾਂ ਨਾਲੋਂ ਬਿਹਤਰ ਸਮਝਦੇ ਹਨ। ਇਨ੍ਹਾਂ ਸਕੂਲਾਂ ਵਿਚ ਇਸ ਲਈ ਬੱਚੇ ਉਹ ਭੇਜਦੇ ਹਨ ਕਿਉਂਕਿ ਇਥੇ ਪੜ੍ਹਾਈ ਚੰਗੀ ਹੁੰਦੀ ਹੈ। ਇਸਲੈਜਿਸ-ਲੇਸ਼ਨ ਦੇ ਪਾਸ ਹੋ ਜਾਣ ਨਾਲ ਇਹ ਖਤਰਾ ਹੋਰ ਵਧ ਜਾਵੇਗਾ। ਜਦੋਂ ਸ਼ਹਿਰਾਂ ਦੇ ਲਈ ਕੋਈ ਫੈਸਿਲਿਟੀ ਮੰਗੀ ਜਾਂਦੀ ਹੈ ਇਹ ਕੋਈ ਧਿਆਨ ਨਹੀਂ ਦਿੰਦੇ। ਇਸ ਦਾ ਸਿੱਟਾ ਜੋ ਸ਼ਹਿਰੀ ਸਕੂਲਾਂ ਦੀ ਹਾਲਤ ਹੈ ਉਹ ਸਾਡੇ ਸਾਹਮਣੇ ਹੈ, ਨਾ ਕੋਈ ਨਵੇਂ ਸਕੂਲ ਸ਼ਹਿਰਾਂ ਵਿਚ ਖੋਲ੍ਹੇ ਜਾਂਦੇ ਹਨ, ਨਾ ਇਨ੍ਹਾਂ ਨੂੰ ਅਪਗਰੇਡ ਕੀਤਾ ਜਾਂਦਾ ਹੈ ਅਤੇ ਨਾ ਹੀ ਕੋਈ ਹੋਰ ਇੰਤਜ਼ਾਮ ਕੀਤਾ ਜਾਂਦਾ ਹੈ। ਲੋਕ ਮਜਬੂਰ ਹੋਕੇ ਪ੍ਰਾਈਵੇਟ ਸਕੂਲਾਂ ਵਿਚ ਆਪਣੇ ਬੱਚੇ ਭੇਜ ਰਹੇ ਹਨ। ਇਕ ਹੋਰ ਗੱਲ ਵੀ ਮੈਂ ਅਰਜ਼ ਕਰ ਦੇਵਾਂ ਕਿ ਜਿਤਨੇ ਵੀ ਗੌਰਮਿੰਟ ਦੇ ਸਕੂਲ ਹਨ, ਇਨ੍ਹਾਂ ਦੇ ਵਿਚ ਨਾ ਕੋਈ ਫਰਨੀਚਰ ਹੈ, ਜੇ ਕਿਤੇ ਕੁਝ ਹੈ ਵੀ ਤਾਂ ਉਹ ਨਾ ਹੋਣ ਦੇ ਬਰਾਬਰ ਹੈ। ਕਈ ਥਾਈਂ ਤਾਂ ਬੈਠਣ ਨੂੰ ਟਾਟ ਵੀ ਨਹੀਂ ਮਿਲਦਾ। ਇਸ ਦੇ ਪਾਸ ਹੋ ਜਾਣ ਨਾਲ ਨਤੀਜਾ ਕੀ ਹੋਵੇਗਾ ਕਿ ਜਿਹੜਾ ਹੁਣ ਸ਼ਹਿਰਾਂ ਦੇ ਵਿਚ ਸ਼ੈਲਟਰ ਮਿਲਿਆ ਹੋਇਆ ਹੈ ਉਹ ਵੀ ਇਹ ਪ੍ਰਬੰਧ ਡਿਪਟੀ ਕਮਿਸ਼ਨਰ ਜਾਂ ਕਮਿਸ਼ਨਰ ਦੇ ਕੰਟਰੋਲ ਹੇਠ ਆਣ ਕਰਕੇ ਬਿਲਕੁਲ ਹੀ ਖ਼ਤਮ ਹੋ ਜਾਏਗਾ। ਮਾਂ ਬਾਪ ਹਮੇਸ਼ਾ ਇਹੋ ਚਾਹੁੰਦੇ ਹਨ ਕਿ ਇਨ੍ਹਾਂ ਦੇ ਬਚੇ ਇਤਨੇ ਲਾਇਕ ਹੋਣ ਕਿ ਸੈਂਟਰਲ ਗੌਰਮੈਂਟ ਦੀਆਂ ਸਰਵਿਸਿਜ਼ ਦੇ ਵਿਚ ਵੀ ਕੰਪੀਟ ਕਰਨ। ਉਹ ਐਸੇ ਇੰਸਟੀਚਿਊਸ਼ਨਜ਼ ਵਿਚ ਆਪਣੇ ਬੱਚਿਆਂ ਨੂੰ ਤਾਲੀਮ ਦਿਵਾਉਣੀ ਪਸੰਦ ਕਰਨਗੇ ਜਿਹੜੇ ਇਸ ਤਰ੍ਹਾਂ ਲਾਇਕ ਬਨਾਉਣ ਦੇ ਯੋਗ ਹੋਣਗੇ। ਜਿਥੋਂ ਤੱਕ ਸਿਖਿਆ ਦੇਣ ਦੇ ਪੁਆਇੰਟ ਨਾਲ ਇਹ ਲੈਜਿਸਲੇਸ਼ਨ ਲਿਆਂਦੀ ਹੈ ਉਹ ਮੈਂ ਸਮਝਦਾ ਹਾਂ ਕਿ ਸਰਕਾਰ ਨੇ ਠੀਕ ਹੀ ਕੀਤਾ ਹੈ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਬਾਕੀ ਸਭ ਠੀਕ ਹੈ, ਇਸ ਵਿਚੋਂ ਜਿਹੜੀ ਡੀ. ਸੀ. ਅਤੇ ਕਮਿਸ਼ਨਰ ਨੂੰ ਜਿਹੜੀ ਨਾਲ ਲੈਣ ਦੀ ਕਲਾਜ਼

ਹੈ ਇਹ ਉੜਾ ਦਿੱਤੀ ਜਾਵੇ । ਕੱਲ੍ਹ ਨੂੰ ਇਸ ਦੇ ਨਤੀਜੇ ਨਹੀਂ ਤਾਂ ਚੰਗੇ ਨਹੀਂ ਨਿਕਲਨਗੇ । ਫਿਰ ਇਹ ਵੀ ਸ਼ਰਤ ਲਗਾ ਦਿੱਤੀ ਹੈ ਕਿ ਕਿਸੇ ਨੂੰ ਅਪੀਲ ਕਰਨ ਦੀ ਕੋਈ ਇਜਾਜ਼ਤ ਨਹੀਂ, ਹਾਂ ਉਨ੍ਹਾਂ ਦੀ ਗ੍ਰਾਂਟ ਇਹ ਘਟ ਕਰ ਸਕਦੇ ਹਨ । ਇਹ ਤਾਂ ਉਹ ਗੱਲ ਹੈ ਕਿ :

'ਨਾ ਤੜਪਨੇ ਕੀ ਇਜਾਜ਼ਤ ਹੈ ਨਾ ਫਰਿਆਦ ਕੀ ਹੈ,
ਘੁਟ ਕੇ ਮਰ ਜਾਉਂ ਯੇਹ ਮਰਜ਼ੀ ਮੇਰੇ ਸੈਯਾਦ ਕੀ ਹੈ ।'

ਗੌਰਮੈਂਟ ਸਕੂਲਾਂ ਵਿਚ ਮੇਰਾ ਮਕਸਦ ਹੈ ਕਿ ਅਸੀਂ ਪੜ੍ਹਾਈ ਇਸ ਢੰਗ ਨਾਲ ਖਰਾਬ ਕਰ ਦਿੱਤੀ ਅਤੇ ਹੁਣ ਪਰਾਈਵੇਟ ਸਕੂਲਾਂ ਵਿਚ ਇਹ ਖਰਾਬ ਹੋ ਜਾਵੇਗੀ। ਜੇ ਗੌਰਮੈਂਟ ਦਾ ਖਿਆਲ ਹੈ ਕਿ ਉਹ ਕਿਸੇ ਕਿਸਮ ਦਾ ਵੀ ਦਬਾਉ ਨਹੀਂ ਪਾਉਣਾ ਚਾਹੁੰਦੀ ਤਾਂ ਕੀ ਉਨ੍ਹਾਂ ਟੀਚਰਾਂ ਦੀਆਂ ਸਰਵਿਸਿਜ਼ ਜਿਨ੍ਹਾਂ ਨੂੰ ਲੱਗਿਆਂ 6–7 ਮਹੀਨੇ ਹੋ ਗਏ ਹਨ, ਇਹ ਸਰਕਾਰ ਰੈਗੂਲਰ ਕਰੇਗੀ ਇਸ ਲਈ ਕਿ ਉਨ੍ਹਾਂ ਨੂੰ ਕੋਈ ਤਾਂ ਸੁਖ ਦਾ ਸਾਹ ਮਿਲੇ ? ਉਹ ਵਿਚਾਰਾ ਹਰ ਵਕਤ ਇਹੋ ਡਰ ਵਿਚ ਟੀਚਰ ਦੀ ਪੋਸਟ ਤੇ ਕੰਮ ਕਰਦਾ ਹੈ ਕਿ ਪਤਾ ਨਹੀਂ ਮਾਲਿਕ ਜਾਂ ਮੈਨੇਜਿੰਗ ਕਮੇਟੀ ਉਸ ਨੂੰ ਰਖਦੀ ਹੈ ਜਾਂ ਨਹੀਂ । ਜੇ ਇਸ ਦੇ ਵਿਚ ਅਪੀਲ ਕਰਨ ਦੀ ਇਜਾਜ਼ਤ ਹੋਵੇ ਤਾਂ ਇਹ ਗਲ ਦੋਹਾਂ ਦੇ ਇੰਟਰੈਸਟ ਵਿਚ ਹੋਵੇਗੀ, ਟੀਚਰ ਦੇ ਵੀ ਅਤੇ ਮੈਨੇਜਿੰਗ ਕਮੇਟੀ ਦੇ ਇੰਟਰੈਸਟ ਵਿਚ ਵੀ, ਕਿਉਂਕਿ ਜਦੋਂ ਕਿਸੇ ਨਾਲ ਕੋਈ ਬੇਇਨਸਾਫ਼ੀ ਹੋਵੇਗੀ ਉਹ ਫੌਰਨ ਅਪੀਲ ਰਾਹੀਂ ਇਨਸਾਫ ਹਾਸਲ ਕਰ ਸਕਦਾ ਹੈ । ਇਸ ਤੋਂ ਇਲਾਵਾ ਡੀ. ਸੀ. ਦੀਆਂ ਸਿਆਸੀ ਮਸਰੂਫੀਅਤ ਵੀ ਹੁੰਦੀਆਂ ਹਨ, ਇਨ੍ਹਾਂ ਲਈ ਕੋਈ ਟਾਈਮ ਲਿਮਟ ਵੀ ਕਰਨੀ ਚਾਹੀਦੀ ਹੈ । ਅਗਰ ਕਿਸੇ ਨੂੰ ਕੋਈ ਸ਼ਿਕਾਇਤ ਹੈ ਤਾਂ ਉਸ ਨੂੰ ਇਹ ਤਸੱਲੀ ਵੀ ਹੋਣੀ ਚਾਹੀਦੀ ਹੈ ਕਿ ਉਸ ਨੂੰ ਲਾਜ਼ਮੀ ਤੌਰ ਤੇ ਇਨਸਾਫ ਮਿਲ ਜਾਵੇਗਾ । ਜੇ ਇਸ ਤਰ੍ਹਾਂ ਨਹੀਂ ਹੁੰਦਾ ਤਾਂ ਇਕ ਤਰ੍ਹਾਂ ਨਾਲ ਕੰਟੈਪਟ ਆਫ ਦੀ ਕਾਨਸਟੀਚਿਊਸ਼ਨ ਹੈ, ਜਿਸ ਨੂੰ ਵੀ ਕੋਈ ਤਕਲੀਫ ਹੋਵੇ ਉਸ ਨੂੰ ਅਪੀਲ ਕਰਨ ਦੀ ਇਜਾਜ਼ਤ ਮਿਲਣੀ ਲਾਜ਼ਮੀ ਹੈ । ਇਹ ਇਖਤਿਆਰ ਅਪੀਲਾਂ ਸੁਣਨ ਦੇ ਡਾਇਰੈਕਟਰ ਪਬਲਿਕ ਇੰਸਟਰਕਸ਼ਨਜ਼ ਨੂੰ ਵੀ ਦਿਤੇ ਜਾ ਸਕਦੇ ਹਨ । ਸਰਕਾਰ ਦਾ ਹੁਣ ਇਹ ਵੀ ਫਰਜ਼ ਹੈ ਕਿ ਜਿਹੜੇ ਟੀਚਰ ਬੇਕਾਰ ਫਿਰਦੇ ਹਨ ਉਨ੍ਹਾਂ ਨੂੰ ਵੀ ਰੋਜ਼ਗਾਰ ਦਿੱਤਾ ਜਾਵੇ । ਜਿਥੋਂ ਤੱਕ ਇਸ ਬਿਲ ਦੇ ਮਕਸਦ ਦਾ ਸਵਾਲ ਹੈ ਮੈਂ ਸਰਕਾਰ ਦੇ ਨਾਲ ਹਾਂ ਪਰ ਇਸਦੇ ਵਿਚ ਅਪੀਲ ਦੇ ਲਈ ਜ਼ਰੂਰ ਗੁੰਜਾਇਸ਼ ਹੋਣੀ ਚਾਹੀਦੀ ਹੈ । .......(ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਰਦਾਰ ਉਰਾਮਓ ਸਿੰਘ ਆਪਣੀ ਸੀਟ ਤੋਂ ਉਠ ਕੇ ਸਿਧੇ ਫਲੋਰ ਕਰਾਸ ਕਰਕੇ ਸਰਕਾਰੀ ਬੈਂਚਾਂ ਤੇ ਜਾ ਬੈਠੇ ਹਨ । ਕੀ ਇਹ ਡੈਕੋਰਮ ਦੇ ਖਿਲਾਫ ਗੱਲ ਨਹੀਂ ਹੋਈ ?

**ਕਾਮਰੇਡ ਸੱਤਪਾਲ ਡਾਂਗ** : ਇਹ ਏਧਰੋਂ ਓਧਰ ਜਾਣ ਦੀ ਪ੍ਰੈਕਟਿਸ ਕਰ ਰਹੇ ਹਨ ।

**ਸ਼੍ਰੀ ਗਿਆਨ ਚੰਦ ਖਰਬੰਦਾ** : ਮੈਂ ਹਾਊਸ ਦਾ ਜ਼ਿਆਦਾ ਵਕਤ ਨਾ ਲੈਂਦਾ ਹੋਇਆ ਇਤਨਾ ਹੀ ਕਹਾਂਗਾ ਕਿ ਸਰਕਾਰ ਨੂੰ ਪਰਾਈਵੇਟ ਸਕੂਲਾਂ ਦੇ ਵਿਚ ਆਪਣੀ ਨੀਤੀ ਨੂੰ ਤਬਦੀਲ ਕਰਨਾ ਚਾਹੀਦਾ ਹੈ , ਉਨ੍ਹਾਂ ਦੀਆਂ ਸਰਵਸਿਜ਼ ਸਿਕਿਉਰ ਹੋਣ ਅਤੇ ਸ਼ਹਿਰਾਂ ਵਿਚ ਨਵੇਂ ਸਕੂਲ ਖੋਲ ਜਾਣ ਜਾਂ ਪਹਿਲਿਆਂ ਨੂੰ ਹੀ ਅਪਗਰੇਡ ਕੀਤਾ ਜਾਵੇ ।

**ਬਾਵਾ ਹਰਨਾਮ ਸਿੰਘ :** (ਕਪੂਰਥਲਾ) ਟੀਚਰਾਂ ਦੇ ਮੁਤਾਲਿਕ ਇਹ ਸੀਕਿਉਰਿਟੀ ਆਫ਼ ਸਰਵਿਸਿਜ਼ ਬਿਲ ਲਿਆਂਦਾ ਗਿਆ ਹੈ। ਸਾਨੂੰ ਹਾਲਾਤ ਨੇ ਇਤਨਾ ਮਜਬੂਰ ਕੀਤਾ ਹੈ ਕਿ ਹੁਣ ਸਾਨੂੰ ਕਿਸੇ ਵੀ ਕੰਮ ਨੂੰ ਚਲਾਉਣ ਦੀ ਖਾਤਰ ਨਵੇਂ ਨਵੇਂ ਬਿਲ ਅਤੇ ਨਵੇਂ ਨਵੇਂ ਐਕਟ ਲਿਆਉਣੇ ਪੈਂਦੇ ਹਨ। ਮੈਨੇਜਿੰਗ ਕਮੇਟੀਆਂ ਅਤੇ ਹੈਡਮਾਸਟਰ ਮਿਲ ਮਿਲਾ ਕੇ ਕਮਾਈ ਕਰਦੇ ਹਨ, ਟੀਚਰਾਂ ਨੂੰ ਘਟ ਪੈਸੇ ਦੇਕੇ ਵਧ ਰਸੀਦਾਂ ਕਰਵਾਉਂਦੇ ਹਨ। ਨਾ ਉਨ੍ਹਾਂ ਦੇ ਅਕਾਉਂਟਸ ਦੀ ਕਿਤੇ ਚੈਕਿੰਗ ਹੁੰਦੀ ਹੈ। ਹੁਣ ਇਕੋ ਇਕ ਤਰੀਕਾ ਰਹਿ ਗਿਆ ਹੈ ਕਿ ਕਾਨੂੰਨ ਦੇ ਜ਼ੋਰ ਨਾਲ ਕਿਸੇ ਅਦਾਰੇ ਦੀ ਸੇਫ਼ਗਾਰਡ ਕੀਤੀ ਜਾਵੇ। ਸਕੂਲਾਂ ਦੀ ਹਾਲਤ ਬਹੁਤ ਖਰਾਬ ਹੈ, ਨਾ ਕੋਈ ਇਨਸਪੈਕਟਰ ਆਉਂਦਾ ਹੈ, ਨਾ ਕੋਈ ਟੀਚਰਾਂ ਦੀ ਚੈਕਿੰਗ ਕਰਦਾ ਹੈ, ਅਸੀਂ ਵੇਖਦੇ ਹਾਂ ਕਿ ਭਾਗਾਂ ਨਾਲ ਹੀ ਕਿਤੇ ਕੋਈ ਅਫਸਰ ਆਉਂਦਾ ਹੈ, ਨਹੀਂ ਤਾਂ ਅਫਸਰਾਂ ਨੂੰ ਸਪੋਰਟਸ ਵਗੈਰਾ ਹੀ ਵਿਖਾਕੇ ਜਾਂ ਕਲਚਰਲ ਪ੍ਰੋਗਰਾਮ ਵਿਖਾ ਕੇ ਖੁਸ਼ ਕੀਤਾ ਜਾਂਦਾ ਹੈ। ਇਹੋ ਕਾਰਨ ਹੈ ਕਿ ਹਾਲਾਤ ਨੇ ਮਜਬੂਰ ਕੀਤਾ ਕਿ ਸਾਨੂੰ ਇਹੋ ਜਿਹੇ ਕਾਨੂੰਨ ਲਿਆਉਣੇ ਪਏ ਪਰ ਅਸਲੋਂ ਇਨ੍ਹਾਂ ਖਰਾਬੀਆਂ ਦਾ ਮੁਢ ਕਾਂਗਰਸ ਵੇਲੇ ਤੋਂ ਹੀ ਬੱਝਾ ਹੈ। ਜਿਥੇ ਇਹ ਇਖਤਿਆਰ ਡੀ. ਸੀ. ਨੂੰ ਦਿੱਤੇ ਗਏ ਹਨ ਉਥੇ ਉਨ੍ਹਾਂ ਨੂੰ ਇਕ ਆਈ. ਏ. ਐਸ. ਅਫਸਰ ਦੇ ਚਰਨਾਂ ਵਿਚ ਸੁਟਿਆ ਹੈ, ਚਾਹੀਦਾ ਇਹ ਹੈ ਕਿ ਇਹ ਇਖਤਿਆਰ ਡੀ. ਪੀ. ਆਈ. ਨੂੰ ਦਿੱਤੇ ਜਾਣ। ਅਸੀਂ ਵੇਖਦੇ ਹਾਂ ਕਿ ਮੈਨੇਜਿੰਗ ਕਮੇਟੀਆਂ ਅੰਗਰੇਜ਼ਾਂ ਦੇ ਵਕਤ ਤੋਂ ਆ ਰਹੀਆਂ ਹਨ, ਅਤੇ ਉਸ ਵੇਲੇ ਤੋਂ ਹੀ ਅਮਨ ਅਮਾਨ ਨਾਲ ਕੇਸਿਜ਼ ਚਲਦੇ ਆ ਰਹੇ ਹਨ, ਪਰ ਹੁਣ ਹਾਲਾਤ ਏਥੋਂ ਤੱਕ ਗਿਰ ਗਏ ਹਨ ਕਿ ਹਰ ਬੱਚੇ ਨੂੰ ਜਿਤਨਾ ਚਿਰ ਪ੍ਰਾਈਵੇਟਲੀ ਪੜ੍ਹਾਇਆ ਨਾ ਜਾਵੇ ਤਾਂ ਉਹ ਪਾਸ ਨਹੀਂ ਹੋ ਸਕਦਾ। ਇਨ੍ਹਾਂ ਟੀਚਰਾਂ ਨੂੰ ਪੁਛਣ ਵਾਲਾ ਕੋਈ ਨਹੀਂ।

ਜੇ ਕਾਰਖਾਨਿਆਂ ਦੇ ਮਜ਼ਦੂਰਾਂ ਅਤੇ ਮਾਲਕਾਂ ਦੇ ਸਬੰਧ ਟੁਟਦੇ ਰਹੇ, ਵਿਦਿਆਰਥੀਆਂ ਦ ਅਤੇ ਮਾਸਟਰਾਂ ਦੇ ਸਬੰਧ ਟੁਟਦੇ ਰਹੇ, ਮਾਂ ਪਿਉ ਅਤੇ ਮਾਸਟਰਾਂ ਦੇ ਸਬੰਧ ਟੁਟਦੇ ਰਹੇ ਅਤੇ ਬੱਚੇ ਇਸੇ ਤਰ੍ਹਾਂ ਹੜਤਾਲਾਂ ਵਲ ਹੀ ਵਧਦੇ ਰਹੇ ਅਤੇ ਉਨ੍ਹਾਂ ਤੇ ਕੋਈ ਕੰਟਰੋਲ ਨਾ ਕੀਤਾ ਗਿਆ ਤਾਂ ਕੀ ਬਣੇਗਾ? ਅਸੀਂ ਜਦੋਂ ਅਜਿਹੇ ਹਾਲਾਤ ਦੇਖਦੇ ਹਾਂ ਤਾਂ ਫੌਰਨ ਕਾਨੂੰਨ ਬਣਾਉਣ ਵਲ ਆਉਂਦੇ ਹਾਂ।

ਫਿਰ, ਸਪੀਕਰ ਸਾਹਿਬ, ਜਿਹੜੇ ਝਗੜੇ ਮੈਨੇਜਿੰਗ ਕਮੇਟੀਆਂ ਅਤੇ ਟੀਚਰਾਂ ਵਿਚ ਹੁੰਦੇ ਹਨ ਉਨ੍ਹਾਂ ਨੂੰ ਡੀ.ਈ ਓ. ਅਤੇ ਡੀ.ਪੀ.ਆਈ . ਹੀ ਜ਼ਿਆਦਾ ਚੰਗੀ ਤਰ੍ਹਾਂ ਸਮਝ ਸਕਦੇ ਹਨ। ਡਿਪਟੀ ਕਮਿਸ਼ਨਰ ਜਾਂ ਕਮਿਸ਼ਨਰ ਉਨ੍ਹਾਂ ਨੂੰ ਚੰਗੀ ਤਰ੍ਹਾਂ ਨਹੀਂ ਸਮਝ ਸਕਦਾ। ਫਿਰ ਜੇ ਸਕੂਲਾਂ ਵਿਚ ਅਕਾਊਂਟ ਕਿਸੇ ਨੇ ਚੈਕ ਨਹੀਂ ਕਰਨਾ, ਨਕਲਾਂ ਇਸੇ ਤਰ੍ਹਾਂ ਹੁੰਦੀਆਂ ਰਹਿਣੀਆਂ ਹਨ ਹੜਤਾਲਾਂ ਹੁੰਦੀਆਂ ਰਹਿਣੀਆਂ ਹਨ ਤਾਂ ਹਾਲਤ ਕੀ ਹੋਵੇਗੀ? ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜਿਹੜੇ ਅਖਤਿਆਰ ਡੀ. ਸੀ. ਅਤੇ ਕਮਿਸ਼ਨਰ ਨੂੰ ਦਿਤੇ ਗਏ ਹਨ ਉਹ ਡੀ. ਈ. ਓ. ਅਤੇ ਡੀ. ਪੀ. ਆਈ. ਨੂੰ ਦੇ ਦੇਣੇ ਚਾਹੀਦੇ ਹਨ।

ਫਿਰ, ਸਪੀਕਰ ਸਾਹਿਬ, ਜਿਸ ਤਰ੍ਹਾਂ ਇਹ 8, 10 ਇਕਠੇ ਆਰਡੀਨੈਂਸ ਜਾਰੀ ਕਰ ਦਿੰਦੇ ਹਨ, ਇਹ ਠੀਕ ਨਹੀਂ ਹੈ। ਇਨ੍ਹਾਂ ਨੂੰ ਪਹਿਲੇ ਐਮ. ਐਲ. ਏ. ਨੂੰ ਪੁਛਣਾ ਚਾਹੀਦਾ ਸੀ ਜਾਂ ਇਥੇ ਅਸੈਂਬਲੀ ਵਿਚ ਇਹ ਲਿਆਉਣੇ ਚਾਹੀਦੇ ਸੀ ਤਾਂ ਕਿ ਇਸ ਵਿਚ ਜਿਹੜੀਆਂ ਖਾਮੀਆਂ ਰਹਿ ਗਈਆਂ ਹਨ ਉਹ ਨਾ ਰਹਿੰਦੀਆਂ ਅਤੇ ਜਿਹੜੀਆਂ ਤਰਮੀਮਾਂ ਬਾਅਦ ਵਿਚ

ਕਰਨੀਆਂ ਪੈਂਦੀਆਂ ਹਨ, ਉਹ ਕਰਨ ਦੀ ਲੋੜ ਨਾ ਪੈਂਦੀ। (ਘੰਟੀ) ਅਖੀਰ ਵਿਚ ਮੈਂ ਫਿਰ ਇਹ ਕਹਿੰਦਾ ਹਾਂ ਕਿ ਮੈਂ ਇਸ ਗਲ ਨਾਲ ਸਹਿਮਤ ਹਾਂ ਕਿ ਇਹ ਜਿਹੜੇ ਅਖਤਿਆਰ ਡਿਪਟੀ ਕਮਿਸ਼ਨਰ ਨੂੰ ਅਤੇ ਕਮਿਸ਼ਨਰ ਨੂੰ ਦਿਤੇ ਗਏ ਹਨ. ਉਹ ਡੀ. ਈ. ਓ. ਜਾਂ ਡੀ. ਪੀ. ਆਈ. ਕੋਲ ਹੋਣੇ ਚਾਹੀਦੇ ਹਨ।

**ਸ੍ਰੀ ਸਪੀਕਰ:** ਸਰਦਾਰ ਕ੍ਰਿਪਾਲ ਸਿੰਘ, ਤੁਸੀਂ ਕਿੰਨਾ ਸਮਾਂ ਲਉਗੇ? (How much time the hon. Member Sardar Kirpal Singh will take. ?)

ਸਰਦਾਰ ਕ੍ਰਿਪਾਲ ਸਿੰਘ: ਥੋੜ੍ਹਾ ਜਿਹਾ ਸਮਾਂ ਹੀ ਲਵਾਂਗਾ ਜੀ।

ਸ੍ਰੀ ਸਪੀਕਰ: ਤੁਹਾਨੂੰ ਫਿਰ ਇਹ ਬਿਲ ਪਾਸ ਕਰਨ ਲਈ ਕਾਫ਼ੀ ਦੇਰ ਤਕ ਬੈਠਣਾ ਪਏਗਾ। ਤੁਹਾਨੂੰ 5 ਮਿੰਟ ਦਿਤੇ ਜਾਂਦੇ ਹਨ। (The House will have to sit till late at night to get these Bills passed. However, Sardar Kirpal Singh is given five minutes.)

**ਸਰਦਾਰ ਕ੍ਰਿਪਾਲ ਸਿੰਘ:** (ਅੰਮ੍ਰਿਤਸਰ, ਦਖਣ) ਸਪੀਕਰ ਸਾਹਿਬ, ਮੈਂ 5 ਮਿੰਟਾਂ ਤੋਂ ਵੀ ਘਟ ਲਵਾਂਗਾ। ਮੈਂ ਸਿਰਫ਼ ਦੋ ਗਲਾਂ ਹੀ ਕਹਿਣੀਆਂ ਹਨ। ਪਹਿਲੀ ਗਲ ਤਾਂ ਇਹ ਹੈ ਕਿ ਇਹ ਜੋ ਸਿਕਿਉਰਟੀ ਆਫ਼ ਸਰਵਿਸ ਦਾ ਬਿਲ ਹਾਊਸ ਦੇ ਸਾਹਮਣੇ ਪੇਸ਼ ਕੀਤਾ ਗਿਆ ਹੈ ਇਸ ਵਿਚ ਇਹ ਠੀਕ ਨਹੀਂ ਹੈ ਕਿ ਜੁਡੀਸ਼ਲ ਪਾਵਰ ਡੀ. ਸੀ. ਜਾਂ ਕਮਿਸ਼ਨਰ ਨੂੰ ਦਿਤੀਆਂ ਗਈਆਂ ਹਨ। ਚੰਗਾ ਹੁੰਦਾ ਜੇ ਇਕ ਨਵੀਂ ਕਲਾਜ਼ ਦੇ ਨਾਲ ਇਹ ਕਰ ਦਿਤਾ ਜਾਂਦਾ ਕਿ ਮੈਨੇਜਿੰਗ ਕਮੇਟੀਆਂ ਅਤੇ ਟੀਚਰ ਦੋਨੋਂ ਹੀ ਆਪਣੇ ਝਗੜੇ ਕਿਸੇ ਅਦਾਲਤ ਵਿਚ ਜਾਕੇ ਸੈਟਲ ਕਰਵਾ ਲੈਂਦੇ। ਹੁਣ ਉਹ ਆਪਣਾ ਸਮਾਂ ਰਿਟਾਂ ਵਿਚ ਜ਼ਾਇਆ ਕਰਨਗੇ। ਦੋਹਾਂ ਸੂਰਤਾਂ ਵਿਚ, ਜੇ ਟੀਚਰ ਨੂੰ ਕੋਈ ਤਕਲੀਫ਼ ਹੁੰਦੀ ਤਾਂ ਵੀ ਅਤੇ ਜੇ ਮੈਨੇਜਿੰਗ ਕਮੇਟੀ ਨੂੰ ਵੀ ਕੋਈ ਤਕਲੀਫ਼ ਹੁੰਦੀ ਅਤੇ ਜੇ ਉਸ ਨੇ ਟੀਚਰ ਦੇ ਵਿਰੁਧ ਕੋਈ ਐਕਸ਼ਨ ਲੈਣਾ ਹੁੰਦਾ ਤਾਂ ਵੀ ਉਨ੍ਹਾਂ ਦੋਨ੍ਹਾਂ ਨੂੰ ਇਹ ਅਖਤਿਆਰ ਹੋਣਾ ਚਾਹੀਦਾ ਹੈ ਕਿ ਉਹ ਆਪਣੇ ਝਗੜੇ ਅਦਾਲਤ ਦੇ ਰਾਹੀਂ ਨਿਪਟਾ ਲੈਣ।

ਦੂਜੀ ਗਲ ਇਹ ਹੈ, ਸਪੀਕਰ ਸਾਹਿਬ, ਕਿ ਇਨ੍ਹਾਂ ਨੇ ਡਾਇਰੈਕਟਰ ਨੂੰ ਅਖਤਿਆਰ ਦਿਤੇ ਹਨ। ਇਹ ਠੀਕ ਨਹੀਂ ਹੈ। ਡਾਇਰੈਕਟਰ ਕੋਲ ਤਾਂ ਪਹਿਲਾਂ ਹੀ ਕਾਫ਼ੀ ਅਖਤਿਆਰ ਹਨ। ਇਹ ਬਿਲਕੁਲ ਕਲੀਅਰ ਗਲ ਹੈ ਕਿ ਡਾਇਰੈਕਟਰ ਨੇ ਗੌਰਮਿੰਟ ਦਾ ਮੁਲਾਜ਼ਮ ਹੋਣਾ ਹੈ, ਇਸ ਸੂਰਤ ਵਿਚ ਜਿਸ ਵੀ ਕਮੇਟੀ ਨਾਲ ਉਨ੍ਹਾਂ ਦੀ ਰਾਏ ਵਖਰੀ ਹੋਵੇਗੀ ਅਤੇ ਜੋ ਵੀ ਕਮੇਟੀ ਮੁਖਤਲਿਫ਼ ਰਾਏ ਦੀ ਹੋਵੇਗੀ, ਉਹ ਡਾਇਰੈਕਟਰ ਸਰਕਾਰ ਦੇ ਇਸ਼ਾਰੇ ਤੇ ਉਸ ਦੀ ਗਰਾਂਟ ਬੰਦ ਕਰ ਦੇਵੇਗਾ। ਇਹ ਗਲ ਠੀਕ ਨਹੀਂ ਹੈ। ਇਸ ਲਈ ਭਾਵੇਂ ਕਿਸੇ ਟੀਚਰ ਦੇ ਖਿਲਾਫ਼ ਐਕਸ਼ਨ ਲੈਣਾ ਹੋਵੇ ਜਾਂ ਕਿਸੇ ਮੈਨੇਜਿੰਗ ਕਮੇਟੀ ਦੇ ਖਿਲਾਫ਼ ਐਕਸ਼ਨ ਲੈਣਾ ਹੋਵੇ, ਇਹ ਪਾਲਿਸੀ ਜ਼ਰਾ ਲਿਬਰਲ ਹੋਣੀ ਚਾਹੀਦੀ ਹੈ ਅਤੇ ਇਕ ਨਵੀਂ ਕਲਾਜ਼ ਲਿਆ ਕੇ ਉਨ੍ਹਾਂ ਨੂੰ ਇਹ ਹਕ ਦਿਤਾ ਜਾਣਾ ਚਾਹੀਦਾ ਹੈ ਕਿ ਕਿਸੇ ਉਹ ਜੁਡੀਸ਼ਲ ਅਦਾਲਤ ਵਿਚੋਂ ਫੈਸਲਾ ਕਰਵਾ ਸਕਣ। ਇਸ ਨਾਲ ਇਹ ਬਿਲ ਹੋਰ ਵੀ ਜ਼ਿਆਦਾ ਈਫ਼ੈਕਟਿਵ ਅਤੇ ਜ਼ਿਆਦਾ ਮੁਨਸਫ਼ਾਨਾ ਹੋ ਸਕਦਾ ਹੈ।

ਸਪੀਕਰ ਸਾਹਿਬ, ਜਿਹੜਾ ਇਹ ਬਿਲ ਲਿਆਏ ਹਨ, ਇਹ ਬੜੀ ਚੰਗੀ ਗਲ ਕੀਤੀ ਹੈ।

[ਸਰਦਾਰ ਕਿਰਪਾਲ ਸਿੰਘ]

ਇਹ ਏਡਿਡ ਸਕੂਲਾਂ ਵਾਸਤੇ ਇਹ ਬਿਲ ਲਿਆਏ ਹਨ। ਸਚਮੁਚ ਇਸ ਤੋਂ ਵਧ ਹੋਰ ਜ਼ੁਲਮ ਕੋਈ ਨਹੀਂ ਹੋ ਸਕਦਾ ਕਿ 50 ਰੁਪਏ ਟੀਚਰ ਨੂੰ ਦੇ ਕੇ 200 ਰੁਪਏ ਦੀ ਰਸੀਦ ਲਿਖਵਾ ਲਈ ਜਾਵੇ। ਇਸ ਤੋਂ ਬਿਨਾਂ ਹੋਰ ਵੀ ਕਈ ਛੋਟੇ ਛੋਟੇ ਸਕੂਲ ਹਨ ਜਿਹੜੇ ਕਿ ਵਿਦਿਆਰਥੀਆਂ ਦੇ ਪੈਸੇ ਨਾਲ ਚਲਦੇ ਹਨ, ਇਹ ਉਨ੍ਹਾਂ ਲੋਕਾਂ ਨੇ ਬਿਜ਼ਨੈਸ ਬਣਾਇਆ ਹੋਇਆ ਹੈ। ਜਿਹੜੇ ਜ਼ਰਾ ਵੀ ਚਲਾਕ ਹਨ ਇਸ ਕੰਮ ਵਿਚ ਉਹ ਬਹੁਤ ਜ਼ਿਆਦਾ ਕਮਾ ਰਹੇ ਹਨ। ਮੈਂ ਚਾਹੁੰਦਾ ਹਾਂ ਕਿ ਐਜੂਕੇਸ਼ਨ ਦਾ ਸਫੀਅਰ ਜੋ ਉਹ ਲੋਕ ਐਕਸਪਲਾਇਟ ਕਰ ਰਹੇ ਹਨ, ਇਸ ਨੂੰ ਬਚਾਇਆ ਜਾਵੇ। ਇਸ ਲਈ ਬਿਲ ਦੇ ਸਫੀਅਰ ਵਿਚ ਕੇਵਲ ਏਡਿਡ ਸਕੂਲ ਹੀ ਨਹੀਂ ਸਗੋਂ ਸਾਰੇ ਅਜਿਹੇ ਛੋਟੇ ਛੋਟੇ ਸਕੂਲ ਵੀ ਲੈ ਆਉਣੇ ਚਾਹੀਦੇ ਹਨ। ਜਿਹੜਾ ਇਹ ਬਿਲ ਲਿਆਏ ਹਨ ਇਹ ਬਹੁਤ ਚੰਗਾ ਹੈ ਪਰ ਫਿਰ ਵੀ ਇਹ ਹੋਰ ਕੰਪਰੀਹੈਂਸਿਵ ਹੁੰਦਾ ਤਾਂ ਜ਼ਿਆਦਾ ਚੰਗਾ ਸੀ। ਇਸ ਨਾਲ ਇਹ ਬਿਲ ਜ਼ਿਆਦਾ ਈਫ਼ੈਕਟਿਵ ਅਤੇ ਮੁਨਸ਼ਫਾਨਾ ਹੋ ਸਕਦਾ ਹੈ। ਇਸ ਤੋਂ ਬਾਅਦ, ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਡੀ. ਪੀ. ਆਈ. ਅਤੇ ਡੀ. ਈ. ਓ. ਟੀਚਰਾਂ ਦੇ ਝਗੜੇ ਚੰਗੀ ਤਰ੍ਹਾਂ ਸਮਝ ਸਕਦੇ ਅਤੇ ਡਿਪਟੀ ਕਮਿਸ਼ਨਰ ਅਤੇ ਕਮਿਸ਼ਨਰ ਇਤਨੀ ਚੰਗੀ ਤਰ੍ਹਾਂ ਇਹ ਨਹੀਂ ਸਮਝ ਸਕਦੇ ਹਨ। ਇਸ ਲਈ ਜਿਹੜੇ ਅਖਤਿਆਰ ਇਨ੍ਹਾਂ ਨੂੰ ਦਿਤੇ ਹਨ ਉਹ ਡੀ. ਪੀ. ਆਈ. ਅਤੇ ਡੀ. ਈ.ਓ. ਨੂੰ ਦਿਤੇ ਜਾਣੇ ਚਾਹੀਦੇ ਹਨ। ਮੈਂ ਕੋਈ ਡੈਫ਼ੀਨੇਟ ਤਜਵੀਜ਼ ਇਸ ਲਈ ਨਹੀਂ ਦੇ ਰਿਹਾ ਕਿ ਸਰਕਾਰ ਦੇ ਸਾਹਮਣੇ 2, 3 ਗਲਾਂ ਹਨ, ਉਨ੍ਹਾਂ ਵਿਚੋਂ ਜਿਹੜੀ ਵੀ ਸਰਕਾਰ ਨੂੰ ਚੰਗੀ ਲਗੇ ਉਹ ਮੰਨ ਲਵੇ।

**ਚੌਧਰੀ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਸਪੀਕਰ ਸਾਹਿਬ, ਅਜ ਜਿਹੜਾ ਬਿਲ ਹਾਉਸ ਵਿਚ ਪੇਸ਼ ਹੋਇਆ ਹੈ ਮੈਂ ਮਹਿਸੂਸ ਕਰਦਾ ਹਾਂ ਕਿ ਇਸ ਨਾਲ ਟੀਚਰਾਂ ਨੂੰ ਕੋਈ ਖਾਸ ਫਾਇਦਾ ਨਹੀਂ ਹੋਵੇਗਾ। ਉਨਾਂ ਦੀ ਸਰਵਿਸ ਸਿਕਓਰ ਨਹੀਂ ਹੋਵੇਗੀ। ਹੁਣ ਤਾਂ ਇਹ ਹਾਲਤ ਹੈ ਕਿ ਜੇ ਮੈਨੇਜਿੰਗ ਕਮੇਟੀ ਅਤੇ ਟੀਚਰ ਵਿਚ ਝਗੜਾ ਹੁੰਦਾ ਹੈ ਤਾਂ ਉਨ੍ਹਾਂ ਵਿਚੋਂ ਕੋਈ ਵੀ ਅਦਾਲਤ ਦੇ ਵਿਚ ਜਾ ਸਕਦਾ ਹੈ ਪਰ ਇਸ ਬਿਲ ਦੇ ਰਾਹੀਂ, ਸਪੀਕਰ ਸਾਹਿਬ, ਹੁਣ ਕੋਈ——

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਪੁਆਇੰਟ ਤੇ ਜ਼ਿਆਦਾ ਵਕਤ ਨਾ ਲਾਉਣ ਕਿਉਂਕਿ ਅਸੀਂ ਇਹ ਚੀਜ਼ ਵਾਪਸ ਲੈ ਰਹੇ ਹਾਂ।

**ਚੌਧਰੀ ਕੇਵਲ ਕ੍ਰਿਸ਼ਨ** : ਸ਼ੁਕਰੀਆ। ਫਿਰ, ਸਪੀਕਰ ਸਾਹਿਬ, ਇਸ ਤੋਂ ਅਗਲੀ ਗਲ ਇਹ ਹੈ ਕਿ ਇਨ੍ਹਾਂ ਨੇ ਡਾਇਰੈਕਟਰ ਨੂੰ ਅਖਤਿਆਰ ਦਿਤਾ ਹੈ ਕਿ ਜਿਹੜੀਆਂ ਮੈਨੇਜਿੰਗ ਕਮੇਟੀਆਂ ਕਸੂਰਵਾਰ ਹੋਣ ਉਨਾਂ ਦੀ ਗਰਾਂਟ ਬੰਦ ਕਰ ਦਿਤੀ ਜਾਵੇ ਜਾਂ ਥੋੜ੍ਹੀ ਕਰ ਦਿਤੀ ਜਾਵੇ। ਸਪੀਕਰ ਸਾਹਿਬ, ਇਹ ਖਤਰਨਾਕ ਗਲ ਹੈ। ਮੈਂ ਸਮਝਦਾ ਹਾਂ ਕਿ ਇਹ ਮਨੇਜਿੰਗ ਕਮੇਟੀਆਂ ਦੇ ਨਾਲ ਬੇਇਨਸਾਫ਼ੀ ਹੈ। ਦਿੱਲੀ ਪੈਟਰਨ ਦੀ ਸਕੀਮ ਦੇ ਤਹਿਤ ਪਹਿਲਾਂ ਹੀ ਡਾਇਰੈਕਟਰ ਦੇ ਕੋਲ ਬਹੁਤ ਸਾਰੀਆਂ ਪਾਵਰਜ਼ ਹਨ। ਹੁਣ ਤਾਂ ਇਕ ਟੀਚਰ ਨਾਲ ਗਲਤ ਜਾਂ ਠੀਕ ਮੈਨੇਜਿੰਗ ਕਮੇਟੀ ਦਾ ਝਗੜਾ ਹੋ ਗਿਆ ਤਾਂ ਇਸ ਦਾ ਬਹਾਨਾ ਲਗਾ ਕੇ ਇਹ ਮੈਨੇਜਿੰਗ ਕਮੇਟੀ ਕਸੂਰਵਾਰ ਹੈ, ਉਸ ਦੀ ਗਰਾਂਟ ਬੰਦ ਕਰ ਦਿਤੀ ਜਾਵੇਗੀ। ਸਪੀਕਰ ਸਾਹਿਬ, ਟੀਚਰ ਨਾਲ ਝਗੜਾ ਠੀਕ ਵੀ ਹੋ ਸਕਦਾ ਹੈ ਪਰ ਗਲਤ ਵੀ ਹੋ ਸਕਦਾ ਹੈ। ਪਰ ਇਤਨੀ ਗਲ ਕਰਕੇ ਗਰਾਂਟ ਬਦ ਕਰ ਦੇਣੀ ਬੜੀ ਬੇਇਨਸਾਫ਼ੀ ਦੀ ਗਲ ਹੋਵੇਗੀ। ਇਹ ਗਲ ਏਡਿਡ ਸਕੂਲਾਂ ਬਾਰੇ ਹੈ ਅਤੇ ਉਹ ਸਾਰੇ ਦੇ ਸਾਰੇ ਤਕਰੀਬਨ ਪ੍ਰਾਈਵੇਟ ਹਨ। ਅਜ ਕਲ, ਸਪੀਕਰ ਸਾਹਿਬ, ਸਰਕਾਰੀ ਸਕੂਲਾਂ ਅਤੇ ਪ੍ਰਾਈਵੇਟ ਸਕੂਲਾਂ ਵਿਚ ਇਕ ਹੋਰ ਝਗੜਾ ਪਿਆ ਹੋਇਆ ਹੈ। ਉਹ ਇਹ ਹੈ ਕਿ ਪ੍ਰਾਈਵੇਟ ਸਕੂਲਾਂ ਦੇ ਵਿਚ

ਮੀਡੀਅਮ ਦੀ ਆਜ਼ਾਦੀ ਹੈ ਪਰ ਸਰਕਾਰੀ ਸਕੂਲਾਂ ਦੇ ਵਿਚ ਮੀਡੀਅਮ ਦੀ ਆਜ਼ਾਦੀ ਨਹੀਂ ਅਤੇ ਉਥੇ ਸਭ ਨੂੰ ਪੰਜਾਬੀ ਪੜ੍ਹਾਈ ਜਾਂਦੀ ਹੈ। ਪਰ ਪ੍ਰਾਈਵੇਟ ਸਕੂਲ ਜ਼ਿਆਦਾ ਤਰ ਹਿੰਦੀ ਦੇ ਮੀਡੀਅਮ ਨਾਲ ਪੜ੍ਹਾ ਰਹੇ ਹਨ। ਸਾਨੂੰ ਡਰ ਹੈ ਕਿ ਉਹ ਸਕੂਲ ਇਨ੍ਹਾਂ ਦਾ ਸ਼ਿਕਾਰ ਹੋ ਜਾਣਗੇ। ਇਸ ਤਰ੍ਹਾਂ ਸਰਕਾਰ ਉਨ੍ਹਾਂ ਦੀ ਗਰਾਂਟ ਕਿਸੇ ਛੋਟੀ ਜਿਹੀ ਗਲ ਤੋਂ ਬੰਦ ਕਰ ਦੇਵੇਗੀ। ਅਜ ਕਲ੍ਹ ਕਿਉਂਕਿ ਟੀਚਰਾਂ ਦੀਆਂ ਤਨਖਾਹਾਂ ਬਹੁਤ ਵਧ ਗਈਆਂ ਹਨ ਅਤੇ ਮੈਨੇਜਿੰਗ ਕਮੇਟੀਆਂ ਘਟ ਤਨਖਾਹ ਤੇ ਕੋਈ ਟੀਚਰ ਨਹੀਂ ਰਖ ਸਕਦੀਆਂ ਇਸ ਲਈ ਗਰਾਂਟ ਬੰਦ ਹੋ ਜਾਣ ਤੋਂ ਬਾਅਦ ਉਹ ਚਲ ਨਹੀਂ ਸਕਣਗੇ। ਬੇਸ਼ਕ ਜਿਸ ਤਰ੍ਹਾਂ ਚੀਫ ਮਨਿਸਟਰ ਸਾਹਿਬ ਨੇ ਹੁਣੇ ਇਥੇ ਕਿਹਾ ਹੈ ਉਸ ਨਾਲ ਕੁਝ ਇਨਸਾਫ ਮਿਲਣ ਦੀ ਆਸ ਬਝਦੀ ਹੈ।

ਫਿਰ, ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਲਫਜ਼ ਇਥੇ ਵਰਤਿਆ ਹੈ 'ਰੀਡਕਸ਼ਨ ਆਫ਼ ਰੈਂਕ' ਜਿਸ ਤਰ੍ਹਾਂ ਹੈਡਮਾਸਟਰ ਤੋਂ ਕਿਸੇ ਨੂੰ ਮਾਸਟਰ ਬਣਾ ਦੇਣਾ। ਪਰ ਇਕ ਗਲ ਹੋਰ ਵੀ ਹੋ ਸਕਦੀ ਹੈ ਕਿ ਵਿਦਿਆਰਥੀਆਂ ਦੀ ਤਾਦਾਦ ਘਟ ਜਾਵੇ ਤੇ ਸਕੂਲ ਦੀ ਮੈਨੇਜਿੰਗ ਕਮੇਟੀ ਇਹ ਫੈਸਲਾ ਕਰੇ ਕਿ ਟੀਚਰ ਘਟ ਕਰ ਦੇਣੇ ਹਨ ਮੈਂ ਸਮਝਦਾ ਹਾਂ ਕਿ ਇਸ ਤੇ ਰੋਕ ਨਹੀਂ ਹੋਣੀ ਚਾਹੀਦੀ।

ਫਿਰ ਇਸ ਤੋਂ ਅਗੇ, ਸਪੀਕਰ ਸਾਹਿਬ, ਇਹ ਹੈ ਕਿ ਇਨ੍ਹਾਂ ਨੇ ਡੀ. ਸੀ. ਅਤੇ ਕਮਿਸ਼ਨਰ ਨੂੰ ਅਖਤਿਆਰ ਦਿਤੇ ਹੋਏ ਹਨ। ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਅਗੇ ਵੀ ਕਈ ਆਨਰੇਬਲ ਮੈਂਬਰਾਂ ਨੇ ਇਥੇ ਆਖਿਆ ਹੈ ਕਿ ਡੀ. ਪੀ. ਆਈ. ਅਤੇ ਡੀ. ਈ. ਓ. ਹੀ ਸਕੂਲਾਂ ਦੇ ਮਸਲੇ ਨੂੰ ਚੰਗੀ ਤਰਾਂ ਸਮਝ ਸਕਦੇ ਹਨ ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਇਹ ਅਖਤਿਆਰ ਡੀ. ਸੀ. ਜਾਂ ਕਮਿਸ਼ਨਰ ਤੋਂ ਲੈਕੇ ਡੀ. ਪੀ. ਆਈ. ਨੂੰ ਦੇ ਦੇਵੇ।

ਫਿਰ, ਸਪੀਕਰ ਸਾਹਿਬ, ਮੈਂ ਇਕ ਹੋਰ ਗਲ ਕਹਿਣੀ ਚਾਹੁੰਦਾ ਹਾਂ ਕਿ ਸਰਕਾਰ ਕਹਿੰਦੀ ਹੈ ਕਿ ਸਾਡੇ ਕੋਲ ਅਖਤਿਆਰ ਹਨ ਜਦੋਂ ਵੀ ਕੋਈ ਮੁਸ਼ਕਲ ਆਈ ਫਿਰ ਕਾਨੂੰਨ ਬਣਾ ਦਿਆਂਗੇ। ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੂੰ ਪਹਿਲਾਂ ਹੀ ਅਜਿਹੀਆਂ ਤਬਦੀਲੀਆਂ ਕਰ ਲੈਣੀਆਂ ਚਾਹੀਦੀਆਂ ਹਨ ਜੋ ਕਿ ਬਾਅਦ ਵਿਚ ਹੋਣ ਦੀਆਂ ਸੰਭਾਵਨਾਵਾਂ ਹੋਨ। ਫਿਰ, ਸਪੀਕਰ ਸਾਹਿਬ, ਆਖਿਰ ਵਿਚ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਹਰ ਗਲ ਤੇ ਆਰਡੀਨੈਂਸ ਜਾਰੀ ਕਰਨੇ ਮੁਨਾਸਬ ਨਹੀਂ ਹਨ। ਇਸ ਲਈ ਜਿਹੜੀ ਤਬਦੀਲੀ ਕਰਨੀ ਹੈ ਉਹ ਹੁਣੇ ਹੀ ਕਰ ਦੇਣ। ਸ਼ੁਕਰੀਆ

**ਸਿਖਿਆ ਮੰਤਰੀ** (ਸਰਦਾਰ ਸੁਰਜੀਤ ਸਿੰਘ) : ਸਪੀਕਰ ਸਾਹਿਬ, ਦਿਲੀ ਪੈਟਰਨ ਪੰਜਾਬ ਵਿਚ ਲਾਗੂ ਕਰਨ ਤੋਂ ਬਾਅਦ ਇਥੇ ਪਰਾਈਵੇਟ ਸਕੂਲਾਂ ਵਿਚ ਟੀਚਰਾਂ ਦੀਆਂ ਤਨਖਾਹਾਂ ਵੱਧਾ ਦਿਤੀਆਂ ਗਈਆਂ ਹਨ। ਇਹ ਦਿਲੀ ਪੈਟਰਨ ਲਗਣ ਤੋਂ ਬਾਅਦ ਬਹੁਤ ਸਾਰੇ ਕੇਸਿਜ਼ ਵਿਚ ਤਾਂ ਤਨਖਾਹਾਂ ਪਹਿਲਾਂ ਨਾਲੋਂ ਦੂਗਣੀਆਂ ਹੋ ਗਈਆਂ ਹਨ। ਇਸ ਕਰਕੇ ਪਰਾਈਵੇਟ ਸਕੂਲਾਂ ਦੀ ਸਰਵਿਸ ਵਿਚ ਐਟਰੈਕਸ਼ਨ ਹੋ ਗਈ ਹੈ। ਮੈਨੇਜਮੈਂਟਸ ਦਾ ਜਿਥੇ ਦਾਅ ਲਗਿਆ ਉਨ੍ਹਾਂ ਨੇ ਉਥੇ ਆਪਣੇ ਬੰਦੇ ਰਖਣ ਦੀ ਕੋਸ਼ਿਸ਼ ਕੀਤੀ। ਇਸ ਨਾਲ ਟੀਚਰਾਂ ਵਿਚ ਬਹੁਤ ਬੇਚੈਨੀ ਫੈਲ ਗਈ ਅਤੇ ਉਨ੍ਹਾਂ ਦੀ ਸਰਵਿਸ ਇਨਸਿਕਿਉਰ ਹੋ ਗਈ। ਗੌਰਮੈਂਟ ਨੇ ਸਮਝਿਆ ਇਨ੍ਹਾਂ ਦੀ ਸਰਵਿਸ ਵਿਚੋਂ ਸਿਕਿਉਰਟੀ ਲਿਆਉਣੀ ਜ਼ਰੂਰੀ ਹੈ। ਪਿਛਲੇ ਸੈਸ਼ਨ ਵਿਚ ਵੀ ਇਸ ਗਲ ਦੀ ਕੋਸ਼ਿਸ਼ ਕੀਤੀ ਗਈ

[ਸਿੱਖਿਆ ਮੰਤਰੀ]

ਸੀ ਕਿ ਬਿਲ ਲਿਆਂਦਾ ਜਾਂਦਾ ਪਰ ਉਦੋਂ ਸਾਡੀਆਂ ਐਫਰਟਸ ਨਾਕਾਮਯਾਬ ਕਰ ਦਿਤੀਆਂ ਗਈਆਂ। ਕਿਉਂ ਕਿ ਟੀਚਰਜ਼ ਦੀ ਸਰਵਿਸ ਨੂੰ ਸਿਕਿਉਰ ਕਰਨਾ ਜ਼ਰੂਰੀ ਸੀ ਇਸ ਲਈ ਇਹ ਆਰਡੀਨੈਂਸ ਜਾਰੀ ਕਰਨਾ ਪਿਆ। ਮੈਂ ਖੁਦ ਵੀ ਟੀਚਰਜ਼ ਨੂੰ ਮਿਲਦਾ ਰਿਹਾ ਹਾਂ। ਉਨ੍ਹਾਂ ਦੀਆਂ ਕਨਵੈਨਸ਼ਨਜ਼ ਵੀ ਬੁਲਾਈਆਂ ਹਨ ਅਤੇ ਉਨ੍ਹਾਂ ਦੀਆਂ ਗਲਾਂ ਸੁਣੀਆਂ। ਉਸ ਆਰਡੀਨੈਂਸ ਵਿਚ ਕੁਝ ਇਨ੍ਹਾਂ ਨੂੰ ਹਾਰਡਸ਼ਿਪਸ ਸਨ, ਜਿਨ੍ਹਾਂ ਨੂੰ ਹੁਣ ਦੂਰ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਆਰਡੀਨੈਂਸ ਦੀ ਕਲਾਜ਼ (3) ਪਾਰਟ (ਬੀ) ਵਿਚ ਇਹ ਸੀ—

'To the termination of service of an employee, serving under an agreement in accordance with the terms of such agreement.,

ਮੈਂ ਮਹਿਸੂਸ ਕੀਤਾ ਕਿ ਜੇ ਇਹ ਕਲਾਜ਼ ਐਗਜ਼ਿਸਟ ਕਰੇ ਤਾਂ ਅਸੀਂ ਇਨਾਂ ਨੂੰ ਸਿਕਿਉਰਿਟੀ ਪਰੋਵਾਈਡ ਨਹੀਂ ਕਰ ਸਕਾਂਗੇ। ਇਸ ਲਈ ਇਸ ਬਿਲ ਵਿਚ ਇਸ ਨੂੰ ਡਿਲੀਟ ਕਰ ਦਿਤਾ ਗਿਆ ਹੈ। ਕਈ ਕੁਆਰਟਰਜ਼ ਤੋਂ ਇਸ ਦੀ ਐਪਰੀਸਿਏਸ਼ਨ ਵੀ ਆ ਗਈ ਹੈ।

ਬਹੁਤ ਸਾਰਿਆਂ ਨੇ ਕ੍ਰਿਟਿਸਿਜ਼ਮ ਕੀਤਾ ਹੈ ਕਿ ਲਫ਼ਜ਼ ਕਮਿਸ਼ਨਰ ਅਤੇ ਡਿਪਟੀ ਕਮਿਸ਼ਨਰ ਦਾ ਕਿਉਂ ਪਾ ਦਿਤਾ ਗਿਆ ਹੈ। ਕਲਾਜ਼ (2) ਵਿਚ ਕਮਿਸ਼ਨਰ ਦੀ ਡੈਫੀਨੀਸ਼ਨ ਇਹ ਹੈ—

"Commissioner" means the Commissioner of Division in which an aided school is situate and includes any other officer authorised by the State Government in this behalf.

ਜੇ ਜ਼ਰੂਰੀ ਸਮਝਿਆ ਜਾਏ ਤਾਂ ਕਮਿਸ਼ਨਰ ਦੀ ਥਾਂ ਸੀ. ਈ. ਓ. ਵੀ ਰਖਿਆ ਜਾ ਸਕਦਾ ਹੈ ਜਾਂ ਡਿਪਟੀ ਡਾਇਰੈਕਟਰ ਨੂੰ ਵੀ ਅਖਤਿਆਰ ਦਿਤੇ ਜਾ ਸਕਦੇ ਹਨ।

ਡਿਪਟੀ ਕਮਿਸ਼ਨਰ ਦਾ ਮਤਲਬ ਇਹ ਹੈ ਕਿ—

"Deputy Commissioner" means the Deputy Commissioner of the District in which an aided school is situate and includes any other officer authorised by the State Government in this behalf;

ਤਾਂ ਮਹਿਜ਼ ਕਮਿਸ਼ਨਰ ਜਾਂ ਡਿਪਟੀ ਕਮਿਸ਼ਨਰ ਦਾ ਨਾਂ ਲਿਖਣ ਨਾਲ ਮੈਂਬਰ ਸਾਹਿਬਾਨ ਨੂੰ ਇਹ ਨਹੀਂ ਸਮਝ ਲੈਣਾ ਚਾਹੀਦਾ ਹੈ ਕਿ ਇਸ ਦਾ ਇੰਤਜ਼ਾਮ ਸਿਰਫ ਕਮਿਸ਼ਨਰ ਅਤੇ ਡਿਪਟੀ ਕਮਿਸ਼ਨਰ ਦੇ ਹਥ ਵਿਚ ਹੀ ਆ ਗਿਆ ਹੈ। ਬਲਕਿ ਟੀਚਰਾਂ ਨੇ ਖੁਦ ਮਹਿਸੂਸ ਕੀਤਾ ਹੈ, ਉਨ੍ਹਾਂ ਨਾਲ ਡਿਸਕਸ਼ਨ ਹੋਣ ਤੋਂ ਬਾਅਦ, ਕਿ ਵਾਕਿਆ ਹੀ ਇਹ ਠੀਕ ਹੈ। ਜਿਸ ਤਰ੍ਹਾਂ ਕਿ ਇਕ ਮਾਨਯੋਗ ਮੈਂਬਰ ਨੇ ਕਿਹਾ ਵੀ ਹੈ ਕਿ ਡੀ. ਈ. ਓ. ਜਿਹੜੇ ਕਿ ਕਲਾਸ (2) ਦੇ ਅਫਸਰ ਹਨ ਉਨ੍ਹਾਂ ਨੂੰ ਮਨੇਜਮੈਂਟਸ ਜਲਦੀ ਇਨਫਲੂਐਂਸ ਕਰ ਲੈਂਦੀਆਂ ਹਨ। ਡਿਪਟੀ ਕਮਿਸ਼ਨਰਾਂ ਪਾਸ ਇਹ ਮੈਨੇਜਮੈਂਟਸ ਐਨੀ ਜਲਦੀ ਨਹੀਂ ਜਾ ਸਕਦੀਆਂ। ਇਸ ਲਈ ਉਥੋਂ ਸਾਨੂੰ ਜ਼ਿਆਦਾ ਇੰਡੀਪੈਂਡੈਂਟਲੀ ਫੈਸਲਾ ਹੋਣ ਦੀ ਆਸ ਹੈ। ਇਹ ਲਫ਼ਜ਼ ਪਾਉਣ ਤੋਂ ਬਾਅਦ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਉਸ ਦੀ ਵਰਕਿੰਗ ਠੀਕ ਨਹੀਂ ਹੈ। ਅਗਰ ਇਹ ਦੇਖਿਆ ਜਾਏਗਾ ਕਿ

ਕਮਿਸ਼ਨਰ/ਡਿਪਟੀ ਕਮਿਸ਼ਨਰ ਠੀਕ ਤਰ੍ਹਾਂ ਨਾਲ ਇਸ ਵਲ ਧਿਆਨ ਨਹੀਂ ਦੇ ਸਕਦੇ ਤਾਂ ਉਹ ਵਰਕ ਕਿਸੇ ਹੋਰ ਨੂੰ ਸੌਂਪ ਦਿਤਾ ਜਾਏਗਾ।

ਕਲਾਜ਼ (3) ਅਮੈਂਡਮੈਂਟਸ ਇਸ ਤਰ੍ਹਾਂ ਹੈ–

'No employee shall be dismissed or reduced in rank except after any enquiry in which he has been informed in writing...'

ਇਹ ਲਫਜ਼ ਕ੍ਰਿਆਉਣ ਦੀ ਖਾਤਰ ਆਖਿਆ ਗਿਆ ਹੈ। ਤਾਂ ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਇਹ ਲਫਜ਼ ਉਹੀ ਹਨ ਜੋ ਕਿ ਆਰਟੀਕਲ 311 ਦੇ ਹਨ। ਆਰਟੀਕਲ 311 ਇਹ ਹੈ...

**Article 311**

(1) No person who is a member of a civil service of the Union or an all-India service or a civil service of a State or holds a civil post under the Union or a State shall be dismissed or removed by an authority subordinate to that by which he was appointed.

(2) No such person as aforesaid shall be dismissed or removed or reduced in rank until he has been given a reasonable opportunity of showing cause against the action proposed to be taken in regard to him.

ਉਹੀ ਐਗਜ਼ੈਕਟਲੀ ਵਰਡਜ਼ ਐਥੇ ਇਨਕਾਰਪੋਰੇਟ ਕਰ ਦਿਤੇ ਗਏ ਹਨ। ਇਹ ਯੂਨੀਅਨ ਟੈਰੇਟਰੀ ਅਤੇ ਸਟੇਟਸ ਵਿਚ ਵੀ ਹਨ। ਇਹ ਲਫਜ਼ ਇਨਕਨਫਾਰਮਿਟੀ ਵਿਦ ਆਰਟੀਕਲ 311 ਆਫ ਕਾਂਸਟੀਚਿਊਸ਼ਨ ਹਨ। ਇਸ ਦੀ ਅਮੈਂਡਮੈਂਟ ਦੀ ਗੁੰਜਾਇਸ਼ ਨਹੀਂ। ਇਸ ਕਿਸਮ ਦੀਆਂ ਅਮੈਂਡਮੈਂਟਸ ਆਈਆਂ। ਮਾਸਟਰ ਗੁਰਬੰਤਾ ਸਿੰਘ ਨੇ ਵੀ ਇਸ ਕਿਸਮ ਦੀਆਂ ਅਮੈਂਡਮੈਂਟਸ ਦਿਤੀਆਂ। ਮੈਂ ਸਮਝਦਾ ਸੀ ਕਿ ਮਾਸਟਰ ਜੀ ਕੁਝ ਮਾਸਟਰਾਂ ਦਾ ਖਿਆਲ ਕਰਨਗੇ ਪਰ ਇਨ੍ਹਾਂ ਨੇ ਤਾਂ ਮੈਨੇਜਮੈਂਟਸ ਵਲ ਜ਼ਿਆਦਾ ਖਿਆਲ ਰਖਿਆ ਹੈ। ਇਹ ਵੀ ਤਾਂ ਕਿਤੇ ਸਕੂਲ ਰਨ ਕਰ ਰਹੇ ਹੋਣਗੇ ? ਇਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਕਰਮਚਾਰੀ 10 ਦਿਨ ਤੋਂ ਗੈਰ ਹਾਜ਼ਰ ਰਹੇ ਉਸਨੂੰ ਕਢ ਦੇਣਾ ਚਾਹੀਦਾ ਹੈ। ਅਤੇ ਜਿਸਦੇ ਪੂਅਰ ਰੀਜ਼ਲਟਸ ਹੋਣ ਉਸ ਨੂੰ ਵੀ ਕਢ ਦੇਣਾ ਚਾਹੀਦਾ ਹੈ। ਪਰ ਇਨ੍ਹਾਂ ਨੂੰ ਸ਼ਾਇਦ ਇਹ ਭੁਲ ਗਿਆ ਹੈ ਕਿ ਇਹ ਬਿਲ ਜਿਹੜਾ ਲਿਆਂਦਾ ਗਿਆ ਹੈ ਇਹ ਟੀਚਰਾਂ ਦੀ ਸਕਿਉਰਟੀ ਆਫ ਸਰਵਿਸ ਲਈ ਲਿਆਂਦਾ ਗਿਆ ਹੈ। ਅਤ ਮੈਨੇਜਮੈਂਟਸ ਦੀ ਸਿਕਿਉਰਟੀ ਲਈ ਨਹੀਂ ਲਿਆਂਦਾ ਗਿਆ। ਜਦੋਂ ਮੈਨੇਜਮੈਂਟਸ ਬਾਰੇ ਕੋਈ ਗਲ ਆਵੇਗੀ ਤਾਂ ਉਦੋਂ ਇਸ ਤੇ ਵਿਚਾਰ ਕਰ ਲਿਆ ਜਾਵੇਗਾ।

ਕੁਝ ਅਮੈਂਡਮੈਂਟਸ ਡਾਂਗ ਸਾਹਿਬ ਵਲੋਂ ਵੀ ਆਈਆਂ। ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਇਹ ਝਗੜਾ ਉਥੇ ਪਿਆ ਹੈ ਜਿਥੇ ਸਕੂਲ ਰੈਕੂਗਨਾਈਜ਼ਡ ਤੇ ਏਡਿਡ ਹਨ ਅਤੇ ਜਦੋਂ ਤੋਂ ਇਨ੍ਹਾਂ ਸਕੂਲਾਂ ਨੂੰ ਏਡ ਦੇਣ ਲਗ ਪਏ ਹਾਂ। ਜਿਨ੍ਹਾਂ ਨੂੰ ਏਡ ਦੇਣੀ ਹੈ ਉਨ੍ਹਾਂ ਸਕੂਲਾਂ ਨੂੰ ਵਧ ਤਨਖਾਹ ਦੇਣੀ ਪਏਗੀ। । ਜਿਥੇ ਤਨਖਾਹ 50 ਰੁਪਏ ਜਾਂ 100 ਦੇਣੀ ਹੈ; ਉਥੇ ਉਨ੍ਹਾਂ ਦੀ ਸਰਵਿਸ ਨੂੰ ਕੋਈ ਖਤਰਾ ਨਹੀਂ ਹੈ। ਕੋਈ ਪੜ੍ਹਿਆ ਲਿਖਿਆ ਅਜ ਕਲ 50 ਰੁਪਏ ਤੇ ਲਗਣ

[ਸਿਖਿਆ ਮੰਤਰੀ]

ਨੂੰ ਤਿਆਰ ਨਹੀਂ ਹੈ। ਉਥੇ ਤਾਂ ਸਿਰਫ ਉਹੀ ਬੰਦੇ ਹੀ ਜਾਣਗੇ ਜਿਹੜੇ ਕਿ ਜਾਂ ਤਾਂ ਉਸੇ ਜਗ੍ਹਾ ਤੇ ਹੀ ਰਹਿਣਾ ਚਾਹੁੰਦੇ ਹੋਣ ਜਾਂ ਕੋਈ ਹੋਰ ਖਾਸ ਰੀਜ਼ਨ ਕਰਕੇ ਉਥੋਂ ਜਾਣਾ ਨਹੀਂ ਚਾਹੁੰਦੇ ਹੋਣ ਟੀਚਰ ਉਥੇ ਸਿਕਿਉਰਿਟੀ ਸੀਕ ਕਰਦੇ ਹਨ ਜਿਥੇ ਕਿ ਸਕੂਲਾਂ ਨੂੰ ਏਡ ਦਿਤੀ ਜਾਂਦੀ ਹੈ ਅਤੇ ਇਸ ਨਾਲ ਉਨ੍ਹਾਂ ਮੁਲਾਜ਼ਮਾਂ ਦੀ ਤਨਖਾਹ ਅਗੇ ਨਾਲੋਂ ਦੁਗਨੀ ਹੋ ਗਈ ਹੈ। ਜਿਥੋਂ ਤਕ ਸਕੂਲਾਂ ਨੂੰ ਰਿਕਗ-ਨੀਸ਼ਨ ਦੇਣ ਦਾ ਸਵਾਲ ਹੈ, ਮੈਂ ਅਰਜ਼ ਕਰਾਂ ਕਿ ਜਦ ਤਕ ਸਪੈਸੇਫਾਈਡ ਕੰਡੀਸ਼ਨ ਉਨ੍ਹਾਂ ਸਕੂਲਾਂ ਵਲੋਂ ਪੂਰੀਆਂ ਨਾ ਕੀਤੀਆਂ ਜਾਣ ਉਦੋਂ ਤਕ ਇਨ੍ਹਾਂ ਸਕੂਲਾਂ ਨੂੰ ਰਿਕਗਨੀਸ਼ਨ ਨਹੀਂ ਦਿਤੀ ਜਾਂਦੀ।

ਕਲਾਜ਼ (6) ਬਾਰੇ ਅਮੈਂਡਮੈਂਟ ਆਈ ਹੈ। ਜਿਸ ਤਰ੍ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਦਸਿਆ ਹੈ ਅਸੀਂ ਇਸ ਸੰਬਧੀ ਪਹਿਲਾਂ ਹੀ ਫੈਸਲਾ ਕਰ ਚੁਕੇ ਹਾਂ ਕਿ ਇਸ ਕਾਲਜ਼ (6) ਨੂੰ ਡਿਲੀਟ ਕਰ ਦਿਤਾ ਜਾਵੇ। ਅਮੈਂਡਮੈਂਟ ਐਕਸੈਪਟ ਕਰ ਲਿਤੀ ਜਾਵੇਗੀ।

ਸਭ ਤੋਂ ਵਡੀ ਗਲ ਟੀਚਰਜ਼ ਦੀ ਸਿਕਿਉਰਿਟੀ ਆਫ ਸਰਵਿਸ ਲਈ ਉਨ੍ਹਾਂ ਨੂੰ ਕੋਰਟ ਵਿਚ ਜਾਣ ਦਾ ਹਕ ਦੇਣਾ। ਇਸ ਬਾਰੇ ਮੈਂ ਅਰਜ਼ ਕਰਾਂ ਕਿ ਜੇ ਕਿਸੇ ਟੀਚਰ ਜਾਂ ਮਨੇਜਮੈਂਟ ਨੇ ਅਦਾਲਤ ਵਿਚ ਜਾਣਾ ਹੈ ਤਾਂ ਦੋਹਾਂ ਨੂੰ ਖੁਲ੍ਹ ਹੋਵੇਗੀ ਕਿ ਉਹ ਇਸ ਤਰ੍ਹਾਂ ਕਰ ਸਕਣ।

ਤਾਂ, ਸਪੀਕਰ ਸਾਹਿਬ, ਬਹੁਤ ਕੋਸ਼ਿਸ਼ ਕੀਤੀ ਗਈ ਹੈ ਕਿ ਜਿਹੜੇ ਪਰਾਈਵੇਟ ਸਕੂਲ ਹਨ, ਜਿਨ੍ਹਾਂ ਨੂੰ ਏਡ ਦਿਤੀ ਜਾਂਦੀ ਹੈ ਉਨ੍ਹਾਂ ਦੇ ਐਂਪਲਾਈਜ਼ ਨੂੰ ਸਿਕਿਉਰਿਟੀ ਪਰੋਵਾਇਡ ਕੀਤੀ ਜਾਵੇ। ਇਹ ਬਿਲ ਉਨ੍ਹਾਂ ਨੂੰ ਪੂਰੇ ਤੌਰ ਤੇ ਸਿਕਿਉਰਟੀ ਪਰੋਵਾਈਡ ਕਰਦਾ ਹੈ।

**Mr. Speaker :** Question is-

That this House disapproves the Punjab Aided Schools (Security of Service) Ordinance, 1969 (Punjab Ordinance No. 6 of 1969).

*The motion was lost.*

**Mr. Speaker :** Question is-

That the Punjab Aided Schools (Security of Service) Bill be taken into consideration at once.

*The motion was carried.*

**Mr. Speaker :** Now the House will proceed to consider the Bill clause by clause. Clause 2 is before the House.

**Clause 2**

**Mr. Speaker :** Question is-

That clause 2 stand part of the Bill.

*The motion was carried.*

**Clause 3**

**Mr. Speaker :** Now clause 3 is before the House.

**ਕਾਮਰੇਡ ਸਤ ਪਾਲ ਡਾਂਗ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਕਲਾਜ਼ 3 ਤੇ ਮੇਰੀ ਇਕ ਅਮੈਂਡਮੈਂਟ ਹੈ, ਉਹ 58 ਨੰਬਰ ਹੈ ਅਤੇ ਮੈਂ ਪੜ੍ਹਦਾ ਹਾਂ :

At the end of sub-clause (5), add the following proviso :

"Provided that the teachers dismissed or removed from service or reduced in rank any time during the period 1-12—67 and 4-7-69 shall also have the right to appeal to the Director, Public Instructions against the orders of their dismissal or removal or reduction in ranks. All such appeals will be disposed in the manner stated in this sub-clause."

**Chief Minister :** They have their right in the courts.

**ਕਾਮਰੇਡ ਸੱਤ ਪਾਲ ਡਾਂਗ :** ਜੇ ਇਹ ਅਮੈਂਡਮੈਂਟ ਵਿਚ ਨਾ ਹੋਵੇਗੀ ਤਾਂ ਬਹੁਤ ਸਾਰੇ ਪਰਾਈਵੇਟ ਮੈਨੇਜਮੈਂਟ ਵਾਲੇ ਆਪਣੀ ਮਰਜ਼ੀ ਨਾਲ ਹੀ ਟੀਚਰਜ਼ ਨੂੰ ਜਿਸ ਵੇਲੇ ਚਾਹੁਣ ਕੱਢ ਦਿਆ ਕਰਨਗੇ । ਸੋ ਇਸ ਅਮੈਂਡਮੈਂਟ ਨਾਲ ਉਨਾਂ ਨੂੰ ਤੁਹੱਫਜ਼ ਮਿਲੇਗਾ ਅਤੇ ਉਨ੍ਹਾਂ ਦੀ ਕੁਝ ਸੇਫਟੀ ਹੋ ਸਕੇਗੀ । ਇਸ ਤੋਂ ਇਲਾਵਾ ਦੂਸਰੀ ਮੇਰੀ ਅਮੈਂਡਮੈਂਟ 59 ਨੰਬਰ ਹੈ । ਉਹ ਮੈਂ ਪੜ੍ਹਦਾ ਹਾਂ :

After sub-clause (6), add the following :

"(7) Any agreement between any management on the one hand and a teacher or teachers on the other, to the extent it is inconsistent with this Act, shall not take effect unless it is more favourable to the employee than this Act."

ਸ ਇਸ ਹਿਸਾਬ ਨਾਲ ਮੈਨੇਜਮੈਂਟ ਵਾਲੇ ਟੀਚਰਜ਼ ਨਾਲ ਐਗਰੀਮੈਂਟ ਕਰ ਲਿਆ ਕਰਨਗੇ ਅਤੇ ਜਿਸ ਵਕਤ ਉਨ੍ਹਾਂ ਦੀ ਮਰਜ਼ੀ ਹੋਵੇਗੀ ਉਦੋਂ ਹੀ ਓਨ੍ਹਾਂ ਨੂੰ ਕੱਢ ਦੇਣਗੇ ।

**ਮੁੱਖ ਮੰਤਰੀ :** ਇਹ ਤਾਂ ਗੌਰਮਿੰਟ ਨੂੰ ਟੈਂਪਰੇਰੀ ਰੱਖਣ ਦਾ ਰਾਈਟ ਹੈ ਅਤੇ ਸਾਲ ਬਾਅਦ ਉਸ ਨੂੰ ਮਰਜ਼ੀ ਦੇ ਨਾਲ ਅਗਰ ਨਾ ਰੱਖਣਾ ਹੋਵੇ ਤਾਂ ਉਸ ਨੂੰ ਟਰਮੀਨੇਟ ਕਰ ਸਕਦੀ ਹੈ ।

**Mr. Speaker :** Motion moved—

At the end of sub-clause (5), add the following proviso :

"Provided that the teachers dismissed or removed from service or reduced in rank any time during the period 1. 12.67and 4.7.69 shall also have the right to appeal to the Director, Public Instructions, against the orders of their dismissal or removal or reduction in ranks. All such appeals will be disposed in the manner stated in this sub-clause".

**Mr. Speaker :** Question is–

At the end of sub-clause (5), add the following proviso :

"Provided that the teachers dismissed or removed from service or reduced in rank any time during the period 1. 12. 67 and 4. 7. 69 shall also have the right to appeal to the Director, Public Instructions, against the orders of their dismissal or removal or reduction in ranks. All such appeals will be disposed in the manner stated in this sub-clause".

*The motion was lost.*

**Mr. Speaker** : Motion moved—

After sub-clause (6), add the following :

"(7) Any agreement betweeu any management on the one hand and a teacher orteachers on the other, to the extent it is inconsistent with this Act, shall not take effect unless it is more favourable to the employee than Act."

**Mr. Speaker** : Question is-

After sub-clause (6), and the following :

"(7) Any agreement between any management on the one hand and a teacher or teachers on the other, to the extent it is inconsistent with this Act, shall not take effect unless it is more favourable to the employee than this Act."

*The motion was lost.*

**Mr. Speaker** : Question is-

That clause 3 stand part of the Bill.

*The motion was carried.*

Clause 4

**Mr. Speaker** : Now clause 5 is before the House. Notice of amendment to this clause given by Chaudhri Ram Singh is out of order.

**Mr. Speaker** : Question is-

That clause 4 stand part of the Bill.

*The motion was carried*

Clause 5

**Mr. Speaker** : Now Clause 5 is before the House.

**चौधरी बलबीर सिंह** : मैं इस फजाल कलाज को प्रपोज करता हूं। इस में लिखा है कि।

No suit, prosecution or other legal proceeding shall lie against the State Government or any authority or any Officer appointed under this Act for anything which is in good faith done or intended to be done in pursuance of this Act.

यह बड़े गलत ढंग से सरकार हर जगह पर ले ग्राती है। जब नीचे वाली क्लाज की इजाजत दे दी तो इस में कौन सी बात हैं।

**Mr. Speaker :** Question is—

That clause 5 stand part of the Bill.

*The motion was carried.*

4.00 P.M

## Clause 6

**Mr. Speaker :** Now clause 6 is before the House. The amendments given to this Clause are out of order.

**Chief Minister :** The Government has already decided to delete this Clause.

**Mr. Speaker :** Question is—

That Clause 6 stand part of the Bill.

*The Motion was carried.*

## Clause 7

**Mr. Speaker :** Question is—

That Clause 7 stand part of the Bill.

*The Motion was carried.*

## Clause 8

**Mr. Speaker :** Question is—

That Clause 8 stand part of the Bill.

*The Motion was carried.*

## Clause 9

**Mr. Speaker :** Question is—

That Clause 9 stand part of the Bill.

*The Motion was carried.*

## Clause 1

**Mr. Speaker :** Question is—

[Mr. Speaker]

That Clause 1 stand part of the Bill.

*The Motion was carried.*

**Title**

**Mr. Speaker :** Question is—

That Title be the Title of the Bill.

*The Motion was carried.*

**Minister for Education** (Sardar Surjit Singh) : Sir, I beg to move-

That the Punjab Aided Schools (Security) of Service Bill be passed.

**Mr. Speaker :** Motion moved—

That the Punjab Aided Schools (Security of Service) Bill be passed.

**Mr. Speaker :** Question is—

That the Punjab Aided Schools (Security of Service) Bill be passed.

*The Motion was carried.*

(i) Resolution under clause 2(a) of Art. 213 of the Constitutiou and

(ii) Ihe Punjab Passengers and Goods Taxation (Amendment) Bill, 1969.

**Comrade Satya Pal Dang :** Sir, I beg to move—

That this House disapproves the Punjab Passengers and Goods Taxation (Amendment) Ordinance, 1969 (Punjab Ordinance No. 7 of 1969).

**Mr. Speaker :** Motion moved—

That this House disapproves the Punjab Passengers and Goods Taxation (Amendment) Ordinance, 1969 (Punjab Ordinance No. 7 of 1969).

**Chief Minister** (Sardar Gurnam Singh) : Sir, I beg to introduce the Punjab Passengers and Goods Taxation (Amendment) Bill.

**Chief Minister :** Sir, I beg to move—

That the Punjab Passengers and Goods Taxation (Amendment) Bill be taken into consideration at once.

**Mr. Speaker :** Motion moved—

That the Punjab Passengers and Goods Taxation (Amendment) Bill be taken into consideration at once.

**Mr. Speaker :** The resolution disapproving the Ordinance and the consideration motion will be discussed together.

**ਕਾਮਰੇਡ ਕੁਲਵੰਤ ਸਿੰਘ (ਆਦਮਪੁਰ) :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਇਸ ਗਲ ਵਲ ਦੁਆਉਣਾ ਚਾਹੁੰਦਾ ਹੈ ਕਿ ਜਦੋਂ ਪਿਛਲਾ ਬਜਟ ਸੈਸ਼ਨ ਹੋ ਰਿਹਾ ਸੀ ਤਾਂ ਉਦੋਂ ਚੀਫ ਮਨੀਸਟਰ ਸਾਹਿਬ ਨੇ ਹਾਊਸ ਵਿਚ ਇਹ ਅਸ਼ੋਰੈਂਸ ਦਿਵਾਈ ਸੀ ਕਿ ਕੋਈ ਵੀ ਨਵਾਂ ਟੈਕਸ ਬਿਨਾਂ ਹਾਊਸ ਦੀ ਮਨਜ਼ੂਰੀ ਦੇ ਨਹੀਂ ਲਗਾਇਆ ਜਾਵੇਗਾ ਲੇਕਿਨ ਅੱਜ ਉਸ ਐਸ਼ੋਰੈਂਸ ਦੇ ਹੁੰਦੇ ਹੋਇਆਂ ਵੀ ਸਰਕਾਰ ਨੇ ਇਹ ਜਿਹੜਾ ਆਰਡੀਨੈਂਸ ਦੇ ਰਾਹੀਂ ਟੈਕਸ ਲਾਇਆ ਹੈ ਇਹ ਗਲ ਠੀਕ ਨਹੀਂ। ਔਰ ਲਾਇਆ ਵੀ ਉਨ੍ਹਾਂ ਲੋਕਾਂ ਤੇ ਜਿਨ੍ਹਾਂ ਨੂੰ ਖਾਸ ਤੌਰ ਤੇ ਅਸ਼ੋਰੈਂਸ ਦਿਤੀ ਗਈ ਸੀ। ਟੈਕਸ ਹੁਣ ਵੀ ਕਈ ਲਗਾਏ ਜਾ ਸਕਦੇ ਹਨ ਲੇਕਿਨ ਸਰਕਾਰ ਨੇ ਜਾਣ ਬੁਝ ਕੇ ਇਸ ਗਲ ਦਾ ਰਾਹ ਖੋਲ੍ਹਿਆ ਹੈ ਕਿ ਆਰਡੀਨੈਂਸ ਰਾਹੀਂ ਟੈਕਸ ਲਾਏ ਜਾਣ। ਇਹ ਅਜਿਹਾ ਸਿਧਾ ਟੈਕਸ ਹੈ ਜਿਸ ਦੇ ਨਾਲ ਸਰਕਾਰ ਦੀ ਨੀਤੀ ਸਾਫ ਹੋ ਜਾਂਦੀ ਹੈ ਕਿ ਸਰਕਾਰ ਦਾ ਰੁਖ਼ ਟੈਕਸ ਲਾਉਣ ਦਾ ਕਿਹੜੇ ਪਾਸੇ ਵਲ ਹੈ। ਇਸ ਲਈ ਮੈਂ ਅਰਜ਼ ਕਰਦਾ ਹਾਂ ਇਨ੍ਹਾਂ ਨੇ ਜੋ ਪਹਿਲਾਂ ਅਸ਼ੋਰੈਂਸ ਦਿਤੀ ਸੀ ਉਸ ਨੂੰ ਤੋੜਿਆ ਹੈ ਔਰ ਦੂਸਰਾ ਆਰਡੀਨੈਂਸ ਰਾਹੀਂ ਟੈਕਸ ਲਾ ਕੇ ਰਾਹ ਖੋਲ੍ਹਿਆ ਹੈ ਔਰ ਮੈਨੂੰ ਡਰ ਹੈ ਕਿ ਜਿਸ ਤਰ੍ਹਾਂ ਹਰਿਆਣਾ ਵਾਲਿਆਂ ਨੇ ਇਜਲਾਸ ਖ਼ਤਮ ਹੋਣ ਦੇ ਬਾਅਦ ਹੋਰ ਪੈਸੈਂਜਰ ਟੈਕਸ ਵਧਾ ਦਿਤਾ ਹੈ, ਇਹੀ ਸਰਕਾਰ ਦੀ ਇਥੇ ਨੀਤੀ ਨਜ਼ਰ ਆਉਂਦੀ ਹੈ। ਇਸ ਲਈ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਟੈਕਸ ਹੈ ਇਹ ਗ਼ਰੀਬ ਲੋਕਾਂ ਤੇ, ਪੰਜਾਬ ਦੀ ਜਨਤਾ ਤੇ ਬੜਾ ਭਾਰੂ ਹੈ ਜੋ ਇਨ੍ਹਾਂ ਨੇ ਆਰਡੀਨੈਂਸ ਦੀ ਸ਼ਕਲ ਵਿਚ ਲਾਇਆ ਹੈ। ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਜਦੋਂ ਫ਼ਰੰਟ ਦੀ ਸਰਕਾਰ 1967 ਵਿਚ ਬਣੀ ਸੀ ਉਸ ਵਿਚ ਜਿਹੜੀਆਂ ਰਿਵਾਇਤਾਂ ਕਾਇਮ ਕੀਤੀਆਂ ਸਨ ਉਨ੍ਹਾਂ ਨੂੰ ਵੀ ਤੋੜਿਆ ਹੈ। ਕਿਉਂਕਿ ਉਸ ਹਕੂਮਤ ਨੇ ਬਹੁਤ ਵਡੀਆਂ ਰਿਮਿਸ਼ਨਜ਼ ਦਿਤੀਆਂ ਸਨ ਔਰ ਉਨਾਂ ਰਿਮਿਸ਼ਨਜ਼ ਦੇਣ ਦੇ ਬਾਵਜੂਦ ਵੀ ਕੋਈ ਨਵਾਂ ਟੈਕਸ ਨਹੀਂ ਸੀ ਲਾਇਆ। ਮੇਰੀ ਅਰਜ਼ ਹੈ ਕਿ ਇਹ ਟੈਕਸ ਲਾਉਣ ਦੇ ਨਾਲ ਇਹ ਹਕੂਮਤ ਦਸ ਨਹੀਂ ਸਕਦੀ ਕਿ ਅਸੀਂ ਲੋਕਾਂ ਲਈ ਕੀ ਕੀਤਾ ਹੈ। (ਵਿਘਨ) ਇਸ ਨਵੇਂ ਟੈਕਸ ਲਾਉਣ ਦੀ ਵਜਾ ਦਸੀ ਹੈ ? ਵਜਾਂ ਇਹ ਦਸੀ ਹੈ ਕਿ ਡਿਵੈਲਪਮੈਂਟ ਦੇ ਸੋਰਸਿਜ਼ ਕਰਕੇ ਇਹ ਟੈਕਸ ਲਾਇਆ ਹੈ। ਮੈਂ ਕਲ੍ਹ ਵੀ ਚੀਫ ਮਨਿਸਟਰ ਸਾਹਿਬ ਦੇ ਧਿਆਨ ਵਿਚ ਇਹ ਗਲ ਲਿਆਂਦੀ ਸੀ ਕਿ ਜੇ ਡੀਵੈਲਪਮੈਂਟ ਲਈ ਰੁਪਿਆ ਚਾਹੁੰਦੇ ਹੋ ਤਾਂ ਇਹ ਕਰੋ। ਕੱਲ ਸਵਾਲ ਦੇ ਜਵਾਬ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਅਫ਼ੀਮ ਦੇ ਠੇਕੇ ਨਹੀ ਖੋਲ੍ਹੇ ਜਾ ਸਕਦੇ। ਮੈਂ ਸਰਕਾਰ ਦੇ ਧਿਆਨ ਵਿਚ ਇਹ ਗਲ ਲਿਆਉਣੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਪੋਸਤ ਲਈ ਲਾਈਸੈਂਸ ਦਿਤੇ ਜਾਣ। (ਵਿਘਨ) ਇਸ ਨਾਲ ਸਾਰੇ ਪੋਸਤੀ ਨਹੀਂ ਬਣ ਜਾਣੇ (ਵਿਘਨ)

(ਇਸ ਸਮੇਂ ਸਭਾਪਤੀ ਨਾਮਾਵਲੀ ਦੇ ਮੈਂਬਰ, ਸਰਦਾਰ ਜਸਪਾਲ ਸਿੰਘ ਨੇ ਪ੍ਰਧਾਨਗੀ ਦੀ ਕੁਰਸੀ ਸੰਭਲੀ)

ਮੈਂ, ਚੇਅਰਮੈਨ ਸਹਿਬ, ਤੁਹਾਡੇ ਰਾਹੀਂ ਇਸ ਸਰਕਾਰ ਦੇ ਧਿਆਨ ਵਿਚ ਇਹ ਚੀਜ਼ ਲਿਆਉਣੀ ਚਾਹੁੰਦਾ ਹਾਂ ਕਿ ਅੱਜ ਇਸ ਪੋਸਤ ਦੇ ਜਿੰਨੇ ਵੀ ਟਰੱਕ ਫੜੇ ਜਾਂਦੇ ਹਨ ਉਨ੍ਹਾਂ ਨੂੰ ਇਕ ਪੈਸਾ ਵੀ ਜੁਰਮਾਨਾ ਨਹੀਂ ਹੁੰਦਾ ਲੇਕਿਨ ਇਕ ਗਰੀਬ ਆਦਮੀ ਕੋਲ ਅਗਰ ਇਕ ਛਟਾਂਕ ਪੋਸਤ ਵੀ ਨਿਕਲ ਆਵੇ ਤਾਂ ਇਕ ਤਾਂ ਪੁਲਿਸ ਦੀ ਕਾਰਵਾਈ ਬਣ ਜਾਂਦੀ ਹੈ ਦੂਸਰਾ ਉਸ ਨੂੰ ਅਦਾਲਤ ਵਲੋਂ ਜੁਰਮਾਨਾ ਦੇਣਾ ਪੈਂਦਾ ਹੈ। (ਵਿਘਨ)

**Sardar Umrao Singh :** Communists are pleading for the smugglers .

**ਕਾਮਰੇਡ ਕੁਲਵੰਤ ਸਿੰਘ :** ਮੈਂ ਸਰਦਾਰ ਉਮਰਾਓ ਸਿੰਘ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਗਲ ਨਹੀਂ। ਮੈਂ ਸਰਕਾਰ ਦਾ ਧਿਆਨ ਇਸ ਪਾਸੇ ਦਿਲਾਣਾ ਚਾਹੁੰਦਾ ਹਾਂ ਕਿ ਜਿਹੜੇ ਟਰੱਕ ਲੈ ਜਾਂਦੇ ਹਨ ਉਨ੍ਹਾਂ ਨੂੰ ਕੁਝ ਨਹੀਂ ਕਿਹਾ ਜਾਂਦਾ ਲੇਕਿਨ ਸਰਕਾਰ ਗਰੀਬ ਆਦਮੀ ਨੂੰ ਤੰਗ ਕਰਦੀ ਹੈ। (ਵਿਘਨ)

ਚੇਅਰਮੈਨ ਸਾਹਿਬ, ਮੇਰਾ ਸੁਆਲ ਇਹ ਹੈ ਕਿ ਇਸਦੇ ਵਿਚ ਜਿਹੜਾ ਇਹ ਆਰਡੀਨੈਂਨਸ ਰਾਹੀਂ ਪੈਸਜੰਰ ਟੈਕਸ ਅਤੇ ਹੋਰ ਸਾਮਾਨ ਤੇ ਟੈਕਸ ਲਾਇਆ ਹੈ, ਉਹ ਸਿਧਾ ਗ਼ਰੀਬ ਲੋਕਾਂ ਤੇ ਪੈਂਦਾ ਹੈ। ਜੇਕਰ ਕੋਈ ਟੈਕਸ ਲਾਉਣਾ ਹੀ ਸੀ ਤਾਂ ਕਿਸੇ ਹੋਰ ਚੀਜ਼ ਤੇ ਲਾ ਸਕਦੇ ਸੀ, ਜਿਸ ਤਰ੍ਹਾਂ ਮੈਂ ਪਹਿਲਾਂ ਵੀ ਦਸਿਆ ਹੈ ਕਿ ਜੋ ਚੀਜ਼ਾਂ ਯੂ. ਪੀ. ਜਾਂ ਰਾਜਸਥਾਨ ਆਦਿ ਵਿਚ ਹੋ ਸਕਦੀਆਂ ਹਨ ਅਗਰ ਉਹ ਚੀਜ਼ਾਂ ਪੰਜਾਬ ਵਿਚ ਹੋ ਜਾਣ ਤਾਂ ਉਸਦੇ ਨਾਲ ਜਿਹੜੇ ਸਮਗਲਰ ਲੋਕ ਹਨ, ਜਿਨ੍ਹਾਂ ਨੂੰ ਕਾਂਗਰਸ ਗੋਰਮੈਂਟ ਨੇ ਪਾਲਿਆ, ਉਨ੍ਹਾਂ ਨੂੰ ਵੀ ਖ਼ਤਮ ਕੀਤਾ ਜਾ ਸਕਦਾ ਹੈ ਅਤੇ ਗ਼ਰੀਬ ਲੋਕਾਂ ਨੂੰ ਛੁਟਕਾਰਾ ਮਿਲ ਸਕਦਾ ਹੈ। (ਵਿਘਨ)

ਸੋ ਮੈਂ ਇਸ ਸਰਕਾਰ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਟੈਕਸ ਹੈ ਇਹ ਸਿਧੇ ਤੌਰ ਤੇ ਗਰੀਬ ਲੋਕਾਂ ਤੇ ਲਗਾ ਹੈ ਬਾਵਜੂਦ ਇਸ ਗਲ ਦੇ ਕਿ ਗੌਰਮੈਂਟ ਨੇ ਇਹ ਅਸ਼ੋਰੈਂਸ ਦਿਤੀ ਸੀ ਕਿ ਆਰਡੀਨੈਂਸ ਰਾਹੀਂ ਕੋਈ ਟੈਕਸ ਨਹੀਂ ਲਾਇਆ ਜਾਏਗਾ। ਮੈਂ ਸਰਕਾਰ ਨੂੰ ਅਰਜ਼ ਕਰਾਂਗਾ ਕਿ ਇਹ ਟੈਕਸ ਸਰਾਸਰ ਗਰੀਬ ਲੋਕਾਂ ਤੇ ਹੈ, ਇਸ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ, ਜੇ ਟੈਕਸ ਲਾਉਣ ਦੀ ਲੋੜ ਹੋਵੇ ਤਾਂ ਹੋਰ ਰਾਹ ਬੜੇ ਹਨ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੀ ਸੀਟ ਲੈਂਦਾ ਹਾਂ।

**ਸ਼੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ, ਉੱਤਰ) : ਚੇਅਰਮੈਨ ਸਾਹਿਬ ਇਹ ਜਿਹੜਾ ਪੈਸੰਜਰ ਟੈਕਸ ਅਤੇ ਗੁਡਜ਼ ਟੈਕਸ ਵਧਾਇਆ ਹੈ, ਉਸ ਦੇ ਬਾਰੇ ਮੈਂ ਪ੍ਰਾਰਥਣਾ ਕਰਾਂਗਾ ਕਿ ਇਹ ਜ਼ਿਆਦਾ ਟੈਕਸ ਗਰੀਬਾਂ ਤੇ ਹੀ ਪੈਂਦਾ ਹੈ। ਦੂਸਰੀ ਚੀਜ਼ ਇਹ ਹੈ ਕਿ ਅਸੀਂ ਪੈਸੰਜਰ ਟੈਕਸ ਤਾਂ ਵਧਾ ਦਿੰਦੇ ਹਾਂ, ਪਰ ਪੈਸੰਜਰਾਂ ਦੇ ਆਰਾਮ ਲਈ ਕੋਈ ਸਹੂਲੀਆਤ ਨਹੀਂ ਮੁਹੱਈਆ ਕਰਦੇ। ਅੱਡਿਆਂ ਦੀ ਹਾਲਤ ਵੇਖੋ, ਬੱਸਾਂ ਦੀ ਹਾਲਤ ਵੇਖੋ ਕਿਤਨੀ ਖਰਾਬ ਹੋ ਚੁਕੀ ਹੈ। ਜੇ ਕਰ ਅਸੀਂ ਟੈਕਸ ਵਧਾਉਂਦੇ ਹਾਂ, ਅਗਰ ਅਸੀਂ ਕੋਈ ਸਹੂਲਤ ਪੈਸੰਜਰਜ਼ ਨੂੰ ਦਿੰਦੇ ਹਾਂ ਤਾਂ ਇਸ ਵਿਚ ਕੋਈ ਹਰਜ ਵਾਲੀ ਗਲ ਨਹੀਂ। ਲੁਧਿਆਣਾ ਵਿਚ ਅਡਾ ਬਨਾਉਣ ਵਾਸਤੇ ਮੈਂ ਸਰਦਾਰ ਗੁਰਨਾਮ ਸਿੰਘ ਹੋਰਾਂ ਨਾਲ ਗਿਆ ਕਿ ਲੁਧਿਆਣਾ ਵਿਚ ਅਡਾ ਬਣਾਇਆ ਜਾਏ। ਖੈਰ ਅਡਾ ਤਾਂ ਬਣ ਗਿਆ ਪਰ ਉਸਦੀ ਹਾਲਤ ਬਹੁਤ ਖ਼ਰਾਬ ਹੈ ਲੋਕਾਂ ਨੂੰ ਕਿਸੇ ਕਿਸਮ ਦਾ ਕੋਈ ਸੁਖ ਨਹੀਂ ਮਿਲਦਾ। ਬੱਸਾਂ ਜ਼ਿਆਦਾ ਆਉਂਦੀਆਂ ਹਨ, ਲੋਕਾਂ ਨਾਲ ਅੱਡਾ ਭਰਿਆ ਹੁੰਦਾ ਹੈ। ਕੋਈ ਸਫ਼ਾਈ ਦਾ ਇੰਤਜ਼ਾਮ ਨਹੀਂ ਮੀਂਹ ਔਰ ਬਾਰਿਸ਼ ਤੋਂ ਬਚਣ ਵਾਸਤੇ ਕੋਈ ਸ਼ੈਡ ਆਦਿ ਨਹੀਂ ਹਨ। ਜਿਥੇ ਅਸੀਂ ਲੋਕਾਂ ਤੋਂ ਟੈਕਸ ਲੈਣ ਦੀਆਂ ਗਲਾਂ ਕਰਦੇ ਹਾਂ ਉਥੇ ਸਾਨੂੰ ਉਨ੍ਹਾਂ ਨੂੰ ਸਹੂਲੀਆਤ ਦੇਣ ਵਾਸਤੇ ਵੀ ਸੋਚਣਾ ਚਾਹੀਦਾ ਹੈ।

ਮੇਰਾ ਖ਼ਿਆਲ ਹੈ ਕਿ ਇਹ ਟੈਕਸ ਸਿਧਾ ਗਰੀਬਾਂ ਤੇ ਪੈਂਦਾ ਹੈ, ਕਿਉਂਕਿ ਅਮੀਰ ਆਦਮੀ ਤਾਂ ਆਪਣੀਆਂ ਕਾਰਾਂ ਤੇ ਸਫ਼ਰ ਕਰਦੇ ਹਨ। ਅਗਰ ਇਸ ਟੈਕਸ ਦੀ ਬਜਾਏ ਕਾਰਾਂ ਵਾਲਿਆਂ ਤੇ ਕੋਈ ਟੈਕਸ ਲਾ ਦਿਤਾ ਜਾਂਦਾ ਤਾਂ ਕੋਈ ਹਰਜ ਵਾਲੀ ਗਲ ਨਹੀਂ ਸੀ। (ਵਿਘਨ) ਮੈਂ

ਇਕ ਹੋਰ ਪ੍ਰਾਰਥਨਾ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜਾ ਟੈਕਸ ਲਗਾਇਆ ਹੈ, ਅਵੱਲ ਤਾਂ ਮੈਂ ਕਹਾਂਗਾ ਕਿ ਇਸ ਨੂੰ ਖ਼ਤਮ ਕਰ ਦਿਤਾ ਜਾਏ ਕਿਉਂਕਿ ਅਗੇ ਹੀ ਬਹੁਤ ਟੈਕਸ ਲੱਗੇ ਹੋਏ ਹਨ, ਅਗਰ ਗੌਰਮੈਂਟ ਬਿਲਕੁਲ ਖ਼ਤਮ ਨਹੀਂ ਕਰਨਾ ਚਾਹੁੰਦੀ ਤਾਂ ਇਸ ਨੂੰ ਘਟਾ ਦਿਤਾ ਜਾਏ । ਮੈਂ ਇਹ ਵੀ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਕਿ ਦੂਜੇ ਸੂਬਿਆਂ ਦੇ ਮੁਕਾਬਲੇ ਵਿਚ ਅੱਜ ਸਾਡੇ ਪੰਜਾਬ ਵਿਚ ਟੈਕਸ ਪਹਿਲਾਂ ਹੀ ਬਹੁਤ ਜ਼ਿਆਦਾ ਹਨ । (ਵਿਘਨ)

ਇਸਦੇ ਇਲਾਵਾ ਮੈਂ ਇਕ ਹੋਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਟੈਕਸ ਤਾਂ ਇਤਨੇ ਜ਼ਿਆਦਾ ਹਨ ਕਿ ਆਮ ਆਦਮੀ ਦੀ ਬਰਦਾਸ਼ਤ ਤੋਂ ਬਾਹਰ ਹਨ, ਪਰ ਸੜਕਾਂ ਦੀ ਹਾਲਤ ਬਹੁਤ ਹੀ ਖ਼ਸਤਾ ਹੈ । ਇਤਨੀਆ ਨਿਕੰਮੀਆਂ ਸੜਕਾਂ ਅਤੇ ਬਸਾਂ ਹਨ ਕਿ ਜਿਨ੍ਹਾਂ ਦੇ ਬਾਰੇ ਜਿੰਨਾਂ ਕਿਹਾ ਜਾਵੇ ਉਨਾਂ ਥੋੜ੍ਹਾ ਹੈ । ਕਈ ਵਾਰੀ ਬਸਾਂ ਤਾਂ ਦਰਮਿਆਨ ਵਿਚ ਰਹਿ ਜਾਂਦੀਆਂ ਹਨ ।

ਅਖੀਰ ਵਿੱਚ ਮੈਂ ਅਰਜ਼ ਕਰਾਂ ਕਿ ਜਿਥੇ ਗੌਰਮੈਂਟ ਟੈਕਸ ਵਸੂਲ ਕਰਦੀ ਹੈ ਉਥੇ ਲੋਕਾਂ ਨੂੰ ਸਹੂਲਤਾਂ ਦੇਣ ਦੀ ਵੀ ਪੂਰੀ ਜ਼ਿੰਮੇਵਾਰ ਹੈ । ਮੈਂ ਇਸ ਬਿਲ ਦੀ ਵਿਰੋਧਤਾ ਕਰਦਾ ਹੋਇਆ ਬੈਠ ਜਾਂਦਾ ਹਾਂ ।

**ਡਾਕਟਰ ਸਾਧੂ ਰਾਮ** (ਫਗਵਾੜਾ ਐਸ.ਸੀ.): ਚੇਅਰਮੈਨ ਸਾਹਿਬ , ਇਹ ਜਿਹੜਾ ਪੈਸੰਜਰ ਟੈਕਸ ਲਗਾਇਆ ਹੈ ਇਸ ਤੇ ਵਿਚਾਰ ਕੀਤਾ ਜਾਏ ਤਾਂ ਇਹ ਆਮ ਤੌਰ ਤੇ ਗਰੀਬ ਲੋਕਾਂ ਤੇ ਪੈਂਦਾ ਹੈ, ਉਸਤੋਂ ਬਾਅਦ ਉਨ੍ਹਾਂ ਗ਼ਰੀਬ ਲੋਕਾਂ ਤੇ ਪੈਂਦਾ ਹੈ ਜਿਹੜੇ ਸਫ਼ਰ ਕਰਦੇ ਹਨ । ਅਸੀਂ ਆਏ ਦਿਨ ਜਦੋਂ ਛੁਟੀ ਲਈ ਘਰ ਜਾਂਦੇ ਹਾਂ ਤਾਂ ਉਥੇ ਬਸਾਂ ਦੇ ਅਡਿਆਂ ਤੇ ਅਤੇ ਬਸਾਂ ਵਿਚ ਲੋਕ ਬੜੀਆਂ ਗਾਲ੍ਹਾਂ ਕਢਦੇ ਹਨ ਔਰ ਮੇਰਾ ਖ਼ਿਆਲ ਹੈ ਕਿ ਜੇ ਅਸੀਂ ਉਨ੍ਹਾਂ ਨੂੰ ਦਸ ਦੇਈਏ ਕਿ ਅਸੀਂ ਐਮ. ਐਲ. ਏ. ਹਾਂ ਤਾਂ ਉਹ ਸਾਨੂੰ ਉਥੇ ਹੀ ਢਾਹ ਲੈਣ । ਜਦੋਂ ਇਕ ਗ਼ਰੀਬ ਨੂੰ ਜਲੰਧਰ ਦਾ ਕਿਰਾਇਆ ਸਾਢੇ ਚਾਰ ਰੁਪਏ ਦੀ ਥਾਂ ਪੰਜ ਰੁਪਏ ਦੇਣਾਂ ਪੈਂਦਾ ਹੈ ਤਾਂ ਉਸਦੇ ਕੋਲ ਸਿਵਾਏ ਗਾਲਾਂ ਦੇ ਹੋਰ ਕੋਈ ਚਾਰਾ ਨਹੀਂ ਰਹਿੰਦਾ । ਇਸ ਲਈ ਮੈਂ ਅਰਜ਼ ਕਰਾਂ ਕਿ ਇਹ ਟੈਕਸ ਅਗਰ ਕਾਰਾਂ ਵਾਲਿਆਂ ਤੇ ਲਾਇਆ ਜਾਂਦਾ ਤਾਂ ਕੋਈ ਹਰਜ ਵਾਲੀ ਗਲ ਨਹੀਂ ਸੀ । (ਵਿਘਨ)

ਇਹ ਟੈਕਸ ਤਾਂ ਉਨ੍ਹਾਂ ਗ਼ਰੀਬਾਂ ਨੂੰ ਦੇਣਾ ਪੈਂਦਾ ਹੈ ਜਿਨ੍ਹਾਂ ਲੋਕਾਂ ਕੋਲ ਚੰਡੀਗੜ੍ਹ ਆਉਣ ਲਈ ਮਸਾਂ ਹੀ ਪੰਜ ਰੁਪਏ ਹੁੰਦੇ ਹਨ , ਉਹ ਵੀ ਇਥੇ ਤਿੰਨ ਦਿਨ ਬੈਠ ਕੇ ਵਾਪਸ ਚਲਿਆ ਜਾਂਦਾ ਹੈ ਔਰ ਉਸਦਾ ਕੰਮ ਪੂਰਾ ਨਹੀਂ ਹੁੰਦਾ ।

ਫਿਰ ਮੈਂ ਇਹ ਕਹਾਂਗਾ ਕਿ ਇਹ ਟਕਸ ਵਧਾਉਣ ਦੀ ਬਜਾਏ ਜਿਹੜੇ ਅੰਮ੍ਰਿਤਸਰ ਵਰਗੇ ਸ਼ਹਿਰਾਂ ਵਿਚ ਟਿਕਟਾਂ ਦੇ ਸਕੈਂਡਲਜ਼ ਹੋ ਰਹੇ ਹਨ, ਅਗਰ ਉਨ੍ਹਾਂ ਸਕੈਂਡਲਜ਼ ਵਲ ਗ਼ੌਰ ਕੀਤਾ ਜਾਏ ਤਾਂ ਮੈਂ ਸਮਝਦਾ ਹਾਂ ਕਿ ਟੈਕਸਾਂ ਦੇ ਲਾਉਣ ਦੀ ਕੋਈ ਜ਼ਰੂਰਤ ਹੀ ਨਾ ਪਵੇ । ਉਨ੍ਹਾਂ ਸਕੈਂਡਲਾਂ ਵਲ ਜ਼ਿਆਦਾ ਧਿਆਨ ਦਿਤਾ ਜਾਏ ਨਾ ਕੀ ਗਰੀਬਾਂ ਤੇ ਟੈਕਸ ਲਾਣ ਵਲ ਜਾਦਾ ਧਿਆਨ ਰਖਿਆ ਜਾਵੇ ਮੈਂ ਅਰਜ਼ ਕਰਾਂਗਾ ਕਿ ਸਕੈਂਡਲ ਨੂੰ ਬੰਦ ਕਰਨਾ ਚਾਹੀਦਾ ਹੈ ਅਤੇ ਇਨ੍ਹਾਂ ਟੈਕਸਾਂ ਨੂੰ ਮਾਫ ਕਰਨਾ ਚਾਹੀਦਾ ਹੈ ।

[ਡਾਕਟਰ ਸਾਧੂ ਰਾਮ]

ਫਿਰ ਇਕ ਗਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਬਸਾਂ ਦੀ ਹਾਲਤ ਇਤਨੀ ਖ਼ਰਾਬ ਹੈ ਜੇਕਰ ਲੁਧਿਆਣਾ ਤੋਂ ਜਲੰਧਰ ਜਾਣਾ ਹੋਵੇ ਤਾਂ ਅਸੀਂ ਇਹ ਸੋਚਦੇ ਹਾਂ ਕਿ ਲੋਕਲ ਬਸ ਤੇ ਹੀ ਜਾਣਾ ਚਾਹੀਦਾ ਹੈ ਕਿਉਂਕਿ ਪਤਾ ਨਹੀਂ ਇਹ ਸਰਕਾਰੀ ਬਸ ਕਿਹੜੀ ਥਾਂ ਤੇ ਰੁਕ ਜਾਣੀ ਹੈ। (ਵਿਘਨ)

ਇਸਤੋਂ ਇਲਾਵਾ ਮੈਂ ਹੋਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਠਾਣਕੋਟ ਆਦਿ ਥਾਵਾਂ ਤੇ ਜਿਹੜੀਆਂ ਸਰਕਾਰੀ 60/60 ਬਸਾਂ ਐਵੇਂ ਖੜੀਆਂ ਹਨ, ਉਨ੍ਹਾਂ ਦਾ ਪਬਲਿਕ ਨੂੰ ਕੀ ਫ਼ਾਇਦਾ ਹੈ। ਉਹ 60/60 ਬਸਾਂ ਤਾਂ ਖੜ੍ਹੀਆਂ ਰਹਿਣ ਤੇ ਇਧਰ ਤੁਸੀਂ ਗਰੀਬ ਮੁਲਾਜ਼ਮਾਂ ਅਤੇ ਲੋਕਾਂ ਤੇ ਪੈਸੰਜਰ ਟੈਕਸ ਲਾਉਂਦੇ ਤੁਰੇ ਜਾਉ ਇਹ ਚੰਗੀ ਗਲ ਨਹੀਂ ਹੈ (ਵਿਘਨ)।

ਇਕ ਗਲ ਮੈਂ ਹੋਰ ਕਰਨੀ ਚਾਹੁੰਦਾ ਹਾਂ ਕਿ ਸਾਡੇ ਮੁੱਖ ਮੰਤਰੀ ਸਾਹਿਬ ਹਰਿਆਣਾ ਦੀ ਰੀਸ ਕਰਦੇ ਹਨ। ਉਨ੍ਹਾਂ ਦੀ ਟਰਾਂਸਪੋਰਟ ਦੀ ਆਮਦਨ ਬਹੁਤ ਜ਼ਿਆਦਾ ਹੈ ਉਨ੍ਹਾਂ ਨੇ ਬਹੁਤਹੀ ਅਛੀਆਂ ਬਸਾਂ ਰਖੀਆਂ ਹੋਈਆਂ ਹਨ। ਉਨ੍ਹਾਂ ਤੇ ਬੈਠ ਕੇ ਭਾਵੇਂ ਤੁਸੀਂ ਦਿਲੀ, ਲਖਨਊ ਜਾਂ ਹੋਰ ਕਿਸੇ ਦੂਰ ਦੇ ਸਫ਼ਰ ਤੇ ਚਲੇ ਜਾਉ ਤਾਂ ਬੜੇ ਆਰਾਮ ਨਾਲ ਜਾ ਸਕਦੇ ਹੋ। ਔਰ ਦੂਜੇ ਪਾਸੇ ਜੇ ਇਥੇ ਦੀਆਂ ਬਸਾਂ ਤੇ ਸਫ਼ਰ ਕਰਨਾ ਹੋਵੇ ਹਰ ਵੇਲੇ ਇਹੀ ਡਰ ਰਹਿੰਦਾ ਹੈ ਕਿ ਪਤਾ ਨਹੀਂ ਇਹ ਕਿਤੇ ਰਸਤੇ ਵਿਚ ਹੀ ਨਾ ਰੁਕ ਜਾਵੇ। ਇਸ ਲਈ ਮੈਂ ਅਰਜ਼ ਕਰਾਂ ਕਿ ਇਹ ਟੈਕਸ ਬਿਲਕੁਲ ਮਾਫ਼ ਕਰ ਦੇਣਾ ਚਾਹੀਦਾ ਹੈ। ਅਗਰ ਸਾਰਾ ਨਹੀਂ ਤਾਂ ਘਟੋ ਘਟ 10% ਜ਼ਰੂਰ ਮਾਫ਼ ਕਰਨਾ ਚਾਹੀਦਾ ਹੈ। ਲੇਕਿਨ ਇਹ ਜਿਹੜਾ ਟੈਕਸ ਲਾਇਆ ਹੈ, ਇਹ ਅਗਰ ਕਿਸੇ ਚੰਗੇ ਕੰਮ ਲਈ ਲਗਦਾ ਤਾਂ ਵੀ ਚਲੋ ਮਨ ਲੈਂਦੇ।

ਇਸ ਤੋਂ ਇਲਾਵਾ ਮੈਂ ਇਹ ਅਰਜ਼ ਕਰਾਂ ਅਗਰ ਇਸਦੀ ਥਾਂ ਸ਼ਰਾਬ ਆਦਿ ਤੋਂ ਟੈਕਸ ਵਧਾ ਦਿੰਦੇ ਤਾਂ ਵੀ ਕੋਈ ਹਰਜ ਵਾਲੀ ਗਲ ਨਹੀਂ ਸੀ। ਅੱਜ ਅਸੀਂ ਵੇਖਦੇ ਹਾਂ ਕਿ ਹਰ ਜਗ੍ਹਾ ਤੇ ਲਿਖਿਆ ਹੁੰਦਾ ਹੈ, ਠੇਕਾ ਸ਼ਰਾਬ ਦੇਸੀ। ਇਹ ਵੇਖ ਕੇ ਵਿਦੇਸ਼ੀ ਲੋਕ ਜਿਹੜੇ ਆਉਂਦੇ ਹਨ, ਉਹ ਜਦੋਂ ਇਹ ਚੀਜ਼ ਵੇਖਦੇ ਹਨ ਤਾਂ ਉਨ੍ਹਾਂ ਤੇ ਕੋਈ ਚੰਗਾ ਅਸਰ ਨਹੀ ਪੈਂਦਾ। ਇਹ ਚੀਜ਼ ਖ਼ਤਮ ਕਰਨੀ ਚਾਹੀਦੀ ਹੈ।

ਇਹ ਜਿਹੜਾ ਕਿਹਾ ਹੈ ਕਿ ਪੈਸੇ ਦੀ ਜ਼ਰੂਰਤ ਹੈ, ਮੈਂ ਅਰਜ਼ ਕਰਾਂ ਕਿ ਜਿਹੜਾ ਪੈਸਾ ਵਿਕਾਊ ਮਾਲ ਤੇ ਲਾਉਂਦੇ ਹੋ, ਉਨ੍ਹਾਂ ਦੀ ਥਾਂ ਅਗਰ ਸਟੇਟ ਦੇ ਕਿਸੇ ਕੰਮ ਲਈ ਲਾਉਂਦੇ ਤਾਂ ਪੈਸੇ ਦੀ ਹੋਰ ਜ਼ਰੂਰਤ ਦਾ ਸਵਾਲ ਪੈਦਾ ਨਾ ਹੁੰਦਾ।

ਇਹ ਜਿਹੜਾ ਟੈਕਸ ਹੈ ਗਰੀਬ ਮੁਲਾਜ਼ਮਾਂ ਤੇ ਪੈਂਦਾ ਹੈ, ਜਿਹੜੇ ਇਹ ਅਦਾ ਨਹੀਂ ਕਰ ਸਕਦੇ। ਇਹ ਟੈਕਸ ਗਰੀਬਾਂ ਤੇ ਪੈਂਦਾ ਹੈ। (ਵਿਘਨ)

ਜਿਹੜੇ ਅਫ਼ਸਰ ਲੋਕ ਹਨ ਉਨ੍ਹਾਂ ਦੀ ਹਾਲਤ ਇਹ ਹੈ ਕਿ ਉਹ ਕਹਿੰਦੇ ਹਨ ਕਿ ਅਜ ਇਥੇ ਹਾਂ, ਪਤਾ ਨਹੀਂ ਕਲ੍ਹ ਕਿਥੇ ਹੋਵਾਂਗੇ। ਜੇ ਕਿਸੇ ਜੱਥੇਦਾਰ ਦਾ ਕੰਮ ਨਹੀਂ ਕਰਦੇ ਤਾਂ ਟੈਲੀਫ਼ੋਨ ਆ ਜਾਂਦੇ ਹਨ ਕਿ ਪਠਾਣਕੋਟ ਚਲੇ ਜਾਉ। (ਵਿਘਨ) ਮੈਂ ਇਹ ਕਹਾਂਗਾ ਕਿ ਇਹ ਟੈਕਸ ਮਾਫ਼ ਕਰਨਾ ਚਾਹੀਦਾ ਹੈ। ਮੈਂ ਇਸ ਦੀ ਵਿਰੋਧਤਾ ਕਰਦਾ ਹਾਂ।

**ਕਾਮਰੇਡ ਦਰਸ਼ਨ ਸਿੰਘ ਝਬਾਲ :** (ਅਟਾਰੀ ਐਸ. ਸੀ) ਚੇਅਰਮੈਨ ਸਾਹਿਬ, ਮੈਂ ਇਸ ਬਿਲ ਦੀ

ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ। ਜਦੋਂ ਬਜਟ ਹਾਊਸ ਵਿਚ ਪੇਸ਼ ਹੋਇਆ ਸੀ ਮੈਂ ਉਸ ਵੇਲੇ ਆਪਣੀ ਬਜਟ ਤਕਰੀਰ ਵਿਚ ਕਿਹਾ ਸੀ ਕਿ ਇਸ ਬਜਟ ਵਿਚ ਕਾਂਗਰਸੀਆਂ ਵਾਲਾ ਤਰੀਕਾ ਵਰਤਿਆ ਗਿਆ ਹੈ। ਜਦੋਂ ਬਜਟ ਪਾਸ ਹੋਣਾ ਹੁੰਦਾ ਹੈ ਤਾਂ ਕੋਈ ਨਵੇਂ ਟੈਕਸ ਨਹੀਂ ਲਗਾਏ ਜਾਂਦੇ ਅਤੇ ਬਜਟ ਪਾਸ ਹੋਣ ਤੋਂ ਬਾਅਦ ਟੈਕਸ ਲਾਉਣੇ ਸ਼ੁਰੂ ਕਰ ਦਿਤੇ ਜਾਂਦੇ ਹਨ। ਮੈਂ ਉਸ ਵੇਲੇ ਵੀ ਕਿਹਾ ਸੀ ਕਿ ਇਹ ਆਰਡੀਨੈਨਸਾਂ ਰਾਹੀਂ ਫਿਰ ਟੈਕਸ ਲਾਉਣਗੇ ਅਤੇ ਉਹ ਗਲ ਅਜ ਸਾਡੇ ਸਾਮ੍ਹਣੇ ਆ ਗਈ ਹੈ ਅਤੇ ਇਨ੍ਹਾਂ ਨੇ ਆਰਡੀਨੈਂਸ ਰਾਹੀਂ ਇਹ ਟੈਕਸ ਲਾ ਦਿਤਾ ਹੈ। ਕਾਂਗਰਸੀ ਵੀਰਾਂ ਨੇ ਬੜੇ ਜ਼ੋਰ ਨਾਲ ਕਿਹਾ ਹੈ ਕਿ ਉਹ ਇਸ ਦੀ ਵਿਰੋਧਤਾ ਕਰਦੇ ਹਨ। ਚੰਗੀ ਗਲ ਹੈ ਕਿ ਉਹ ਸਾਨੂੰ ਸਪੋਰਟ ਕਰਦੇ ਹਨ ਇਸ ਟੈਕਸ ਦੇ ਖਿਲਾਫ। ਕਾਂਗਰਸ ਨੇ ਇਹ 25% ਵਧਾਇਆ ਸੀ। ਇਸ ਮਨਿਸਟਰੀ ਨੂੰ ਇਸ ਨੂੰ ਘਟ ਕਰਨ ਵਲ ਕਦਮ ਚੁਕਣਾ ਚਾਹੀਦਾ ਸੀ, ਇਨ੍ਹਾਂ ਨੇ ਹੋਰ ਵਧਾ ਦਿਤਾ ਹੈ ਕਾਂਗਰਸ ਅੱਜ ਭਾਵੇਂ ਕੁਝ ਕਹੇ ਪਰ ਇਸ ਨੇ ਜੋ ਪਹਿਲਾਂ ਇਹ ਟੈਕਸ ਲਾਇਆ ਉਸ ਤੋਂ ਉਹ ਬਰੀ ਨਹੀਂ ਹੈ। ਟੈਕਸ ਵਡੇ ਆਦਮੀਆਂ ਤੇ ਲਗਣਾ ਚਾਹੀਦਾ ਹੈ ਜਦ ਕਿ ਇਹ ਟੈਕਸ ਆਮ ਲੋਕਾਂ ਤੇ ਲਗੇਗਾ ਮੈਨੂੰ ਯਾਦ ਹੈ ਕਿ ਜਦੋਂ ਗਿਲ ਸਰਕਾਰ ਨੇ ਟੈਕਸ ਲਾਉਣ ਦੀ ਤਜਵੀਜ਼ ਕੀਤੀ ਸੀ ਤਾਂ ਕਮਿਊਨਿਸਟ ਪਾਰਟੀ ਨੇ ਉਸ ਦੇ ਖਿਲਾਫ ਮੁਜ਼ਾਹਰਾ ਕੀਤਾ ਸੀ ਅਤੇ ਇਸ ਮੌਜੂਦਾ ਗੌਰਮੈਂਟ ਦੇ ਲੀਡਰ ਸਾਡੇ ਨਾਲ ਸਨ ਕਿ ਇਹ ਟੈਕਸ ਨਹੀਂ ਲਗਣਾ ਚਾਹੀਦਾ। ਅੱਜ ਉਹੀ ਆਪ ਟੈਕਸ ਲਗਾ ਰਹੇ ਹਨ। ਆਰਡੀਨੈਂਸ ਦੇ ਜ਼ਰੀਏ ਇਹ ਟੈਕਸ ਲਾਕੇ ਹੁਣ ਬਿਲ ਲਿਆਏ ਹਨ। ਅਗਰ ਗਿਲ ਦਾ ਫੈਸਲਾ ਭੈੜਾ ਸੀ ਤਾਂ ਅਜ ਉਹੀ ਗਲ ਚੰਗੀ ਕਿਵੇਂ ਹੋ ਗਈ ? ਆਮ ਲੋਕਾਂ ਤੇ, ਪਹਿਲਾਂ ਹੀ ਤਰ੍ਹਾਂ ਤਰ੍ਹਾਂ ਦੇ ਟੈਕਸਾਂ ਦਾ ਭਾਰ ਬੜਾ ਹੈ। ਚਾਹੀਦਾ ਇਹ ਸੀ ਕਿ ਟ੍ਰਾਂਸਪੋਰਟ ਦਾ ਮਹਿਕਮਾ ਜੋ ਨਫੇ ਵਿਚ ਜਾ ਰਿਹਾ ਹੈ ਉਸ ਲਈ ਚੰਗੀਆਂ ਬਸਾਂ ਖਰੀਦੀਆਂ ਜਾਂਦੀਆਂ ਅਤੇ ਆਮ ਲੋਕਾਂ ਲਈ ਸਹੂਲਤਾਂ ਵਧਾਉਂਦੇ। ਸ਼ੈਡ ਵਗੈਰਾ ਬਣਵਾਉਂਦੇ, ਵਰਕਰਾਂ ਵਲ ਧਿਆਨ ਦਿੰਦੇ। ਗਿਲ ਸਰਕਾਰ ਵੇਲੇ ਵਰਕਰਾਂ ਨੂੰ ਹੜਤਾਲ ਕਰਨ ਲਈ ਮਜਬੂਰ ਕੀਤਾ ਗਿਆ ਸੀ। ਉਦੋਂ ਦੀ ਵਰਕਰਜ਼ ਨੂੰ ਹਾਲੇ ਤਾਈਂ ਤਨਖਾਹ ਨਹੀਂ ਦਿਤੀ। (ਘੰਟੀ) ਉਹ ਆਪ ਨੂੰ ਮੁਨਾਫ਼ਾ ਕਮਾ ਕੇ ਦੇ ਰਹੇ ਹਨ ਤਾਂ ਵਰਕਰਾਂ ਵਲ ਵੀ ਆਪ ਨੂੰ ਧਿਆਨ ਦੇਣਾ ਚਾਹੀਦਾ ਹੈ। ਟ੍ਰਾਂਸਪੋਰਟ ਨੂੰ ਨੈਸ਼ਨਲਾਈਜ਼ ਕੀਤਾ ਜਾਵੇ ਤਾਂ ਜੋ ਪਬਲਿਕ ਨੂੰ ਫਾਇਦਾ ਹੋਵੇ। ਇਹ ਕਹਿੰਦਾ ਹੋਇਆ ਮੈਂ ਇਸ ਟੈਕਸ ਦੀ ਵਿਰੋਧਤਾ ਕਰਦਾ ਹਾਂ ਕਿਉਂਕਿ ਇਹ ਜਨ ਸਾਧਾਰਣ ਤੇ ਲਾਇਆ ਗਿਆ ਹੈ, ਇਸ ਨੂੰ ਵਾਪਸ ਲੈਣ ਚਾਹੀਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** (ਅਮਲੋਹ , ਐਸ.ਸੀ) ਚੇਅਰਮੈਨ ਸਾਹਿਬ , ਇਹ ਜੋ ਪੈਸੇਂਜਰ ਟੈਕਸ ਵਿਚ ਅਮੈਂਡਮੈਂਟ ਦਾ ਬਿਲ ਹੈ ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਇਸ ਤੇ ਪੰਜਾਬ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ। ਇਹ ਸਭ ਜਾਣਦੇ ਹਨ ਕਿ ਸਰਕਾਰ ਦਾ ਕੰਮ ਟੈਕਸੇਸ਼ਨ ਤੋਂ ਬਗੈਰ ਨਹੀਂ ਚਲ ਸਕਦਾ। ਇਸ ਅਡੈਂਮੈਂਟ ਦੀ ਬੜੀ ਮੁਖਾਲਫਤ ਹੋਈ ਹੈ ਮੈਂ ਅਰਜ਼ ਕਰਦਾ ਹਾਂ ਕਿ ਪਹਿਲਾਂ 21 ਸਾਲਾਂ ਦੇ ਜੋ ਕਾਲੇ ਕਾਨੂੰਨ ਬਣੇ ਹੋਏ ਹਨ ਉਨ੍ਹਾਂ ਵਿਚ ਸਮੇਂ ਦੀ ਲੋੜ ਮੁਤਾਬਿਕ ਅਤੇ ਸਮਾਜਿਕ ਹਾਲਾਤ ਮੁਤਾਬਿਕ ਅਮੈਂਡਮੈਂਟਸ ਹੋ ਰਹੀਆਂ ਹਨ। ਮੈਂ ਸਮਝਦਾ ਹਾਂ ਕਿ ਇਹ ਟੈਕਸ ਜ਼ਰੂਰ ਲਗਣਾ ਚਾਹੀਦਾ ਹੈ ਪਰ ਨਾਲ ਹੀ ਇਹ ਵੀ ਕਹਾਂਗਾ ਕਿ ਜੋ ਟੈਕਸ ਉਗਰਾਹੁਣ ਵਾਲਾ ਅਮਲਾ ਹੈ ਉਸ ਦੇ ਕੰਨ ਵੀ ਖਿਚਣੇ ਚਾਹੀਦੇ ਹਨ। ਮੈਂ ਪਿਛੇ ਜਿਹੇ ਜ਼ੀਰਕਪੁਰ ਬੈਰੀਅਰ ਦੀ ਮਿਸਾਲ ਦਿਤੀ ਸੀ। ਉਥੇ ਮਹਿਕਮਾ ਟ੍ਰਕਾਂ ਵਾਲਿਆਂ ਨੂੰ ਹੈਰਾਨ ਕਰਦਾ ਹੈ ਟ੍ਰਕ ਬਜਰੀ ਪਥਰ ਲੈਣ ਲਈ ਆਉਂਦੇ ਹਨ। ਫਾਰਮ ਡੀ 24 ਭਰਨ ਤੋਂ ਮਗਰੋਂ ਵੀ ਉਨ੍ਹਾਂ ਤੋ ਪੈਸਾ ਲਿਆ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਅਗਰ

[ਸਰਦਾਰ ਦਲੀਪ ਸਿੰਘ ਪਾਂਧੀ]

ਟੈਕਸਾਂ ਦੀ ਚੋਰੀ ਰੁਕ ਜਾਵੇ ਤਾਂ ਪੰਜਾਬ ਸਵਰਗ ਅਤੇ ਕੈਲੇਫੋਰਨੀਆ ਬਣ ਸਕਦਾ ਹੈ। ਟੈਕਸਾਂ ਦਾ ਮਹਿਕਮਾ ਅਤੇ ਵਡੇ ਟ੍ਰਾਂਸਪੋਰਟਰ, ਟ੍ਰੱਕ ਵਾਲੇ ਅਤੇ ਬਿਜਨੈਸਮੈਨ ਰਲਕੇ ਪੰਜਾਬ ਨਾਲ ਧੋਖਾ ਕਰਦੇ ਹਨ। ਸਰਦਾਰ ਬਲਵੰਤ ਸਿੰਘ ਹੋਰਾਂ ਨੇ ਕਿਹਾ ਸੀ ਕਿ ਅਗਰ ਅਨੌਲੇਜਿਜ਼ ਕੀਤਾ ਜਾਵੇ ਕਿ ਇਹ ਜੋ ਟ੍ਰਕ ਕੰਪਨੀਆ ਮਾਲ ਲੈਕੇ ਜਾਂਦੀਆਂ ਹਨ ਉਹ ਕਿਥੇ ਜਾਂਦਾ ਹੈ। ਇਸਦਾ ਕੋਈ ਸਬੂਤ ਨਹੀਂ ਹੈ ਕਿ ਉਹ ਠੀਕ ਥਾਂ ਤੇ ਜਾਂਦਾ ਹੈ। ਟੈਕਸ ਦੀ ਚੋਰੀ ਕਰਨ ਲਈ ਭਾਵੇਂ ਇਕ ਹੀ ਸ਼ਹਿਰ ਦੇ ਵਿਚ ਦੋ ਮੀਲ ਤੇ ਜਾਕੇ ਲਾਹ ਦਿਤਾ ਜਾਵੇ ਜਿਹੜਾ ਕਿ ਦੂਜੇ ਸਟੇਟ ਲਈ ਭਰਿਆ ਗਿਆ ਦਸਿਆ ਗਿਆ ਹੋਵੇ। ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਬਸਾਂ ਤੋਂ ਵੀ ਬਹੁਤ ਸਾਰਾ ਹੋਰ ਪੈਸਾ ਪ੍ਰਾਪਤ ਕੀਤਾ ਜਾ ਸਕਦਾ ਹੈ। ਸਾਡੇ ਹਲਕੇ ਵਿਚ ਇਕ ਵਡੀ ਬਸ ਕੰਪਨੀ ਹੈ ਪਟਿਆਲਾ ਬਸ ਸਰਵਿਸ। ਉਥੇ ਇਨਸਪੈਕਟਰ ਚੜਦਾ ਹੀ ਪੁਛਦਾ ਹੈ ਕਿੰਨੇ ਫਰੀ। 15-20 ਇਸ ਤਰ੍ਹਾਂ ਦੀਆਂ ਸਵਾਰੀਆਂ ਹੁੰਦੀਆਂ ਹਨ ਜਿਨ੍ਹਾਂ ਦਾ ਪੈਸੰਜਰ ਟੈਕਸ ਨਹੀਂ ਕਟਿਆ ਹੋਇਆ ਹੁੰਦਾ। ਇਸ ਦੇ ਮੁਕਾਬਲੇ ਵਿਚ ਜੇ ਸਰਕਾਰੀ ਬਸ ਹੈ ਪੈਪਸੂ ਰੋਡਵੇਜ਼ ਉਸ ਵਿਚ ਬਾਕਾਇਦਾ ਟੈਕਸ ਲਗਦਾ ਹੈ। ਟਿਕਟ ਕਟਿਆ ਜਾਂਦਾ ਹੈ ਪਰ ਫਿਰ ਵੀ ਖਾਹਮਖਾਹ ਚਲਾਨਾਂ ਦਾ ਕੋਟਾ ਪੂਰਾ ਕਰਨ ਲਈ ਉਨ੍ਹਾਂ ਦਾ ਚਲਾਨ ਕੀਤਾ ਜਾਂਦਾ ਹੈ। ਸਰਕਾਰ ਇਸ ਪਾਸੇ ਧਿਆਨ ਦੇਵੇ। ਜੋ ਫਰੀ ਜਾਂਦੇ ਹਨ ਉਨ੍ਹਾਂ ਨੂੰ ਸਜ਼ਾ ਦਿਤੀ ਜਾਵੇ। ਪੁਲਿਸ ਦੇ ਸਿਪਾਹੀ ਅਤੇ ਮਹਿਕਮੇ ਦੇ ਕਰਮਚਾਰੀ ਟਿਕਟ ਨਹੀਂ ਖਰੀਦਦੇ। ਇਕ ਰਵਾਜ ਜਿਹਾ ਚਲਿਆ ਆ ਰਹਿ ਹੈ ਕਿ ਸਟਾਫ਼ ਮੈਂਬਰ ਦੇ ਨਾਮ ਤੇ ਕੋਈ ਕਿਤੇ ਵੀ ਬਿਨਾ ਪੈਸਾ ਖਰਚੇ ਆ ਜਾ ਸਕਦਾ ਹੈ। ਇਸ ਤਰ੍ਹਾਂ ਦੀਆਂ ਗਲਾਂ ਤੋਂ ਅੰਦਾਜ਼ਾ ਲਗਦਾ ਹੈ ਕਿ ਟੈਕਸਾਂ ਦੀ ਬਹੁਤ ਚੋਰੀ ਹੁੰਦੀ ਹੈ। ਵਡੇ ਵਡੇ ਬਿਜ਼ਨਸਮੈਨ ਨੇ ਡੁਪਲੀਕੇਟ ਐਕਾਊਂਟ ਬੁਕਸ ਰਖੀਆਂ ਹੋਈਆ ਹੁੰਦੀਆਂ ਹਨ। ਇਹ ਸਭ ਚੋਰੀ ਰੋਕਣੀ ਚਾਹੀਦੀ ਹੈ। ਇਸ ਦੀ ਇਫੈਕਟਿਵ ਚੈਕਿੰਗ ਹੋ ਜਾਵੇ ਤਾਂ ਨਵਾਂ ਟੈਕਸ ਲਾਉਣ ਦੀ ਲੋੜ ਹੀ ਨਾ ਰਹੇ। ਮਹਿਕਮੇ ਵਿਚ ਜੋ ਭੈੜੇ ਆਦਮੀ ਲਗੇ ਹੋਏ ਹਨ ਉਨ੍ਹਾਂ ਨੂੰ ਠੀਕ ਕਰਨਾ ਚਾਹੀਦਾ ਹੈ। ਜ਼ਿਲ੍ਹਾ ਪਟਿਆਲਾ ਵਿਚ ਇਕ ਰਤਨ ਲਾਲ ਬਹੁਤ ਭੈੜਾ ਆਦਮੀ ਲਗਾ ਹੋਇਆ ਸੀ, ਉਸ ਨੇ ਬਹੁਤ ਹਨੇਰ ਪਾਇਆ ਹੋਇਆ ਸੀ। ਉਸ ਦੀ ਉਥੋਂ ਤਬਦੀਲੀ ਕਰਾਈ ਤਾਂ ਲੋਕਾਂ ਨੇ ਸੁਖ ਦਾ ਸਾਹ ਲਿਆ। ਇਸ ਤਰ੍ਹਾਂ ਦੇ ਆਦਮੀਆਂ ਨੂੰ ਤਬਦੀਲ ਨਹੀਂ ਸਗੋਂ ਅਦਾਲਤ ਤੋਂ ਸਜ਼ਾ ਦਿਵਾਉਣੀ ਚਾਹੀਦੀ ਹੈ ਅਤੇ ਚੰਗੇ ਆਦਮੀਆਂ ਨੂੰ ਪ੍ਰੋਮੋਟ ਕਰਨਾ ਚਾਹੀਦਾ ਹੈ। ਤਾਂ ਕਿ ਉਹ ਆਮ ਲੋਕਾਂ ਦੀ ਸੇਵਾ ਕਰ ਸਕਣ। ਮੈਂ ਵਜ਼ੀਰ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਹ ਚੰਗਾ ਬਿਲ ਲਿਆਏ ਹਨ। ਜੋ ਟੈਕਸਾਂ ਦੀ ਚੋਰੀ ਕਰਦੇ ਹਨ ਉਨ੍ਹਾਂ ਨੂੰ ਸਜ਼ਾ ਮਿਲਣੀ ਚਾਹੀਦੀ ਹੈ ਅਤੇ ਉਨ੍ਹਾਂ ਦੇ ਰੂਟ ਪਰਮਿਟ ਕੈਂਸਲ ਹੋਣੇ ਚਾਹੀਦੇ ਹਨ।

**चौधरी बलबीर सिंह** (होश्यारपुर) : सभापति महोदय, 1967 में जब सरदार गुरनाम सिंह जी की मिनिस्ट्री बनी तो इन्होंने लोगों को बड़ा विश्वास दिलाया कि हम कोई टैक्स नही लगाएंगे और जो टैक्स लगे हुए हैं उन में रीलीफ देंगे और प्रापर्टी टैक्स बतदरीज खत्म हो जायेगा। किसानों का मालिया वगैरह माफ होगा। बजट सेशन में भी टैक्स लगाने की कोई बात नहीं कही बल्कि यह कहा गया है कि अगर कोई टैक्स आयेगा तो हाऊस को पूरी तरह से कनफीडेंस में लेंगे। मैं इस बात की बुन्यादी तौर पर मुखालिफत करता हूं कि आर्डीनैंस के जरिये कोई टैक्स लगाया जाए। अगर टैक्स लगाना

[चौधरी बलबीर सिंह]
हो तो बजट सेशन के मौका पर लगाया जाए। उस वक्त सरकार कहे कि यह हमारा डवेलपमैंट का प्रोग्राम है इस के लिये यह टैक्स लगा रहे हैं। टैक्स आर्डीनेंस के जरिये लगाना गलत बात है।

मैं दाव से कहता हूं कि अगर सरकार ट्रांस्पोट डिपार्टमैंट में जितने ज़राए से टैक्स की चोरी होती है उन को बन्द कर दे तो जितनी आमदनी इस टैक्स के लगाने से होने को उम्मीद है इस से दुगनी आमदनो टैक्सों की चोरी का रोक कर हो सकती है। रोज़ सकैंडलों की खबरें आती रहती है कि फलां जगह टिकटा का सकैंडल पकड़ा गया, फलां जगह छापा पड़ा तो वह पकड़ा गया यह काम सरकार को करना चाहिये। इस के लिये इन के पास समय न हो तो इन के पीछे जो बैठते हैं उन को सौंप दें। यह काम कि वह चैकिंग करें इस महकमे की खराबियों को दूर करें। जो बसें बेवक्त चलती हैं उन के बारे में बाकायदा कोई कमेटी हो। डिस्ट्रिक्ट विजीलैंस कमेटियों को भी यह काम सौंपा जा सकता है कि यह मोटर किस वक्त चले और किस वक्त न चले। आम तौर पर जो बसें चलती हैं उन से सही लोगों की सर्विस नहीं होती क्योंकि जब सवारी का वक्त होता है बस नहीं चलती। अगर मोटरें सवारी के वक्त चला करें तो लोगों को आराम हो सकता है और इस के साथ ही वह रूट काटे जा सकते हैं जो उस वक्त चलें जब कि सवारी न हो। और सिर्फ रश के वक्त ही बसों को चलाया जाए। इस से सरकार की आमदन भी बढ़ सकती है। ट्रांस्पोर्ट डिपार्टमैंट अगर निगरानी करे तो यह काम बेहतर किया जा सकता है। इस लिए मैं यह समझता हूं कि यह टैक्स नाजायज़ है और इस की मुखालिफत करता हूं।

ਸਰਦਾਰ ਸਰੂਪ ਸਿੰਘ (ਜਲੰਧਰ ਛਾਉਣੀ) : ਚੇਅਰਮੈਨ ਸਾਹਿਬ ਮੇਰੇ ਤੋਂ ਪਹਿਲਾਂ ਕਈ ਸਜਣ ਇਸ ਬਿਲ ਤੇ ਬੋਲੇ ਹਨ ਅਤੇ ਮੇਰੇ ਤੋਂ ਬਾਅਦ ਸੀ. ਐਮ. ਸਾਹਿਬ ਨੇ ਇਸ ਟੈਕਸ ਦੇ ਲਗਾਣ ਲਈ ਇਕ ਜਸਟੀਫਿਕੇਸ਼ਨ ਦੇਣੀ ਹੈ। ਇਸ ਗਲ ਦੇ ਹੁੰਦੇ ਹੋਏ ਵੀ ਕਿ ਉਹ ਆਪ ਮੰਨਦੇ ਹੋਣ ਕਿ ਇਹ ਟੈਕਸ ਨਜਾਇਜ਼ ਹੈ ਇਹ ਦੂਜਿਆਂ ਸੂਬਿਆਂ ਦੇ ਹਵਾਲੇ ਦਿੰਦੇ ਹਨ ਪਰ ਇਸ ਦਾ ਮਾਹਨਿਆਂ ਵਿਚ ਮੁਕਾਬਲਾ ਨਹੀਂ ਕਰਦੇ ਕਿਉਂਕਿ ਇਨ੍ਹਾਂ ਨੂੰ ਪਤਾ ਨਹੀਂ ਕਿ ਇਸ ਦੀਆਂ ਕੀ ਕੰਪਲੀਕੇਸ਼ਨਾਂ ਹ। ਜੰਮੂ ਕਸ਼ਮੀਰ ਵਲ ਜਾਉ ਤਾਂ ਸਾਡੀ ਸਰਕਾਰ ਦੀਆਂ ਬਸਾਂ ਕਿਰਾਇਆ ਜ਼ਿਆਦਾ ਅਤੇ ਵਾਪਸੀ ਤੇ ਜੰਮੂ ਕਸ਼ਮੀਰ ਸਰਕਾਰ ਦੀਆਂ ਬੱਸਾਂ ਦਾ ਕਿਰਾਇਆ ਘਟ। ਇਸ ਤਰ੍ਹਾਂ ਜੇਕਰ ਉਨ੍ਹਾਂ ਦੀ ਬਸ ਇਸ ਰੂਟ ਤੇ ਆਵੇ ਤਾਂ ਕਿਰਾਇਆ ਘਟ। (ਵਿਘਨ) (ਮੁੱਖ ਮੰਤਰੀ : ਜੰਮੂ ਜਾਉ ਹੀ ਨਾ।) (ਹਾਸਾ) ਇਸ ਲਈ ਮੈਂ ਸਮਝਦਾ ਹਾਂ ਕਿ ਇਹ ਟੈਕਸ ਗਰੀਬਾਂ ਤੇ ਲਗਾਇਆ ਜਾ ਰਿਹਾ ਹੈ ਕਿਉਂਕਿ ਇਸ ਦਾ ਸਿਧਾ ਅਸਰ ਗਰੀਬਾਂ ਤੇ ਪੈਣਾ ਹੈ ਅਤੇ ਇਸ ਦਾ ਅਸਰ ਤਿੰਨ ਸਾਲ ਦੇ ਬਚੇ ਤੋਂ ਲੈ ਕੇ ਬੁਢੇ ਤਕ ਪੈਣਾ ਹੈ। ਸਰਕਾਰ ਨੂੰ ਪਤਾ ਨਹੀਂ ਕਿ ਤਕਲੀਫ ਕਿਸਨੂੰ ਇਸ ਟੈਕਸ ਦੇ ਲਗਾਣ ਨਾਲ ਹੋਵੇਗੀ। ਇਹ ਤਾਂ ਆਪ

[ਸਰਦਾਰ ਸਰੂਪ ਸਿੰਘ]

ਤਾਂ ਮਰਸੀਡੀਜ਼ ਗਡੀ ਵਿਚ ਬੈਠ ਕੇ ਉਡਦੇ ਜਾਂਦੇ ਹਨ। (ਵਿਘਨ) ਤੁਹਾਡੇ ਲਈ ਵੀ ਗਡੀਆਂ ਦਾ ਪ੍ਰਬੰਧ ਕਰ ਰਹੇ ਹਾਂ) ਸਰਦਾਰ ਸਰੂਪ ਸਿੰਘ ਫਿਰ ਇਸ ਟੈਕਸ ਨੂੰ ਵਧਾਣ ਦੀ ਲੋੜ ਨਹੀ ਜਾਪਦੀ ਕਿਉਂਕਿ ਟ੍ਰਾਂਸਪੋਰਟ ਡੀਪਾਰਟਮੈਂਟ ਪਹਿਲਾਂ ਹੀ ਮੁਨਾਫਾ ਸ਼ੋ ਕਰ ਰਿਹਾ ਹੈ। ਇਸ ਲਈ ਹੋਰ ਟੈਕਸ ਲਗਾਣਾ ਜਸਟੀਫਾਇਡ ਨਹੀਂ। ਜੇਕਰ ਇਸ ਟੈਕਸ ਨੂੰ ਲਗਾਣਾ ਜ਼ਰੂਰੀ ਸਮਝਦੇ ਹਨ ਅਤੇ ਆਪਣੀ ਮੈਜਾਰਟੀ ਦੇ ਜ਼ੋਰ ਨਾਲ ਇਸ ਨੂੰ ਪਾਸ ਕਰਵਾਣਾ ਚਾਹੁੰਦੇ ਹਨ ਤਾਂ ਇਹ ਟੈਕਸ ਤੋਂ ਵਸੂਲੀ ਹੋਈ ਰਕਮ ਨੂੰ ਠੀਕ ਢੰਗ ਨਾਲ ਖਰਚ ਕੀਤਾ ਜਾਣਾ ਚਾਹੀਦਾ ਹੈ। ਲੁਧਿਆਣੇ ਵਿਚ ਕੀ ਹਾਲ ਹੈ ਬਸਾਂ ਦੇ ਅਡੇ ਤੇ ਲੋਕਾਂ ਨੂੰ ਧੁਪੇ ਖਲੋਣਾ ਪੈਂਦਾ ਹੈ, ਉਨ੍ਹਾਂ ਨੂੰ ਛਾਂ ਕੋਈ ਨਹੀ। ਜਲੰਧਰ ਦੇ ਅਡੇ ਬਾਰੇ ਕਿਹਾ ਗਿਆ ਕਿ ਇਸ ਨੂੰ ਸ਼ਹਿਰ ਤੋਂ ਬਾਹਰ ਲੈ ਜਾਉ ਪਰ 2 ਸਾਲ ਹੋ ਗਏ ਹਨ ਕੰਮ ਲਟਕਾਂਦੇ ਪਏ ਹਨ। ਸੀ.ਐਮ ਸਾਹਿਬ ਦੇ ਦਿਮਾਗ ਵਿਚ ਇਹ ਗਲਾਂ ਆ ਨਹੀਂ ਸਕਦੀਆਂ ਜਦ ਤਕ ਕਿ ਆਪ ਨਾ ਵੇਖਣ ਇਨ੍ਹਾਂ ਨੂੰ ਚਾਹੀਦਾ ਹੈ ਕਿ ਆਪ ਬਸ ਤੇ ਸਫਰ ਕਰਨ ਅਤੇ ਇਨ੍ਹਾਂ ਅੱਡਿਆਂ ਤੇ ਜਾ ਕੇ ਵੇਖਣ ਕਿ ਕਿਸ ਤਰ੍ਹਾਂ ਦੀਆਂ ਦਿਕਤਾਂ ਸਵਾਰੀਆਂ ਨੂੰ ਹੁੰਦੀਆਂ ਹਨ, ਕਿ ਸਾਡੀਆਂ ਬਸਾਂ ਦਾ ਕੀ ਹਾਲ ਹੈ ਅਤੇ ਫਿਰ ਇਹ ਮਾਸੂਸ ਕਰਨਗੇ ਕਿ ਇਨ੍ਹਾਂ ਨੂੰ ਟੈਕਸ ਨਹੀ ਵਧਾਉਣਾ ਚਾਹੀਦਾ। ਬਸਾਂ ਫਾਲਟੀ ਹਨ ਅਤੇ ਪਤਾ ਨਹੀਂ ਕਿਸ ਵੇਲੇ ਖਰਾਬ ਹੋ ਜਾਣ ਅਤੇ ਸਵਾਰੀਆਂ ਨੂੰ ਦਿਕਤ ਪੇਸ਼ ਆ ਜਾਵੇ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਆਪ ਇਸ ਪਾਸੇ ਧਿਆਨ ਦੇਣ ਅਤੇ ਰੋਡਵੇਜ਼ ਦੀਆਂ ਬਸਾਂ ਦਾ ਇੰਤਜ਼ਾਮ ਠੀਕ ਕੀਤਾ ਜਾਵੇ। ਇਹ ਇੰਤਜ਼ਾਮ ਤਾਂ ਹੀ ਠੀਕ ਹੋ ਸਕਦਾ ਹੈ ਜੇ ਇਸ ਦੀ ਜਿੰਨੀ ਲੀਕੇਜ ਹੁੰਦੀ ਹੈ ਉਹ ਬੰਦ ਕੀਤੀ ਜਾਵੇ। (ਵਿਘਨ)

ਇਕ ਆਵਾਜ਼: ਕਾਹਦੀ ਲੀਕੇਜ ਪਟਰੋਲ ਦੀ?)

**ਸਰਦਾਰ ਸਰੂਪ ਸਿੰਘ:** ਜੇਕਰ ਇਹ ਹਰ ਤਾਂ ਦੀ ਲੀਕੇਜ ਨੂੰ ਬੰਦ ਕਰ ਲੈਣ ਤਾਂ ਇਨ੍ਹਾਂ ਨੂੰ ਸ਼ਾਇਦ ਇਹ ਟੈਕਸ ਲਗਾਣ ਦੀ ਲੋੜ ਨਾ ਪਵੇ। ਜਿਸ ਟੈਕਸ ਨਾਲ ਅਵਾਮ ਦਾ ਫਾਇਦਾ ਨਾ ਹੋਵੇ ਉਸ ਟੈਕਸ ਨੂੰ ਲਗਾਣਾ ਠੀਕ ਨਹੀਂ। ਪਰ ਇਥੇ ਅਵਾਮ ਦਾ ਭਲਾ ਨਹੀਂ ਸੋਚਿਆ ਜਾਂਦਾ। ਇਕ ਇਕਲੇ ਆਦਮੀ ਦਾ ਭਲਾ ਸੋਚਿਆ ਜਾਂਦਾ ਹੈ। ਜਿਵੇਂ ਕਿ ਮਾਸਟਰ ਜੀ ਨੇ ਦਸਿਆ ਹੈ ਕਿ ਪੰਜਾਬ ਦੀ ਅਵਾਮ ਲਈ ਮਾਡਲ ਵਿਲੇਜ ਅਡਾਪਟ ਕੀਤੇ ਜਾ ਰਹੇ ਹਨ ਪਰ ਮਾਡਲ ਵਿਲੇਜ ਬਣ ਕਿਹਦਾ ਰਿਹਾ ਹੈ? ਜਥੇਦਾਰ ਸੰਤੋਖ ਸਿੰਘ ਦਾ, ਜੋ ਆਪ ਤਾਂ ਦਿੱਲੀ ਵਿਚ ਰਹਿੰਦਾ ਹੈ ਤੇ ਕਹਿੰਦੇ ਇਹ ਹਨ ਕਿ ਮੇਰਾ ਪਿੰਡ ਮਾਡਲ ਵਿਲੇਜ ਬਣਾ ਦਿਤਾ ਜਾਵੇ। ਇਸ ਲਈ ਮੈਂ ਇਹ ਅਰਜ਼ ਕਰਦਾ ਹਾਂ ਕਿ ਇਸ ਤਰ੍ਹਾਂ ਇਸ ਟੈਕਸ ਦਾ ਫਾਇਦਾ ਪੰਜਾਬ ਦੀ ਜਨਤਾ ਦੇ ਹਿੱਤ ਨੂੰ ਸਾਹਮਣੇ ਰਖਕੇ ਹੋਣਾ ਚਾਹੀਦਾ ਹੈ ਪਰ ਤਾਰ ਹਿਲਾਨ ਵਾਲਾ ਕੋਈ ਹੋਰ ਹੈ। ਇਨਸਟ੍ਰਕਸ਼ਨਾਂ ਤਾਂ ਉਨ੍ਹਾਂ ਦੀਆਂ ਹੀ ਚਲਦੀਆਂ ਹਨ ਜਿਸ ਤਰ੍ਹਾਂ ਮਾਡਲ ਵਿਲੇਜ ਵਿਚ। ਬਾਕੀ ਇਲਾਕੇ ਨੂੰ ਇਗਨੋਰ ਕੀਤਾ ਜਾ ਰਿਹਾ ਹੈ। ਇਸੇ ਤਰ੍ਹਾਂ ਕਾਂਗਰਸ ਪਾਰਟੀ ਦੇ ਮੈਂਬਰਾਂ ਦੇ ਇਲਾਕਿਆਂ ਨੂੰ ਇਹ ਸਰਕਾਰ ਇਗਨੋਰ ਹਰ ਪੱਖ ਵਿਚ ਕਰਦੀ ਆ ਰਹੀ ਹੈ। ਸ਼ਾਇਦ ਇਕ ਹੀ ਅੱਜ ਇਨ੍ਹਾਂ ਤੋਂ ਫੰਡ ਮਿਲਿਆ ਹੈ ਕਿ ਇਨ੍ਹਾਂ ਨੇ ਸਟੇਟ ਲੰਚ ਸਾਨੂੰ ਦਿਤਾ ਹੈ ਹੋਰ ਕੁਝ ਨਹੀਂ ਇਹ ਸਾਡੇ ਇਲਾਕੇ ਲਈ ਕਰਨ ਨੂੰ ਤਿਆਰ। ਇਸ ਲਈ ਮੈਂ ਇਸ ਬਿਲ ਦੀ ਅਤੇ ਇਸ ਵਿਚ ਤਜਵੀਜ਼ ਕੀਤੇ ਟੈਕਸ ਦੀ ਵਿਰੋਧਤਾ ਕਰਦਾ ਹਾਂ! ਇਹ ਟੈਕਸ ਨਹੀਂ ਲਗਾਣਾ ਚਾਹੀਦਾ। ਇਸ ਨਾਲ ਗਰੀਬ ਤੇ ਅਸਰ ਪੈਣ ਵਾਲਾ ਹੈ।

**ਮੁੱਖ ਮੰਤਰੀ:** (ਸਰਦਾਰ ਗੁਰਨਾਮ ਸਿੰਘ): ਚੇਅਰਮੈਨ ਸਾਹਿਬ, ਜੇਕਰ ਇਸ ਬਿਲ ਨੂੰ ਕਿਸੇ ਸਮਝਿਆ ਹੈ ਤਾਂ ਉਹ ਸਰਦਾਰ ਸਰੂਪ ਸਿੰਘ ਹੀ ਹਨ। ਇਨ੍ਹਾਂ ਨੂੰ ਮੌਕਾ ਮਿਲ ਗਿਆ ਇਸ ਬਿਲ

ਤੇ ਬੋਲਣ ਦਾ ਅਤੇ ਇਹ ਪਤਾ ਨਹੀਂ ਕਿਹੜੇ ਪਾਸੇ ਚਲੇ ਗਏ। ਪਹਿਲਾਂ ਇਹ ਕਹਿਣ ਲਗੇ ਕਿ ਇਹ ਇਹ ਟੈਕਸ ਵਾਪਸ ਲੈ ਲਉ ਕੀ ਇਨ੍ਹਾਂ ਦਾ ਫਰੀ ਜਾਣ ਦਾ ਹੀ ਇਰਾਦਾ ਹੈ ? ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਕੋਈ ਨਵਾਂ ਟੈਕਸ ਨਹੀਂ। ਇਹ ਪਹਿਲਾਂ 25% ਸੀ ਹੁਣ 35 % ਕਰ ਦਿਤਾ ਗਿਆ ਹੈ। ਹਰਿਆਣੇ ਵਾਲਿਆਂ ਨੇ ਜਿਹੜੇ ਸਟੇਟ ਰੂਟਸ ਲਏ ਹਨ ਉਥੇ 25 % ਤੋਂ 35 % ਕਰ ਦਿਤਾ ਹੈ ਅਤੇ ਹੁਣ ਤਾਂ ਹੋਰ ਵਧਾ ਦਿਤਾ ਹੈ ਅਤੇ 45% ਕਰ ਦਿਤਾ ਹੈ ਪਰ ਅਸੀਂ ਅਗੇ ਨਹੀਂ ਜਾਂਦੇ। ਜੇਕਰ ਇਨ੍ਹਾਂ ਦੀ ਖਾਹਸ਼ ਹੈ ਕਿ ਬਾਕੀ ਸੂਬਿਆਂ ਦੇ ਨਾਲ ਇਕੋ ਜਿਹਾ ਕਰ ਦਿਤਾ ਜਾਵੇ ਤਾਂ ਹੁਣ ਹੀ ਤਰਮੀਮ ਲਿਆ ਕੇ ਇਸ ਨੂੰ ਉਨ੍ਹਾਂ ਦੇ ਬਰਾਬਰ ਕਰ ਦਿੰਦੇ ਹਾਂ। ਪਹ ਇਹ ਕੋਈ ਨਵਾਂ ਟੈਕਸਾਂ ਨਹੀਂ। ਇਹ ਤਾਂ ਇਨਕਰੀਜ਼ ਕੀਤਾ ਹੈ 10 o/o।

ਬਾਕੀ ਇਨ੍ਹਾਂ ਗਲ ਕੀਤੀ ਹੈ ਕਿ ਅੱਡਾ ਕੋਈ ਨਹੀਂ, ਛਾਂ ਨਹੀਂ। ਇਸ ਦੇ ਬਾਰੇ ਵਿਚ ਮੈਂ ਇਨ੍ਹਾਂ ਨੂੰ ਯਕੀਨ ਦਿਵਾਂਦਾ ਹਾਂ ਕਿ ਇਨ੍ਹਾਂ ਨੂੰ ਅਸੀ ਛਾਂ ਹੇਠ ਹੀ ਰਖਾਂਗੇ, ਸਰਦੀਆਂ ਵਿਚ ਵੀ ਛਾਂ ਦਾ ਪ੍ਰਬੰਧ ਕਰ ਦਿਆਂਗੇ। (ਹਾਸਾ) (ਵਿਘਨ) (ਮੁਖ ਮੰਤਰੀ ਸਰਦਾਰ ਗੁਰਨਾਮ ਸਿੰਘ) ਜਿਸ ਤਰ੍ਹਾਂ ਦੀ ਚਾਹੋਗੇ (ਹਾਸਾ)। ਇਸ ਬਿਲ ਦੇ ਹੋਰ ਵੀ ਕਿੰਨੇ ਹੀ ਪ੍ਰੋਵੀਜ਼ਨ ਸਨ ਪਰ ਕਿਸੇ ਆਨਰੇਬਲ ਮੈਂਬਰ ਨੇ ਉਨ੍ਹਾਂ ਦੇ ਬਾਰੇ ਵਿਚ ਕੁਝ ਨਹੀਂ ਕਿਹਾ। ਇਸ ਵਿਚ ਸਾਂਝੇ ਰੂਟ ਦੇ ਚਲਣ ਵਾਲੀਆਂ ਬਸਾਂ ਦਾ ਜ਼ਿਕਰ ਸੀ ਅਤੇ ਮਾਈਲੇਜ ਦਾ ਜ਼ਿਕਰ ਸੀ, ਲਾਈਸੈਂਸ ਦਾ ਜ਼ਿਕਰ ਸੀ ਅਤੇ ਅਪੀਲਾਂ ਦਾ ਜ਼ਿਕਰ ਸੀ ਪਰ ਇਸੇ ਨੇ ਵੀ ਇਸ ਬਾਰੇ ਗਲ ਨਹੀਂ ਕਹੀ। ਪੈਨਲਟੀ ਦਾ ਜ਼ਿਕਰ ਸੀ ਪਰ ਕਿਉਂਕਿ ਇਨ੍ਹਾਂ ਦੇ ਬਾਰੇ ਕੁਝ ਵੀ ਨਹੀਂ ਕਿਹਾ ਗਿਆ ਇਸ ਲਈ ਇਸ ਤੋਂ ਪਤਾ ਲਗਦਾ ਹੈ ਕਿ ਬਾਕੀ ਸਾਰੀਆਂ ਗਲਾਂ ਨਾਲ ਸਾਰੇ ਆਨਰੇਬਲ ਮੈਂਬਰ ਸਹਿਮਤ ਹਨ ਅਤੇ ਇਹ ਸਵੀਕਾਰ ਕਰਦੇ ਹਨ ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਬਿਲ ਨੂੰ ਪਾਸ ਕਰ ਦਿਤਾ ਜਾਵੇ।

**Mr. Chairman :** Question is :

> That this House disapproves the Punjab Passengers and Goods Taxation (Amendment) Ordinance, 1969, (Punjab Ordinance No. 7 of 1969).

*The motion was lost*

**Mr. Chairman :** Question is—

> That the Punjab Passengers and Goods Taxation (Amendment) Bill be taken into consideration at once.

*The motion was lost*

**Mr. Chairman :** Now the House will proceed to consider the Bill clause by clause. Clause 2 is before the House.

Clause 2

**Mr. Chairman :** Question is—

> That clause 2 stand part of the Bill

*The motion was lost*

Clause 3

**Mr. Chairman :** Question is—

> That clause 3 stand part of the Bill.

[Mr. Speaker]

*The Motion was carried.*

Clause 4

**Mr. Chairman :** Question is—

That clause 4 stand part of the Bill.

*The Motion was carried.*

Clause 5

**Mr. Chairman :** Question is—

That Clause 5 stand part of the Bill.

*The Motion was carried.*

Clause 6

**Mr. Chairman :** Question is—

That clause 6 stand part of the Bill.

*The Motion was carried.*

Clause 7

**Mr. Chairman :** Question is—

That clause 7 stand part of the Bill.

*The Motion was carried.*

Clause 8

**Mr. Chairman :** Question is—

That clause 8 stand part of the Bill.

*The Motion was carried.*

Clause 9

**Mr. Chairman :** Question is—

That clause 9 stand part of the Bill.

*The Motion was carried,*

Clause 10

**Mr. Chairman :** Question is—

That clause 10 stand part of the Bill.

*The Motion was carried.*

Clause 11

**Mr. Chairman :** Question is—

That clause 11 stand part of the Bill.

*The Motion was carried.*

**Clause 1**

**Mr. Chairman :** Question is—

That clause 1 stand part of the Bill.

*The Motion was carried.*

**Title**

**Mr. Chairman :** Question is—

That title be the title of the Bill.

*The Motion was carried.*

**Chief Minister** (Sardar Gurnam Singh) : Sir, I beg to move that the Punjab Passengers and Goods Taxation (Amendment) Bill be passed.

**Mr. Chairman :** Motion moved—

that the Punjab Passengers and Goods taxation (Amendment) Bill be passed.

**Mr. Chairman :** Question is—

That the Punjab Passengers and Goods Taxation (Amendment) Bill be passed.

*The Motion was carried.*

(i) Resolution under clause 2(a) of Art. 213 of the Constitution, and

(ii) The Punjab University (Amendment) Bill, 1969.

**Sardar Umrao Singh :** Sir, I beg to move—

That this House disapproves the Punjabi University (Amendment) Ordinance, 1969 (Punjab Ordinance No. 5 of 1969).

**Mr. Chairman :** Motion moved—

That this House disapproves the Punjabi University (Amendment) Ordinance, 1969 (Punjab Ordinance No. 5 of 1969).

**Minister for Education** (Sardar Surjit Singh): Sir, I beg to introduce the Punjabi University (Amendment Bill.)

**Minister for Education :** Sir, I beg to move—

That the Punjabi University (Amendment) Bill be taken into consideration at once.

**Mr. Chairman :** motion moved—

That the Punjabi University (Amendment) Bill be taken into consideration at once.

**Mr. Chairman :** The resolution disapproving the Ordinance and the consideration motion of the Bill be discussed together.

**ਸਰਦਾਰ ਉਮਰਾਓ ਸਿੰਘ (ਬੜਾ ਪਿੰਡ)** : ਇਹ ਜਿਹੜਾ ਆਰਡੀਨੈਂਸ ਆਇਆ ਹੈ, ਇਸ ਦੇ ਮੁਤਾਲਿਕ ਮੈਂ ਇਤਨੀ ਹੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਆਰਡੀਨੈਂਸ ਉਸ ਹਾਲਤ ਦੇ ਵਿਚ ਆਉਣਾ ਚਾਹੀਦਾ ਹੈ, ਜੇਕਰ ਉਸ ਦੀ ਕੋਈ ਅਰਜੈਂਸੀ ਹੋਵੇ ਪਰ ਮੈਨੂੰ ਇਸ ਦੀ ਕੋਈ ਜ਼ਸਟੀਫੀ-ਕੇਸ਼ਨ ਨਜ਼ਰ ਨਹੀਂ ਆਉਂਦੀ, ਪਹਿਲਾਂ ਆਰਡੀਨੈਂਸ ਲਿਆਂਦਾ ਗਿਆ, ਅੱਜ ਬਿਲ ਦੀ ਸ਼ਕਲ ਵਿਚ ਰੈਗੂਲਰ ਕਰਵਾਇਆ ਜਾ ਰਿਹਾ ਹੈ। ਇਹ ਜਿਹੜੀ ਅਰਜੈਂਸੀ ਹੋਈ ਹੈ ਇਹ ਮੈਲਾਫਾਈਡ ਅਰਜੈਂਸੀ ਹੋਈ ਨਜ਼ਰ ਆਉਂਦੀ ਹੈ। ਨਹੀਂ ਤਾਂ ਏਰੀਆ ਵਧਾਣ ਦੀ ਕੀ ਐਸੀ ਜ਼ਰੂਰਤ ਸੀ। ਐਗਜ਼ਾਮੀਨੇਸ਼ਨ ਦਾ ਪੀਰੀਅਡ ਨਿਕਲ ਜਾਣ ਤੋਂ ਬਆਦ ਇਹ ਵਧਾ ਸਕਦੇ ਹਨ, ਇਹ ਇਨ੍ਹਾਂ ਦੇ ਸਕੋਪ ਦੇ ਵਿਚ ਹੈ। ਇਹ ਇਸ ਲਈ ਕੀਤਾ ਗਿਆ ਹੈ ਕਿ ਪੰਜਾਬ ਯੂਨੀਵਰਸਿਟੀ ਨੂੰ ਨੁਕਸਾਨ ਪਹੁੰਚਾਇਆ ਜਾ ਸਕੇ। ਜਾਂ ਐਸੇ ਹਾਲਾਤ ਹੋ ਜਾਣ ਜਿਸ ਦੇ ਮੁੜ ਠੀਕ ਕਰਨ ਲਈ ਕੋਈ ਆਰਡੀਨੈਂਸ ਲਿਆਂਦਾ ਜਾ ਸਕੇ। ਮੈਂ ਮਨਿਸਟਰ ਸਾਹਿਬ ਨੂੰ ਇਹ ਬੇਨਤੀ ਕਰਾਂਗਾ ਕਿ ਇਸ ਕਿਸਮ ਦੀ ਜੇ ਕੋਈ ਗੱਲ ਸੀ ਤਾਂ ਬਿਹਤਰ ਤਾਂ ਇਹੋ ਸੀ ਕਿ ਇਸ ਹਾਊਸ ਨੂੰ ਕਾਨਫੀਡੈਂਸ ਦੇ ਵਿਚ ਲਿਆਦਾ ਜਾਂਦਾ ਅਤੇ ਜੇ ਇਨ੍ਹਾਂ ਨੇ ਪੰਜਾਬ ਯੂਨੀਵਰਸਿਟੀ ਦਾ ਗਲਾ ਹੀ ਘੁਟਣਾ ਸੀ ਤਾਂ ਇਹ ਇਸ ਸੈਸ਼ਨ ਦੇ ਵਿਚ ਵੀ ਲਿਆਂਦਾ ਜਾ ਸਕਦਾ ਸੀ, ਇਤਨੀ ਕੀ ਐਮਰਜੈਂਸੀ ਆ ਗਈ ਸੀ ਕਿ ਆਰਡੀਨੈਂਸ ਜਾਰੀ ਕਰਨਾ ਪਿਆ। ਇਹ ਕਿਸੇ ਵੀ ਹਾਲਤ ਦੇ ਵਿਚ ਜਸਟੀਫਾਈ ਨਹੀਂ ਕੀਤਾ ਜਾ ਸਕਦਾ। ਜਿਸ ਢੰਗ ਦੇ ਨਾਲ ਇਸ ਦਾ ਏਰੀਆ ਵਧਾਇਆ ਗਿਆ ਹੈ, ਜਿਸ ਸਪਿਰਿਟ ਜਾਂ ਮੋਟਿਵ ਨਾਲ ਇਹ ਏਰਿਆ ਵਧਾਇਆ ਗਿਆ ਹੈ ਇਹ ਇਕ ਐਕਸੈਪਸ਼ਨ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਪੰਜਾਬ ਯੂਨੀਵਰਸਿਟੀ ਤੇ ਐਸੇ ਐਲੀਮੈਂਟਸ ਦਾ ਕਬਜਾ ਹੈ, ਕਿ ਉਨ੍ਹਾਂ ਦੇ ਵਿਚਾਰਾਂ ਤੋਂ ਕਿਸੇ ਨੂੰ ਵੀ ਕੋਈ ਮਤਭੇਦ ਨਹੀਂ ਹੋ ਸਕਦਾ। ਪਰ ਜਿਥੋਂ ਤੱਕ ਮੈਂ ਸਮਝਦਾ ਹਾਂ ਇਹ ਏਰੀਆ ਇਸ ਲਈ ਵਧਾਇਆ ਗਿਆ ਹੈ ਕਿ ਅਕਾਲੀ ਪਾਰਟੀ ਇਸ ਅਦਾਰੇ ਨੂੰ ਆਪਣੇ ਵੋਟਰਾਂ ਤੱਕ ਪ੍ਰਚਾਰ ਕਰਨ ਵਾਸਤੇ ਵਰਤਣਾ ਚਾਹੁੰਦੀ ਹੈ ਸਰਕਾਰ ਇਸ ਯੂਨੀਵਰਸਿਟੀ ਨੂੰ ਆਪਣਾ ਹਥਿਆਰ ਬਣਾ ਕੇ ਵਰਤਣਾ ਚਾਹੁੰਦੀ ਹੈ। ਜੇ ਸਰਕਾਰ ਦਾ ਇਹੋ ਮੰਤਵ ਹੈ ਤਾਂ ਫੇਰ ਇਹ ਕੀ ਜਸਟੀਫੀਕੇਸ਼ਨ ਹੈ? ਪੰਜਾਬੀ ਸੂਬੇ ਵਿਚ ਪੰਜਾਬੀ ਕਲਚਰ ਨੂੰ, ਪੰਜਾਬੀ ਜ਼ਬਾਨ ਨੂੰ ਪਰਫੁਲਤ ਬਨਾਉਣ ਵਾਸਤੇ ਅਤੇ ਇਸ ਤੇ ਰੀਸਰਚ ਲਈ ਇਹ ਬਣਾਈ ਗਈ ਸੀ, ਜੇ ਇਹੋ ਮੰਤਵ ਲੈਣਾ ਸੀ ਤਾਂ ਇਹ ਕੰਮ ਤਾਂ ਇਕ ਅਕਾਡਮੀ ਬਣਾ ਕੇ ਵੀ ਲਿਆ ਜਾ ਸਕਦਾ ਸੀ। ਵਜ਼ੀਰ ਸਾਹਿਬ ਨੇ ਇਹ ਕਹਿਕੇ ਹਾਊਸ ਦੀ ਟੇਬਲ ਤੇ ਬਿਲ ਰਖ ਦਿੱਤਾ ਕਿ ਇਹ ਇਨੋਸੈਂਟ ਜਿਹਾ ਬਿਲ ਲਿਆਂਦਾ ਗਿਆ ਹੈ। ਜਦੋਂ ਪੰਜਾਬੀ ਯੂਨੀਵਰਸਿਟੀ ਦਾ ਬਿਲ ਲਿਆਂਦਾ ਗਿਆ ਸੀ ਤਾਂ ਉਸ ਵੇਲੇ ਇਹ ਕਿਸੇ ਦੇ ਖਿਆਲ ਦੇ ਵਿਚ ਨਹੀਂ ਸੀ ਕਿ ਇਸ ਯੂਨੀਵਰਸਿਟੀ ਦਾ ਏਰੀਆ ਵਧਾਇਆ ਜਾਵੇਗਾ। ਇਸ ਤਰ੍ਹਾਂ ਕਰਕੇ ਉਨ੍ਹਾਂ ਨੇ ਇਕ ਬਰਾਬਰ ਦੀ ਯੂਨੀਵਰਸਿਟੀ ਨੂੰ ਜਾਣ ਬੁਝ ਕੇ ਨੁਕਸਾਨ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਹੈ। ਇਹ ਯੂਨੀਵਰਸਿਟੀ ਬਣਾਉਣ ਦੇ ਲਈ ਕਾਂਗਰਸ ਸਰਕਾਰ ਨੇ ਇਜਾਜ਼ਤ ਲਈ ਸੀ, ਉਸ ਵਕਤ ਮਹਿਜ਼ ਇਹੋ ਨਜ਼ਰੀਆ ਰੱਖਿਆ ਗਿਆ ਸੀ ਕਿ ਪੰਜਾਬੀ ਦੀ ਜਿਵੇਂ ਵੀ ਉਨਤੀ ਹੋ ਸਕੇ ਕੀਤੀ ਜਾਵੇ, ਪਰ ਇਹ ਇਕ ਪਾਰਟੀ ਦੇ ਪਰਚਾਰ ਵਾਸਤੇ ਵਰਤੀ ਜਾਣੀ ਹੈ। ਇਕ ਸੈਕੂਲਰ ਸਟੇਟ ਵਿਚ ਇਸ ਤਰ੍ਹਾਂ ਦਾ ਮਾਹੌਲ ਨਹੀਂ ਹੋਣਾ ਚਾਹੀਦਾ। ਇਹ ਇਕ ਯੂਨੀਵਰਸਿਟੀ ਦਾ ਏਰੀਆ ਘਟਾ ਦੇਣਾ, ਦੂਸਰੀ ਦਾ ਵਧਾ

ਦੇਣਾ, ਇਕ ਡਿਸਕਰਿਮੀਨੇਟਰੀ ਟਰੀਟਮੈਂਟ ਕੀਤਾ ਗਿਆ ਹੈ । ਪੰਜਾਬ ਯੂਨੀਵਰਸਿਟੀ ਦਾ ਇਕ ਡੈਮੋਕਰੈਟਿਕ ਸੈਟ ਅਪ ਹੈ, ਇਸਤੇ ਕਿਸੇ ਨੂੰ ਕੋਈ ਸ਼ਕ ਨਹੀਂ, ਇਸ ਦਾ ਆਪਣਾ ਕਨਸਟੀਚਿਊਸ਼ਨ ਹੈ ਜਿਸ ਦੇ ਆਧਾਰ ਤੇ ਇਹ ਸਾਲਾਂ ਬਧੀ ਕੰਮ ਕਰਦੀ ਚਲੀ ਆ ਰਹੀ ਹੈ । ਪਰ ਜਦੋਂ ਇਕ ਨਾਲ ਕੋਈ ਡਿਸਕਰੀਮੀਨੇਟਰੀ ਸਲੂਕ ਕੀਤਾ ਜਾਵੇ, ਫੇਰ ਉਸ ਇਲਾਕੇ ਦੀ ਇਹ ਯੂਨੀਵਰਸਿਟੀ ਹੈ ਜਿਸ ਦੇ ਬਾਰੇ ਕੋਈ ਭਵਿਖ ਦਾ ਫੈਸਲਾ ਹੋਣ ਤੇ ਪੰਜਾਬ ਵਿਚ ਹੀ ਇਸ ਨੇ ਆ ਜਾਣਾ ਹੈ, ਕਿਉਂ ਜੋ ਚੰਡੀਗੜ੍ਹ ਦਾ ਮੌਜੂਦਾ ਇਲਾਕਾ ਪੰਜਾਬ ਦੇ ਵਿਚ ਮਿਲਣ ਵਾਲਾ ਹੈ ਅਤੇ ਇਹ ਯੂਨੀਵਰਸਿਟੀ ਵੀ ਸਟੇਟ ਦਾ ਇਕ ਅੰਗ ਬਨਣ ਵਾਲੀ ਹੈ । ਇਸ ਦਾ ਏਰੀਆ ਘਟਾਉਣਾ ਕਿਸੇ ਤਰ੍ਹਾਂ ਵੀ ਮੁਨਾਸਿਬ ਨਹੀਂ ਸੀ । ਇਸ ਵੇਲੇ ਪੰਜਾਬ ਯੂਨੀਵਰਸਿਟੀ ਹਿੰਦੁਸਤਾਨ ਦੀਆਂ ਬਿਹਤਰੀਨ ਯੂਨੀਵਰਸਿਟੀਆਂ ਦੇ ਵਿਚੋਂ ਗਿਣੀ ਜਾਣ ਵਾਲੀ ਇਕ ਯੂਨੀਵਰਸਿਟੀ ਹੈ, ਇਸ ਵਿਚ ਅਜਕਲ ਕਾਬਲਤਰੀਨ ਸਕਾਲਰਜ਼ ਕੰਮ ਕਰ ਰਹੇ ਹਨ ।

**ਸ੍ਰੀ ਸਭਾਪਤੀ** : ਤੁਸੀਂ ਕਿਸ ਯੂਨੀਵਰਸਟੀ ਦੇ ਪੜ੍ਹੇ ਹੋਏ ਹੋ ? (In which University has the hon. Member studied ? )

**ਸਰਦਾਰ ਉਮਰਾਓ ਸਿੰਘ** : ਤੁਸੀਂ ਵੀ ਅਤੇ ਮੈਂ ਵੀ ਇਕੋ ਇਸੇ ਯੂਨੀਵਰਸਿਟੀ ਦੇ ਗਰੈਜੂਏਟ ਹਾਂ । ਜੇਕਰ ਦਾਇਰਾ ਇਖਤਿਆਰ ਕਿਸੇ ਯੂਨੀਵਰਸਿਟੀ ਦਾ ਘਟਾਉਣਾ ਸੀ ਤਾਂ ਇਸੇ ਦਾ ਘਟਾਇਆ ਜਾਂਦਾ ਜਿਹੜੀ ਯੂਨੀਵਰਸਿਟੀ ਕਿ ਅੱਜ ਹੀ ਸਟਾਰਟ ਹੋਈ ਸੀ । ਕਿਥੋਂ ਦਾ ਇਨਸਾਫ਼ ਹੈ ਕਿ ਇਕ ਨੂੰ ਡਿਸਐਪਰੂਵਲ ਦਾ ਨੋਟਿਸ ਦਿਤਾ ਜਾਵੇ ਅਤੇ ਦੂਸਰੀ ਯੂਨੀਵਰਸਿਟੀ ਨੂੰ ਹੋਰ ਬਣਾਉਣ ਲਈ ਕਿਹਾ ਜਾਵੇ ? ਅਜੇ ਤੱਕ ਜੋ ਮੈਂ ਕੋਈ ਗੱਲ ਸਮਝ ਸਕਿਆ ਹਾਂ ਤਾਂ ਉਹ ਇਹੋ ਹੈ ਕਿ ਇਸ ਦੀ ਬੈਕਗਰਾਊਂਡ ਦੇ ਵਿਚ ਕੋਈ ਨਾ ਕੋਈ ਪੁਲੀਟੀਕਲ ਮੰਤਵ ਹੈ। ਇਸ ਲਈ ਮੈਂ ਫਿਰ ਸਰਕਾਰ ਨੂੰ ਕਹਾਂਗਾ ਕਿ ਉਹ ਆਪਣੇ ਖਿਆਲਾਤ ਤੇ ਮੁੜ ਵਿਚਾਰ ਕਰੇ । ਸਾਨੂੰ ਫਖਰ ਹੋਣਾ ਚਾਹੀਦਾ ਹੈ ਕਿ ਇਸ ਕਿਸਮ ਦੀ ਇਕ ਵਧੀਆ ਯੂਨੀਵਰਸਿਟੀ ਵੀ ਇਸ ਸਟੇਟ ਵਿਚ ਹੈ, ਪਰ ਇਸ ਨੂੰ ਵੀ ਖਰਾਬ ਕਰਨ ਤੇ ਤੁਲੇ ਹੋਏ ਹਨ । ਇਸ ਯੂਨੀਵਰਸਿਟੀ ਵਿਚ ਬਾਹਰਲੀਆਂ ਸਟੇਟਸ ਦੇ ਬੱਚੇ ਵੀ ਆ ਕੇ ਪੜ੍ਹਦੇ ਹਨ, ਬਾਹਰਲੇ ਮੁਲਕਾਂ ਦੇ ਬੱਚੇ ਵੀ ਪੜ੍ਹਦੇ ਹਨ, ਪਰ ਅਫਸੋਸ ਹੈ ਕਿ ਇਸ ਤਰ੍ਹਾਂ ਦੀ ਲੈਜਿਸਲੇਸ਼ਨ ਲਿਆ ਕੇ ਇਸ ਯੂਨੀਵਰਸਿਟੀ ਦਾ ਏਰੀਆ ਘਟਾਇਆ ਜਾ ਰਿਹਾ ਹੈ । ਮੈਂ, ਚੇਅਰਮੈਨ ਸਾਹਿਬ, ਬੇਨਤੀ ਕਰਾਂਗਾ ਕਿ ਸਾਨੂੰ ਵਾਈਸ ਚਾਂਸਲਰ ਨੂੰ ਕਨਫੀਡੈਂਸ ਵਿਚ ਲੈਣਾ ਚਾਹੀਦਾ ਹੈ, ਅਤੇ ਜਿਸ ਪੁਲਿਟੀਕਲ ਮੰਤਵ ਨੂੰ ਲੈ ਕੇ ਇਹ ਬਿਲ ਲਿਆਂਦਾ ਗਿਆ ਹੈ ਉਸ ਨੂੰ ਵੇਖਦੇ ਹੋਏ ਇਧਰ ਬਿਲਕੁਲ ਵੀ ਕਿਸੇ ਤਰ੍ਹਾਂ ਦਾ ਧਿਆਨ ਨਹੀਂ ਦੇਣਾ ਚਾਹੀਦਾ । ਯੂਨੀਵਰਸਿਟੀ ਦਾ ਸੈਨੇਟ ਇਸ ਹਾਊਸ ਦੀ ਤਰ੍ਹਾਂ ਇਕ ਸਟੈਚੂਟਰੀ ਬਾਡੀ ਹੈ, ਪਰ ਉਨ੍ਹਾਂ ਨੂੰ ਦਿੱਤੀਆਂ ਹੋਈਆਂ ਪਾਵਰਜ਼ ਨੂੰ ਕਿਸੇ ਢੰਗ ਨਾਲ ਮੁੜ ਹਾਸਲ ਕਰਨਾ ਕਿਵੇਂ ਵੀ ਮੁਨਾਸਬ ਨਹੀਂ ਹੋਵੇਗਾ । ਇਸ ਵਿਚ ਤਾਂ ਇਲੈਕਟਿਡ ਦੀ ਥਾਂ ਸਾਰੇ ਹੀ ਨਾਮੀਨੇਟਿਡ ਨੁਮਾਇੰਦੇ ਹਨ, ਇਸ ਹਾਊਸ ਦੇ ਨੁਮਾਇੰਦੇ ਵੀ ਨਾਮੀਨੇਟਿਡ ਹੋਣਗੇ, ਕਿਸੇ ਨੂੰ ਵੀ ਕੋਈ ਇਲੈਕਸ਼ਨ ਦਾ ਰਾਈਟ ਹੀ ਨਹੀਂ ਦਿੱਤਾ ਗਿਆ, ਇਸ ਦੇ ਨਾਲ ਤਾਂ ਹੋਰ ਵੀ ਕਨਫਿਊਜ਼ਨ ਵਧੇਗਾ, ਹੋਰ ਡਿਸਪਿਊਟਸ ਵਿਚ ਵਾਧਾ ਹੋਵੇਗਾ । ਇਸ ਤੋਂ ਇਲਾਵਾ ਮੈਂ ਅਰਜ਼ ਕਰਦਾ ਹਾਂ ਇਸ ਯੂਨੀਵਰਸਿਟੀ ਦੀ ਸੈਨੇਟ ਬਾਰੇ । ਮੈਂ ਹਿੰਦੁਸਤਾਨ ਦੀਆਂ ਸਾਰੀਆਂ ਯੂਨੀਵਰਸਿਟੀਆਂ ਦੇਖੀਆਂ ਹਨ, ਕਿਸੇ ਵੀ ਯੂਨੀਵਰਸਿਟੀ ਵਿਚ ਇਸ

[ਸਰਦਾਰ ਉਮਰਾਓ ਸਿੰਘ]
ਤਰ੍ਹਾਂ ਨਹੀਂ ਹੈ ਕਿ ਉਸ ਯੂਨੀਵਰਸਿਟੀ ਦੇ ਪੁਰਾਣੇ ਸਟੂਡੈਂਟਸ ਦੇ ਨੁਮਾਇੰਦੇ ਨਾ ਲਏ ਗਏ ਹੋਣ। ਇਸ ਯੂਨੀਵਰਸਿਟੀ ਵਿਚ ਨਹੀਂ ਲਏ ਗਏ। ਮੇਰੇ ਦੋਸਤ ਕਹਿਣਗੇ ਕਿ ਇਹ ਯੂਨੀਵਰਸਿਟੀ ਨਵੀਂ ਬਣੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਹ ਯੂਨੀਵਰਸਿਟੀ 1961 ਵਿਚ ਬਣੀ ਹੈ, ਅਜ 8 ਸਾਲ ਹੋ ਗਏ ਹਨ, ਹਜ਼ਾਰਾਂ ਗਰੈਜੂਏਟਸ ਇਥੋਂ ਗਏ ਹੋਣਗੇ ਪਰ ਇਨ੍ਹਾਂ ਨੇ ਕਿਸੇ ਨੂੰ ਨਹੀਂ ਲਿਆ। ਚੇਅਰਮੈਨ ਸਾਹਿਬ, ਮੇਰੇ ਕੋਲ ਇਹ ਇਕ ਮਾਡਲ ਬਿਲ ਹੈ। ਗੌਰਮਿੰਟ ਆਫ ਇੰਡੀਆ ਨੇ ਇਹ ਮਾਡਲ ਬਿਲ ਤਿਆਰ ਕਰਵਾਇਆ ਹੈ, ਇਸ ਵਿਚ ਵੀ ਲਿਖਿਆ ਹੈ ਕਿ ਸੈਨੇਟ ਵਿਚ ਸਟਡੈਂਟਸ ਦੇ ਨੁਮਾਇੰਦੇ ਜ਼ਰੂਰ ਲੈਣੇ ਚਾਹੀਦੇ ਹਨ। ਇਸ ਲਈ ਇਨ੍ਹਾਂ ਨੂੰ ਸਟੂਡੈਂਟਸ ਦੇ ਨੁਮਾਇੰਦੇ ਵੀ ਜ਼ਰੂਰ ਲੈਣੇ ਚਾਹੀਦੇ ਹਨ।

ਫਿਰ, ਚੇਅਰਮੈਨ ਸਾਹਿਬ, ਜਿਸ ਢੰਗ ਨਾਲ ਇਸ ਸਨੇਟ ਦੀ ਕੰਪੋਜ਼ੀਸ਼ਨ ਕੀਤੀ ਗਈ ਹੈ ਉਹ ਵੇਖੋ। ਪਹਿਲਾਂ ਤਾਂ ਸਾਰੇ ਹੀ ਮੈਂਬਰ ਨਾਮਜ਼ਦ ਕਰ ਦਿਤੇ ਹਨ। ਇਹ ਤਾਂ ਉਹ ਹਾਲ ਹੋ ਗਿਆ ਹੈ ਜਿਵੇਂ ਕਿ ਕੁਝ ਦਿਨ ਹੋਏ ਚੀਫ ਮਨਿਸਟਰ ਸਾਹਿਬ ਪੰਜ-ਕੌਂਸਲੀ ਦਾ ਮਾਖੌਲ ਉਡਾ ਰਹੇ ਸੀ। ਇਹ ਇਨ੍ਹਾਂ ਨੇ ਅਪਣੀ ਪੰਜ ਕੌਂਸਲੀ ਬਣਾ ਦਿਤੀ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਜਨਸੰਘ ਦਾ ਕੋਈ ਰੀਪ੍ਰੇਜ਼ੈਂਟੇਟਿਵ ਨਹੀਂ ਲਿਆ ਕਾਂਗਰਸ ਦਾ ਨਹੀਂ ਲਿਆ, ਕਮਿਊਨਿਸਟ ਪਾਰਟੀ ਦਾ ਕੋਈ ਨਹੀਂ ਲਿਆ। ਸ਼ਾਇਦ ਇਨ੍ਹਾਂ ਨੂੰ ਅਕਾਲੀਆਂ ਤੋਂ ਬਿਨਾਂ ਹੋਰ ਕਿਸੇ ਪਾਰਟੀ ਵਿਚ ਕੋਈ ਸਕਾਲਰ ਨਜ਼ਰ ਨਹੀਂ ਆਇਆ। ਚੇਅਰਮੈਨ ਸਾਹਿਬ, ਫਿਰ ਹੋਰ ਵੇਖੋ। ਇਸ ਹਾਊਸ ਦੇ ਤਿੰਨ ਨੁਮਾਇੰਦੇ ਉਸ ਸੈਨੇਟ ਲਈ ਨਾਮੀਨੇਟ ਕੀਤੇ ਜਾਣੇ ਸਨ। ਉਸ ਵਿਚ ਇਨ੍ਹਾਂ ਨੇ ਅਪਣੇ ਅੰਡਰ-ਮੈਟਰਿਕ ਐਮ. ਪੀ. ਨੂੰ ਨਾਮਜ਼ਦ ਕਰ ਦਿਤਾ। ਉਹ ਵੀ ਜਿਸ ਤਰ੍ਹਾਂ ਕੀਤਾ ਉਹ ਮੈਨੂੰ ਪਤਾ ਹੈ। ਪਹਿਲਾਂ ਜਸਦੇਵ ਸਿੰਘ ਸੰਧੂ ਤੋਂ ਅਸਤੀਫਾ ਦਿਵਾ ਦਿਤਾ ਤੇ ਫਿਰ ਉਸ ਐਮ. ਪੀ. ਨੂੰ ਨਾਮਜ਼ਦ ਕੀਤਾ। ਚੇਅਰਮੈਨ ਸਾਹਿਬ, ਸਾਡੇ ਹਾਊਸ ਦੇ ਦੋ ਨੁਮਾਇੰਦੇ ਪੰਜਾਬ ਯੂਨੀਵਰਸਿਟੀ ਵਿਚ ਵੀ ਜਾਂਦੇ ਹਨ ਪਰ ਉਥੇ ਉਹ ਇਲੈਕਟ ਹੋ ਕੇ ਜਾਂਦੇ ਹਨ। ਉਨ੍ਹਾਂ ਵਿਚੋਂ ਇਕ ਆਪੋਜ਼ੀਸ਼ਨ ਨੇ ਨੁਮਾਇੰਦਾ ਭੇਜਿਆ ਸੀ ਕਿਉਂਕਿ ਇਨ੍ਹਾਂ ਦੀ ਇਥੇ ਇਲੈਕਸ਼ਨ ਹੋਈ ਸੀ। ਪਰ ਇਨ੍ਹਾਂ ਨੇ ਤਿੰਨੇ ਦੇ ਤਿੰਨੇ ਹੀ ਅਕਾਲੀ ਭੇਜੇ। ਘਟ ਤੋਂ ਘਟ ਆਪਣੇ ਕੁਲੀਸ਼ਨ ਦੇ ਸਾਥੀ ਜਨਸੰਘ ਦੇ ਕੋਈ ਮੈਂਬਰ ਹੀ ਭੇਜ ਦਿੰਦੇ ਤਾਂ ਸਾਨੂੰ ਕੋਈ ਇਤਰਾਜ਼ ਨਾ ਹੁੰਦਾ।

**ਕਾਮਰੇਡ ਸੱਤ ਪਾਲ ਡਾਂਗ :** ਇਨ੍ਹਾਂ ਨੇ ਆਪਣੇ ਮਹਿਕਮੇ ਵੰਡੇ ਹੋਏ ਹਨ। (ਹਾਸਾ)

**ਸਰਦਾਰ ਉਮਰਾਓ ਸਿੰਘ :** ਡਾਂਗ ਸਾਹਿਬ ਕਹਿੰਦੇ ਹਨ ਕਿ ਇਨ੍ਹਾਂ ਨੇ ਮਹਿਕਮੇ ਵੰਡੇ ਹੋਏ ਹਨ ਜਿਹੜਾ ਮਹਿਕਮਾ ਜਿਸ ਪਾਰਟੀ ਕੋਲ ਹੈ ਉਹ ਆਪਣੇ ਬੰਦੇ ਨਾਮਜ਼ਦ ਕਰ ਦਿੰਦੀ ਹੈ। (ਹਾਸਾ) ਚੇਅਰਮੈਨ ਸਾਹਿਬ, ਜਿਸ ਤਰ੍ਹਾਂ ਕਿ ਮੈਂ ਪਹਿਲਾਂ ਅਰਜ਼ ਕੀਤਾ ਹੈ ਅਸੀਂ ਇਸ ਯੂਨੀਵਰਸਿਟੀ ਦੇ ਬਣਾਉਣ ਵਾਲਿਆਂ ਵਿਚੋਂ ਹਾਂ ਉਸ ਵੇਲੇ ਜਦੋਂ ਕਿ ਸਾਡੇ ਸਾਹਮਣੇ ਬੈਠੇ ਦੋਸਤ ਪੰਜਾਬੀ ਦਾ ਨਾਂ ਲੈਣਾ ਵੀ ਨਹੀਂ ਸੀ ਚਾਹੁੰਦੇ। ਪਰ ਅੱਜ ਮੈਂ ਇਲਾਨੀਆਂ ਕਹਿ ਦੇਣਾ ਚਾਹੁੰਦਾ ਹਾਂ ਕਿ ਹੁਣ ਉਸ ਯੂਨੀਵਰਸਿਟੀ ਨੂੰ ਸਿਖ ਹੋਮ ਲੈਂਡ ਬਨਾਣ ਦੀ ਕੋਸ਼ਿਸ਼ ਹੋ ਰਹੀ ਹੈ। ਪੰਜਾਬ ਦੇ ਲੋਕ ਕਦੇ ਵੀ ਇਸ ਗੱਲ ਨੂੰ ਬਰਦਾਸ਼ਤ ਨਹੀਂ ਕਰਨਗੇ। (ਵਿਘਨ) ਚੇਅਰਮੈਨ ਸਾਹਿਬ, ਜਿਹੜੀ ਕੰਪੋਜ਼ੀਸ਼ਨ ਸੈਨੇਟ ਦੀ ਹੈ ਉਸ ਤੋਂ ਪਤਾ ਲਗ ਜਾਂਦਾ ਹੈ ਕਿ ਕਿਸ ਵਿਚਾਰਧਾਰਾ ਦੇ ਲੋਕ ਉਥੇ ਲਏ ਜਾ ਰਹੇ ਹਨ, ਕਿਸ

ਵਿਚਾਰਧਾਰਾ ਦੇ ਲੋਕਾਂ ਨੂੰ ਉਥੇ ਐਸੋਸ਼ੀਏਟ ਕੀਤਾ ਜਾ ਰਿਹਾ ਹੈ। ਇਸ ਬਾਰੇ ਕਈ ਚਾਰਜ ਵੀ ਲਗਾਏ ਗਏ ਹਨ (ਵਿਘਨ)।

**ਸਰਦਾਰ ਦਲੀਪ ਸਿੰਘ ਪਾਂਧੀ :** ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਬੋਲਦੇ ਹੋਏ ਬਹੁਤ ਟਾਈਮ ਹੋ ਗਿਆ ਹੈ, ਇਸ ਲਈ ਬਸ ਕਰਾਓ, ਹੋਰ ਵੀ ਕਈਆਂ ਨੇ ਬੋਲਣਾ ਹੈ। (ਵਿਘਨ)

**ਸਰਦਾਰ ਉਮਰਾਓ ਸਿੰਘ :** ਜਦੋਂ ਮੈਂ ਇਰਰੈਲੇਵੇਂਟ ਹੋ ਜਾਵਾਂ ਮੈਨੂੰ ਦਸ ਦੇਣਾ। ਚੇਅਰ-ਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਕਿਸ ਵਿਚਾਰ ਧਾਰਾ ਦੇ ਲੋਕਾਂ ਨੂੰ ਨਾਮੀਨੇਟ ਕੀਤਾ ਜਾ ਰਿਹਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਯੂਨੀਵਰਸਿਟੀ ਇਕ ਅਟਾਨੋਮਸ ਬਾਡੀ ਹੈ, ਜਿਸ ਵਿਚ ਕਿ ਸਰਕਾਰ ਪਾਵਰ ਲੈ ਲੈਂਦੀ ਹੈ ਨਾਮੀਨੇਟ ਕਰਕੇ। ਮੈਂ ਸਮਝਦਾ ਹਾਂ ਕਿ ਇਸ ਪਾਵਰ ਦੀ ਪਰਾਪਰ ਯੂਟੇਲਾਈਜ਼ੇਸ਼ਨ ਹੋਣੀ ਚਾਹੀਦੀ ਹੈ। ਪਰ ਇਕ ਹੀ ਪਾਰਟੀ ਦੇ ਸਾਰੇ ਬੰਦੇ ਉਥੇ ਭਰ ਦੇਣੇ ਠੀਕ ਨਹੀਂ ਹਨ। ਇਸ ਤਰ੍ਹਾਂ ਤਾਂ ਕਿਸੇ ਵੀ ਯੂਨੀਵਰਸਿਟੀ ਵਿਚ ਨਹੀਂ ਹੋਇਆ। ਪੰਜਾਬ ਯੂਨੀਵਰਸਿਟੀ ਵਿਚ ਵੀ ਨਾਮੀਨੇਟਿਡ ਮੈਂਬਰ ਹੁੰਦੇ ਹਨ। ਉਨ੍ਹਾਂ ਨੂੰ ਨਾਮੀਨੇਟ ਕਰਦਾ ਹੈ ਇੰਡੀਆ ਦਾ ਵਾਈਸ ਪ੍ਰੈਜ਼ੀਡੈਂਟ। ਉਸ ਨੇ ਜੋ ਬੰਦੇ ਨਾਮੀਨੇਟ ਕੀਤੇ ਹਨ ਉਨ੍ਹਾਂ ਵਿਚੋਂ ਇਕ ਹੈ ਲਾਲਾ ਜਗਤ ਨਰਾਇਣ ਅਤੇ ਦੂਸਰਾ ਸ੍ਰੀ ਚੰਦ ਗੋਇਲ ਜੋ ਕਿ ਜਨਸੰਘ ਦਾ ਐਮ. ਪੀ. ਹੈ। ਪਰ ਇਨ੍ਹਾਂ ਨੂੰ ਅਕਾਲੀ ਦਲ ਤੋਂ ਬਾਹਰ ਕੋਈ ਐਮੀਨੈਂਟ ਐਜੂਕੇਸ਼ਨਿਸਟ ਨਜ਼ਰ ਹੀ ਨਹੀਂ ਆਇਆ।

**ਸ਼੍ਰੀ ਸਭਾਪਤੀ :** ਇਹ ਵੀ ਇਕ ਨਵਾਂ ਹੀ ਐਕਸਪੇਰੀਮੈਂਟ ਸਹੀ (ਹਾਸਾ) (Let it be a new experiment.) (Laughter)

**ਸਰਦਾਰ ਉਮਰਾਓ ਸਿੰਘ :** ਚੇਅਰਮੈਨ ਸਾਹਿਬ, ਜੇ ਤਾਂ ਪੰਜਾਬ ਦੀ ਜਨਤਾ ਨੂੰ ਇਨ੍ਹਾਂ ਜਥੇਦਾਰ ਹੀ ਬਣਾਉਣਾ ਹੋਵੇ ਤਾਂ ਮੈਨੂੰ ਇਸ ਐਕਸਪੇਰੀਮੈਂਟ ਤੇ ਕੋਈ ਇਤਰਾਜ਼ ਨਹੀਂ। ਚੇਅਰਮੈਨ ਸਾਹਿਬ, ਅੱਜ ਤੁਸੀਂ ਵੇਖੋ ਕਿ ਪੰਜਾਬੀ ਯੂਨੀਵਰਸਿਟੀ ਦੀ ਪੜ੍ਹਾਈ ਦਾ ਕੀ ਹਾਲ ਹੈ। ਉਸ ਦੀ ਪੜ੍ਹਾਈ ਦਾ ਸਟੈਂਡਰਡ ਕਾਫੀ ਲੋ ਹੋ ਚੁਕਾ ਹੈ। (ਗ਼ਲਤ ਗ਼ਲਤ) ਚੇਅਰਮੈਨ ਸਾਹਿਬ ਅੱਜ ਜੇ ਪੰਜਾਬ ਯੂਨੀਵਰਸਿਟੀ ਦਾ ਗਰੈਜੂਏਟ ਅਤੇ ਪੰਜਾਬੀ ਯੂਨੀਵਰਸਿਟੀ ਦਾ ਗਰੈਜੂਏਟ ਕਿਧਰੇ ਇੰਟਰਵਿਊ ਲਈ ਜਾਣ ਤਾਂ ਭਾਵੇਂ ਪੰਜਾਬੀ ਯੂਨੀਵਰਸਿਟੀ ਦੇ ਗਰੈਜੂਏਟ ਦੇ ਨੰਬਰ ਜ਼ਿਆਦਾ ਹੋਣ ਪਰ ਹਰ ਮਹਿਕਮੇ ਵਿਚ ਪਰੈਫਰੈਂਸ ਪੰਜਾਬ ਦੇ ਗਰੈਜੂਏਟ ਨੂੰ ਹੀ ਮਿਲੇਗੀ। (ਵਿਘਨ) (ਗਲਤ ਹੈ, ਗਲਤ ਹੈ) ਮੈਨੂੰ ਖੁਸ਼ੀ ਹੋਵੇਗੀ ਅਗਰ ਇਹ ਗਲਤ ਹੋਵੇ ਕਿਉਂਕਿ ਮੈਂ ਆਪ ਉਹ ਯੂਨੀਵਰਸਿਟੀ ਬਣਾਉਣ ਵਾਲਿਆਂ ਵਿਚੋਂ ਇਕ ਸੀ। ਪਰ ਅਸੀਂ ਚੇਅਰਮੈਨ ਸਾਹਿਬ, ਇਹ ਸੋਚਿਆ ਸੀ ਕਿ ਚਲੋ ਪੜ੍ਹਾਈ ਨਾ ਸਹੀ ਸਾਡੇ ਮੁੰਡੇ ਖੇਲ੍ਹਾਂ ਵਿਚ ਹੀ ਤਕੜੇ ਹੋ ਜਾਣਗੇ ਪਰ ਉਸ ਪਾਸੇ ਵੀ ਕੋਈ ਉਨਤੀ ਨਹੀਂ ਹੋਈ। ਅੱਜ ਤਕ ਕੋਈ ਇਕ ਮੈਡਲ ਵੀ ਇਸ ਯੂਨੀਵਰਸਿਟੀ ਦੇ ਵਿਦਿਆਰਥੀਆਂ ਨੇ ਨਹੀਂ ਜਿਤਿਆ। (ਵਿਘਨ)

ਫਿਰ, ਚੇਅਰਮੈਨ ਸਾਹਿਬ, ਮੈਂ ਸਿੰਡੀਕੇਟ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਸਿੰਡੀਕੇਟ ਇਕ ਕਿਸਮ ਦੀ ਯੂਨੀਵਰਸਟੀ ਦੀ ਐਗਜ਼ੇਕਟਿਵ ਕੌਂਸਿਲ ਜਿਹੀ ਹੁੰਦੀ ਹੈ। ਜਿਸ ਨੂੰ ਯੂਨੀਵਰਸਿਟੀ  ਸੈਨੇਟ ਦੀ ਮੇਜਾਰਿਟੀ ਚੁਣਦੀ ਹੈ। (ਵਿਘਨ) ਚੇਅਰਮੈਨ ਸਾਹਿਬ, ਇਹ ਇਕੋ ਹੀ ਸਿੰਡੀਕੇਟ ਸਮਝਦੇ ਹਨ ਕਾਂਗਰਸ ਵਾਲੀ। (ਹਾਸਾ) ਇਨ੍ਹਾਂ ਨੂੰ ਪਤਾ ਹੀ ਨਹੀਂ ਹੈ ਕਿ ਇਕ ਸਿੰਡੀਕੇਟ

[ਸਰਦਾਰ ਉਮਰਾਓ ਸਿੰਘ]

ਯੂਨੀਵਰਸਿਟੀ ਵਿਚ ਹੀ ਹੁੰਦੀ ਹੈ । (ਹਾਸਾ) ਸਰਦਾਰ ਆਤਮਾ ਸਿੰਘ ਜੀ ਨੇ ਅਖਬਾਰਾਂ ਵਿਚ ਉਸ ਸਿੰਡੀਕੇਟ ਬਾਰੇ ਪੜ੍ਹਿਆ ਹੈ । (ਹਾਸਾ)

**ਸ਼੍ਰੀ ਸਭਾਪਤੀ** : ਸਰਦਾਰ ਉਮਰਾਓ ਸਿੰਘ ਜੀ, ਅਸਲ ਵਿਚ ਉਹ ਕਾਂਗਰਸ ਦੀ ਸਿੰਡੀਕੇਟ ਬਹੁਤ ਮਸ਼ਹੂਰ ਹੋ ਗਈ ਹੈ । (ਹਾਸਾ) (*Addressing Sardar* Umrao *Singh* : In fact the Congress Syndicate has become very famous.) (laughter)

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਜੇ ਇਹ ਉਸ ਸਿੰਡੀਕੇਟ ਦੀ ਬਦਨਾਮੀ ਦੇ ਭਾਈਵਾਲ ਬਣਨਾ ਚਾਹੁਣ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਹੈ । ਪਰ ਇਸ ਹਾਊਸ ਦਾ ਕੋਈ ਮੈਂਬਰ ਉਸ ਸਿੰਡੀਕੇਟ ਦਾ ਸਾਥ ਨਹੀਂ ਦੇਵੇਗਾ । ਇਸ ਸਿੰਡੀਕੇਟ ਦੇ ਮੈਂਬਰ ਵੀ ਹਰ ਵਿਚਾਰ ਦੇ ਆਦਮੀ ਹੋਣੇ ਚਾਹੀਦੇ ਹਨ । ਫਿਰ, ਚੇਅਰਮੈਨ ਸਾਹਿਬ, ਤੁਸੀਂ ਦੇਖੋ ਕਿ ਐਜੂਕੇਸ਼ਨ ਸੈਕਟਰੀ ਸਿੰਡੀਕੇਟ ਦਾ ਵੀ ਮੈਂਬਰ ਅਤੇ ਸੈਨੇਟ ਦਾ ਵੀ ਮੈਂਬਰ । ਇਹੋ ਹਾਲ ਗੁਰੂ ਨਾਨਕ ਯੂਨੀਵਰਸਿਟੀ ਵਿਚ ਹੋਵੇਗਾ । ਮੈਨੂੰ ਸਮਝ ਨਹੀਂ ਆਈ ਕਿ ਐਜੂਕੇਸ਼ਨ ਸੈਕਟਰੀ ਕੋਲ ਹੋਰ ਕੋਈ ਕੰਮ ਨਹੀਂ ਕਿ ਉਹ ਮਹੀਨੇ ਵਿਚ ਚਾਰ-ਚਾਰ, ਪੰਜ-ਪੰਜ, ਮੀਟਿੰਗਾਂ ਅਟੈਂਡ ਕਰਦਾ ਰਹੇਗਾ ਫਿਰ ਉਸ ਦੀ ਲੋੜ ਵੀ ਕੀ ਹੈ ਜਦੋਂ ਕਿ ਚੀਫ ਮਨਿਸਟਰ ਅਤੇ ਐਜੂਕੇਸ਼ਨ ਮਨਿਸਟਰ ਵੀ ਉਥੇ ਹਾਜ਼ਰ ਹੋਣਗੇ ? ਹਿੰਦੁਸਤਾਨ ਦੀ ਕਿਸੇ ਹੋਰ ਯੂਨੀਵਰਸਿਟੀ ਵਿਚ ਐਜੂਕੇਸ਼ਨ ਸੈਕਟਰੀ ਨੂੰ ਸਿੰਡੀਕੇਟ ਜਾਂ ਸੈਨੇਟ ਦਾ ਮੈਂਬਰ ਨਹੀਂ ਬਣਾਇਆ ਗਿਆ । ਇਸ ਦੇ ਨਾਲ ਹੀ ਉਸ ਨੂੰ ਫਾਇਨੈਂਸ ਕਮੇਟੀ ਦਾ ਮੈਂਬਰ ਵੀ ਬਣਾ ਦਿਤਾ ਗਿਆ ਹੈ । ਚੇਅਰਮੈਨ ਸਾਹਿਬ, ਫਿਰ ਹੋਰ ਦੇਖੋ ਕਿ ਜਿਥੇ ਇਨ੍ਹਾਂ ਦੇ ਕਾਲਜਾਂ ਦੇ ਪ੍ਰਿੰਸੀਪਲ ਬੈਠੇ ਹੋਣਗੇ, ਪ੍ਰੋਫੈਸਰ ਬੈਠੇ ਹੋਣਗੇ ਉਥੇ ਹੀ ਐਜੂਕੇਸ਼ਨ ਸੈਕਟਰੀ ਬੈਠਾ ਹੋਵੇਗਾ ਤਾਂ ਉਹ ਕੀ ਬੋਲ ਸਕਣਗੇ । ਉਹ ਨਾਮੀਨੇਟਿਡ ਹੋਣਗੇ ਅਤੇ ਉਨ੍ਹਾਂ ਨੂੰ ਨਾਮੀਨੇਟ ਕਰਨ ਵਾਲਾ ਸੈਕਟਰੀ ਵੀ ਉਥੇ ਹੀ ਹੋਵੇਗਾ ਤਾਂ ਉਹ ਕੁਝ ਵੀ ਨਹੀਂ ਕਹਿ ਸਕਣ ਲਗੇ । ਇਹ ਬੜੀ ਹੀ ਅਨਡੈਮੋਕੇਰਟਿਕ ਜਿਹੀ ਚੀਜ਼ ਹੈ । ਮੇਰੇ ਕੋਲ ਦੂਜੀਆਂ ਯੂਨੀਵਰਸਿਟੀਆਂ ਦੇ ਵੀ ਬਿਲ ਹਨ ਪਰ ਉਨ੍ਹਾਂ ਵਿਚ ਕਿਸੇ ਵਿਚ ਵੀ ਐਜੂਕੇਸ਼ਨ ਸੈਕਟਰੀ ਦੀ ਨਾਮੀਨੇਸ਼ਨ ਪ੍ਰੋਵਾਈਡ ਨਹੀਂ ਹੈ । ਫਿਰ, ਚੇਅਰਮੈਨ ਸਾਹਿਬ, ਮੇਰੇ ਕੋਲ ਐਜੂਕੇਸ਼ਨ ਕਮਿਸ਼ਨ ਦੀ ਰਿਕਮੈਂਡੇਸ਼ਨਜ਼ ਹਨ, ਇਹ ਵੀ ਮੈਨੂੰ ਮਨਿਸਟਰ ਸਾਹਿਬ ਦੀ ਹੀ ਵਸਾਸਤ ਨਾਲ ਮਿਲੀਆਂ ਹਨ । ਇਨ੍ਹਾਂ ਵਿਚ, ਚੇਅਰਮੈਨ ਸਾਹਿਬ, ਰਿਕਮੈਂਡ ਕੀਤਾ ਹੋਇਆ ਹੈ ਕਿ–

> 'No Minister should hold any office in the University ex-officio.'

ਉਹਦੇ ਵਿਚ ਆਪ ਹੀ ਕੁਝ ਐਸੀਆਂ ਗਲਾਂ ਲਿਆਂਦੀਆਂ । ਪਰ ਉਥੇ ਸ਼ਾਇਦ ਇਹ ਲਿਖਣਾ ਭੁਲ ਗਏ autonomy of the University.

5.00 P.M.

ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਪੰਜਾਬੀ ਯੂਨੀਵਰਸਿਟੀ ਵਿਚ ਵੀ ਮੈਂਬਰ ਹੈ । ਸੈਨੇਟ ਵਿਚ ਇਹ ਜਾ ਨਹੀਂ ਸਕਦੇ ਕਿਉਂਕਿ ਇਨ੍ਹਾਂ ਨੂੰ ਆਪ ਫੁਰਸਤ ਨਹੀਂ । ਜੇ ਐਜੂਕਸ਼ਨ

ਮਨਿਸਟਰ ਅਤੇ ਚੀਫ਼ ਮਨਿਸਟਰ ਨੇ ਫ਼ੁਰਸਤ ਨਾ ਹੋਣ ਕਾਰਨ ਉਥੇ ਨਹੀਂ ਜਾਣਾ ਤਾਂ ਕੰਮ ਅਜ਼ ਕਮ ਉਨ੍ਹਾਂ ਨੂੰ ਨਾਮਜ਼ਦ ਕਰ ਦਿਉ ਜਿਨ੍ਹਾਂ ਨੇ ਤਾਲੀਮ ਹਾਸਲ ਕੀਤੀ ਹੈ ਔਰ ਤਾਲੀਮ ਦੇ ਕਮ ਵਿਚ ਹਿਸਾ ਪਾ ਸਕਦੇ ਹਨ। ਉਨ੍ਹਾਂ ਨੂੰ ਮੌਕਾ ਦਿਉ, ਚੰਗੀ ਸੇਵਾ ਕਰਨਗੇ। ਇਸ ਵਾਸਤੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਤਰੀਕੇ ਨਾਲ ਕਿਸੇ ਐਕਸ-ਆਫਿਸ਼ੋ ਮੈਂਬਰ ਨੂੰ ਰਖਣਾ ਇਹ ਠੀਕ ਨਹੀਂ ਹੈ। ਇਹ ਜਿਨ੍ਹਾਂ ਦੀ ਵੀ ਰਿਕਮੈਂਡੇਸ਼ਨ ਹੈ, ਇਹ ਐਜੂਕੇਸ਼ਨ ਕਮਿਸ਼ਨ ਦੀ ਕਿਤਾਬ ਹੈ। ਫਾਰਨ ਯੂਨੀਵਰਸਿਟੀ ਦੇ ਪਰੋਫੈਸਰਜ਼ ਇਸ ਦੇ ਮੈਂਬਰ ਸਨ। ਇਥੇ ਇਕ ਚੀਜ਼ ਨੂੰ ਬੋਆਇਲਡ ਕਰ ਦਿਤਾ ਹੈ। ਪਰ ਅਸਲ ਵਿਚ ਪੰਜਾਬੀ ਯੂਨਿਵਸਿਟੀ ਨੂੰ ਅਟਾਨੋਮੀ ਦੇਣੀ ਹੈ ਅਤੇ ਪੰਜਾਬ ਗੌਰਮਿੰਟ ਦੇ ਕੰਟਰੋਲ ਵਿਚ ਨਹੀਂ ਰਖਣਾ। ਇਸ ਨੂੰ ਪੰਜਾਬ ਯੂਨੀਵਰਸਿਟੀ ਦੇ ਮੁਕਾਬਲੇ ਤੇ ਬਨਾਉਣਾ ਹੈ। ਪੰਜਾਬ ਯੂਨੀਵਰਸਿਟੀ ਇਕ ਡੈਮੋਕ੍ਰੇਟਿਕ ਇਨਸਟੀਚਿਊਸ਼ਨ ਹੈ। ਇਥੇ ਨੁਮਾਇੰਦੇ ਚੁਣ ਕੇ ਅਤੇ ਮਿਹਨਤ ਕਰਕੇ ਆਉਂਦੇ ਹਨ। ਪਰ ਪੰਜਾਬੀ ਯੂਨੀਵਰਸਿਟੀ ਵਿਚ ਨੁਮਾਇੰਦੇ ਨੋਮੀਨੇਟ ਹੋਣ ਕਰਕੇ ਕੰਮ ਵਿਚ ਕੋਈ ਇੰਟਰੈਸਟ ਨਹੀਂ ਲੈਂਦੇ। ਅਗਰ ਪੰਜਾਬੀ ਯੂਨੀਵਰਸਿਟੀ ਨੂੰ ਹੋਰ ਹਿੰਦੁਸਤਾਨ ਦੀਆਂ ਯੂਨੀਵਰਸਿਟੀਆਂ ਦੇ ਬਰਾਬਰ ਲਿਆਉਣਾ ਚਾਹੁੰਦੇ ਹੈ ਤਾਂ ਫੇਰ ਇਸ ਪੰਜਾਬੀ ਯੂਨੀਵਰਸਿਟੀ ਨੂੰ ਵੀ ਹੋਰ ਡੈਮੋਕ੍ਰੇਟਿਕ ਬਨਾਉਣ ਦਾ ਯਤਨ ਕਰਨਾ ਚਾਹੀਦਾ ਹਨ। ਇਸ ਨੂੰ ਵੀ ਦੂਜੀਆਂ ਯੂਨੀਵਰਸਿਟੀਆਂ ਦੇ ਪੈਟਰਨ ਤੇ ਲਿਆਉਣਾ ਚਾਹੀਦਾ ਹੈ। ਆਰਡੀਨੈਂਸ ਵਾਪਸ ਲੈ ਲੈਣਾ ਚਾਹੀਦਾ ਹੈ ਅਤੇ ਹਾਊਸ ਨਾਲ ਡਿਸਕਸ਼ਨ ਕਰਕੇ ਨਵਾਂ ਬਿਲ ਲਿਆਉਣਾ ਚਾਹੀਦਾ ਹੈ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪਛੱਮ) : ਇਹ ਆਰਡੀਨੈਂਸ, ਬਿਲ ਜਾਂ ਅਮੈਂਡਿੰਗ ਬਿਲ ਇਹ ਜੋ ਕੁਝ ਲਿਆਂਦਾ ਗਿਆ ਹੈ, ਇਹਦਾ ਜੇ ਪ੍ਰਿੰਸੀਪਲ ਐਕਟ ਨਾਲ ਮੁਕਾਬਲਾ ਕੀਤਾ ਜਾਏ ਤਾਂ ਕੁਝ ਸਮਝ ਪਵੇਗਾ। ਇਸ ਬਿਲ ਤੇ ਮੈਂ ਆਪਣੀ ਰਾਏ ਪਰਗਟ ਕਰਨੀ ਚਾਹੁੰਦਾ ਹਾਂ। ਸਰਦਾਰ ਸੁਰਜੀਤ ਸਿੰਘ ਕੋਲੋਂ ਇਸ ਆਰਡੀਨੈਂਸ ਅਤੇ ਇਸ ਬਿਲ ਦੀ ਐਕਸਪੈਕਟੇਸ਼ਨ ਨਹੀਂ ਸੀ। ਮੈਂ, ਚੇਅਰਮੈਨ ਸਾਹਿਬ, ਪ੍ਰਿੰਸੀਪਲ ਐਕਟ ਵਿਚ ਜਾਂਦਾ ਹਾਂ। ਸਿੰਡੀਕੇਟ ਦੀ ਕੰਪੋਜ਼ੀਸਨ ਸਟੈਚੂਟਸ ਰਾਹੀਂ ਬਦਲੀ ਜਾ ਸਕਦੀ ਸੀ। ਕੁਝ ਗਲਾਂ, ਸਟੈਚੂਟਸ ਅਤੇ ਆਰਡੀਨੈਂਸ ਰਾਹੀਂ ਹੋ ਸਕਦੀਆਂ ਸਨ। ਹੁਣ ਲੈਜਿਸਲੇਚਰ ਵਿਚ ਇਹ ਲਿਆਈਆਂ ਜਾ ਸਕਦੀਆਂ ਹਨ। ਬਾਅਦ ਵਿਚ ਲੈਜਿਸਲੇਚਰ ਇਹ ਬਦਲ ਵੀ ਸਕਦੀ ਹੈ। ਜੇ ਸਿੰਡੀਕੇਟ ਅਤੇ ਸੈਨੇਟ ਠੀਕ ਤਰ੍ਹਾਂ ਨਾਲ ਬਣੇ ਤਾਂ ਮੈਂ ਇਸ ਤੇ ਕੋਈ ਇਤਰਾਜ਼ ਨਹੀਂ ਕਰਦਾ। ਮੈਂ ਮੁਕਾਬਲਾ ਕਰਕੇ ਦਸਦਾ ਹਾਂ ਸੈਨੇਟ ਦੀ ਕੰਪੋਜ਼ੀਸ਼ਨ ਦਾ ਜੋ ਹੁਣ ਲਿਆਂਦੀ ਗਈ ਹੈ ਪ੍ਰਿੰਸੀਪਲ ਐਕਟ ਵਿਚ; ਇਹ ਇਸ ਤਰ੍ਹਾਂ ਹੈ :—

(1) Ex-Vice Chancellors of Punjabi University.

(2) Director Public Instructions.

(3) Chief Justice.

(4) Education Minister.

ਇਹ ਪਹਿਲਾਂ ਵੀ ਸੀ ਅਤੇ ਹੁਣ ਵੀ ਹੈ। ਇਸ ਉਤੇ ਕਿਸੇ ਨੂੰ ਇਤਰਾਜ਼ ਨਹੀਂ ਹੈ। ਡੀ. ਪੀ. ਆਈ. ਪਹਿਲਾਂ ਵੀ ਸੀ, ਹੁਣ ਵੀ ਹੈ, ਇਸ ਉਤੇ ਕਿਸੇ ਨੂੰ ਇਤਰਾਜ਼ ਨਹੀਂ। ਚੀਫ਼ ਜਸਟਿਸ, ਚੀਫ਼ ਮਨਿਸਟਰ, ਐਜੂਕੇਸ਼ਨ ਮਨਿਸਟਰ ਪਹਿਲਾਂ ਸਨ, ਪਰ ਇਹ ਗ਼ਲਤ ਸਨ। ਇਹ ਨਹੀਂ ਹੋਣੇ ਚਾਹੀਦੇ। ਹੁਣ ਵੀ ਰਖੇ ਗਏ ਹਨ। ਚੀਫ਼ ਜਸਟਿਸ ਅਤੇ ਐਜੂਕੇਸ਼ਨ ਮਨਿਸਟਰ ਸਭ ਸੈਨੇਟ ਵਿਚ

[ਕਾਮਰੇਡ ਸੱਤਪਾਲ ਡਾਂਗ]
ਦਾਖਲ ਹੋ ਗਏ ਹਨ, ਇਹ ਹੈਲਪਫੁਲ ਵਾਲੀ ਗੱਲ ਨਹੀਂ ਹੈ। ਇਸ ਤਰ੍ਹਾਂ ਇਹ ਯੂਨੀਵਰਸਿਟੀਆਂ ਅਟਾਨੋਮਸ ਬਾਡੀਜ਼ ਨਹੀਂ ਹੋਣਗੀਆਂ । ਐਕਸ-ਆਫੀਸ਼ਿਉ ਸੈਨੇਟ ਮੈਂਬਰਜ਼ ਹੋਣਗੇ ਜਿਹੜੇ ਕਿ ਪ੍ਰਿੰਸੀਪਲ ਐਕਟ ਵਿਚ ਨਹੀਂ ਸਨ। ਇਹ ਹੁਣ ਸ਼ਾਮਿਲ ਕੀਤੇ ਗਏ ਹਨ ਆਰਡੀਨੈਂਸ ਦੇ ਰਾਹੀਂ । ਸੈਕਟਰੀ ਐਜੂਕੇਸ਼ਨ ਡਿਪਾਰਟਮੈਂਟ, ਐਡਵੋਕੇਟ ਜਨਰਲ ਇਹ ਕਾਹਦੇ ਵਾਸਤੇ ਲਏ ਗਏ ਹਨ ? ਕੀ ਐਡਵੋਕੇਟ ਜਨਰਲ ਤੋਂ ਉਥੇ ਵਕਾਲਤ ਕਰਾਉਣੀ ਹੈ ਉਥੇ ਜਿਹੜੇ ਇਸ ਤਰ੍ਹਾਂ ਦੇ ਮੈਂਬਰ ਹਨ ਉਹ ਇਹ ਹਨ :-

1. Dean, Academic Affairs, and
2. Director, Language Department.

ਚੇਅਰਮੈਨ ਸਾਹਿਬ, ਇਥੇ ਆਰਡੀਨਰੀ ਅਫਸਰ ਵੀ ਰਖੇ ਗਏ ਹਨ। ਇਹ ਕਲਾਜ਼ (xiii) –

Sub-clause (xiii) Clause 4 :—

> 'two persons from amongst officers, who are in the grade not lower than the grade of a University Lecturer, of the following Departments by rotation according to age...'

ਸੋ ਸੈਨੇਟ ਵਿੱਚ ਪ੍ਰਿੰਸੀਪਲ ਐਕਟ ਨਾਲੋਂ ਜਿਹੜੀ ਤਬਦੀਲੀ ਕੀਤੀ ਹੈ, ਇਸ ਨਾਲ ਬਹੁਤ ਸਾਰੇ ਹੋਰ ਅਫਸਰ ਦਾਖਲ ਕੀਤੇ ਗਏ ਹਨ। ਇਸ ਦਾ ਇਕੋ ਹੀ ਮਕਸਦ ਹੈ ਕਿ ਯੂਨੀਵਰਸਿਟੀ ਅਟਾਨੋਮਸ ਨਾ ਰਹੇ । ਦੂਜੀ ਗੱਲ ਸਰਦਾਰ ਉਮਰਾਓ ਸਿੰਘ ਨੇ ਕੀਤੀ ਹੈ। ਮੈਂ ਇਸ ਵਲ ਜ਼ਿਆਦਾ ਨਹੀਂ ਪੈਣਾ ਚਾਹੁੰਦਾ। ਇਹ ਜਿਹੜਾ ਇਲੈਕਸ਼ਨ ਦਾ ਪ੍ਰਿੰਸੀਪਲ ਇਨ੍ਹਾਂ ਨੇ ਬਿਲਕੁਲ ਖਤਮ ਕਰ ਦਿਤਾ ਹੈ, ਇਹ ਠੀਕ ਗੱਲ ਨਹੀਂ ਕੀਤੀ ਹੈ। ਜਿਹੜਾ ਪ੍ਰਿੰਸੀਪਲ ਐਕਟ ਹੈ ਉਸ ਵਿਚ ਪੰਜਾਬ ਯੂਨੀਵਰਸਿਟੀ ਅਨੁਸਾਰ ਕਾਫੀ ਨੁਕਾਇਸ ਸਨ । ਪਰ ਇਥੇ ਵੀ ਮਿਸਾਲ ਦੇ ਤੌਰ ਤੇ ਪ੍ਰਿੰਸੀਪਲ ਐਕਟ ਦੇ ਅਨੁਸਾਰ ਘਟੋ ਘਟ ਅਸੈਂਬਲੀ ਦਾ ਮੈਂਬਰ ਬਾਈ ਸਿੰਗਲ ਟਰਾਂਸਫਰੇਬਲ ਵੋਟ ਲਿਆ ਜਾਂਦਾ ਸੀ। ਇਸ ਦਾ ਮਤਲਬ ਇਹ ਹੈ ਕਿ ਜੇ ਗੌਰਮਿੰਟ ਦੇ ਤਿੰਨ ਮੈਂਬਰ ਲੈਣੇ ਹਨ ਤਾਂ ਦੋ ਮੈਂਬਰ ਰੂਲਿੰਗ ਪਾਰਟੀ ਵਿਚੋਂ ਹੋ ਜਾਣ ਅਤੇ ਬਾਕੀ ਦਾ ਇਕ ਆਪੋਜ਼ੀਸ਼ਨ ਪਾਰਟੀ ਵਿਚੋਂ ਹੋਵੇ । ਹੋਰ ਕਿਸੇ ਮੈਂਬਰ ਨੂੰ ਉਥੇ ਨਹੀਂ ਜਾਣਾ ਚਾਹੀਦਾ ਬਲਕਿ ਅਸੈਂਬਲੀ ਹੀ ਚੁਣਕੇ ਇਹ ਮੈਂਬਰ ਉਥੇ ਭੇਜੇ। ਇਨ੍ਹਾਂ ਮੈਂਬਰਾਂ ਦੀ ਅਸੈਂਬਲੀ ਤੋਂ ਹੀ ਇਲੈਕਸ਼ਨ ਹੋ ਜਾਵੇ। ਪਰ ਇਨ੍ਹਾਂ ਨੇ ਇਹ ਸਿਸਟਮ ਖਤਮ ਕਰ ਦਿਤਾ ਹੈ। ਕੀ ਇਹ ਜਮਹੂਰੀਅਤ ਹੈ ? ਇਕ ਚੀਜ਼ ਸਰਦਾਰ ਉਮਰਾਓ ਸਿੰਘ ਨੇ ਪੁਆਇੰਟ ਆਊਟ ਨਹੀਂ ਕੀਤੀ। ਜਿਥੇ ਇਲੈਕਸ਼ਨ ਨਹੀਂ ਹੋਵੇਗੀ, ਉਥੇ ਨਾਮੀਨੇਸ਼ਨ ਸਰਕਾਰ ਕਰੇਗੀ ਅਤੇ ਜਿਥੇ ਨੋਮੀਨੇਸ਼ਨ ਨਹੀਂ ਹੋਵੇਗੀ ਉਥੇ ਬਾਈ ਰੋਟੇਸ਼ਨ ਕਰਨੀ ਪਵੇਗੀ ਉਮਰ ਦੇ ਮੁਤਾਬਕ । ਇਹ ਜਿਹੜੀ ਗੱਲ ਉਮਰ ਦੇ ਮੁਤਾਬਕ ਹੈ ਇਹ ਗੱਲ ਠੀਕ ਨਹੀਂ ਹੈ। ਜਿਹੜਾ ਬੰਦਾ ਕਬਰ ਦੇ ਨੇੜੇ ਪਹੁੰਚ ਗਿਆ ਹੋਵੇਗਾ ਉਹ ਜਿਸ ਵੇਲੇ ਮਰ ਜਾਵੇਗਾ ਤਾਂ ਹੋਰ ਆ ਜਾਵੇਗਾ। ਜਿਸ ਤਰ੍ਹਾਂ ਕਿ ਜੇ ਕੋਈ ਬੰਦਾ ਘਟ ਉਮਰ ਦਾ ਹੈ, ਜਵਾਨ ਹੈ, ਉਹਦੀ ਸਰਵਿਸ ਜ਼ਿਆਦਾ ਹੈ ਪਰ ਦੂਜੇ ਪਾਸੇ ਕੋਈ ਹੋਰ ਬੰਦਾ ਉਮਰ ਵਿਚ ਜ਼ਿਆਦਾ ਹੈ, ਬੁਢਾ ਹੈ, ਉਹਦੀ ਸਰਵਿਸ ਘਟ ਹੈ ਪਰ ਇਸ ਵਿਚ ਪਹਿਲੇ ਬੰਦੇ ਨਾਲੋਂ ਦੂਜੇ ਬੰਦੇ ਨੂੰ ਤਰਜੀਹ ਦਿਤੀ ਜਾਵੇਗੀ। ਇਸ ਲਈ ਇਲੈਕਸ਼ਨ ਜਿਹੜੀ ਹੈ ਉਹ ਬਾਈ ਏਜ ਨਹੀਂ ਹੋਣੀ ਚਾਹੀਦੀ ਬਲਕਿ ਬਾਈ ਸੀਨੀਆਰਿਟੀ ਹੋਣੀ ਚਾਹੀਦੀ ਹੈ । ਇਥੇ,

ਚੇਅਰਮੈਨ ਸਾਹਿਬ, ਇਕ ਗੱਲ ਹੋਰ ਮੈਂ ਪੁਆਇੰਟ ਆਊਟ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਯੂਨੀਵਰਸਿਟੀ ਵਿਚ ਰਜਿਸਟਰਡ ਗਰੇਜੂਏਟਸ ਆਪਣੇ ਨੁਮਾਇੰਦੇ ਸੈਨੇਟ ਵਿਚ ਭੇਜਦੇ ਹਨ ਪਰ ਪੰਜਾਬੀ ਯੂਨੀਵਰਸਿਟੀ ਵਿਚ ਇਹੋ ਜਿਹਾ ਕੋਈ ਵੀ ਨੁਮਾਇੰਦਾ ਨਹੀਂ ਹੋਵੇਗਾ। ਇਸ ਵਲ ਵੀ ਧਿਆਨ ਦੇਣ ਦੀ ਲੋੜ ਹੈ। ਇਸੇ ਤਰ੍ਹਾਂ ਸਕੂਲ ਐਜੂਕੇਸ਼ਨ ਬੋਰਡ ਵਿਚ ਵੀ ਮੁੰਡਿਆਂ ਨੂੰ ਰਿਪਰੇਜ਼ੈਂ-ਟੇਸ਼ਨ ਦੇ ਦਿਤੀ ਜਾਏ ਤਾਂਕਿ ਮੁੰਡੇ ਆਪਣੇ ਵੀਊਜ਼ ਰਖ ਸਕਣ। ਇਸ ਤਰ੍ਹਾਂ ਨਾਲ ਸਟੂਡੈਂਟਸ ਆਪਣੇ ਇੰਟਰੈਸਟ ਨੂੰ ਚੰਗੀ ਤਰ੍ਹਾਂ ਨਾਲ ਵਾਚ ਕਰ ਸਕਣਗੇ। ਚੇਅਰਮੈਨ ਸਾਹਿਬ, ਕੇਰੇਲਾ ਵਿਚ ਇਕ ਨਵਾਂ ਯੂਨੀਵਰਸਿਟੀ ਬਿਲ ਬਣਿਆ ਜਿਸ ਦੇ ਵਿਚ ਸਟੂਡੈਂਟਸ ਨੂੰ ਰਿਪਰੇਜ਼ੈਂਟੇਸ਼ਨ ਦਿਤੀ ਗਈ ਹੈ। ਅਗਰ ਇਥੇ ਵੀ ਇਸ ਕੰਮ ਨੂੰ ਪਰੋਗਰੈਸਿਵਲੀ ਚਲਾਉਣਾ ਹੈ, ਰੀਗਰੈਸਵਲੀ ਨਹੀਂ ਚਲਾਉਣਾ ਤਾਂ ਇਥੇ ਵੀ ਇਸ ਤਰ੍ਹਾਂ ਦੀ ਚੇਂਜ ਲਿਆਉਣੀ ਚਾਹੀਦੀ ਹੈ। ਮੈਂ ਹਾਊਸ ਦੀ ਤਵਜੋ ਇਸ ਪਾਸੇ ਵੀ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜਾ ਪਹਿਲਾਂ ਪ੍ਰਿੰਸੀਪਲ ਐਕਟ ਸੀ ਉਸ ਵਿਚ ਵੀ ਇਹ ਪ੍ਰੋਵੀਜ਼ਨ ਸੀ :-

Sub-clause (v) of Clause 4 :-

> 'One nominee of each Trust, Institution or Corporation donating to the University one lac rupees or more or transferring property of like value, for life time;'

ਕਾਰਪੋਰੇਸ਼ਨ ਦਾ ਵਰਡ, ਚੇਅਰਮੈਨ ਸਾਹਿਬ, ਮਾਰਕ ਕਰਨਾ – Corporation donating to the University one lac rupees.

ਕੁਝ ਮੁਲਕਾਂ ਵਿਚ ਯੂਨੀਵਰਸਿਟੀ ਉਤੇ ਬਿਗ ਬਿਜ਼ਨੈਸ ਨੇ ਕਬਜ਼ਾ ਕਰਕੇ ਰਖਿਆ ਹੋਇਆ ਹੈ। ਯੂਨੀਵਰਸਿਟੀ ਨੂੰ ਲੋਕਾਂ ਦੇ ਖਿਲਾਫ ਵਰਤਿਆ ਜਾਂਦਾ ਹੈ। ਇਹ ਪ੍ਰੋਵੀਜ਼ਨ ਪਹਿਲਾਂ ਸੀ। ਕਰਮ ਚੰਦ ਥਾਪਰ ਇਕ ਲੱਖ ਰੁਪਿਆ ਦੇਕੇ ਬਤੌਰ ਨੋਮੈਨੀ ਸੈਨੇਟ ਵਿਚ ਬੈਠ ਸਕਦਾ ਸੀ।

ਹੁਣ ਇਨ੍ਹਾਂ ਨੇ ਇਕ ਨਵੀਂ ਚੀਜ਼ ਐਡ ਕਰ ਦਿਤੀ ਹੈ। ਅੱਗੇ ਨਾਲੋਂ ਤਰੱਕੀ ਕੀਤੀ ਹੈ :-

> (vi) Every person donating one lac or more or transferring property of like value to the University, for life time.

ਚੇਅਰਮੈਨ ਸਾਹਿਬ, ਹੁਣ ਇਨ੍ਹਾਂ ਨੇ ਇਹ ਕੀਤਾ ਹੈ ਕਿ ਕਰਮਚੰਦ ਥਾਪਰ ਵਰਗੇ ਦਸ ਲੱਖ ਰੁਪਿਆ ਡੋਨੇਸ਼ਨ ਦੇ ਕੇ ਯੂਨੀਵਰਸਿਟੀ ਵਿਚ ਆਪਣੇ 10 ਆਦਮੀ ਰੱਖ ਸਕਦਾ ਹੈ। ਮੈਨੂੰ ਤਾਂ ਸਮਝ ਨਹੀਂ ਆਉਂਦੀ ਇਹ ਸਰਕਾਰ ਕੀ ਕਰ ਰਹੀ ਹੈ। (ਵਿਘਨ) ਇਸ ਦੇ ਵਿਚ ਕੋਈ ਸਟੂਡੈਂਟਸ ਦਾ ਨੁਮਾਇੰਦਾ ਨਹੀਂ ਰੱਖਿਆ ਗਿਆ ਅਤੇ ਨਾ ਹੀ ਟੀਚਰਜ਼ ਦਾ ਕੋਈ ਨੁਮਾਇੰਦਾ ਰੱਖਿਆ ਗਿਆ ਹੈ। ਇਨ੍ਹਾਂ ਨੇ ਇਹ ਕੀਤਾ ਹੈ ਇਕ ਲੱਖ ਦੇ ਕੇ ਜਿਹੜਾ ਮਰਜ਼ੀ ਹੈ ਆ ਜਾਵੇ ਅਤੇ ਮੈਂਬਰ ਬਣ ਜਾਵੇ। (ਵਿਘਨ) ਮੈਨੂੰ ਸਮਝ ਨਹੀਂ ਆਉਂਦੀ ਕਿ ਸਰਕਾਰ ਕਿਸ ਪਾਸੇ ਜਾ ਰਹੀ ਹੈ। ਇਸ ਲਈ ਇਨ੍ਹਾਂ ਨੂੰ ਠੰਡੇ ਦਿਲ ਨਾਲ ਵਿਚਾਰ ਕਰਨੀ ਚਾਹੀਦੀ ਹੈ। ਇਨ੍ਹਾਂ ਨੇ ਇਸ ਦੇ ਵਿਚ ਐਕਸ-ਸੋਲਜਰਜ਼ ਵਾਸਤੇ ਵੀ ਕਿਹਾ ਹੈ। ਮੈਂ ਕਹਿੰਦਾ ਹਾਂ ਕਿ ਸੋਲਜਰਜ਼ ਦਾ

[ਕਾਮਰੇਡ ਸੱਤ ਪਾਲ ਡਾਂਗ]

ਇਸ ਦੇ ਵਿਚ ਕੋਈ ਕੰਮ ਨਹੀਂ ਹੈ। ਇਸ ਵਾਸਤੇ ਇਸ ਦੀ ਕੋਈ ਜਸਟੀਫਿਕੇਸ਼ਨ ਨਹੀਂ ਹੈ। ਸੋਲਜਰਜ਼ ਨੂੰ ਉਨ੍ਹਾਂ ਦਾ ਆਪਣਾ ਹੀ ਕੰਮ ਚੰਗਾ ਲਗਦਾ ਹੈ। ਇਸ ਵਾਸਤੇ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਇਧਰ ਲਿਆਉਣਾ, ਇਸ ਦੀ ਕੋਈ ਜਸਟੀਫਿਕੇਸ਼ਨ ਨਹੀਂ ਹੈ। ਇਸ ਲਈ ਇਸ ਦੇ ਵਿਚ ਦੋ ਐਕਸ-ਸੋਲਜਰਜ਼ ਦੀ ਨਾਮੀਨੇਸ਼ਨ ਕਰਨੀ ਠੀਕ ਨਹੀਂ ਹੈ।

ਦੂਜੇ ਇਸ ਦੇ ਵਿਚ ਟਰਮ ਬਦਲੀ ਗਈ ਹੈ। ਪਹਿਲਾਂ ਇਥੇ 4 ਸਾਲ ਦੀ ਸੀ ਹੁਣ ਇਹ 2 ਸਾਲ ਦੀ ਕਰ ਦਿਤੀ ਹੈ। ਪਹਿਲੀ ਤਾਂ ਗੱਲ ਇਹ ਹੈ ਕਿ ਇਨ੍ਹਾਂ ਨੇ ਇਲੈਕਸ਼ਨ ਨਹੀਂ ਕਰਨੀ (ਵਿਘਨ) ਇਸ ਤਰ੍ਹਾਂ ਇਹ 2 ਸਾਲ ਦੇ ਬਾਅਦ ਜਿਸ ਨੂੰ ਵੀ ਚਾਹੁਣ ਬਾਹਰ ਕੱਢ ਮਾਰਨਗੇ। ਇਸ ਲਈ ਇਹ ਠੀਕ ਨਹੀਂ ਹੈ।

ਮੈਂ ਤੁਹਾਨੂੰ ਸਿੰਡੀਕੇਟ ਅਤੇ ਸੈਨੇਟ ਦੇ ਬਾਰੇ ਦੱਸਦਾ ਹਾਂ। ਸੈਨੇਟ ਦੇ ਬਾਰੇ ਜੋ ਤਰਮੀਮ ਕੀਤੀ ਹੈ, ਇਸ ਗੱਲ ਦਾ ਤੁਹਾਨੂੰ ਪਤਾ ਹੈ, ਚੇਅਰਮੈਨ ਸਾਹਿਬ, ਕਿ ਸੈਨੇਟ ਯੂਨੀਵਰਸਿਟੀ ਵਿਚ ਜ਼ਿਆਦਾ ਪਾਵਰਫੁਲ ਹੁੰਦੀ ਹੈ। ਸੈਨੇਟ ਦੀ ਕੰਪੋਜ਼ੀਸ਼ਨ ਵੀ ਬੜੀ ਇੰਪਾਰਟੈਂਟ ਹੈ। ਵਾਈਸ ਚੇਅਰਮੈਨ ਤਾਂ ਪਹਿਲੇ ਵੀ ਹੁੰਦੇ ਹਨ, ਇਸ ਦੇ ਵਿਚ ਕਿਸੇ ਨੂੰ ਕੋਈ ਇਤਰਾਜ਼ ਨਹੀਂ ਲੇਕਿਨ ਜਿਹੜਾ ਸਿੰਡੀਕੇਟ ਦੇ ਵਿਚ ਸੈਕਟਰੀ ਐਜੂਕੇਸ਼ਨ ਡਿਪਾਰਟਮੈਂਟ ਦਾ ਪਾਇਆ ਹੈ, ਇਹ ਠੀਕ ਨਹੀਂ ਹੈ। ਡੀ. ਪੀ. ਆਈ. ਪਹਿਲਾਂ ਸੀ, ਉਸ ਦਾ ਕੋਈ ਇਤਰਾਜ਼ ਨਹੀਂ। ਇਸ ਲਈ ਮੈਂ ਕਹਿੰਦਾ ਹਾਂ ਕਿ ਸੈਕਟਰੀ ਦੀ ਕੋਈ ਲੋੜ ਨਹੀਂ ਹੈ। ਡਾਇਰੈਕਟਰ ਲੈਂਗੁਏਜ਼ ਡੀਪਾਰਟਮੈਂਟ, ਅਦਰ ਬਰੀ ਪਰਸਨਜ਼ ਆਦਿ ਇਸ ਦੇ ਵਿਚ ਰੱਖੇ ਗਏ ਹਨ। ਪਰ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਵਾਸਤੇ ਇਲੈਕਸ਼ਨ ਕੋਈ ਨਹੀਂ ਰੱਖੀ ਗਈ। ਇਨ੍ਹਾਂ ਨੇ ਜਾਂ ਤਾਂ ਵਿਚ ਅਫਸਰ ਰੱਖੇ ਹਨ ਅਤੇ ਜਿਹੜੇ ਦੂਸਰੇ ਹਨ, ਉਹ ਨਾਮੀਨੇਟ ਕੀਤੇ ਹਨ, ਅਤੇ ਇਲੈਕਸ਼ਨ ਕੋਈ ਨਹੀਂ ਰੱਖੀ।

**(ix) Three persons to be nominated by the Chancellor on the advice of the State Government.**

ਇਹ ਸਾਰੀ ਨਾਮੀਨੇਸ਼ਨ ਹੀ ਕੀਤੀ ਗਈ ਹੈ। ਪ੍ਰਿੰਸੀਪਲ ਜਾਂ ਹੋਰ ਐਕਸਪਰਟਸ ਨੂੰ ਇਸ ਦੇ ਵਿਚ ਨਹੀਂ ਰੱਖਿਆ ਗਿਆ, ਜਿਨ੍ਹਾਂ ਨੂੰ ਇਤਨਾ ਤਜਰਬਾ ਹੈ। ਮੈਂ ਕਹਿੰਦਾ ਹਾਂ ਕਿ ਸਿੰਡੀਕੇਟ ਨੂੰ ਵੀ ਸਰਕਾਰ ਦੀ ਰਬੜ ਸਟੈਂਪ ਬਣਾਇਆ ਗਿਆ ਹੈ। ਜੇ ਸਾਰੀਆਂ ਪਰੀਕਾਸ਼ਨਜ਼ ਲੈਣ ਦੇ ਬਾਅਦ ਸਿੰਡੀਕੇਟ ਬਣੇ ਤਾਂ ਇਕ ਸਾਲ ਦੇ ਬਾਅਦ ਫਿਰ ਨਵੇਂ ਰੱਖਣ ਦੀ ਲੋੜ ਨਾ ਪਵੇ। ਇਸ ਵਾਸਤੇ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਇਸ ਆਰਡੀਨੈਂਸ ਦੀ ਕੋਈ ਜਸਟੀਫਿਕੇਸ਼ਨ ਨਹੀਂ ਹੈ ਇਹ ਤਾਂ ਪੰਜਾਬ ਯੂਨੀਵਰਸਿਟੀ ਦੀ ਟੋਟਲ ਅਟਾਨਮੀ ਖਤਮ ਕਰਕੇ ਗੌਰਮਿੰਟ ਦਾ ਡਿਪਾਰਟਮੈਂਟ ਬਣਾਉਣ ਵਾਸਤੇ ਹੈ। ਇਹ ਟੋਟਲੀ ਅਨਡੈਮੋਕਰੈਟਿਕ ਹੈ। ਬਿੱਗ ਬਿਜ਼ਨੈਸ ਵਾਲਾ ਹੀ ਇਸ ਦੇ ਵਿਚ ਵੜ ਸਕਦਾ ਹੈ। ਸੋ ਇਹ ਸਾਰੀਆਂ ਚੀਜ਼ਾਂ ਠੀਕ ਨਹੀਂ ਹਨ। ਇਸ ਲਈ ਇਹ ਬਿਲ ਰੀਜੈਕਟ ਹੋਣਾ ਚਾਹੀਦਾ ਹੈ। ਇਹ ਆਰਡੀਨੈਂਸ ਡਿਸਐਪਰੂਵ ਹੋਣਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਜਿਸ ਡਾਇਰੈਕਸ਼ਨ ਵਿਚ ਇਹ ਜਾ ਰਹੇ ਹਨ ਅਤੇ ਇਸ ਤਰ੍ਹਾਂ ਇਨ੍ਹਾਂ ਦੇ ਉਲਟੇ ਪਾਸੇ ਜਾਂਦਿਆਂ ਜਾਂਦਿਆਂ ਅਗਰ ਉਥੇ ਹੀ ਬਰੇਕਾਂ ਲਗ ਗਈਆਂ ਤਾਂ ਫਿਰ ਪਤਾ ਨਹੀਂ ਲਗਣਾ ਕਿ ਕਿਹੜੇ ਪਾਸੇ ਗਏ ਹਨ। (ਵਿਘਨ)

**चौधरी बलबीर सिंह** (होश्यारपुर) : यह जो इन्होंने इस बिल में अमैंडमैंट पेश की है इस को यूनीवर्सिटी की बजाए पंजाब एजूकेशन बोर्ड का एक और डीपार्टमैंट बना दिया है। इस की कोई ज़रुरत नहीं। (विघ्न) जिस वक्त पंजाबी यूनीवर्सिटी बन गई थी तो उस वक्त बड़े बड़े दावे किये गए, बड़ी बड़ी स्पीचें इस हाऊस में की गई कि हम पंजाबी की तरक्की के लिये यह करेंगे, वह करेंगे (विघ्न) लेकिन आज यह बिल ऐजूकेशन मिनिस्टर की बजाए सरदार गुरनाम सिंह का बनाया हुआ मालूम होता है। पता नहीं यह समझते होंगे कि अगर एज की क्वालीफिकेशन न रखी गई तो उन के मैंबर घट जाएंगे। मेरा ख्याल है कि एज की क्वालीफिकेशन की बात इस लिए रखी है ताकि इनकी मिनिस्टरी कायम रहे। (विघ्न) और केबिनट मिनिस्टरों को भी सहूलत रहे और एजड होने की वजह करके उनको हटाया न जा सके। (विघ्न)

मैं कहता हूं कि एजड की बात तो यह हुई लेकिन इन्होंने बोर्ड में ऐजूकेशन साईड का या टीचर्ज़ का कोई नुमायन्दा नहीं लिया। जिस आदमी को ऐजूकेशन साईड की वाकफियत हो, और एक आदमी ऐजूकेशन लाईन का है उसको टीचिंग के मुताल्लिक और ऐजूकेशन के मुताल्लिक उस की बड़ी कन्ट्रीब्यूशन है और फिर भी उस को डीबार कर देना, यह कहां का इन्साफ है ? जिन को हक मिलना चाहिए था उन को नहीं मिला।

दूसरे मुल्कों में भी यूनीवर्सिटीज़ बनी हैं। हमारे मुलक में अंग्रेजों के ज़माने की पंजाब यूनीवर्सिटी बनी है। अगर कोई नुक्ताचीनी हुई है तो नामीनेशन के लिये हुई। यूनीवर्सिटी में यह नामीनेशन नहीं होनी चाहिये। सेनेट के मैंबर या सिंडीकेट के मैंबर, जिनका इस के साथ कोई ताल्लुक नहीं है वे इस के मैंबर बनाये हैं। (विघ्न) एक आदमी जो लाख रुपया देता है वह इस का मैंबर बन सकता है। इस तरह से यह तो अनलिमिटड नंबर हो जायेगा। कोई भी लाख रुपया देकर इस का मैंबर बन जायेगा। यह ठीक नहीं है।

गुरु नानक यूनीवर्सिटी बिल में कुछ अदला बदली इन्होंने की है। उस में इस किस्म के मैंबर नहीं होंगे। तो मैं अर्ज़ करता हूं कि इन्होंने इस में कोई भी अच्छी बात नहीं की है जिस को माना जा सके।

सरदार उमराव सिंह ने ऐजूकेशन कमिशन की रिपोर्ट पढ़ कर पेश की है। वह यह भूल गये कि यह गलती उनकी पार्टी ने ही की है। लाला जगत नारायण जब तालीम के वज़ीर बने उस वक्त यूनिवर्सिटी के साथ उनका झगड़ा हुआ था और उस वक्त यह कानून लाया गया कि ऐजूकेशन मिनिस्टर उस का मैंबर बन सकता है लेकिन अब नामीनेट किस को किया जा रहा है ? एक तौड़ा साहिब को, दूसरा नवाब मलेरकोटला को। (विघ्न) (शोर) चेयरमैन

[चौधरी बलबीर सिंह]
साहिब, चीफ मिनिस्टर को घटिया ढंग से बात नहीं करनी चाहिये। आप इन को रोकें कि यह एक मैंबर से ठीक ढंग से बिहेव करें और बीच में विघ्न मत डालें।

तो, चेयरमैन साहिब, मैं अर्ज करना चाहता हूं कि पंजाबी यूनिवर्सिटी का कोई आदमी, ऐम.ए. पास किसी लैक्चरर की पोस्ट के लिये जाता है तो उस को रिजैक्ट कर दिया जाता है और उस को कोई तरजीह नहीं दी जाती। हर जगह पंजाब यूनिवर्सिटी के पास को तरजीह दी जाती है। (विघ्न) मेरी अर्ज़ है कि तालीम से बात ताल्लुक रखती है। (विघ्न) अगर किसी ने आना है तो इलैक्शन के रास्ते से आये ताकि यूनिवर्सिटी ठीक ढंग से काम कर सके और वह गवर्नमैंट की रबड़ स्टैम्प न बन सके। मैं इन शब्दों से इस बिल का विरोध करता हूं। यह जो अमैंडमैंट लाई गई है यह बहुत गलत अमैंडमैंट है। इस के साथ पंजाबी यूनिवर्सिटी की जो थोड़ी बहुत महानता है वह भी खत्म हो जायेगी।

**Dr. Amir Singh Kalkat** (Tanda) : Middle classes in Europe were gradually, able to succeed in strengthening their political cause through education.

ਚੇਅਰਮੈਨ ਸਾਹਿਬ, ਇਹ ਜਿਹੜਾ ਬਿਲ ਇਸ ਵੇਲੇ ਇਸ ਸੈਸ਼ਨ ਵਿਚ ਆਰਡੀਨੈਂਸ ਦੇ ਰਾਹੀਂ ਹਾਊਸ ਵਿਚ ਪੇਸ਼ ਹੋਇਆ ਹੈ (ਵਿਘਨ) ਚੇਅਰਮੈਨ ਸਾਹਿਬ, ਅਸੀਂ ਜੇ ਹਿੰਦੁਸਤਾਨ ਦੀ ਹਿਸਟਰੀ ਆਫ਼ ਐਜੂਕੇਸ਼ਨ ਦੇਖੀਏ ਤਾਂ ਪਤਾ ਲਗਦਾ ਹੈ ਕਿ ਈਸਟ ਇੰਡੀਆ ਕੰਪਨੀ ਜਦੋਂ ਹਿੰਦੁਸਤਾਨ ਵਾਸਤੇ ਸਥਾਪਤ ਹੋਈ ਤਾਂ ਉਨ੍ਹਾਂ ਨੇ ਪਹਿਲਾਂ ਮਦਰਸਾ ਕਲਕਤਾ ਬਣਾਇਆ, ਇਹ ਉਨ੍ਹਾਂ ਨੇ ਮੁਸਲਮਾਨ ਨਵਾਬਾਂ ਨੂੰ ਐਜੂਕੇਟ ਕਰਨ ਵਾਸਤੇ ਬਣਾਇਆ ਸੀ। ਔਰ 1791 ਵਿਚ ਹਿੰਦੂਆਂ ਨੂੰ ਐਜੂਕੇਟ ਕਰਨ ਵਾਸਤੇ ਸੰਸਕ੍ਰਿਤ ਕਾਲਜ ਬਨਾਰਸ ਵਿਚ ਬਣਾਇਆ ਸੀ। (ਵਿਘਨ)

**ਸ਼੍ਰੀ ਸਭਾਪਤੀ :** ਡਾਕਟਰ ਸਹਿਬ, ਟਾਈਮ ਬਹੁਤ ਥੋੜ੍ਹਾ ਹੈ। ਇਸ ਲਈ ਆਪਣੀ ਸਪੀਚ ਨੂੰ ਬਹੁਤ ਲੰਬਾ ਨਾ ਬਣਾਉ। (ਵਿਘਨ) (ਸ਼ੋਰ) (I would request the hon. Member that the time at our disposal is very short. Therefore he should not prolong his speech.) (Interruption) (Noise)

**ਡਾਕਟਰ ਅਮੀਰ ਸਿੰਘ ਕਲਕਟ :** ਚੇਅਰਮੈਨ ਸਾਹਿਬ, ਮੈਂ ਇਹ ਅਰਜ਼ ਕਰਦਾ ਹਾਂ ਕਿ ਡੈਮੋਕਰੇਸੀ ਸਾਡੀ ਵੇ ਆਫ਼ ਲਾਈਫ ਹੈ। In our Constitution we are wedded to democracy. ਔਰ ਇਹ ਜਿਹੜਾ ਮਈਅਰ ਗੌਰਮਿੰਟ ਨੇ ਲਿਆਂਦਾ ਹੈ ਇਹ ਐਂਟੀ ਡੈਮੋਕਰੈਟਿਕ ਹੈ ਔਰ ਐਂਟੀ ਕੰਸਟੀਚਿਊਸ਼ਨ ਹੈ। ਚੇਅਰਮੈਨ ਸਾਹਿਬ, ਇਹ ਫ਼ੈਸਲਾ ਯੂਨੀਵਰਸਿਟੀ ਤੇ ਕਬਜ਼ਾ ਕਰਨ ਵਾਸਤੇ ਜਾਂ ਜਿਹੜੇ ਆਪਣੇ ਸੱਜਣ ਹਨ ਉਨ੍ਹਾਂ ਨੂੰ ਕਿਸੇ ਚੰਗੀਆਂ ਥਾਵਾਂ ਤੇ ਲਾਉਣ ਵਾਸਤੇ ਕੀਤਾ

ਹੈ । ਮੈਂ ਸਮਝਦਾ ਹਾਂ ਕਿ ਇਹ ਸਰਕਾਰ ਰਾਊਂਡ ਪੈਗ ਇਨ ਸਕੇਅਰ ਹੋਲ ਲੈ ਜਾ ਰਹੀ ਹੈ । ਚੇਅਰਮੈਨ ਸਾਹਿਬ, ਅਨਪੜ੍ਹ ਬੰਦਿਆਂ ਨੂੰ ਜਿਨ੍ਹਾਂ ਨੇ ਕਦੇ ਕਿਤਾਬ ਨਹੀਂ ਪੜ੍ਹੀ ਉਨ੍ਹਾਂ ਨੂੰ ਯੂਨੀਵਰਸਿਟੀ ਵਿਚ ਇਸ ਤਰ੍ਹਾਂ ਭੇਜ ਕੇ ਅਸੀਂ ਕੋਈ ਜਸਟੀਫਾਈ ਨਹੀਂ ਕਰ ਸਕਾਂਗੇ ।

ਚੇਅਰਮੈਨ ਸਾਹਿਬ, ਜਿਤਨੇ ਵੀ ਸਾਡੇ ਸਪੀਕਰ ਹਨ ਉਨ੍ਹਾਂ ਨੇ ਸਾਰੇ ਬਿਲ ਨੂੰ ਕਵਰ ਕਰ ਲਿਆ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜਾ ਏਜ ਦਾ ਮਾਮਲਾ ਹੈ, ਇਹ ਕੋਈ ਚੰਗੀ ਗੱਲ ਨਹੀਂ ਲਗਦੀ । ਦੂਸਰਾ ਡਾਂਗ ਸਾਹਿਬ ਨੇ ਕਿਹਾ ਹੈ ਕਿ ਸਾਡੀ ਐਜੂਕੇਸ਼ਨ ਨੂੰ ਮਿਲਟ੍ਰਾਈਜ਼ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ । ਮੈਂ ਸਮਝਦਾ ਹਾਂ ਕਿ ਅਗਰ ਮਿਲਟ੍ਰਾਈਜ਼ ਅਸੀਂ ਐਜੂਕੇਸ਼ਨ ਕਰ ਦੇਈਏ ਤਾਂ ਇਹ ਇਕ ਬਹੁਤ ਅੱਛੀ ਗੱਲ ਹੈ । ਮੈਂ ਆਪ ਮਿਲਟਰੀ ਵਿਚ ਰਿਹਾ ਹਾਂ, ਮੇਰੀ ਸਾਰੀ ਫੈਮਲੀ ਮਿਲਟਰੀ ਵਿਚ ਸਰਵਿਸ ਕਰਦੀ ਰਹੀ ਹੈ । ਮੇਰੀ ਅਰਜ਼ ਹੈ ਕਿ ਮਿਲਟਰੀ ਰਾਹੀਂ ਡਿਸਿਪਲਿਨ ਆ ਜਾਂਦਾ ਹੈ । ਔਰ ਜਦ ਤਕ ਕਿਸੇ ਵਿਚ ਡਿਸਿਪਲਿਨ ਨਹੀਂ ਆਉਂਦਾ ਮੈਂ ਸਮਝਦਾ ਹਾਂ ਕਿ ਅਸੀਂ ਕੁਝ ਨਹੀਂ ਕਰ ਸਕਦੇ । (ਵਿਘਨ) ਮੈਂ ਸਮਝਦਾ ਹਾਂ ਕਿ ਅਗਰ ਇਸ ਤਰ੍ਹਾਂ ਦੀ ਗੱਲ ਹੋ ਜਾਵੇ ਤਾਂ ਇਹ ਬਹੁਤ ਬਿਹਤਰ ਹੋਵੇਗਾ ।

ਫਿਰ, ਚੇਅਰਮੈਨ ਸਾਹਿਬ, ਇਹ ਜਿਹੜਾ ਯੂਨੀਵਰਸਿਟੀ ਸੈਨੇਟ ਵਿਚ ਦੋ ਸਾਲ ਦੀ ਟਰਮ ਰਖੀ ਗਈ ਹੈ, ਇਹ ਬੜੀ ਘੱਟ ਹੈ । ਮੈਂ ਅਰਜ਼ ਕਰਦਾ ਹਾਂ ਕਿ ਕਮ ਅਜ਼ ਕਮ ਇਹ ਪੰਜ ਸਾਲ ਦੀ ਹੋਣੀ ਚਾਹੀਦੀ ਹੈ ।

ਅੰਤ ਵਿਚ, ਚੇਅਰਮੈਨ ਸਾਹਿਬ, ਮੈਂ ਇਤਨੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਯੂਨੀਵਰਸਿਟੀ, ਕਾਲਜਾਂ, ਸਕੂਲਾਂ ਵਿਚ ਡੈਮੋਕਰੈਟਿਕ ਐਲੀਮੈਂਟ ਜ਼ਰੂਰ ਹੋਣਾ ਚਾਹੀਦਾ ਹੈ । ਇਤਨਾ ਕਹਿ ਕੇ ਮੈਂ ਆਪਣੀ ਸੀਟ ਰਿਜ਼ਿਊਮ ਕਰਦਾ ਹਾਂ ।

**ਸਰਦਾਰ ਰਾਜ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ, ਇਹ ਹੈ ਕਿ ਡਾਂਗ ਸਾਹਿਬ ਔਰ ਦੂਸਰੇ ਕਾਂਗਰਸੀ ਭਰਾਵ ਨੇ ਇਸ ਬਿਲ ਦੇ ਬਾਰੇ ਬੜਾ ਜ਼ਿਕਰ ਕੀਤਾ ਹੈ । ਮੈਂ ਤੁਹਾਡੇ ਰਾਹੀਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਇਨ੍ਹਾਂ ਵਿਚੋਂ ਜਿਹੜੇ ਵੀ ਬੋਲੇ ਹਨ, ਕੋਈ ਵੀ ਪੰਜਾਬੀ ਯੂਨੀਵਰਸਿਟੀ ਦੀ ਜੁਰਿਸਡਿ–ਕਸ਼ਨ ਵਿਚ ਨਹੀਂ ਹੈ । ਇਹ ਸਾਰੇ ਬਾਹਰ ਦੇ ਬੰਦੇ ਹਨ, ਜਿਨ੍ਹਾਂ ਨੇ ਇਹ ਗੱਲਾਂ ਕੀਤੀਆਂ ਹਨ । ਵਿਘਨ) ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੇ ਹਾਊਸ ਵਿਚ ਪ੍ਰਸਨਲ ਅਟੈਕ ਕੀਤੇ ਹਨ । (ਵਿਘਨ) ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਦਾ (ਵਿਰੋਧੀ ਧਿਰ ਵਲ ਇਸ਼ਾਰਾ ਕਰਦੇ ਹੋਏ) ਪ੍ਰਧਾਨ ਕਾਮਰਾਜ ਬਿਲਕੁਲ ਹੀ ਜਿਹੜਾ ਅਨਪੜ੍ਹ ਹੈ ਔਰ ਉਹ ਇਨ੍ਹਾਂ ਦਾ ਪ੍ਰਧਾਨ ਬਣਿਆ ਹੋਇਆ ਹੈ । (ਵਿਘਨ)

**ਸਰਦਾਰ ਉਮਰਾਓ ਸਿੰਘ :** ਸੰਤ ਫਤਹਿ ਸਿੰਘ ਕਿਥੋਂ ਦਾ ਗਰੈਜੂਏਟ ਆ ਗਿਆ । (ਵਿਘਨ)

**ਮੁੱਖ ਮੰਤਰੀ :** ਚੇਅਰਮੈਨ ਸਾਹਿਬ, ਮੇਰੀ ਅਰਜ਼ ਹੈ ਕਿ ਜਿਹੜਾ ਆਦਮੀ ਇਥੇ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦਾ ਉਸ ਦਾ ਨਾਮ ਨਹੀਂ ਲੈਣਾ ਚਾਹੀਦਾ । ਸਰਦਾਰ ਉਮਰਾਓ ਸਿੰਘ ਬੜੇ ਪੜ੍ਹੇ ਲਿਖੇ ਹਨ ਔਰ ਉਨ੍ਹਾਂ ਦੀ ਤਾਂ ਧਾਕ ਬੱਝੀ ਹੋਈ ਹੈ । ਉਨ੍ਹਾਂ ਨੂੰ ਇਹੋ ਜਿਹੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ । (ਵਿਘਨ)

ਸਿਖਿਆ ਮੰਤਰੀ (ਸਰਦਾਰ ਸੁਰਜੀਤ ਸਿੰਘ) : ਚੇਅਰਮੈਨ ਸਾਹਿਬ, ਸਭ ਤੋਂ ਪਹਿਲਾਂ ਯੂਨੀਵਰਸਿਟੀ ਅਮੈਂਡਮੈਂਟ ਬਿਲ ਦੇ ਉਤੇ ਸਰਦਾਰ ਉਮਾਰਓ ਸਿੰਘ ਨੇ ਅਟੈਕ ਕਰਕੇ ਇਹ ਕਿਹਾ ਕਿ ਇਹ ਜਿਹੜਾ ਆਰਡੀਨੈਂਸ ਲਿਆਂਦਾ ਹੈ, ਇਹ ਜਿਹੜਾ ਬਿਲ ਲਿਆਂਦਾ ਹੈ ਉਹ ਪੰਜਾਬ ਯੂਨੀਵਰਸਿਟੀ ਦਾ ਗਲ ਘੁਟਣ ਵਾਸਤੇ ਲਿਆਂਦਾ ਗਿਆ ਹੈ। (ਵਿਘਨ) ਇਹ ਪਤਾ ਨਹੀਂ ਇਨ੍ਹਾਂ ਨੂੰ ਕਿਥੋਂ ਵਹਿਮ ਹੋ ਗਿਆ ਹੈ ? ਪੰਜਾਬ ਸਰਕਾਰ ਨੇ ਪੰਜਾਬ ਯੂਨੀਵਰਸਿਟੀ ਨੂੰ ਕਦੇ ਡਿਸਓਨ ਨਹੀਂ ਕੀਤਾ। ਪੰਜਾਬ ਯੂਨੀਵਰਸਿਟੀ ਸਾਡੀ ਆਪਣੀ ਯੂਨੀਵਸਿਟੀ ਹੈ। ਅਸੀਂ 50 ਹਜ਼ਾਰ ਰੁਪਏ ਤੋਂ ਉਪਰ ਰਕਮ ਉਨ੍ਹਾਂ ਨੂੰ ਦਿੰਦੇ ਹਾਂ ਤਾਂਕਿ ਯੂਨੀਵਰਸਿਟੀ ਠੀਕ ਚਲਦੀ ਰਹੇ।

ਇਹ ਤਾਂ ਇਨ੍ਹਾਂ ਦਾ ਵਾਧੂ ਵਹਿਮ ਹੈ ਕਿ ਪੰਜਾਬ ਯੂਨੀਵਰਸਿਟੀ ਦਾ ਗਲ ਘੁਟਣ ਦੀ ਖਾਤਰ, ਉਸ ਨੂੰ ਖਤਮ ਕਰਨ ਦੀ ਖਾਤਰ ਇਹ ਸਭ ਕੁਝ ਕੀਤਾ ਗਿਆ ਹੈ। ਇਹ ਕਹਿੰਦੇ ਹਨ ਕਿ ਉਸਦੇ ਕੰਟਰੋਲ ਦੇ ਨਾਲ ਹੀ ਸਹਿਮਤ ਨਹੀਂ ਸਨ। ਮੈਂ ਦਸਣਾ ਚਾਹੁੰਦਾ ਹਾਂ ਕਿ ਇਹ ਗਲ ਨਹੀਂ ਅਸੀਂ ਪੰਜਾਬ ਯੂਨੀਵਰਸਿਟੀ ਨੂੰ ਆਪਣਾ ਸਮਝਦੇ ਰਹੇ ਹਾਂ ਔਰ ਸਮਝਦੇ ਰਹਾਂਗੇ, ਕਿਉਂਕਿ ਪੰਜਾਬ ਯੂਨੀਵਰਸਿਟੀ ਪੰਜਾਬ ਦਾ ਹੀ ਹਿੱਸਾ ਹੈ। (ਥੰਪਿੰਗ)

ਇਸ ਤੋਂ ਬਾਅਦ ਇਹ ਕਿਹਾ ਗਿਆ ਹੈ ਕਿ ਪੰਜਾਬੀ ਯੂਨੀਵਰਸਿਟੀ ਨੂੰ ਸਿਰਫ ਐਜੂਕੇਸ਼ਨ ਯੂਨੀਵਰਸਿਟੀ ਬਣਾਇਆ ਗਿਆ ਸੀ ਅਤੇ ਹੁਣ ਉਸਦੇ ਨਾਲ ਕਾਲਿਜ ਲਾ ਕੇ ਅੰਫਿਲੀਏਟਿਡ ਯੂਨੀਵਰਸਿਟੀ ਬਣਾ ਦਿਤਾ ਹੈ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂ ਕਿ ਸਾਰੇ ਹਿੰਦੁਸਤਾਨ ਵਿਚ ਇਕ ਪੈਟਰਨ ਚਲ ਰਿਹਾ ਹੈ। ਸਾਰੇ ਦੇਸ਼ ਵਿਚ ਉਸਦੇ ਮੁਤਾਬਕ ਯੂਨੀਵਰਸਿਟੀਆਂ ਵਧੀਆਂ। ਮੈਂ ਉਨ੍ਹਾਂ ਦੇ ਬਾਰੇ ਦਸਣਾ ਚਾਹੁੰਦਾ ਹਾਂ ਕਿ ਸਾਲ 1961 ਵਿਚ ਸਿਰਫ 44 ਯੂਨੀਵਰਸਿਟੀਆਂ ਸਨ ਅਤੇ 1964 ਵਿਚ 18 ਯੂਨੀਵਰਸਿਟੀਆਂ ਵਧ ਕੇ 62 ਹੋ ਗਈਆਂ, ਯਾਨੀ ਹਰ ਸਾਲ ਦੇ ਵਿਚ 6 ਯੂਨੀਵਰਸਿਟੀਆਂ ਵਧੀਆਂ। ਇਸਦਾ ਕਾਰਣ ਇਹ ਸੀ ਕਿ ਹਰ ਸਾਲ ਸਟੂਡੈਂਟਸ ਦੀ ਤਾਦਾਦ ਵਧਦੀ ਚਲੀ ਗਈ, ਇਸ ਲਈ ਹਰ ਸੂਬੇ ਵਿਚ ਯੂਨੀਵਰਸਿਟੀਆਂ ਦੀ ਲੋੜ ਵਧਦੀ ਚਲੀ ਗਈ। ਇਸ ਤੋਂ ਇਲਾਵਾ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਨੇ ਕਿਹਾ ਹੈ ਕਿ ਯੂਨੀਵਰਸਿਟੀਆਂ ਵਿਚ ਇਤਨਾ ਕੰਜੈਸ਼ਨ ਨਹੀਂ ਹੋਣਾ ਚਾਹੀਦਾ ਕਿ ਜਿਸ ਨਾਲ ਉਹ ਆਪਣਾ ਕੰਮ ਤਕ ਨਾ ਸੰਭਾਲ ਸਕਣ। ਪੰਜਾਬ ਯੂਨੀਵਰਸਿਟੀ ਦੇ ਬਾਰੇ ਵਿਚ ਤੁਸੀਂ ਜਾਣਦੇ ਹੋ ਕਿ ਕਿੰਨੀ ਕੰਜੈਸ਼ਨ ਹੋ ਚੁਕੀ ਸੀ, ਉਸਦੇ ਨਾਲ ਕੋਈ ਦੋ ਸੌ ਕਾਲਜ ਲਗੇ ਹੋਏ ਸਨ। ਇਸ ਲਈ ਜ਼ਰੂਰਤ ਸੀ ਉਨ੍ਹਾਂ ਵਿਚੋਂ ਕੁਝ ਕਾਲਜਾਂ ਨੂੰ ਕਿਸੇ ਦੂਸਰੀ ਯੂਨੀਵਰਸਿਟੀ ਨਾਲ ਲਗਣ ਦੀ। ਇਸ ਲਈ ਉਨ੍ਹਾਂ ਵਿਚ ਕੁਝ ਕਾਲਜਾਂ ਨੂੰ ਪੰਜਾਬੀ ਯੂਨੀਵਰਸਿਟੀ ਨਾਲ ਲਗਾਇਆ ਗਿਆ ਹੈ। ਇਹ ਕਹਿਣਾ ਬਿਲਕੁਲ ਗਲਤ ਹੈ ਕਿ ਜਾਣ ਬੁਝ ਕਿ ਉਸਦਾ ਸਟੈਂਡਰਡ ਘਟਾਣ ਦੀ ਖਾਤਰ ਇਸ ਤਰ੍ਹਾਂ ਕੀਤਾ ਗਿਆ ਹੈ। ਇਸਦੇ ਇਸ ਤਰ੍ਹਾਂ ਕਰਨ ਦਾ ਇਕ ਭਾਵ ਇਹ ਵੀ ਸੀ ਕਿ ਇਸਦੀ ਐਡਮਨਿਸਟਰੇਸ਼ਨ ਨੂੰ ਠੀਕ ਰਖਿਆ ਜਾ ਸਕੇ। (ਵਿਘਨ)

ਆਰਡੀਨੈਂਸ ਬਾਰੇ ਪੁਛ ਰਹੇ ਹਨ। ਮੈਂ ਦਸ ਦੇਣਾ ਚਾਹੁੰਦਾ ਹਾਂ ਕਿ ਉਹ ਕਾਲਜ ਯੂਨੀਵਰਸਿਟੀ ਨਾਲ ਸ਼ਾਮਲ ਕਰ ਦੇਣਾ ਜ਼ਰੂਰੀ ਹੋ ਗਿਆ ਸੀ ਤਾਂਕਿ ਉਨ੍ਹਾਂ ਕਾਲਜਾਂ ਦੇ ਪ੍ਰਿੰਸੀਪਲਜ਼ ਅਤੇ ਪ੍ਰੋਫੈਸਰਜ਼ ਨੂੰ ਰੀਪਰੇਜ਼ੈਂਟੇਸ਼ਨ ਦਿਤੀ ਜਾ ਸਕੇ।

ਸਭ ਤੋਂ ਵਡਾ ਇਤਰਾਜ਼ ਆਇਆ ਹੈ ਉਸਦੀ ਕੰਪੋਜ਼ੀਸ਼ਨ ਆਫ਼ ਸੈਨੇਟ ਬਾਰੇ। ਉਸ ਦੇ ਵਿਚ ਕਿਹਾ ਗਿਆ ਹੈ ਕਿ ਸੈਨੇਟ ਵਿਚ ਐਸੇ ਬੰਦੇ ਰਖੇ ਗਏ, ਜਿਹੜੇ ਬਹੁਤ ਪੜ੍ਹੇ ਲਿਖੇ ਨਹੀਂ ਹਨ, ਅਤੇ ਉਨ੍ਹਾਂ ਵਿਚ ਇਕ ਮੈਂਬਰ ਮਿਸਟਰ ਟੌੜ੍ਹਾ ਦਾ ਨਾਂ ਵੀ ਲੈ ਕੇ ਇਹ ਇਤਰਾਜ਼ ਕੀਤਾ ਗਿਆ। ਉਹ ਇਸ ਹਾਊਸ ਦੇ ਮੈਂਬਰ ਨਹੀਂ ਹਨ ਇਸ ਲਈ ਮੈਂ ਸਮਝਦਾ ਹਾਂ ਕਿ ਉਸ ਦਾ ਨਾਂ ਨਹੀਂ ਲੈਣਾ ਚਾਹੀਦਾ ਸੀ।

ਉਸਦੇ ਬਾਰੇ ਮੈਂ ਇਕ ਅਰਜ਼ ਕਰਾਂ ਕਿ ਦੇਸ਼ ਵਿਚ ਇਕ ਮਾਡਲ ਯੂਨੀਵਰਸਿਟੀ ਐਕਟ ਬਣਾਇਆ, ਉਸ ਦੇ ਵਿਚ ਯੂਨੀਅਨ ਐਜੂਕੇਸ਼ਨ ਮਨਿਸਟਰ ਅਤੇ ਹੋਰ ਦੇਸ਼ ਦੇ ਬੜੇ ਸਿਆਣੇ ਐਜੂਕੇਸ਼ਨਿਸਟਸ, ਡਾਕਟਰ ਕੁਠਾਰੀ ਆਦਿ ਸਨ ਔਰ ਜੋ ਸੀਨੀਅਰ ਗਿਣੇ ਜਾਂਦੇ ਹਨ ਉਹ ਵੀ ਉਸ ਬੋਰਡ ਦੇ ਮੈਂਬਰ ਸਨ, ਉਨ੍ਹਾਂ ਨੇ ਆਪਣੀਆਂ ਫ਼ਾਈਂਡਿੰਗਜ਼ ਦਿਤੀਆਂ ਕਿ ਕੋਰਟ ਜੋ ਹੈ ਯਾਨੀ ਸੈਨੇਟ ਜੋ ਹੈ ਉਸਦੀ ਕੰਪੋਜ਼ੀਸ਼ਨ ਕੈਸੀ ਹੋਣੀ ਚਾਹੀਦੀ ਹੈ। ਉਸਦੇ ਬਾਰੇ ਵਿਚ ਮੈਂ ਚੈਪਟਰ 4 ਪੜ੍ਹ ਦਿੰਦਾ ਹਾਂ।

> "In general, the Court is intended to bring into the University the lay element and this has the advantage of bringing the University into contact with eminent men in public life, in industry and trade, and those who provide finances for it. The 'Lay representative' in the court and any other authority) can render great service to the University by their greater knowledge of the world and their ability to represent the general desires and aspirations of society......."

ਸੋ ਇਸ ਕਰਕੇ ਇਨ੍ਹਾਂ ਨੇ ਜੋ ਇਤਰਾਜ਼ ਕੀਤਾ ਹੈ ਮਿਸਟਰ ਟੌੜ੍ਹਾ ਬਾਰੇ ਕਿ ਉਨ੍ਹਾਂ ਨੂੰ ਐਵੇਂ ਹੀ ਮੈਂਬਰ ਬਣਾ ਦਿਤਾ ਮੈਂ ਦਸਣਾ ਚਾਹੁੰਦਾ ਹਾਂ ਕਿ ਉਹ ਬਹੁਤ ਦੇਰ ਤੋਂ ਰੂਰਲ ਐਜੂਕੇਸ਼ਨ ਨਾਲ ਕੰਨੇਕਟਿਡ ਰਹੇ। ਕਈ ਸਕੂਲ ਅਤੇ ਕਾਲਜ ਉਨ੍ਹਾਂ ਨੇ ਖੁਲ੍ਹਵਾਏ। ਜਿਥੇ ਵੀ ਕਿਸੇ ਸਕੂਲ ਜਾਂ ਕਾਲਜ ਦੀ ਲੋੜ ਹੁੰਦੀ ਸੀ ਗੌਰਮਿੰਟ ਦੀ ਤਵਜੋਹ ਦਿਵਾਉਂਦੇ ਸਨ ਅਤੇ ਉਨ੍ਹਾਂ ਨੇ ਐਜੂਕੇਸ਼ਨ ਨੂੰ ਬਹੁਤ ਹੀ ਪ੍ਰਾਪੇਗੇਟ ਕੀਤਾ ਨਾਲ ਹੀ ਮੈਂ ਇਹ ਦਸ ਦਿਆਂ ਕਿ ਇਹ ਜਿਹੜਾ ਫ਼ਤਿਹਗੜ੍ਹ ਕਾਲਿਜ ਹੈ, ਇਹ ਉਨ੍ਹਾਂ ਦੀਆਂ ਕੋਸ਼ਸ਼ਾਂ ਦਾ ਸਦਕਾ ਹੈ।

ਇਸ ਤੋਂ ਬਾਅਦ ਜਿਹੜਾ ਇਤਰਾਜ਼ ਕੀਤਾ ਗਿਆ ਹੈ, ਉਹ ਹੈ ਮੈਂਬਰਜ਼ ਨੂੰ ਨਾਮੀਨੇਟ ਕਰਨ ਦਾ, ਮੈਂ ਦਸਣਾ ਚਾਹੁੰਦਾ ਹਾਂ ਕਿ 9 ਮੈਂਬਰਜ਼ ਹਨ ਜਿਨ੍ਹਾਂ ਵਿਚ ਕੁਝ ਐਕਸ ਐਫ਼ੀਸ਼ੋ ਅਤੇ ਕੁਝ ਅਦਰਜ਼ ਹਨ। ਇਸਦੇ ਵਿਚ ਇਹ ਇਤਰਾਜ਼ ਕੀਤਾ ਗਿਆ ਹੈ ਕਿ ਕੁਝ ਮੈਂਬਰਜ਼ ਹੋਰ ਵੀ ਅਜੇ ਆਉਣੇ ਹਨ ਕਿ ਜਿਹੜੇ ਵਡੇ ਵਡੇ ਸਰਮਾਇਦਾਰ ਹਨ ਜਾਂ ਇੰਡਸਟਰੀਅਲਿਸਟ ਹਨ ਉਹ ਮੈਂਬਰਸ਼ਿਪ ਨੂੰ ਖਰੀਦ ਲੈਣਗੇ ਔਰ ਸੈਨੇਟ ਤੇ ਆਪਣਾ ਕਬਜ਼ਾ ਕਰ ਲੈਣਗੇ। ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਇਸ ਮੌਡਲ ਬਿਲ ਦੇ ਅੰਦਰ ਰੈਫ਼ਰ ਕੀਤਾ ਹੈ ਕਿ ਅਦਰ ਮੈਂਬਰਜ਼ ਰਖਣੇ ਹਨ Representatives of donors, if any, not more than five. ਇਸ ਤਰ੍ਹਾਂ 5 ਤਕ ਡੋਨਰਜ਼ ਵਾਸਤੇ ਕਿਹਾ ਹੈ ...। (ਵਿਘਨ) ਕਿ ਜਿਹੜਾ ਆਦਮੀ ਇਕ ਲੱਖ ਰੁਪਿਆ ਡੋਨੇਸ਼ਨ ਦੇਵੇਗਾ ਉਸਨੂੰ ਸੈਨੇਟ ਵਿਚ ਮੈਂਬਰਸ਼ਿਪ ਦਿਤੀ ਜਾਏਗੀ। ਮੈਂ ਤੁਹਾਡੇ ਰਾਹੀਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਅਜਿਹੇ ਬੰਦੇ ਲਭਦੇ ਨਹੀਂ ਜਿਹੜੇ ਇਕ ਲੱਖ ਰੁਪਏ ਡੋਨੇਟ ਕਰਕੇ ਮੈਂਬਰ ਬਣਨਾ

[ਸਿਖਿਆ ਮੰਤਰੀ]

ਚਾਹੁੰਣ । 1965 ਵਿਚ ਪੰਜਾਬੀ ਯੂਨੀਵਰਸਿਟੀ ਬਣੀ, ਅਜੇ ਤਕ ਇਕ ਮੈਂਬਰ ਐਸਾ ਨਹੀਂ ਆਇਆ ਜਿਸ ਨੇ ਇਕ ਲੱਖ ਰੁਪਏ ਡੋਨੇਸ਼ਨ ਦੇ ਕੇ ਮੈਂਬਰਸ਼ਿਪ ਹਾਸਲ ਕੀਤੀ ਹੋਵੇ । ਇਸ ਲਈ ਇਹ ਪਰੋਵੀਜ਼ਨ ਸੋਚ ਸਮਝਕੇ ਕੀਤੀ ਗਈ ਹੈ ।

ਇਸਤੋਂ ਬਾਅਦ ਇਤਰਾਜ਼ ਕੀਤਾ ਗਿਆ ਹੈ ਕਿ ਨੌਮੀਨੇਸ਼ਨ ਦੀ ਥਾਂ ਤੇ ਇਲੈਕਸ਼ਨ ਕਰਾਉਣੇ ਚਾਹੀਦੇ ਸਨ । ਮੈਂ ਅਰਜ਼ ਕਰ ਦਿਆ ਕਿ ਇਹ ਜ ਪਰੋਵੀਜ਼ਨ ਕੀਤੀ ਗਈ ਹੈ ਮੌਡਲ ਬਿਲ ਦੇ ਅੰਦਰ ਇਹ ਅਸੀਂ ਇੰਡੀਅਨ ਐਜੂਕੇਸ਼ਨ ਦੇ ਸਤਰ ਤੋਂ ਲਿਆਂਦੀ ਹੈ । ਉਹ ਇਲੈਕਸ਼ਨ ਆਦਿ ਨੂੰ ਐਜੂਕੇਸ਼ਨ ਵਿਚ ਠੀਕ ਨਹੀਂ ਸਮਝਦੇ । ਸਿਆਸਤ ਨੂੰ ਐਜੂਕੇਸ਼ਨ ਤੋਂ ਪਰੇ ਰਖਣ ਦੀ ਕੋਸ਼ਿਸ਼ ਕੀਤੀ ਗਈ ਹੈ ਇਸ ਦੇ ਬਾਰੇ ਮੈਂ ਇਹ ਪੜ੍ਹ ਦਿੰਦਾ ਹਾਂ :

| | |
|---|---|
| Representatives of donors, if any not more than............ | 5 |
| Representatives of learned professions, industry and commerce, managements of private colleges......... | 15 |
| Nominees of the Executive Council from outside the University......... | 5 |
| Nominees of the Visitor ......... | 10 |
| Members co-opted by the Court......... | 10 |

ਇਹ ਰੈਫਰ ਕਰਨ ਤੋਂ ਬਾਅਦ ਇਸ ਵਿਚ ਮੈਨਸ਼ਨ ਕੀਤਾ ਹੈ ਕਿ—

"Where it is not possible for all the Heads of Departments and Colleges to come into the Court, it will be necessary to arrange for their coming in by rotation to avoid election among themselves."

ਇਹ ਰੋਟੇਸ਼ਨ ਇਸ ਲਈ ਪ੍ਰੈਸਕਰਾਈਬ ਕੀਤੀ ਹੈ, ਤਾਂਕਿ ਸਾਰਿਆਂ ਨੂੰ ਇਸ ਵਿਚ ਰੀਪਰੇਜ਼ੈਂ- ਟੇਸ਼ਨ ਮਿਲ ਸਕੇ । ਫਿਰ ਉਨ੍ਹਾਂ ਨੇ ਅਗੇ ਕਿਹਾ ਹੈ ਕਿ—

"In the case of members nominated by the Visitor or Co-opted by the court, the period of such co-option or nomination may be shorter than that of those representing the different bodies. By having a shorter term, it will be possible to associate a larger number of people with the court and give wider opportunity for those who come in by rotation."

ਇਸ ਵਿਚ, ਚੇਅਰਮੈਨ ਸਾਹਿਬ, ਅਗੇ ਇਕ ਐਕੇਡੈਮਿਕ ਕੌਂਸਲ ਬਣਾਉਣ ਲਈ ਕਿਹਾ ਗਿਆ ਹੈ ਕਿ—

"In this case also, where internal members have to be chosen, election may be avoided as far as possible and the right to sit may be given rotation according to seniority or some other principle."

ਇਹ ਜਿਹੜਾ ਮੌਡਰਨ ਟਰੈਂਡ ਐਜੂਕੇਸ਼ਨ ਦਾ ਚਲਿਆ ਹੈ ਕਿ ਕੁਝ ਸੈਨੇਟ ਦੇ ਮੈਂਬਰ

ਇਲੈਕਸ਼ਨਜ਼ ਰਾਹੀਂ ਆ ਗਏ, ਕੁਝ ਕਾਲਜਾਂ ਵਿਚੋਂ ਆ ਗਏ, ਇਸ ਵਿਚ ਕਈ ਖਾਮੀਆਂ ਹਨ। ਅਸੀਂ ਵੇਖਦੇ ਹਾਂ ਕਿ ਇਲੈਕਟਿਡ ਮੈਂਬਰਜ਼ ਹਰ ਵਕਤ ਇਲਕੈਸ਼ਨਾਂ ਦੇ ਮਾਮਲੇ ਵਿਚ ਹੀ ਰੁਚੀ ਲੈਂਦੇ ਰਹਿੰਦੇ ਹਨ ਅਤੇ ਅਕੈਡੇਮਿਕ ਖੇਤਰ ਵਲ ਬਹੁਤ ਹੀ ਘਟ ਧਿਆਨ ਦਿੰਦੇ ਹਨ। ਉਹ ਇਹ ਸੋਚਦੇ ਰਹਿੰਦੇ ਹਨ ਕਿ ਕਿਸੇ ਨਾ ਕਿਸੇ ਤਰ੍ਹਾਂ ਵੋਟਾਂ ਲੈ ਕੇ ਸੈਨੇਟ ਦੇ ਮੈਂਬਰ ਬਣ ਜਾਣ। ਇਸ ਗੱਲ ਵਿਚ ਤਾਂ ਨੁਕਸਾਨ ਹੁੰਦਾ ਹੈ ਫ਼ਾਇਦਾ ਨਹੀਂ ਹੁੰਦਾ। ਇਸ ਲਈ ਇਸ ਵਿਚ ਜਾਣ ਬੁਝ ਕੇ ਨਾਮੀਨੇਸ਼ਨ ਵਾਲੀ ਗੱਲ ਕੀਤੀ ਗਈ ਹੈ।

ਇਸ ਤੋਂ ਬਾਅਦ ਇਹ ਗੱਲ ਲਿਆਂਦੀ ਗਈ ਹੈ ਕਿ ਆਰਡੀਨਰੀ ਫ਼ੈਲੋ ਅਤੇ ਏਜਿਡ ਫ਼ੈਲੋ ਜ਼ਿਹੜੇ ਕਿ ਕਬਰ ਵਿਚ ਜਾਣ ਲਈ ਤਿਆਰ ਬੈਠੇ ਹੋਣਗੇ ਉਨ੍ਹਾਂ ਨੂੰ ਮੈਂਬਰ ਬਣਾ ਦਿਤਾ ਜਾਏਗਾ।

ਇਨ੍ਹਾਂ ਨੇ ਸ਼ਾਇਦ ਬਹੁਤੇ ਡੀਟੇਲਜ਼ ਵਿਚ ਜਾਣ ਤੋਂ ਬਿਨਾਂ ਹੀ ਰਾਏ ਦੇ ਦਿਤੀ ਕਿ ਕਬਰਾਂ ਵਿਚ ਜਾਣ ਵਾਲੇ ਮੈਂਬਰ ਬਣਾ ਦਿਤੇ ਜਾਣਗੇ। ਇਸ ਵਿਚ ਲਿਖਿਆ ਹੈ:

Sub-clause (iii) of clause 4 :

> 'Six Principals of Colleges admitted to the privileges of the University of whom three shall be the principals of Government Colleges by rotation according to age;'

ਇਹ ਸਿਰਫ ਕ੍ਰਿਟੀਸਾਈਜ਼ ਕਰਨ ਦੀ ਖਾਤਰ ਹੀ ਕ੍ਰਿਟੀਸਾਈਜ਼ ਕਰਦੇ ਹਨ। 60 ਸਾਲ ਮੈਕਸੀਮਮ ਹੈ ਇਸ ਤੋਂ ਅਗੇ ਮੈਂਬਰ ਨੇ ਨਹੀਂ ਜਾਣਾ। ਇਨ੍ਹਾਂ ਨੇ ਕਿਹਾ ਕਿ ਇਕ ਸਾਲ ਸਰਵਿਸ ਵਾਲੇ ਬਣ ਜਾਣਗੇ ਅਤੇ 20 ਸਾਲ ਵਾਲੇ ਰਹਿ ਜਾਣਗੇ। ਇਹ ਵੀ ਠੀਕ ਨਹੀਂ ਹੈ। 3 ਮੈਂਬਰ ਸਰਕਾਰੀ ਕਾਲਜਾਂ ਦੇ, 3 ਪ੍ਰਾਈਵੇਟ ਕਾਲਜਾਂ ਦੇ। ਸਰਕਾਰੀ ਕਾਲਜਾਂ ਦੀ ਏਜ ਸਪੈਸੀਫਾਈਡ ਹੈ, ਪ੍ਰਾਈਵੇਟ ਕਾਲਜਾਂ ਦੇ ਵੀ 60 ਤੋਂ ਅਗੇ ਨਹੀਂ ਹੋਣਗੇ। ਇਨ੍ਹਾਂ ਏਜ਼ ਦੀ ਗੱਲ ਦੇਖੀ, ਕਲਾਜ਼ਿਜ਼ 11 ਅਤੇ 12 ਦੇਖੀਆਂ ਹੀ ਨਹੀਂ। ਇਹ ਹਨ:

Sub-clause (xi) ;

> 'One teacher having a minimum experience of seven years in teaching from each college having sixty or more teachers on its staff and admitted to the privileges of the University, by rotaion, according to age, beginning with the youngest.'

ਦੋਵੇਂ ਕਿਸਮ ਦੇ ਆਦਮੀ ਲਏ ਗਏ ਹਨ: ਐਕਸਪੀਰੀਐਂਸਡ ਵੀ ਅਤੇ ਛੋਟੀ ਉਮਰ ਵਾਲੇ ਵੀ। ਉਨ੍ਹਾਂ ਨੂੰ 7 ਸਾਲ ਦਾ ਐਕਸਪੀਰੀਐਂਸ ਵੀ ਹੋਵੇਗਾ।

ਫਿਰ ਕਲਾਜ਼ 12 ਹੈ:

Sub-clause (xii) :

> 'Six persons having a minimum experience of seven years in teaching from amongst teachers of colleges having less than sixty teachers on their staff and admitted to the privileges of the University, of whom three shal' be teachers of Government College by rotation, according to age, beginning with the youngest.'

[ਸਿਖਿਆ ਮੰਤਰੀ]

ਇਨ੍ਹਾਂ ਨੇ ਜਿਹੜਾ ਰੌਲਾ ਪਾਇਆ ਹੋਇਆ ਸੀ ਕਿ ਬੁਢੇ ਬੁਢੇ ਹੀ ਸੈਨੇਟ ਵਿਚ ਲਏ ਹਨ ਇਹ ਗਲ ਇਸ ਨਾਲ ਐਵਾਇਡ ਕੀਤੀ ਗਈ ਹੈ। ਚੇਅਰਮੈਨ ਸਾਹਿਬ, ਮੈਂ ਪਹਿਲੀ ਸੈਨੇਟ ਦੀ ਇਕ ਮੀਟਿੰਗ ਵਿਚ ਗਿਆ ਸੀ। ਉਸ ਵੇਲੇ ਮੈਂ ਜਿਹੜਾ ਉਥੇ ਐਲੀਮੈਂਟ ਦੇਖਿਆ ਉਹ ਵਾਕਈ ਬੁਢਿਆਂ ਦਾ ਸੀ। ਹੁਣ 10-12 ਕਾਲਜਾਂ ਵਲੋਂ ਅਜਿਹਾ ਐਲੀਮੈਂਟ ਆ ਜਾਵੇਗਾ ਜੋ ਯੰਗਰ ਜੇਨਰੇਸ਼ਨ ਦਾ ਹੋਵੇਗਾ। ਇਸ ਵਿਚ ਦੋਵੇਂ ਜੇਨਰੇਸ਼ਨਜ਼ ਲਈ ਇੰਤਜ਼ਾਮ ਕੀਤਾ ਗਿਆ ਹੈ।

ਇਕ ਗਲ ਫੌਜੀਆਂ ਲਈ ਰਖੀਆਂ ਦੋ ਸੀਟਾਂ ਬਾਰੇ ਕੀਤੀ ਗਈ। (ਵਿਘਨ) ਇਸ ਵਿਚ ਫੌਜੀ ਜ਼ਰੂਰ ਹੋਣੇ ਚਾਹੀਦੇ ਹਨ। ਮੈਂਬਰ ਸਾਹਿਬ ਨੂੰ ਸ਼ਾਇਦ ਪਤਾ ਨਹੀਂ ਹੈ ਕਿ ਮਿਲਿਟਰੀ ਸਾਇੰਸ ਵੀ ਇਕ ਸਬਜੈਕਟ ਹੈ। ਇਸ ਦੇ ਵੀ ਐਕਸਪਰਟ ਹੋਣੇ ਚਾਹੀਦੇ ਹਨ। ਫਿਰ ਇਸ ਵਿਚ ਕਪਤਾਨ ਆਦਿ ਛੋਟੇ ਅਫ਼ਸਰ ਨਹੀਂ ਲਏ ਜਾਂਦੇ ਅਤੇ ਮੇਜਰ ਜਨਰਲ ਆਦਿ ਹਾਈ ਮਿਲਿਟਰੀ ਅਫ਼ਸਰ ਲਏ ਜਾਂਦੇ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਕ੍ਰਿਟਿਸਿਜ਼ਮ ਦੀ ਖਾਤਿਰ ਹੀ ਕ੍ਰਿਟਿਸਿਜ਼ਮ ਕੀਤੀ ਹੈ, ਹੋਰ ਕੋਈ ਖਾਸ ਗਲ ਨਹੀਂ ਸੀ। ਮਾਡਲ ਐਕਟ ਦੇ ਮੁਤਾਬਿਕ ਬਿਲ ਬਣਾਇਆ ਹੈ ਅਤੇ ਯੂਨੀਵਰਸਿਟੀ ਦੇ ਬੈਸਟ ਇੰਟਰੈਸਟਸ ਵਿਚ ਹੈ।

**Mr. Chairman** : Question is–

That this House disapproves the Punjabi University (Amendment) Ordinance, 1969 (Punjab Ordinance No. 5 of 1969.)

*The motion was lost.*

**Mr. Chairman** : Question is—

That the Punjabi University (Amendment) Bill be taken into consideration at once.

*The motion was carried.*

**Mr. Chairman** : Now the House will proceed to consider the Bill clause by clause.

*Clause 2.*

**Mr. Chairman** : Question is–

That Clause 2 stand part of the Bill.

*The motion was carried.*

*Clause 3.*

**Mr. Chairman** : Question is—

That Clause 3 stand part of the Bill.

*The motion was carried.*

*Clause 4.*

**Mr. Chairman** : Now Clause 4 is before the House.

ਸਰਦਾਰ ਉਮਰਾਓ ਸਿੰਘ : ਚੇਅਰਮੈਨ ਸਾਹਿਬ, ਕਲਾਜ਼ 4 ਵਿਚ ਮੇਰੀ ਜੋ ਅਮੈਂਡਮੈਂਟ ਨੰ: 24 ਹੈ ਇਸ ਵਿਚ ਮੈਂ ਡੈਮੋਕ੍ਰੈਟਿਕ ਤਰੀਕਾ ਰਖਿਆ ਹੈ। ਮੈਨੂੰ ਉਮੀਦ ਹੈ ਕਿ ਇਹ ਮੰਨ ਲੈਣਗੇ। ਇਨ੍ਹਾਂ ਨੇ 'ਬਾਈ ਏਜ' ਦੇ ਸ਼ਬਦ ਰਖੇ ਹਨ ਮੈਂ ਕਿਹਾ ਹੈ ਕਿ ਉਹ ਆਪਣੇ ਆਪ ਵਿਚੋਂ ਚੁਣ ਲਿਆ ਕਰਨ। ਮੇਰੀ ਅਮੈਂਡਮੈਂਟ ਹੈ ਕਿ "ਆਰਡੀਨਰੀ ਫੈਲੋਜ਼" ਦੇ ਹੈਡ ਹੇਠ ਸ਼ਬਦ 'ਬਾਈ ਰੋਟੇਸ਼ਨ ਐਕਾਰਡਿੰਗ ਟੂ ਏਜ' ਦੀ ਥਾਂ 'ਟੂ ਬੀ ਇਲੈਕਟਿਡ ਫਰਾਮ ਅਮੰਗ ਦੈਮਸੈਲਵਜ਼' ਰਖੇ ਜਾਣ।

I beg to move—

> Under the heading 'Ordinary Fellows' of the proposed section 11(1) for 'by rotation according to age' wherever occurring substitute 'to be elected from amongst themselves."

**Mr. Chairman :** Motion moved—

> Under the heading 'Ordinary Fellows' of the proposed section 11(1) for 'by rotation according to age' wherever occurring substitute 'to be elected from amongst themselves.'

**Mr. Chairman :** Question is—

> Under the heading 'Ordinary Fellows' of the proposed section 11(1) for 'by rotation according to age' wherever occurring substitute 'to be elected from amongst themselves.'

*The motion was lost.*

---

(ਅਮੈਂਡਮੈਂਟ ਨੰ: 25)

ਸਰਦਾਰ ਉਮਰਾਓ ਸਿੰਘ : ਇਸ ਵਿਚ ਮੈਂ ਕਿਹਾ ਹੈ ਕਿ ਹੈਡਿੰਗ 'ਆਰਡੀਨਰੀ ਫੈਲੋਜ਼' ਦੇ ਹੇਠਾਂ ਪਰਸਨਜ਼ ਨਾਮੀਨੇਟਿਡ ਬਾਈ ਦੀ ਸਟੇਟ ਗਵਰਨਮੈਂਟ ਦੀ ਥਾਂ 'ਮੈਂਬਰਜ਼ ਇਲੈਕਟਿਡ' ਦੇ ਸ਼ਬਦ ਰਖੇ ਜਾਣ।

I beg to move—

> Under the heading 'Ordinary Fellows' of the proposed section 11(1)(x) for 'persons nominated by the State Government' substitute 'members elected.'

---

(ਅਮੈਂਡਮੈਂਟ ਨੰ: 26)

ਸਰਦਾਰ ਉਮਰਾਓ ਸਿੰਘ : ਇਸ ਵਿਚ ਮੈਂ ਕਿਹਾ ਹੈ ਕਿ ਸੈਕਸ਼ਨ 11(1) ਦੇ ਅੰਤ ਤੇ ਇਹ ਐਡ ਕੀਤਾ ਜਾਵੇ :

> One person being eminent sportsman, to be nominated by the Government.

ਗਲ ਇਹ ਕਿ ਉਥੇ ਮਿਲਿਟਰੀ ਟ੍ਰੇਨਿੰਗ ਦਾ ਮਜ਼ਮੂਨ ਵੀ ਪੜ੍ਹਾਇਆ ਜਾਣਾ ਹੈ, ਫ਼ਿਜ਼ੀਕਲ ਐਜੂਕੇਸ਼ਨ ਦਾ ਕਾਲਜ ਵੀ ਹੈ। ਇਸ ਲਈ ਇਕ ਜ਼ਰੂਰ ਨੌਮੀਨੇਟ ਕਰ ਲਿਆ ਜਾਵੇ।

I beg to move—

> At the end of the proposed section 11(1) add the following —
> (xv) One person being eminent sportsman, to be nominated by the Government.

**Mr. Chairman :** Motion moved—

Under the heading 'Ordinary Fellows' of the proposed section 11(1)(x), line 1, for 'persons nominated by the State Government' substitute 'members elected.'

**Mr. Chairman :** Question is—

Under the heading 'Ordinary Fellows' of the proposed section 11(1)(x), line 1, for 'persons nominated by the State Government' substitute 'members elected.'

*The motion was lost.*

**Mr. Chairman :** Motion moved—

At the end of the proposed section 11(1), add the following—

'(xv) one person being eminent sportsman, to be nominated by the Government.'

**Mr. Chairman :** Question is—

At the end of the proposed section 11(1), add the following :-

'(xv) one person being eminent sportsman, to be nominated by the Government.'

*The motion was lost.*

**Mr. Chairman :** Question is—

That Clause 4 stand part of the Bill.

*The motion was carried.*

*Clause 5.*

**Mr. Chairman :** Question is—

That Clause 5 stand part of the Bill.

*The motion was carried.*

*Clause 6.*

**Mr. Chairman :** Question is—

That Clause 6 stand part of the Bill.

*The motion was carried.*

*Clause 7.*

**Mr. Chairman :** Question is—

That Clause 7 stand part of the Bill.

*The motion was carried.*

*Clause 1.*

**Mr. Chairman :** Question is—

That Clause 1 stand part of the Bill.

*The motion was carried.*

*Title*

**Mr. Chairman :** Question is –

That the title be the title of the Bill.

*The motion was carried.*

**Minister for Education** (Sardar Surjit Singh) : Sir, I beg to move-

That the Punjabi University (Amendment) Bill be passed.

**Mr. Chairman :** Motion moved-

That the Punjabi University (Amendment) Bill be passed.

**Mr. Chairman :** Question is-

That the Punjabi University (Amendment) Bill be passed

*The motion mas carried.*

---

## THE GURU NANAK UNIVERSITY AMRITSAR BILL, 1969

**ਸਰਦਾਰ ਉਮਰਾਓ ਸਿੰਘ :** ਮੇਰੀ ਗੁਜ਼ਾਰਿਸ਼ ਇਹ ਹੈ ਕਿ ਇਹ ਬਿਲ ਕੱਲ੍ਹ ਲਈ ਰਖ ਲਓ ਤੇ ਬਾਕੀ ਅਸੀਂ ਪਾਸ ਕਰ ਦਿੰਦੇ ਹਾਂ । (ਵਿਘਨ)

**ਮੁੱਖ ਮੰਤਰੀ :** ਇਥੇ ਇਹ ਫੈਸਲਾ ਹੋਇਆ ਹੈ ਕਿ ਪੰਜਾਬੀ ਯੂਨੀਵਰਸਟੀ ਅਤੇ ਗੁਰੂ ਨਾਨਕ ਯੂਨੀਵਰਸਿਟੀ ਦੇ ਬਿਲ ਅਜ ਪਾਸ ਕਰ ਲਏ ਜਾਣ । ਇਕੋ ਹੀ ਚੀਜ਼ ਹੈ ਇਸ ਵਿਚ ਬਹੁਤਾ ਕਹਿਣ ਦੀ ਲੋੜ ਨਹੀਂ ਪੈਣੀ। ਇਸ ਲਈ ਅੱਜ ਇਸ ਬਿਲ ਨੂੰ ਪਾਸ ਕਰਨਾ ਹੈ ਬਾਕੀ ਚਾਹੁਣ ਤਾਂ ਕੱਲ੍ਹ ਕਰ ਲੈਣ । (ਵਿਘਨ) ਬਾਕੀ ਕੱਲ੍ਹ ਪਾਸ ਕਰ ਦੇਣ ਕੱਲ੍ਹ 12–30 ਵਜੇ ਤਕ ਵਕਤ ਰਖਿਆ ਹੋਇਆ ਹੈ ।

**Minister for Education** (Sardar Surjit Singh) : Sir, I introduce the Guru Nanak University Amritsar Bill.

Sir, I also move that the Guru Nanak University Amritsar Bill, be taken into consideration at once.

**Mr. Chairman :** Motion moved—

That the Guru Nanak University Amritsar Bill be taked into consideration at once.

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ, ਦੱਖਣ) :** ਚੇਅਰਮੈਨ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਮੈਂ ਤਾਂ ਸਿਰਫ ਦੋ ਗੱਲਾਂ ਹੀ ਇਸ ਸਬੰਧ ਵਿਚ ਕਹਿਣੀਆਂ ਹਨ । (ਵਿਘਨ) ਇਕ ਤਾਂ ਇਹ ਹੈ ਕਿ ਇਕ ਲੱਖ ਰੁਪਿਆ ਦੇ ਕੇ ਮੈਂਬਰ ਬਣ ਸਕੇ, ਇਹ ਆਰਡੀਨਰੀ ਫੈਲੋ ਬਣਨ ਲਈ ਕਲਾਜ਼ 13 (1)(vi) ਵਿਚ ਉਪਬੰਧ ਕੀਤਾ ਗਿਆ ਹੈ। ਇਸ ਦੇ ਨਾਲ ਉਸ ਦੀ ਕੋਈ ਅਕਾਡੈਮਿਕ ਕੁਆਲੀਫਿਕੇਸ਼ਨ ਨਹੀਂ ਦਿਤੀ ਤੇ ਨਾ ਹੀ ਕੋਈ ਹੋਰ ਸ਼ਰਤ ਰਖੀ ਗਈ ਹੈ । ਉਸ ਦੇ ਇਖਲਾਕ ਬਾਰੇ ਜਾਂ ਉਸ ਦੇ ਬਾਰੇ ਵਿਚ ਇਹ ਜਾਣਨ ਲਈ ਕਿ ਉਹ ਆਦਮੀ ਠੀਕ ਯੋਗ ਵੀ ਹੈ ਕਿ ਨਹੀਂ ਸਿਰਫ਼ ਇੰਨਾਂ ਹੀ ਲਿਖ ਦਿਤਾ ਗਿਆ ਹੈ ਕਿ ਇਕ ਲੱਖ ਰੁਪਏ ਜਾਂ ਵਧ ਦਾਨ ਦੇਣ ਵਾਲਾ ਜਾਂ ਉਂਨੇ ਹੀ ਮੁਲ ਦੀ ਜਾਇਦਾਦ ਯੂਨੀਵਰਸਿਟੀ ਨੂੰ ਦੇਣ ਵਾਲਾ ਕੋਈ ਵਿਕਅਤੀ ਪੂਰੇ ਜੀਵਨ ਲਈ ਆਰਡੀਨਰੀ

[ਸਰਦਾਰ ਕਿਰਪਾਲ ਸਿੰਘ]

ਫੈਲੋ ਬਣ ਸਕੇਗਾ । ਭਾਵੇਂ ਉਹ ਸਮਗਲਰ ਹੋਵੇ ਜਾਂ ਸਮਾਜ ਦਾ ਦੁਸ਼ਮਨ ਹੋਵੇ ਉਸ ਤੇ ਕੋਈ ਪਾਬੰਦੀ ਨਹੀਂ ਰਖੀ ਗਈ ਕਿ ਉਹ ਮੈਂਬਰ ਨਾ ਬਣ ਸਕੇ । ਇਹ ਇਕ ਪਵਿਤਰ ਯਾਦ ਵਿਚ ਗੁਰੂ ਨਾਨਕ ਯੂਨੀਵਰਸਿਟੀ ਬਣਾਈ ਜਾ ਰਹੀ ਹੈ ਅਤੇ ਉਨ੍ਹਾਂ ਦੇ ਨਾਂ ਤੇ ਇਸ ਤਰ੍ਹਾਂ ਦੀ ਰੁਪਏ ਦੀ ਸ਼ਰਤ ਰਖ ਦੇਣੀ ਠੀਕ ਨਹੀਂ । ਗੁਰੂ ਨਾਨਕ ਦੇ ਅਮਲੀ ਜੀਵਨ ਵਿਚ ਰੁਪਏ ਦੀ ਕੋਈ ਮਹੱਤਤਾ ਨਹੀਂ ਸੀ, ਆਚਰਣ ਦੀ ਉਚਤਾ ਅਤੇ ਸੁਚਤਾ ਦੀ ਕਦਰ ਸੀ । ਇਸ ਲਈ ਇਥੇ ਰੁਪਏ ਨੂੰ ਅਹਿਮੀਅਤ ਦੇਣੀ ਠੀਕ ਨਹੀਂ ਅਤੇ ਇਹ ਬੁਰੀ ਗੱਲ ਹੈ । ਫਿਰ ਇਹ ਯੂਨੀਵਰਸਿਟੀ ਕਿਉਂਕਿ ਗੁਰੂ ਨਾਨਕ ਦੇਵ ਦੇ ਨਾਮ ਨਾਲ ਸਬੰਧਤ ਕੀਤੀ ਜਾ ਰਹੀ ਹੈ । ਇਸ ਵਿਚ ਇਕ ਕਲਾਜ਼ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਜਾਵੇ ਕਿ ਲੱਖ ਰੁਪਿਆ ਦਿਤਾ ਜਾਵੇ ਤਾਂ ਤੁਸੀਂ ਉਨ੍ਹਾਂ ਨੂੰ ਸਿਰ ਤੇ ਲਿਆ ਬਿਠਾਉ ਇਹ ਠੀਕ ਨਹੀਂ । ਬਾਈਬਲ ਵਿਚ ਵੀ ਲਿਖਿਆ ਹੈ ਕਿ ਹਜ਼ਰਤ ਈਸਾ ਦਾ ਫਰਮਾਨ ਸੀ ਕਿ ਪੈਸੇ ਵਾਲਾ ਨਹੀਂ ਬਖਸ਼ਿਆ ਜਾਵੇਗਾ । ਗੁਰੂ ਸਾਹਿਬ ਨੇ ਵੀ ਹੁਕਮ ਕੀਤਾ ਹੈ ਆਪਣੀ ਬਾਣੀ ਵਿਚ ਕਿ :

ਪਾਪਾਂ ਬਾਝੌਂ ਹੋਵੇ ਨਾਹੀ ਮੋਇਆਂ ਸਾਥ ਨ ਜਾਈ ।

ਇਸ ਲਈ ਇਹ ਲਿਖ ਦੇਣਾ ਕਿ ਇਕ ਲੱਖ ਦੇ ਕੇ ਬਗੈਰ ਕਿਸੇ ਕੁਆਲੀਫਿਕੇਸ਼ਨ ਦੇ ਸੈਨੇਟ ਦਾ ਮੈਂਬਰ ਬਣ ਜਾਵੇਗਾ, ਠੀਕ ਨਹੀਂ । ਇਹ ਸੋਚ ਤਾਂ ਮਲਕ ਭਾਗੋ ਵਾਲੀ ਹੈ ਨਾ ਕਿ ਭਾਈ ਲਾਲੋ ਵਾਲੀ । ਅਤੇ ਇਹ ਚੰਗਾ ਨਹੀਂ ਲਗਦਾ ਕਿ ਇਕ ਗੁਰੂ ਨਾਨਕ ਦੇ ਨਾਮ ਨਾਲ ਸਬੰਧਤ ਯੂਨੀਵਰ-ਸਿਟੀ ਹੋਵੇ ਅਤੇ ਇਸ ਤਰ੍ਹਾਂ ਵੀ ਪ੍ਰੋਵੀਜ਼ਨ ਇਸ ਵਿਚ ਰਖ ਦਿਤੀ ਗਈ ਹੋਵੇ । ਇਸ ਲਈ ਇਹ ਕਲਾਜ਼ ਫਜ਼ੂਲ ਹੈ ਅਤੇ ਇਸ ਨੂੰ ਇਸ ਬਿਲ ਵਿਚੋਂ ਕਢ ਦੇਣਾ ਚਾਹੀਦਾ ਹੈ । ਇਸ ਨੂੰ ਇੰਟਰੋ-ਡਿਊਸ ਕਰਕੇ ਇਕ ਅਛੇ ਮਕਸਦ ਦੀ ਅਤੇ ਬਿਲ ਦੀ ਖ਼ੂਬਸੂਰਤੀ ਤੇ ਭੈੜਾ ਅਸਰ ਪਾਇਆ ਹੈ ।

ਇਹ ਗਲ ਵੈਸੇ ਅਛੀ ਹੈ ਕਿ ਸਰਕਾਰ ਨੇ ਅੰਮ੍ਰਿਤਸਰ ਵਲ ਧਿਆਨ ਦਿਤਾ ਹੈ । ਇਹ ਇਕ ਸ਼ਲਾਘਾਯੋਗ ਕਦਮ ਹੈ ਅਤੇ ਹਰ ਪਾਸੇ ਇਸ ਕਦਮ ਦੀ ਤਾਰੀਫ ਹੋ ਰਹੀ ਹੈ ਕਿ ਅੰਮ੍ਰਿਤਸਰ ਵਲ ਧਿਆਨ ਦਿਤਾ ਹੈ । ਇਹ ਇਕ ਬਾਰਡਰ ਦਾ ਜ਼ਿਲ੍ਹਾ ਹੈ ਅਤੇ ਇਹ ਪਹਿਲਾਂ ਖ਼ੂਬਸੂਰਤ ਕਦਮ ਹੈ । ਗੁਰੂ ਰਾਮਦਾਸ ਜੀ ਦੀ ਨਗਰੀ ਵਿਚ ਸਰਕਾਰ ਇੰਨੀ ਭਾਰੀ ਰਕਮ ਖਰਚ ਕਰ ਰਹੀ ਹੈ ਅਤੇ ਇਸ ਸ਼ਹਿਰ ਦੀ ਅਹਿਮੀਅਤ ਸਾਰੇ ਸੰਸਾਰ ਵਿਚ ਵਧਾਣ ਦਾ ਯਤਨ ਕਰ ਰਹੀ ਹੈ ਅਤੇ ਗੁਰੂ ਨਾਨਕ ਯੂਨੀਵਰਸਿਟੀ ਕਾਇਮ ਕਰ ਰਹੀ ਹੈ ਲਖਾਂ ਰੁਪਏ ਖਰਚ ਕਰਕੇ । ਇਸ ਦਾ ਜਿਹੜਾ ਅਸੂਲ ਹੈ, ਅਤੇ ਇਸ ਦੇ ਪਿਛੇ ਜਿਹੜਾ ਆਈਡੀਆ ਹੈ ਮੈਂ ਉਸ ਦੇ ਖਿਲਾਫ ਨਹੀਂ ।

ਦੂਜੀ ਗਲ ਮੈਂ ਇਹ ਕਰਨੀ ਸੀ ਕਿ ਕਾਲਜਾਂ ਦੀ ਰਿਪ੍ਰੇਜ਼ੈਂਟੇਸ਼ਨ ਕਿੰਨੀ ਹੋਵੇ ਇਹ ਇਸ ਤਰੀਕੇ ਨਾਲ ਕੀਤੀ ਜਾਵੇ ਕਿ ਘਟੋ ਘਟ ਇਕ ਨੁਮਾਇੰਦਾ ਤਾਂ ਜ਼ਰੂਰ ਆ ਜਾਵੇ । 25 ਪਿਛੇ ਇਕ ਆ ਜਾਵੇ ਅਤੇ ਵਧ ਤੋਂ ਵਧ 3 ਰਖ ਲਉ । ਇਸ ਤਰ੍ਹਾਂ ਦਾ ਤਰੀਕਾ ਇਸ ਦੀ ਨੁਮਾਇੰਦਗੀ ਵਿਚ ਅਡਾਪਟ ਕਰਨਾ ਚਾਹੀਦਾ ਹੈ । ਇਸ ਵਿਚ ਪੰਜਾਬ ਯੂਨੀਵਰਸਿਟੀ ਵਾਲੀ ਗਲ ਨਹੀਂ ਕੀਤੀ ਸਗੋਂ ਨਾਮੀਨੇਸ਼ਨ ਦੀ ਵਕਾਲਤ ਕੀਤੀ ਗਈ ਹੈ । ਇਨ੍ਹਾਂ ਨੇ ਯੂਨੀਵਰਸਿਟੀ ਗਰਟਾਂਸ ਕਮਿਸ਼ਨ ਦੇ ਫੈਸਲੇ ਦੀ ਦਲੀਲ ਦਿਤੀ ਹੈ ਪਰ ਮੈਂ ਇਹ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੀ ਬਾਡੀ

ਬਣਾਈ ਜਾਵੇ ਕਿ ਜਿਸ ਵਿਚ ਨਾਮਜ਼ਦਗੀ ਦਾ ਐਲੀਮੈਂਟ ਘਟ ਜਾਵੇ ਅਤੇ ਇਸ ਗਲ ਦੀ ਸਰਕਾਰ ਅਸ਼ੋਰੈਂਸ ਦੇਵੇ, ਚੀਫ਼ ਮਨਿਸਟਰ ਦੇਣ ਜਾਂ ਐਜੂਕੇਸ਼ਨ ਮਨਿਸਟਰ ਦੇਣ, ਕਿ ਇਸ ਵਿਚ ਸਿਆਸੀ ਬੰਦੇ ਨਹੀਂ ਆ ਜਾਣਗੇ। ਜੇਕਰ ਨਾਮੀਨੇਸ਼ਨ ਹੋਵੇ ਤਾਂ ਉਸ ਵਿਚ ਸਿਆਸੀ ਛਾਂ ਨਹੀਂ ਹੋਵੇਗੀ ਇਹ ਤਾਂ ਹੀ ਹੋ ਸਕਦਾ ਹੈ ਜੇਕਰ ਇਸ ਦੇ ਪੈਟਰਨ ਨੂੰ ਡੈਮੋਕਰੇਟਿਵ ਬਣਾਇਆ ਜਾਵੇ। ਇਸ ਤਰ੍ਹਾਂ ਕਰਨ ਨਾਲ ਸਿਆਸਤ ਵਿਚ ਨਹੀਂ ਆ ਸਕੇਗੀ। ਪੰਜਾਬ ਯੂਨੀਵਰਸਿਟੀ ਦਾ ਹਾਲ ਇਨ੍ਹਾਂ ਦੇ ਸਾਹਮਣੇ ਹੈ ਕਈ ਵੇਰ ਧਿਆਨ ਨਾ ਦਿਤਾ ਜਾਵੇ ਤਾਂ ਇਕ ਧੜ੍ਹਾ ਹੀ ਗਾਲਬ ਆ ਜਾਂਦਾ ਹੈ ਅਤੇ ਯੂਨੀਵਰਸਟੀ ਦਾ ਅਸਲ ਮਕਸਦ ਫੌਤ ਹੋ ਜਾਂਦਾ ਹੈ। ਇਤਨਾ ਚੰਗਾ ਮਕਸਦ ਇਸ ਯੂਨੀਵਰਸਿਟੀ ਦਾ ਹੋਵੇ ਅਤੇ ਤਰੀਕਾ ਆਰਡੀਨੈਂਸ ਜਾਰੀ ਕਰਨ ਦਾ ਅਪਣਾਇਆ ਜਾਵੇ ਇਹ ਚੰਗਾ ਨਹੀਂ ਲਗਦਾ।

ਮੈਂ ਸਰਕਾਰ ਦੇ ਨੇਕ ਇਰਾਦੇ ਦੀ ਪ੍ਰਸ਼ੰਸਾ ਕਰਦਾ ਹਾਂ ਕਿ ਗੁਰੂ ਨਾਨਕ ਯੂਨੀਵਰਸਿਟੀ ਕਾਇਮ ਕੀਤੀ ਜਾ ਰਹੀ ਹੈ ਅਤੇ ਇਸ ਦੇ ਨਾਲ ਹੀ ਇਹ ਆਸ ਕਰਦਾ ਹਾਂ ਕਿ ਮੇਰੇ ਸੁਝਾਵਾਂ ਨੂੰ ਇਹ ਮੰਨ ਲੈਣਗੇ ਕਿ ਕਾਲਜਾਂ ਨੂੰ ਪੂਰੀ ਤਰ੍ਹਾਂ ਨਾਲ ਨੁਮਾਇੰਦਗੀ ਮਿਲ ਜਾਵੇ ਅਤੇ ਜਿਹੜੇ ਲੱਖ ਰੁਪਏ ਦੇਣ ਵਾਲੇ ਹਨ ਉਹ ਮੈਂਬਰ ਨਾ ਬਣਾਏ ਜਾਣ। ਇਸ ਤਰ੍ਹਾਂ ਦੀ ਮੈਂਬਰੀ ਨੂੰ ਐਨਕਰੇਜ ਨਹੀਂ ਕਰਨਾ ਚਾਹੀਦਾ। ਕੋਈ ਇਸ ਦੇ ਨਾਲ ਮਾਰਲ ਗਰੰਟੀ ਵੀ ਹੋਣੀ ਚਾਹੀਦੀ ਹੈ, ਨਿਰਾ ਪੈਸਾ ਹੀ ਸਭ ਕੁਝ ਨਹੀਂ। ਮੈਂ ਇਨ੍ਹਾਂ ਸ਼ਬਦਾਂ ਨਾਲ ਆਪ ਪਾਸੋਂ ਖਿਮਾ ਮੰਗਦਾ ਹਾਂ।

**ਕਾਮਰੇਡ ਸੱਤ ਪਾਲ ਡਾਂਗ (ਅੰਮ੍ਰਿਤਸਰ, ਪੱਛਮ) :** ਮੈਂ ਕਿਰਪਾਲ ਸਿੰਘ ਹੋਰਾਂ ਨਾਲ ਇਸ ਗੱਲ ਵਿਚ ਸਹਿਮਤ ਹਾਂ ਕਿ ਇਹ ਇਕ ਚੰਗਾ ਕਦਮ ਹੈ ਕਿ ਅੰਮ੍ਰਿਤਸਰ ਵਿਚ ਇਹ ਯੂਨੀਵਰਸਿਟੀ ਕਾਇਮ ਕੀਤੀ ਜਾ ਰਹੀ ਹੈ। ਅੰਮ੍ਰਿਤਸਰ ਦੀ ਇਹ ਦੇਰ ਦੀ ਮੰਗ ਸੀ ਕਿ ਉਥੇ ਯੂਨੀਵਰਸਿਟੀ ਕਾਇਮ ਕੀਤੀ ਜਾਵੇ ਜਿਹੜੀ ਗੁਰੂ ਨਾਨਕ ਦੇਵ ਦੇ ਨਾਮ ਨਾਲ ਸਬੰਧਤ ਕੀਤੀ ਜਾਵੇ। ਇਸ ਦੀ ਜਿਹੜੀ ਕੰਪੋਜੀਸ਼ਨ ਬਣਾਈ ਗਈ ਹੈ ਉਸ ਦੇ ਬਾਰੇ ਵਿਚ ਬੇਨਤੀ ਇਹ ਹੈ ਕਿ ਸਰਕਾਰ ਦਾ ਵੀ ਇਹ ਰੂਲ ਹੈ ਕਿ 58 ਸਾਲ ਦੀ ਉਮਰ ਤੇ ਰੀਟਾਇਰ ਕਰ ਦਿਤਾ ਜਾਵੇ ਅਤੇ ਜੇਕਰ ਐਕਸਟੈਨਸ਼ਨ ਖਾਸ ਹਾਲਤਾਂ ਵਿਚ ਦਿਤੀ ਜਾਵੇ ਤਾਂ 60 ਸਾਲ ਤਕ ਹੋ ਸਕਦੀ ਹੈ। ਪਰ ਇਥੇ ਮੈਂਬਰਾਂ ਤੇ ਕੋਈ ਇਸ ਤਰ੍ਹਾਂ ਦੀ ਪਾਬੰਦੀ ਨਹੀਂ ਲਗਾਈ ਗਈ ਅਤੇ ਇਹ ਤਾਂ ਐਜੂਕੇਸ਼ਨ ਮਨਿਸਟਰ ਦੀ ਮੇਹਰਬਾਨੀ ਦੇ ਪਾਤਰ ਹੋਣਗੇ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

ਦੂਜਾ ਇਹ ਹੈ ਕਿ ਟੀਚਰਾਂ, ਪ੍ਰੋਫੈਸਰਾਂ ਅਤੇ ਪ੍ਰਿੰਸੀਪਲਾਂ ਵਿਚੋਂ ਚੋਣ ਹੋਣੀ ਚਾਹੀਦੀ ਹੈ। ਇਸ ਨਾਲ ਸਿਆਸੀ ਪਹਿਲੂ ਦਾ ਅਸਰ ਨਹੀਂ ਪਏਗਾ। ਜਿਸ ਤਰ੍ਹਾਂ ਕਿ ਰਜਿਸਟਰਡ ਗ੍ਰੇਜੂਏਟ ਹਨ ਅਤੇ ਇਹ ਅਪਣਾ ਨੁਮਾਇੰਦਾ ਚੋਣ ਰਾਹੀਂ ਚੁਣਦੇ ਹਨ ਇਸੇ ਤਰ੍ਹਾਂ ਇਥੇ ਵੀ ਕੀਤਾ ਜਾਣਾ ਚਾਹੀਦਾ ਹੈ। ਪ੍ਰੋਫੈਸਰ ਆਪਣੇ ਵਿਚੋਂ ਚੁਣ ਦੇਣ, ਪ੍ਰਿੰਸੀਪਲ ਆਪਣੇ ਵਿਚੋਂ ਚੁਣ ਦੇਣ। ਇਸ ਤਰ੍ਹਾਂ ਸਿਆਸਤ ਤੋਂ ਦੂਰ ਰਖਿਆ ਜਾ ਸਕਦਾ ਹੈ। ਇਲੈਕਸ਼ਨ ਦਾ ਐਲੀਮੈਂਟ ਅਤੇ ਤਰੀਕਾ ਇੰਟ੍ਰੋਡਿਊਸ ਕੀਤਾ ਜਾਣਾ ਚਾਹੀਦਾ ਹੈ। ਇਥੇ ਇਲੈਕਸ਼ਨ ਦੇ ਖਿਲਾਫ ਦਲੀਲ ਦਿਤੀ ਗਈ ਅਤੇ ਲੰਮਾ ਚੌੜਾ ਕਿਹਾ ਗਿਆ ਕਿ ਅਸੀਂ ਇਲੈਕਸ਼ਨ ਕਿਉਂ ਨਹੀਂ ਕਰਦੇ ਪਰ ਇਹ ਦਲੀਲ ਜਾਨਦਾਰ ਨਹੀਂ। ਅਸੀਂ ਅਸੈਂਬਲੀ ਵਿਚ ਇਲੈਕਸ਼ਨ ਕਰਦੇ ਹਾਂ ਪਰ ਇਨ੍ਹਾਂ ਨੇ ਤਾਂ ਇਸ ਵਿਚ ਇਹ ਵੀ ਲਿਖ ਦਿਤਾ ਹੈ ਕਿ ਅਸੈਂਬਲੀ ਵਿਚੋਂ ਵੀ ਮੈਂਬਰਾਂ ਨੂੰ ਨਾਮੀਨੇਟ ਕੀਤਾ ਜਾਵੇਗਾ। ਇਸ ਤੋਂ ਸਾਫ ਪਤਾ ਲਗਦਾ ਹੈ ਕਿ ਇਨ੍ਹਾਂ ਦੇ ਮਨ ਵਿਚ ਕੀ ਹੈ। ਇਸ ਤਰ੍ਹਾਂ ਸਾਫ ਸਿਆਸੀ ਆਦਮੀ ਆ ਜਾਣਗੇ ਅਤੇ ਯੂਨੀਵਰਸਿਟੀ ਦੇ ਕੰਮ ਵਿਚ ਵਿਘਨ ਪਏਗਾ।

[ਕਾਮਰੇਡ ਸੱਤਪਾਲ ਡਾਂਗ]

6.00 P. M.

ਮੈਂ ਤਾਂ ਉਨ੍ਹਾਂ ਨੂੰ ਹੁਣ ਇਹੋ ਅਰਜ਼ ਕਰਾਂਗਾ ਕਿ ਜਿਹੜਾ ਰੋਪੜ ਕੋਲ ਬਿਰਲਾ ਫਰਮ ਨੇ ਸੀਡ ਫਾਰਮ ਬਣਵਾਇਆ ਹੈ ਕਿਤੇ ਇਸ ਦੀ ਕੋਈ ਨਵੀਂ ਐਗਰੀਕਲਚਰਲ ਯੂਨੀਵਰਸਿਟੀ ਹੀ ਨਾ ਬਣਾ ਦਿਤੀ ਜਾਵੇ ਕਿਉਂ ਜੋ ਇਹ ਵੇਖਣ ਵਿਚ ਆ ਰਿਹਾ ਹੈ ਕਿ ਜਿਥੇ ਐਜੂਕੇਸ਼ਨਿਸਟਸ ਨੂੰ ਇਨ੍ਹਾਂ ਯੂਨੀਵਰਸਿਟੀਆਂ ਦੇ ਵਿਚ ਵਾੜਨ ਦੀ ਕੋਸ਼ਿਸ਼ ਕੀਤੀ ਜਾਂਦੀ ਸੀ, ਉਥੇ ਇਕ ਬਿਜ਼ਨਸ ਤਬਕਾ ਇਸ ਯੂਨੀਵਰਸਿਟੀ ਦੇ ਵਿਚ ਵਾੜਨ ਦੀ ਕੋਸ਼ਸ਼ ਕੀਤੀ ਜਾ ਰਹੀ ਹੈ। ਅੱਜ ਉਹ ਗੁਰੂ ਨਾਨਕ ਦੇਵ ਜੀ ਦੇ ਨਾਉਂ ਤੇ ਇਕ ਵਖਰੀ ਯੂਨੀਵਰਸਿਟੀ ਕਾਇਮ ਕਰਨ ਦੀ ਕੋਸ਼ਿਸ਼ ਵਿਚ ਹਨ। ਮੈਂ ਕਹਿੰਦਾ ਹਾਂ ਇਨ੍ਹਾਂ ਦੀ ਤਾਲੀਮ ਦੇ ਮੁਤਾਲਿਕ ਮੌਜੂਦਾ ਪੰਜਾਬ ਯੂਨੀਵਰਸਿਟੀ ਦੇ ਵਿਚ ਇਕ ਵਖਰਾ ਵਿੰਗ ਗੁਰੂ ਨਾਨਕ ਦੇਵ ਜੀ ਦੇ ਨਾ ਉਤੇ ਖੋਲ੍ਹ ਕੇ, ਬੜੇ ਚੰਗੇ ਤਰੀਕੇ ਨਾਲ ਐਜੂਕੇਸ਼ਨ ਦਿੱਤੀ ਜਾ ਸਕਦੀ ਸੀ। ਇਹ ਇਕ ਨਿਹਾਇਤ ਹੀ ਖਤਰਨਾਕ ਤਰੀਕਾ ਇਖਤਿਆਰ ਕੀਤਾ ਗਿਆ ਹੈ ਜਿਸ ਦੀ ਕਿਤੇ ਮਿਸਾਲ ਨਹੀਂ ਮਿਲਦੀ। ਮੈਂ ਇਸ ਸਰਕਾਰ ਨੂੰ ਹੋਰ ਕੁਝ ਨਹੀਂ ਕਹਿੰਦਾ, ਇਤਨਾ ਜ਼ਰੂਰ ਅਰਜ਼ ਕਰਾਂਗਾ ਕਿ ਇਹ ਤਰੀਕਾ ਨਿਹਾਇਤ ਹੀ ਨਾਵਾਜਬ ਲਗਦਾ ਹੈ। ਇਥੇ ਇਸ ਬਿਲ ਦੀ ਕਲਾਜ਼ 6, ਦੀ ਸਬਕਲਾਜ਼ (1) ਵਿਚ ਇਹ ਲਿਖਿਆ ਹੈ ਕਿ –

Clause 6(1) reads as under :

> No person shall be excluded from any office of the University or from membership of any of its authorities or from admission to any degree, diploma, or other academic distinction or course of study on grounds only of religion, race, caste, sex, place of birth or any of them ;

ਇਸ ਵਿਚ ਤਾਂ ਇਹ ਸਾਫ਼ ਲਿਖਿਆ ਹੈ ਕਿ ਉਨ੍ਹਾਂ ਲੋਕਾਂ ਨੂੰ ਜਿਹੜੇ ਪੋਲਿਟੀਕਲ ਬੀਲੀਫ਼ ਦੇ ਅਦਾਰੇ ਹਨ ਉਨ੍ਹਾਂ ਨੂੰ ਵੀ ਵਾਂਝਿਆਂ ਨਾ ਰੱਖਿਆ ਜਾਵੇ। ਇਸ ਬਾਰੇ ਮੇਰੀ ਇਹ ਕਲੀਅਰ ਰਾਏ ਹੈ ਕਿ ਇਹ ਕੰਡੀਸ਼ਨ ਨਹੀਂ ਹੋਣੀ ਚਾਹੀਦੀ। ਇਸ ਦੇ ਨਾਲ ਹੀ ਮੈਂ ਇਹ ਕਹਾਂਗਾ ਕਿ ਇਸ ਯੂਨੀਵਰਸਿਟੀ ਵਿਚ ਜਿਹੜਾ ਕਮ ਹੋਵੇ ਉਹ ਇਹੋ ਹੋਵੇ ਕਿ ਗੁਰੂ ਨਾਨਕ ਦੀ ਟੀਚਿੰਗਜ਼ ਤੇ ਰੀਸਰਚ ਕੀਤੀ ਜਾਵੇ। ਉਨ੍ਹਾਂ ਨੇ ਜਿਸ ਮਿਹਨਤ ਨਾਲ, ਜਿਨ੍ਹਾਂ ਹਾਲਾਤ ਵਿਚ ਲੋਕਾਂ ਨੂੰ ਪ੍ਰੀਚ ਕਰਕੇ ਸਿੱਧੇ ਰਸਤੇ ਪਾਇਆ, ਉਹ ਇਕ ਵਡਾ ਭਾਰੀ ਕੰਮ ਹੈ। ਵੈਸੇ ਮੈਂ ਇਸ ਗੱਲ ਤੇ ਯਕੀਨ ਨਹੀਂ ਕਰਦਾ ਕਿ ਕਿਸੇ ਮਹਾਰਿਸ਼ੀ ਦੇ ਕਥਨ ਨੂੰ ਪੱਥਰ ਦੀ ਲਕੀਰ ਹੀ ਸਮਝ ਲਿਆ ਜਾਵੇ, ਇਹ ਮੇਰਾ ਫ਼ੇਥ ਨਹੀਂ, ਮੇਰਾ ਕਿਸੇ ਡਾਗਮੈਟਿਜ਼ਮ ਦੇ ਨਾਲ ਕੋਈ ਸਬੰਧ ਨਹੀਂ। ਜੋ ਹੈ ਤਾਂ ਮੈਂ ਪ੍ਰੈਕਟੀਕਲ ਕੰਮ ਤੇ ਬੀਲੀਫ਼ ਕਰਦਾ ਹਾਂ। ਮੈਨੂੰ ਇਸ ਬਿਲ ਤੋਂ ਇਹ ਜਾਪਦਾ ਹੈ ਕਿ ਇਹ ਬਿਲ ਉਨ੍ਹਾਂ ਦੀ ਪਰੀਚਿੰਗ ਨੂੰ ਸਮਝਣ ਦੀ ਖਾਤਰ ਹੈ, ਉਨ੍ਹਾਂ ਦਾ ਮੋਡ ਆਫ਼ ਪ੍ਰੀਚ ਨੂੰ ਅੰਡਰਸਟੈਂਡ ਕਰਨ ਦੀ ਖਾਤਰ ਹੈ। ਮੈਂ ਇਸ ਬਾਰੇ ਇਕ ਪੋਲਿਟੀਕਲ ਬੀਲੀਫ ਤੇ ਇਕ ਅਮੈਂਡਮੈਂਟ ਵੀ ਮੂਵ ਕੀਤਾ ਸੀ ਪਰ ਮੈਂ ਇਹ ਕਿਵੇਂ ਵੀ ਮੁਨਾਸਿਬ ਨਹੀਂ ਸਮਝਦਾ ਕਿ ਪੋਲਿਟੀਕਲ ਬੀਲੀਫ ਨੂੰ ਉਛਾਲਿਆ ਜਾਵੇ ਅਤੇ ਪੋਲਿਟੀਕਲ ਮੰਤਵ ਨੂੰ ਮੁੱਖ ਰਖ ਕੇ ਇਕ ਡਿਸਕ੍ਰਿਮੀਨੇਸ਼ਨ ਵਾਲਾ ਸਲੂਕ ਵਰਤਿਆ ਜਾਵੇ। ਐਸਾ ਬਿਲਕੁਲ ਵੀ ਨਹੀਂ ਹੋਣਾ ਚਾਹੀਦਾ। ਮੈਂ ਉਮੀਦ ਕਰਦਾ ਹਾਂ ਕਿ ਜਿਹੜੀ ਅਮੈਂਡਮੈਂਟ ਮੈਂ ਇਸ ਬਾਰੇ ਦਿੱਤੀ ਹੈ ਉਸ ਵੱਲ ਇਹ ਜ਼ਰੂਰ

ਧਿਆਨ ਦੇਣਗੇ । ਮੇਰੀ ਅਮੈਂਡਮੈਂਟ ਇਨ੍ਹਾਂ ਨੂੰ ਮੰਨ ਹੀ ਲੈਣੀ ਚਾਹੀਦੀ ਹੈ ।

ਇਕ ਗੱਲ ਜਿਹੜੀ ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਇਥੇ ਇਸ ਬਿਲ ਦੀ ਕਲਾਜ਼ 18 ਦੇ ਵਿਚ ਇਨ੍ਹਾਂ ਨੇ ਫੈਸਿਲਟੀਜ਼ ਦੇਣ ਦਾ ਜ਼ਿਕਰ ਕੀਤਾ ਹੈ, ਕੁਝ ਪੈਨਸ਼ਨਾਂ ਅਤੇ ਪ੍ਰਾਵੀਡੈਂਟ ਫੰਡਜ਼ ਦੇ ਦੇਣ ਦਾ ਵੀ ਜ਼ਿਕਰ ਕੀਤਾ ਹੈ । ਮੈਂ ਇਨ੍ਹਾਂ ਦਾ ਧਿਆਨ ਇਸ ਗੱਲ ਦੇ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਜੇ ਕਿਸੇ ਐਜੂਕੇਸ਼ਨਲ ਇਨਸਟੀਚੂਸ਼ਨ ਦੇ ਵਿਚ ਕੋਈ ਡਿਸਪਿਊਟ ਹੁੰਦਾ ਹੈ, ਕੋਈ ਪੈਨਸ਼ਨ ਯਾ ਪ੍ਰਾਵੀਡੈਂਟ ਫੰਡ ਦਾ ਝਗੜਾ ਹੈ, ਇਹ ਐਜੂਕੇਸ਼ਨਲ ਡਿਸਪਿਊਟ ਐਕਟ ਦੇ ਅਧੀਨ ਆਉਂਦੇ ਹਨ । ਇਸ ਦੇ ਆਧਾਰ ਤੇ ਹਾਈ ਕੋਰਟ ਦੇ ਫੈਸਲੇ ਹਨ, ਸੁਪਰੀਮ ਕੋਰਟ ਨੇ ਵੀ ਕੀਤੇ ਹਨ । ਇਹਦੇ ਨਾਲ ਕੋਈ ਫਰਕ ਨਹੀਂ ਪੈਂਦਾ ਇਸ ਲਈ ਮੈਂ ਜਿਹੜੀ ਅਮੈਂਡਮੈਂਟ ਦਿੱਤੀ ਹੈ ਇਸ ਦੇ ਵਿਚ ਇਹ ਪ੍ਰੋਵਾਈਡ ਕੀਤਾ ਹੈ ਕਿ "ਪੈਨਸ਼ਨ ਐਂਡ ਪ੍ਰਾਵੀਡੈਂਟ ਫੰਡ" ਕਰ ਦਿੱਤਾ ਜਾਵੇ । ਇਸ ਦੇ ਨਾਲ ਕੰਪਲਕਸ਼ਨ ਨਹੀਂ ਹੋਵੇਗੀ, ਯੂਨੀਵਰਸਿਟੀ ਅਥਾਰਿਟੀਜ਼ ਜਿਸ ਨੂੰ ਵੀ ਰੀਲੀਫ ਦੇਣਾ ਚਾਹੁਣ ਦੇ ਸਕਦੀਆਂ ਹਨ ।

**ਸਰਦਾਰ ਰਵੀਇੰਦਰ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਆਨਰੇਬਲ ਮੈਂਬਰ ਕਾਮਰੇਡ ਸੱਤ ਪਾਲ ਡਾਂਗ ਨੇ ਹੁਣੇ ਆਪਣੀ ਸਪੀਚ ਦੇ ਵਿਚ ਕਿਹਾ ਹੈ ਕਿ ਇਕ ਸ਼ਖਸ ਦੇ ਹਥ ਦੀ ਲਕੀਰ ਪੱਥਰ ਤੇ ਲੱਗੀ ਹੋਈ ਹੈ, ਉਨ੍ਹਾਂ ਨੇ ਡਾਗਮੈਟਿਜ਼ਮ ਦੇ ਅਲਫਾਜ਼ ਵੀ ਵਰਤੇ ਹਨ, ਇਨ੍ਹਾਂ ਨੇ ਇਸ ਤਰ੍ਹਾਂ ਦੇ ਅਲਫਾਜ਼ ਵਰਤ ਕੇ ਇਸ ਮਜ਼ਹਬ ਦੀ ਤੌਹੀਨ ਕੀਤੀ ਹੈ । ਮੈਂ ਇਸ ਗੱਲ ਨੂੰ ਇਕ ਐਕਸੈਪਸ਼ਨ ਲੈਂਦਾ ਹਾਂ, ਇਹ ਹਾਊਸ ਵਿਚ ਇਸ ਤਰ੍ਹਾਂ ਦੇ ਸ਼ਬਦ ਇਨ੍ਹਾਂ ਨੂੰ ਵਰਤਣੇ ਨਹੀਂ ਸੀ ਚਾਹੀਦੇ । ਜਿਸ ਨੂੰ ਉਹ ਡਾਗਮੈਟਿਜ਼ਮ ਕਹਿੰਦੇ ਹਨ, ਉਸ ਨੂੰ ਅਸੀਂ ਆਪਣਾ ਮਜ਼ਹਬ ਸਮਝਦੇ ਹਾਂ । ਮੈਂ ਜ਼ਬਰਦਸਤ ਪ੍ਰੋਟੈਸਟ ਕਰਦਾ ਹਾਂ, ਉਨ੍ਹਾਂ ਦੇ ਇਹ ਲਫਜ਼ ਵਾਪਸ ਹੋਣੇ ਚਾਹੀਦੇ ਹਨ, ਇਸ ਡੀਬੇਟ ਦੇ ਵਿਚੋਂ ਵੀ ਐਕਸਪੰਜ ਹੋਣੇ ਚਾਹੀਦੇ ਹਨ ਕਿਉਂਕਿ ਇਸ ਤਰ੍ਹਾਂ ਦੀ ਇਕ ਅਮੈਂਡਮੈਂਟ ਲਿਆਕੇ ਉਨ੍ਹਾਂ ਨੇ ਇਕ ਖਾਸ ਤਬਕੇ ਦੇ ਸੈਂਟੀਮੈਂਟਸ ਨੂੰ, ਫੀਲਿੰਗਜ਼ ਨੂੰ ਇੰਜਰ ਕੀਤਾ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਮੈਂ ਸਮਝਦਾ ਹਾਂ ਕਿ ਮੈਂ ਇਕ ਜਰਨਲ ਜੇਹੀ ਗੱਲ ਕੀਤੀ ਹੈ, ਇਸ ਵਿਚ ਕਿਸੇ ਪਾਰਟੀ ਦੇ ਫੀਲਿੰਗਜ਼ ਨੂੰ ਇੰਜਰ ਕਰਨ ਵਾਲੀ ਮੈਂ ਕੋਈ ਗੱਲ ਨਹੀਂ ਕੀਤੀ । ਮੈਂ ਤਾਂ ਇਹ ਕਿਹਾ ਸੀ ਕਿ ਕਿਸੇ ਰਿਸ਼ੀਮੁਨੀ ਦੇ ਕਥਨ ਨੂੰ ਪੱਥਰ ਦੀ ਲਕੀਰ ਨਾ ਸਮਝਿਆ ਜਾਵੇ, ਮੈਂ ਇਸ ਤਰ੍ਹਾਂ ਦੇ ਡਾਗਮੈਟਿਜ਼ਮ ਨੂੰ ਬੀਲੀਵ ਨਹੀਂ ਕਰਦਾ । ਇਹ ਲਫਜ਼ ਬੇਸ਼ਕ ਤੁਸੀਂ ਰੀਕਾਰਡ ਵਿਚੋਂ ਵੇਖ ਸਕਦੇ ਹੋ । ਮੇਰਾ ਕਿਸੇ ਮਜ਼ਹਬ ਤੇ ਕੋਈ ਅਟੈਕ ਕਰਨ ਦਾ ਮਕਸਦ ਨਹੀਂ, ਜੇਕਰ ਤੁਸੀਂ ਇਨ੍ਹਾਂ ਗੱਲਾਂ ਨੂੰ ਵੀ ਐਕਸਪੰਜ ਕਰਾਉਣਾ ਚਾਹੁੰਦੇ ਹੋ ਬੇਸ਼ਕ ਕਰਾ ਦਿਉ । ਇਸ ਮੁਲਕ ਵਿਚ ਇਤਨੀਆਂ ਨੈਸ਼ਨਲ ਮੂਵਮੈਂਟਸ ਚਲੀਆਂ, ਪਰ ਇਨ੍ਹਾਂ ਨੂੰ ਉਸ ਵੇਲੇ ਫੇਲ੍ਹ ਹੋਣਾ ਪਿਆ ਜਦੋਂ ਇਕ ਮਜ਼ਹਬ ਨੇ ਦੂਸਰੇ ਤੇ ਅਟੈਕ ਕੀਤਾ । ਉਨ੍ਹਾਂ ਮੂਵਮੈਂਟਸ ਨੂੰ ਬੜਾ ਨੁਕਸਾਨ ਇਸੇ ਤਰ੍ਹਾਂ ਦੇ ਸੈਂਟੀਮੈਂਟਲ ਆਈਡੀਆਜ਼ ਨੇ ਪਹੁੰਚਾਇਆ । ਪਰ ਮੈਂ ਉਨ੍ਹਾਂ ਭਰਾਵਾਂ ਨੂੰ ਇਹ ਗੱਲ ਦਸ ਦੇਣੀ ਚਾਹੁੰਦਾ ਹਾਂ ਕਿ ਜਿਥੋਂ ਤੱਕ ਗੁਰੂ ਨਾਨਕ ਦੇਵ ਜੀ ਦੀਆਂ ਟੀਚਿੰਗਜ਼ ਦਾ ਤੁਆਲੁਕ ਹੈ, ਇਹ ਸਾਰਿਆਂ ਦੇ ਲਈ ਸਾਂਝੀ ਸੀ ਜੇਕਰ ਉਨ੍ਹਾਂ ਦੀਆਂ ਟੀਚਿੰਗਜ਼ ਨੂੰ ਅਲਗ ਰੀਲਿਜਨ ਸਮਝ ਕੇ ਆਪਣੇ ਤੌਰ ਤੇ ਕੋਈ ਵਖਰੀ ਚੀਜ਼ ਬਣਾਵੇ, ਇਸ ਦਾ ਮੁਲਕ ਨੂੰ ਅਗੇ ਬੜਾ ਨੁਕਸਾਨ ਹੋਇਆ ਹੈ, ਖੂਨ ਖਰਾਬੇ ਹੋਏ

[ਕਾਮਰੇਡ ਸੱਤ ਪਾਲ ਡਾਂਗ]

ਹਨ, ਅਸੀਂ ਕਿਸੇ ਵੀ ਫੈਸਲਾਕੁਨ ਨਤੀਜ ਤੇ ਨਹੀਂ ਪਹੁੰਚ ਸਕੇ । ਅੱਜ ਵੀ ਜੇ ਲੋਕਾਂ ਵਿਚ ਇਸ ਤਰ੍ਹਾਂ ਦੀ ਫੀਲਿੰਗ ਪੈਦਾ ਕੀਤੀ ਗਈ ਤਾਂ ਅਸੀਂ ਚੰਡੀਗੜ੍ਹ ਪੰਜਾਬ ਤੋਂ ਖੋ ਬੈਠਾਂਗੇ । ਕੁਝ ਤਾਂ ਸਮਝਣ ਦੀ ਕੋਸ਼ਸ਼ ਕਰੋ...... ।

**ਸ੍ਰੀ ਸਭਾਪਤੀ :** ਮੈਂ ਸਰਦਾਰ ਰਵੀਇੰਦਰ ਸਿੰਘ ਦੇ ਜਜ਼ਬਾਤ ਦਾ ਇਹਤਰਾਮ ਕਰਦਾ ਹਾਂ । ਜਿਹੜੇ ਸ਼ਬਦ ਡਾਂਗ ਸਾਹਿਬ ਨੇ ਡਾਗਮੈਟਿਜ਼ਮ ਦੇ ਵਰਤੇ ਹਨ ਉਨ੍ਹਾਂ ਨੇ ਉਹ ਗੁਰੂ ਨਾਨਕ ਦੇਵ ਜੀ ਦੀ ਸ਼ਾਨ ਦੇ ਖਿਲਾਫ ਨਹੀਂ ਕਹੇ । ਇਸ ਕਰਕੇ ਡਾਂਗ ਸਾਹਿਬ ਦੀਆਂ ਗੱਲਾਂ ਨੂੰ ਗ਼ਲਤ ਨਹੀਂ ਸਮਝਣਾ ਚਾਹੀਦਾ । (I have great regards for the feelings of S. Ravi Inder Singh. The word "Dogmatism" used by the hon. Member Comrade Satya Pal Dang has not been used in any way derogatory to Guru Nanak Dev ji. Therefore, the words used by Comrade Satya Pal Dang should not be misunderstood.)

**ਸਰਦਾਰ ਰਵੀਇੰਦਰ ਸਿੰਘ :** ਚੇਅਰਮੈਨ ਸਾਹਿਬ, ਜੋ ਇਕ ਆਦਮੀ ਦਾ ਡਾਗਮੈਟਿਜ਼ਮ ਹੈ ਉਹ ਦੂਸਰੇ ਦਾ ਮਜ਼ਹਬ ਹੈ, ਰੀਲਿਜਨ ਹੈ । ਇਸ ਲਈ ਇਹ ਜੋ ਲਫਜ਼ ਕਹਿ ਚੁਕੇ ਹਨ, ਉਨ੍ਹਾਂ ਨੂੰ ਵਾਪਸ ਲੈਣੇ ਚਾਹੀਦੇ ਹਨ ।

**Mr. Chairman :** No please, take your seat.

**ਸਰਦਾਰ ਉਮਰਾਓ ਸਿੰਘ :** ਚੇਅਰਮੈਨ ਸਾਹਿਬ, ਜਿਸ ਨੋਬਲ ਕਾਜ਼ ਲਈ ਇਹ ਬਿਲ ਲਿਆਂਦਾ ਗਿਆ ਹੈ, ਮੈਂ ਇਸ ਲਈ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਜਿਹੜਾ ਗੁਰੂ ਨਾਨਕ ਦੇਵ ਜੀ, ਦਾ ਮਿਸ਼ਨ ਸੀ, ਅਸੀਂ ਇਸ ਯੂਨੀਵਰਸਿਟੀ ਰਾਹੀਂ ਉਨ੍ਹਾਂ ਦੀ ਪਰੀਚਿੰਗ ਦਾ ਪ੍ਰਚਾਰ ਕਰੀਏ । ਗੁਰੂ ਨਾਨਕ ਦੇਵ ਜੀ ਦਾ ਸਾਂਝੀਵਾਲਤਾ ਦਾ ਪ੍ਰੋਗਰਾਮ ਸੀ, ਉਨ੍ਹਾਂ ਦਾ ਜੋ ਮਿਸ਼ਨ ਸੀ ਉਸ ਦਾ ਮੌਜੂਦਾ ਸੰਸਾਰ ਦੇ ਵਿਚ ਪ੍ਰਚਾਰ ਕਰਕੇ ਸਾਨੂੰ ਉਸ ਮਿਸ਼ਨ ਨੂੰ ਪੂਰਾ ਕਰਨਾ ਚਾਹੀਦਾ ਹੈ ।

ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਗੁਰੂ ਨਾਨਕ ਯੂਨੀਵਰਸਿਟੀ ਦੂਜੀਆਂ ਯੂਨੀਵਰਸਿਟੀਆਂ ਦੇ ਮੁਕਾਬਲੇ ਤੇ... (ਵਿਘਨ) ਤੁਹਾਨੂੰ ਕੀ, ਤੁਸੀਂ ਕਿਹੜਾ ਬਿਲ ਪੜ੍ਹਿਆ ਹੈ । ਤੁਸੀਂ ਤਾਂ 8 ਆਰਡੀਨੈਂਸਾਂ ਦੇ ਨਾਂ ਵੀ ਨਹੀਂ ਦਸ ਸਕਦੇ । (ਵਿਘਨ) ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸਾਹਮਣੇ ਟ੍ਰੇਜ਼ਰੀ ਬੈਂਚਾਂ ਤੇ ਬੈਠੇ ਹੋਏ ਸਜਣਾਂ ਵਿਚੋਂ ਜੋ ਕੋਈ 8 ਆਰਡੀਨੈਂਸਾਂ ਦੇ ਨਾਂ ਵੀ ਦਸ ਦਏ ਤਾਂ ਮੈਂ ਬੈਠ ਜਾਵਾਂਗਾ । (ਹਾਸਾ) (ਵਿਘਨ) ਕੋਈ ਇਕ ਨਾਂ ਜਾਣਦਾ ਹੈ, ਕੋਈ ਦੋ ਨਾਂ ਜਾਣਦਾ ਹੈ । (ਵਿਘਨ) ਅੱਜ ਤਾਂ ਆਰਾਮ ਨਾਲ ਬੈਠੋ, ਅੱਜ ਤਾਂ ਮੁਰਗੇ ਖਾ ਕੇ ਆਏ ਹੋ । (ਵਿਘਨ) ਗੁਰੂ ਨਾਨਕ ਦੇਵ ਜੀ ਦੀ ਯੂਨੀਵਰਸਿਟੀ ਬਣ ਰਹੀ ਹੈ ਕੋਈ ਸੁਝਾਉ ਦਿਉ ਜਿਸ ਨਾਲ ਕਿ ਯੂਨੀਵਰਸਿਟੀ ਚੰਗੀ ਬਣ ਸਕੇ । ਜੇ ਤੁਹਾਡੇ ਕੋਲ ਦਲੀਲਾਂ ਨਹੀਂ ਤਾਂ ਸਾਡੀ ਗੱਲ ਹੀ ਸੁਣ ਲਉ (ਵਿਘਨ) । ਚੇਅਰਮੈਨ ਸਾਹਿਬ, ਸਰਦਾਰ ਜਸਦੇਵ ਸਿੰਘ ਜੀ ਰੌਲਾ ਪਾ ਰਹੇ ਹਨ ਮੈਂ ਇਨ੍ਹਾਂ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਡਿਪਟੀ ਮਨਿਸਟਰ ਨਹੀਂ ਬਣਨਾ ਭਾਵੇਂ ਕਿੰਨਾਂ ਵੀ ਰੌਲਾ

ਕਿਉਂ ਨਾ ਪਾ ਲੈਣ । (ਤਾੜੀਆਂ) ਤੇ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਗੁਰੂ ਨਾਨਕ ਦੇਵ ਜੀ ਦੇ ਨਾਂ ਤੇ ਬਣਨ ਵਾਲੀ ਯੂਨੀਵਰਸਿਟੀ ਨੂੰ ਜੇ ਤਾਂ ਚੋਟੀ ਦੀ ਯੂਨੀਵਰਸਿਟੀ ਬਣਾਉਣੀ ਹੈ ਤਾਂ ਜ਼ਰੂਰ ਬਣਾਓ ਪਰ ਜੇ ਤੁਸੀਂ ਪੰਜਾਬੀ ਯੂਨੀਵਰਸਿਟੀ ਵਰਗੀ ਨੈਰੋ ਯੂਨੀਵਰਸਿਟੀ ਬਣਾਉਣੀ ਹੈ ਤਾਂ ਬੇਸ਼ਕ ਨਾ ਬਣਾਓ । ਚੇਅਰਮੈਨ ਸਾਹਿਬ, ਮੈਂ, ਅਰਜ਼ ਕਰਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਦਾ ਮਿਸ਼ਨ ਪੂਰਾ ਕਰਨ ਲਈ ਉਨ੍ਹਾਂ ਦੀ ਯੂਨੀਵਰਸਿਟੀ ਹਿੰਦੁਸਤਾਨ ਦੀਆਂ ਵਧੀਆਂ ਯੂਨੀਵਰਸਿਟੀਆਂ ਵਿਚੋਂ ਇਕ ਹੋਣੀ ਚਾਹੀਦੀ ਹੈ । ਪਰ ਜਿਸ ਢੰਗ ਨਾਲ ਇਹ ਚਲ ਰਹੇ ਹਨ ਇਹ ਕਾਮਯਾਬ ਹੁੰਦੇ ਨਜ਼ਰ ਨਹੀਂ ਆਉਂਦੇ । ਹਿੰਦੁਸਤਾਨ ਵਿਚ ਅਲੀਗੜ੍ਹ ਯੂਨੀਵਰਸਿਟੀ ਹੈ, ਬਨਾਰਸ ਹਿੰਦੂ ਯੂਨੀਵਰਸਿਟੀ ਹੈ । ਮੈਂ ਸਮਝਦਾ ਹਾਂ ਕਿ ਜੇ ਅਸੀਂ ਕਿਸੇ ਤਰ੍ਹਾਂ ਵੀ ਉਨ੍ਹਾਂ ਤੋਂ ਪਿਛੇ ਰਹੇ ਤਾਂ ਗੁਰੂ ਨਾਨਕ ਦੇ ਨਾਂ ਨਾਲ ਅਸੀਂ ਇਨਸਾਫ ਨਹੀਂ ਕਰ ਰਹੇ ਹੋਵਾਂਗੇ । ਇਹ ਯੂਨੀਵਰਸਿਟੀ ਇਕ ਤਾਂ ਗੁਰੂ ਨਾਨਕ ਦੇਵ ਜੀ ਦੇ ਨਾਂ ਤੇ ਬਣ ਰਹੀ ਹੈ, ਦੂਜੇ ਇਹ ਅੰਮ੍ਰਿਤਸਰ ਸ਼ਹਿਰ ਵਿਚ ਬਣ ਰਹੀ ਹੈ ਜਿਸ ਨਾਲ ਕਿ ਸਾਡੇ ਸੈਂਟੀਮੈਂਟ ਵਾਸਤਾ ਹਨ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਯੂਨੀਵਰਸਿਟੀ ਨੂੰ ਗੁਰੂ ਨਾਨਕ ਦੇਵ ਜੀ ਦੇ ਅਸੂਲਾਂ ਅਨੁਸਾਰ ਸੈਕੂਲਰ ਅਤੇ ਡੈਮੋਕ੍ਰੇਟਿਕ ਢੰਗ ਨਾਲ ਚਲਾਇਆ ਜਾਵੇ । ਹਿੰਦੁਸਤਾਨ ਵਿਚ ਬਹੁਤ ਸਾਰੀਆਂ ਯੂਨੀਵਰਸਿਟੀਆਂ ਹਨ । ਮੈਂ ਚਾਹੁੰਦਾ ਹਾਂ ਕਿ ਯੂਨੀਵਰਸਿਟੀ ਐਸੀ ਬਣਾਈ ਜਾਵੇ ਕਿ ਉਸ ਵਿਚ ਕੇਵਲ ਗੁਰੂ ਨਾਨਕ ਦੇਵ ਜੀ ਦੀਆਂ ਟੀਚਿੰਗਜ਼ ਵਲ ਹੀ ਧਿਆਨ ਨਾ ਦਿਤਾ ਜਾਵੇ ਭਾਵੇਂ ਉਨ੍ਹਾਂ ਦੀਆਂ ਟੀਚਿੰਗਜ਼ ਵਲ ਕੋਈ ਧਿਆਨ ਅਜ ਤਕ ਨਹੀਂ ਦਿਤਾ ਗਿਆ, ਇਸ ਲਈ ਉਸ ਵਲ ਪੂਰਾ ਧਿਆਨ ਦਿਤਾ ਜਾਵੇ ਪਰ ਨਾਲ ਹੀ ਇਸ ਵਿਚ ਐਸੇ ਸਾਇੰਸਦਾਨ, ਡਾਕਟਰ ਅਤੇ ਇੰਜੀਨੀਅਰ ਪੈਦਾ ਕੀਤੇ ਜਾਣ ਕਿ ਜਿਨ੍ਹਾਂ ਤੇ ਪੰਜਾਬ ਨੂੰ ਹੀ ਨਹੀਂ ਸਗੋਂ ਸਾਰੇ ਭਾਰਤ ਨੂੰ ਮਾਣ ਹੋਵੇ ਕਿ ਇਹ ਗੁਰੂ ਨਾਨਕ ਯੂਨੀਵਰਸਿਟੀ ਦੇ ਗ੍ਰੈਜੂਏਟ ਹਨ । (ਵਿਘਨ) ਤੁਹਾਨੂੰ ਕੀ ਪਤਾ ਯੂਨੀਵਰਸਿਟੀਆਂ ਦਾ, ਚੇਅਰਮੈਨ ਸਾਹਿਬ, ਪੈਪਸੂ ਵਾਲੇ ਕਦੇ ਯੂਨੀਵਰਸਿਟੀਆਂ ਵਿਚ ਨਹੀਂ ਗਏ ਇਸ ਲਈ ਉਨ੍ਹਾਂ ਨੂੰ ਕੀ ਪਤਾ ਕਿ ਯੂਨੀਵਰਸਿਟੀਆਂ ਕੀ ਹੁੰਦੀਆ ਹਨ । (ਹਾਸਾ) ਤਾਂ ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਸ ਯੂਨੀਵਰਸਿਟੀ ਨੂੰ ਹਿੰਦੁਸਤਾਨ ਦੀਆਂ ਦੂਜੀਆਂ ਚੋਟੀ ਦੀਆਂ ਯੂਨੀਵਰਸਿਟੀਆਂ ਦੇ ਬਰਾਬਰ ਬਣਾਇਆ ਜਾਵੇ । ਮੈਨੂੰ ਉਸ ਦੀ ਕੁਝ ਉਮੀਦ ਤਾਂ ਹੋਈ ਹੈ, ਕਿ ਇਸ ਵਿਚ ਕਿਹਾ ਗਿਆ ਹੈ ਕਿ ਸਰਕਾਰ ਹਰ ਸਾਲ ਇਸ ਯੂਨੀਵਰਸਿਟੀ ਨੂੰ 50 ਲੱਖ ਰੁਪਿਆ ਦੇਵੇਗੀ । ਇਹ ਇਕ ਚੰਗੀ ਗੱਲ ਹੈ । ਇਹ ਸਰਕਾਰ ਦੀ ਅਤੇ ਲੇਜਿਸਲੇਚਰ ਦੀ ਕੁਮਿਟਮੈਂਟ ਹੈ ਅਤੇ ਮੈਨੂੰ ਆਸ ਹੈ ਕਿ ਗੌਰਮਿੰਟ ਇਸ ਨੂੰ ਆਨਰ ਕਰੇਗੀ । ਸਰਕਾਰ ਨੇ ਇਸ ਸਬੰਧ ਵਿਚ ਆਰਡੀਨੈਂਸ ਲਿਆਉਣ ਵਿਚ ਤਾਂ ਬੜੀ ਜਲਦੀ ਕੀਤੀ ਸੀ ਪਰ ਉਸ ਤੋਂ ਬਾਅਦ ਇਨ੍ਹਾਂ ਦਾ ਕੰਮ ਬੜਾ ਸੁਸਤ ਹੋ ਗਿਆ ਸੀ । ਹਾਲ ਤਕ ਕੇਵਲ ਇਕ ਵਾਈਸ ਚਾਂਸਲਰ ਹੀ ਨਾਮਜ਼ਦ ਕੀਤਾ ਹੈ, ਬਿਸ਼ਨ ਸਿੰਘ ਸਮੁੰਦਰੀ । ਬੜਾ ਚੰਗਾ ਆਦਮੀ ਹੈ । ਖਾਲਸਾ ਕਾਲਜ ਦਾ ਪ੍ਰਿੰਸੀਪਲ ਸੀ । ਡਿਸਿਪਲਿਨ ਦਾ ਬੜਾ ਚੰਗਾ, ਐਜੂਕੇਸ਼ਨਿਸਟ ਅਤੇ ਚੰਗਾ ਸਪੋਰਟਸਮੈਨ (ਵਿਘਨ) ਜਿਹੜਾ ਚੰਗਾ ਆਦਮੀ ਹੋਵੇਗਾ ਉਸ ਦੀ ਪ੍ਰਸ਼ੰਸਾ ਹੀ ਕਰਾਂਗਾ ਹੋਰ ਕੋਈ ਤੇਰੀ ਤਾਂ ਨਹੀਂ ਕਰਨੀ (ਵਿਘਨ) ਝੋਲੀ ਚੁਕ ਦੀ । (ਵਿਘਨ) ਫਿਰ ਚੇਅਰਮੈਨ ਸਾਹਿਬ, ਮੈਂ ਆਸ ਕਰਦਾ ਹਾਂ ਕਿ ਜਿਹੜੀ ਸੈਨੇਟ ਬਣਾਈ ਜਾਵੇਗੀ ਉਸ ਵਿਚ ਕਾਬਲ ਆਦਮੀ ਲਏ ਜਾਣਗੇ, ਹਰ ਵਿਚਾਰ ਦੇ ਆਦਮੀ ਲਏ ਜਾਣਗੇ, ਹਿੰਦੁਸਤਾਨ ਵਿਚ ਲੱਖਾਂ ਹੀ ਆਦਮੀ

[ਸਰਦਾਰ ਉਮਰਾਓ ਸਿੰਘ]

ਅਜਿਹੇ ਹਨ ਜਿਹੜੇ ਕਿ ਵਖ ਵਖ ਮਹਜ਼ਬ ਅਤੇ ਧਰਮਾਂ ਅਤੇ ਵਿਚਾਰਾਂ ਦੇ ਹੁੰਦਿਆਂ ਹੋਇਆਂ ਵੀ ਗੁਰੂ ਨਾਨਕ ਤੇ ਬੀਲੀਵ ਕਰਦੇ ਹਨ। ਸਿਰਫ਼ 2, 4 ਆਦਮੀ ਹੀ ਗੁਰੂ ਨਾਨਕ ਤੇ ਯਕੀਨ ਨਹੀਂ ਕਰਦੇ ਹੋਣੇ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਸੈਨੇਟ ਵਿਚ ਹਰ ਵਿਚਾਰ ਦੇ ਆਦਮੀਆਂ ਨੂੰ ਲਿਆਉਣਾ ਚਾਹੀਦਾ ਹੈ। ਪਰ ਇਨ੍ਹਾਂ ਨੇ ਇਸ ਵਿਚ ਵੀ ਐਜੂਕੇਸ਼ਨ ਸੈਕਟਰੀ ਨੂੰ ਨਾਮਜ਼ਦ ਕਰ ਦਿਤਾ ਹੈ। ਚੀਫ਼ ਮਨਿਸਟਰ ਸਾਹਿਬ ਵੀ ਹੋਣਗੇ ਅਤੇ ਐਜੂਕੇਸ਼ਨ ਮਨਿਸਟਰ ਵੀ। ਇਹ ਠੀਕ ਨਹੀਂ। ਯੂਨੀਵਰਸਿਟੀ ਇਕ ਅਟਾਨੋਮਸ ਬੌਡੀ ਹੁੰਦੀ ਹੈ, ਇਸ ਦੀ ਅਟਾਨੋਮੀ ਕਾਇਮ ਰਖਣੀ ਚਾਹੀਦੀ ਹੈ। ਇਸ ਲਈ ਇਸ ਦੀ ਸੈਨੇਟ ਇਲੈਕਸ਼ਨ ਰਾਹੀਂ ਚੁਣੀ ਜਾਣੀ ਚਾਹੀਦੀ ਹੈ। ਉਸ ਵਿਚ ਸਟੂਡੈਂਟਸ ਦੇ ਨੁਮਾਇੰਦੇ ਹੋਣ, ਓਲਡ ਸਟੂਡੈਂਟਸ ਦੇ ਨੁਮਾਇੰਦੇ ਹੋਣ, ਟੀਚਰਾਂ ਦੇ ਨੁਮਾਇੰਦੇ ਹੋਣ ਹਰ ਕਿਸਮ ਦੇ ਆਦਮੀ ਉਸ ਵਿਚ ਹੋਣੇ ਚਾਹੀਦੇ ਹਨ। ਮੈਂ, ਚੇਅਰਮੈਨ ਸਾਹਿਬ, ਪੰਜਾਬ ਯੂਨੀਵਰਸਿਟੀ ਦੀ ਸੈਨੇਟ ਦਾ ਮੈਂਬਰ ਹਾਂ। ਮੈਂ ਉਥੇ ਦੇਖਦਾ ਹਾਂ ਕਿ ਉਥੇ ਬੜੀ ਚੰਗੀ ਤਰ੍ਹਾਂ ਕੰਮ ਚਲ ਰਿਹਾ ਹੈ। ਅਸੀਂ ਉਥੇ ਲੜਦੇ ਝਗੜਦੇ ਵੀ ਹਾਂ ਪਰ ਤਕਰੀਬਨ ਸਾਰੇ ਫੈਸਲੇ ਯੂਨਾਨੀਮਸ ਹੋ ਜਾਂਦੇ ਹਨ। ਅਤੇ ਫਿਰ ਉਨ੍ਹਾਂ ਫੈਸਲਿਆਂ ਨੂੰ ਮਜਾਰਿਟੀ ਦੀ ਪਾਰਟੀ ਚੰਗੀ ਤਰ੍ਹਾਂ ਲਾਗੂ ਕਰਦੀ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਯੂਨੀਵਰਸਿਟੀ ਦੀ ਅਟਾਨੋਮੀ ਕਾਇਮ ਰਖਣੀ ਚਾਹੀਦੀ ਹੈ। ਇਨ੍ਹਾਂ ਨੇ ਐਕਸ-ਆਫ਼ੀਸ਼ੋ ਮੈਂਬਰ ਬਹੁਤ ਸਾਰੇ ਪਾ ਦਿਤੇ ਹਨ। ਇਨ੍ਹਾਂ ਨੇ ਐਕਸ-ਅਫ਼ੀਸ਼ੋ ਦੀ ਡੈਫੀਨੀਸ਼ਨ ਹੀ ਬਦਲਾ ਦਿਤੀ ਹੈ। ਬਾਹਰਲੀਆਂ ਯੂਨੀਵਰਸਿਟੀਆਂ ਵਿਚ ਡੀਨ ਜਾਂ ਹੋਰ ਐਮੀਨੈਂਟ ਸਕਾਲਰ ਐਕਸ-ਆਫ਼ੀਸ਼ੋ ਮੈਂਬਰ ਹੁੰਦੇ ਹਨ। ਮਾਡਲ ਬਿਲ ਵਿਚੋਂ ਮਨਿਸਟਰ ਸਾਹਿਬ ਨੇ ਉਹ ਕਲਾਜ਼ਾਂ ਪੜ੍ਹ ਕੇ ਸੁਣਾਈਆਂ ਹਨ ਜੋ ਉਨ੍ਹਾਂ ਨੂੰ ਸੂਟ ਕਰਦੀਆਂ ਹਨ ਜੋ ਸੂਟ ਨਹੀਂ ਕਰਦੀਆਂ ਹਨ ਨਹੀਂ ਸੁਣੀਆਂ। ਚੇਅਰਮੈਨ ਸਾਹਿਬ, ਮੈਂ ਇਸ ਤੋਂ ਪਹਿਲਾਂ ਪੰਜਾਬੀ ਯੂਨੀਵਰਸਿਟੀ ਬਿਲ ਤੇ ਬਹਿਸ ਦੇ ਵੇਲੇ ਉਹ ਪੜ੍ਹ ਕੇ ਸੁਣਾ ਚੁਕਾ ਹਾਂ, ਨਾਮਜ਼ਦ ਕਰਨ ਬਾਰੇ। ਹੁਣ ਫਿਰ ਸੁਣਾ ਦਿੰਦਾ ਹਾਂ:

'A Minister should never be nominated as ex-officio member.

ਇਸ ਵਿਚ ਕਲੀਅਰ ਦਿਤਾ ਹੋਇਆ ਹੈ। ਮੈਂ ਤਾਂ ਕਿਤਾਬ ਵੀ, ਮਨਿਸਟਰ ਸਾਹਿਬ ਨੂੰ ਵਾਪਸ ਭੇਜ ਦਿਤੀ ਹੈ ਜੇ ਉਨ੍ਹਾਂ ਨੂੰ ਲੋੜ ਹੋਵੇ ਤਾਂ ਪੜ੍ਹ ਲੈਣ। ਮੈਂ ਅਰਜ਼ ਕਰਦਾ ਹਾਂ ਕਿ ਇਸ ਵਿਚ ਇਸ ਤਰ੍ਹਾਂ ਦੇ ਆਦਮੀ ਨਾਮਜ਼ਦ ਹੋਣ ਜੋ ਚਾਂਸਲਰ ਨਾਮਜ਼ਦ ਕਰੇ ਪਰ ਇਸ ਵਿਚ ਕਿਧਰੇ ਨਹੀਂ ਲਿਖਿਆ ਹੋਇਆ ਕਿ ਗੌਰਮਿੰਟ ਦੀ ਸਲਾਹ ਨਾਲ ਚਾਂਸਲਰ ਨਾਮਜ਼ਦ ਕਰੇ। ਮੈਂ ਅਰਜ਼ ਕਰਦਾ ਹਾਂ ਕਿ ਉਹ ਆਦਮੀ ਉਥੇ ਨਾਮਜ਼ਦ ਹੋਣ ਜਿਨ੍ਹਾਂ ਦੇ ਦਿਮਾਗ ਤੇ ਐਕਸਟਰਨਲ ਬੋਝ ਨਾ ਹੋਵੇ। ਜਿਨ੍ਹਾਂ ਤੇ ਐਕਸਟੀਰੀਅਰ ਪ੍ਰੈਸ਼ਰ ਨਾ ਹੋਵੇ। ਉਹ ਨਾਨ ਸਕਾਲਰ, ਨਾਨ ਐਜੂਕੇਸ਼ਨਿਸਟ ਅਤੇ ਆਪਣੇ ਤੌਰ ਤੇ ਫੈਸਲਾ ਲੈ ਸਕਦੇ ਹੋਣ। ਨਹੀਂ ਤਾਂ ਜਿਸ ਤਰ੍ਹਾਂ ਹਿੰਦੁਸਤਾਨ ਵਿਚ 4,5 ਯੂਨੀਵਰ-ਸਿਟੀਆਂ ਹਨ, ਉਸ ਤਰ੍ਹਾਂ ਇਹ ਵੀ ਇਕ ਯੂਨੀਵਰਸਿਟੀ ਬਣ ਜਾਵੇਗੀ ਜਿਸ ਦਾ ਕੋਈ ਖਾਸ ਥਾਂ ਨਹੀਂ ਹੋਵੇਗਾ ਇਸ ਲਈ ਬੇਨਤੀ ਕਰਦਾ ਹਾਂ ਕਿ ਇਸ ਯੂਨੀਵਰਸਿਟੀ ਨੂੰ ਸਾਇੰਟਿਫਿਕ ਲੀਹਾਂ ਤੇ ਚਲਾਇਆ ਜਾਵੇ।

**ਸ਼੍ਰੀ ਗਿਆਨ ਚੰਦ ਖਰਬੰਦਾ** (ਅੰਮ੍ਰਿਤਸਰ, ਪੂਰਬ) : ਚੇਅਰਮੈਨ ਸਾਹਿਬ, ਇਹ ਜਿਹੜਾ ਬਿਲ ਅੱਜ ਹਾਊਸ ਦੇ ਵਿਚ ਪੇਸ਼ ਹੋਇਆ ਹੈ, ਮੈਂ ਥੋੜ੍ਹੇ ਜਿਹੇ ਸ਼ਬਦ ਇਸ ਬਾਰੇ ਕਹਿਣਾ ਚਾਹੁੰਦਾ

ਹਾਂ ਕਿਉਂਕਿ ਇਹ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਬਣਨੀ ਹੈ ਅਤੇ ਉਸ ਮਹਾਂਪੁਰਸ਼ ਦੇ ਨਾਂ ਤੇ ਬਣਨੀ ਹੈ ਜਿਸ ਨੇ ਅਜ ਤੋਂ 5 ਸੌ ਸਾਲ ਪਹਿਲਾਂ ਇਨਸਾਨ ਦੀ ਸੇਵਾ ਦੇ ਮਿਆਰ ਕਾਇਮ ਕੀਤੇ ਸਨ । ਉਸ ਨੇ ਪਛੜੀਆਂ ਸ਼੍ਰੇਣੀਆਂ ਵਿਚ ਜਾਕੇ ਉਨ੍ਹਾਂ ਦੀ ਸੇਵਾ ਕੀਤੀ ਸੀ । ਮੈਂ ਅਰਜ਼ ਕਰਦਾ ਹਾਂ ਕਿ ਜਿਸ ਤਰ੍ਹਾਂ ਇਸ ਬਿਲ ਦੀ ਦਫ਼ਾ 6 ਵਿਚ ਲਿਖਿਆ ਹੈ ਕਿ ਇਸ ਯੂਨੀਵਰਸਿਟੀ ਦੇ ਦਰਵਾਜ਼ੇ ਬਗੈਰ ਕਿਸੇ ਮਹਜ਼ਬੋ–ਮਿਲੱਤ ਰੰਗ ਆਦਿ ਦੇ ਸਭ ਲਈ ਖੁਲ੍ਹੇ ਹੋਣਗੇ, ਉਥੇ ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਐਸਾ ਪ੍ਰਬੰਧ ਕੀਤਾ ਜਾਵੇ ਕਿ ਇਸ ਦੀ ਸੈਨੇਟ ਵਿਚ ਹਰ ਵਿਚਾਰ ਦੇ ਆਦਮੀ ਆ ਸਕਣ । ਇਸ ਨੂੰ ਕਾਇਮ ਕਰਨ ਵੇਲੇ ਸਿਆਸੀ ਪਾਰਟੀਬਾਜ਼ੀ ਤੋਂ ਕੰਮ ਨਹੀਂ ਲਿਆ ਜਾਣਾ ਚਾਹੀਦਾ । ਗੁਰੂ ਨਾਨਕ ਦੇਵ ਜੀ ਨੇ ਪਛੜੀਆਂ ਸ਼੍ਰੇਣੀਆਂ ਨੂੰ ਉਪਰ ਚੁਕਣ ਲਈ ਬਹੁਤ ਯਤਨ ਕੀਤਾ ਸੀ, ਉਨ੍ਹਾਂ ਨਾਲ ਬਹੁਤ ਪਿਆਰ ਕੀਤਾ ਸੀ ਇਸ ਲਈ ਇਸ ਸ਼੍ਰੇਣੀ ਦੇ ਬੰਦਿਆਂ ਨੂੰ ਸੈਨਟ ਵਿਚ ਆਣ ਦਾ ਚਾਨਸ ਦਿਤਾ ਜਾਣਾ ਚਾਹੀਦਾ ਹੈ ।

ਯਕੀਨਨ ਉਨ੍ਹਾਂ ਨੂੰ ਜਗ੍ਹਾ ਦਿਤੀ ਜਾਏ । ਇਹ ਠੀਕ ਹੈ ਕਿ ਪੰਜਾਬੀ ਲੈਂਗੁਏਜ ਵਲ ਧਿਆਨ ਦਿਤਾ ਜਾਵੇਗਾ । ਇਹ ਬਹੁਤ ਅੱਛੀ ਗਲ ਹੈ । ਪਰ ਇਹ ਚੀਜ਼ ਭੁਲਣੀ ਨਹੀਂ ਚਾਹੀਦੀ ਕਿ ਗੁਰੂ ਬਾਣੀ ਦੀ ਸਟੱਡੀ ਕਰਨ ਵਾਸਤੇ, ਇਸ ਬਾਣੀ ਨੂੰ ਸਮਝਣ ਵਾਸਤੇ, ਸੰਸਕ੍ਰਿਤ, ਜਿਸ ਦੇ ਵਿਚੋਂ ਪੰਜਾਬੀ ਭਾਸ਼ਾ ਨਿਕਲੀ ਹੋਈ ਹੈ, ਉਸ ਦੀ ਰਿਸਰਚ ਵਲ ਵੀ ਧਿਆਨ ਦੇਣਾ ਚਾਹੀਦਾ ਹੈ । ਹਿੰਦੀ ਔਰ ਸੰਸਕ੍ਰਿਤ ਦੇ ਬਗੈਰ ਗੁਰਬਾਣੀ ਦੀ ਰਿਸਰਚ ਨਹੀਂ ਹੋ ਸਕੇਗੀ । ਇਸ ਲਈ ਇਥੇ ਇਹੋ ਜਿਹਾ ਇੰਤਜ਼ਾਮ ਕੀਤਾ ਜਾਵੇ ਕਿ ਇਸ ਯੂਨੀਵਰਸਿਟੀ ਵਿਚ ਹਰ ਕਿਸਮ ਦੇ ਹਿੰਦੀ ਔਰ ਸੰਸਕ੍ਰਿਤ ਦੇ ਵਿਦਵਾਨ ਇਥੇ ਫਾਇਦਾ ਉਠਾ ਸਕਣ ।

ਮੇਰੇ ਸਾਥੀਆਂ ਨੇ ਨੌਮੀਨੇਸ਼ਨ ਦੇ ਖਿਲਾਫ਼ ਆਵਾਜ਼ ਉਠਾਈ ਹੈ । ਐਮ.ਐਲ.ਸੀਜ਼. ਟੀਚਰਜ਼ ਅਤੇ ਪ੍ਰਿੰਸੀਪਲਜ਼ ਦੀ ਇਲੈਕਸ਼ਨ ਹੋਣੀ ਚਾਹੀਦੀ ਹੈ । ਪਰ ਇਸ ਵਿਚ ਇਕ ਸ਼ਰਤ ਇਹ ਹੋਣੀ ਚਾਹੀਦੀ ਹੈ ਕਿ ਇਸ ਵਿਚ ਪ੍ਰਿੰਸੀਪਲ ਅਤੇ ਟੀਚਰਜ਼ ਉਹ ਹੋਣ ਜਿਨ੍ਹਾਂ ਦੇ ਨਤੀਜੇ ਯੂਨੀਵਰਸਿਟੀ ਮਿਆਰ ਤੋਂ ਉਚੇ ਹੋਣ ।

ਮੈਂ ਸਮਝਦਾ ਹਾਂ ਕਿ ਇਹ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਸਥਾਪਤ ਕਰਕੇ ਇਕ ਬੜਾ ਉੱਚਾ ਕਦਮ ਉਠਾਇਆ ਗਿਆ ਹੈ । ਪਰ ਮੈਂ ਇਹ ਆਸ ਰਖਦਾ ਹਾਂ ਕਿ ਇਹ ਵਿਸ਼ਵਵਿਦਿ–ਆਲਾ ਐਨੀ ਅੱਛੀ ਤਰ੍ਹਾਂ ਨਾਲ ਸਥਾਪਤ ਕੀਤਾ ਜਾਵੇ ਕਿ ਲੋਕ ਉਹਦਾ ਨਾਂ ਲੈਕੇ ਤਾਰੀਫ ਕਰਨ । ਹਰ ਖਿਆਲਾਂ ਦੇ ਲੋਕ ਉਥੇ ਫਾਇਦਾ ਉਠਾ ਸਕਣ ।

ਜਿਹੜੀ ਇਕ ਲੱਖ ਰੁਪਏ ਦੀ ਸ਼ਰਤ ਹੈ ਅਤੇ ਜੋ ਕਿ ਸਰਦਾਰ ਕਿਰਪਾਲ ਸਿੰਘ ਨੇ ਕਿਹਾ ਹੈ ਮੈਂ ਉਸ ਨੂੰ ਡਿਟੋ ਕਰਦਾ ਹਾਂ । ਮੈਂ ਇਥੇ ਹੋਰ ਕਹਾਂਗਾ ਕਿ ਇਕ ਲੱਖ ਰੁਪਏ ਨਾਲ ਹੋਰ ਸ਼ਰਤ ਵੀ ਲਗਾ ਦਿਤੀ ਜਾਵੇ ਕਿ ਮਾਰਲ ਵੀ ਉਚਾ ਹੋਣਾ ਚਾਹੀਦਾ ਹੈ । ਜਿਹੜੇ ਨਸ਼ੇ ਇਸਤੇਮਾਲ ਕਰਦੇ ਹੋਣ ਉਨ੍ਹਾਂ ਨੂੰ ਉਥੇ ਜਗ੍ਹਾ ਨਾ ਦਿਤੀ ਜਾਵੇ । (ਥੰਪਿੰਗ) ਪ੍ਰਿੰਸੀਪਲ ਬਿਸ਼ਨ ਸਿੰਘ ਨੂੰ ਉਥੇ ਵਾਈਸ ਚਾਂਸਲਰ ਨਿਯੁਕਤ ਕਰਕੇ, ਇਹ ਇਕ ਬਹੁਤ ਅੱਛਾ ਕੰਮ ਕੀਤਾ ਹੈ । ਇਸ ਤਰ੍ਹਾਂ ਦੇ ਹੋਰ ਸਕਾਲਰਜ਼ ਵੀ ਇਥੇ ਲਿਆਏ ਜਾਣ ਤਾਕਿ ਉਥੇ ਚੰਗਾ ਕੰਮ ਹੋ ਸਕੇ ।

**ਸ਼੍ਰੀ ਸਭਾਪਤੀ :** ਸ਼੍ਰੀ ਖਰਬੰਦਾ, ਕਾਈਂਡਲੀ ਐਡਰਸ ਦੀ ਚੇਅਰ । ਮੈਂ ਹਾਊਸ ਨੂੰ ਇਕ ਘੰਟੇ ਲਈ ਹੋਰ ਐਕਸਟੈਂਡ ਕਰਦਾ ਹਾਂ । (*Addressing Sh. Kharbanda* : Kindly

[ਸ਼੍ਰੀ ਸਭਾਪਤੀ]
address the Chair. The sitting is further extended by one hour.)

ਸਰਦਾਰ ਉਮਰਾਓ ਸਿੰਘ : ਸਿਰਫ ਇਸ ਬਿਲ ਤਕ ਹੀ ਐਕਸਟੈਂਡ ਕਰ ਲਉ । ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਸਿਰਫ਼ ਇਹੋ ਬਿਲ ਹੀ ਪਾਸ ਹੋਵੇਗਾ ।

ਕਾਮਰੇਡ ਸੱਤ ਪਾਲ ਡਾਂਗ : ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਆਪਣੀ ਸੀਟ ਤੇ ਜਾ ਰਹੇ ਹਨ । ਬੋਲ ਨਹੀਂ ਸਕੇ । ਛੋਟੇ ਛੋਟੇ ਬਿਲ ਕਲ ਕਰਾਂਗੇ ਅਤੇ ਹੁਣ ਟਿਲ ਦੀ ਪਾਸੇਜ ਆਫ਼ ਦਿਸ ਬਿਲ ਕਰ ਲਵੋ ।

चौधरी बलबीर सिंह (होश्यारपुर) : सभापति महोदय, पहले बहुत सारी बातें इस बिल पर कही गई और सब कह चुके हैं। मैं तो यही कहूंगा कि यह यूनीवर्सिटी गुरू नानक साहिब के नाम पर बन रही है, इस यूनीवर्सिटी की सिंडीकेट और सैनेट का कोई भी ऐसा आदमी मैंबर न रखा जाए जो कि शराब या कोई और किसी किस्म का भी नशा पीने वाला हो। दूसरी बात मैं यह कहूंगा कि पंजाब में आगे ही तीन यूनीवर्सिटियां हैं, पंजाब, पंजाबी और ऐग्रीकलचर यूनीवर्सिटियां और यह चौथी यूनीर्विसटी बन रही है। इस यूनीवर्सिटी का ऐसा अच्छा इन्तजाम किया जाए, ऐसे सब्जैक्टस रखे जाएं जो कि बाकी की तीन तो क्या हिन्दुस्तान की किसी भी यूनीवर्सिटी में न हो। इस से यह होगा कि जो हमारे बच्चे पढ़ने के लिये फारन जाते है वह फिर वहां नहीं जाएंगे बल्कि इसी यूनीवर्सिटी में पढ़ेंगे। बाकी गुरू साहिब के कामों की रिसर्च के बारे में तो डिपार्टमैंट बनना ही है। यह भी बनता जाए। तालीम का इन्तज़ाम अच्छा होना चाहिए ताकि स्टूडेंट्स बाहर न जाए और उनको हर किस्म की तालीमी सहूलत यहाँ ही मिल सके।

ਸਿਖਿਆ ਮੰਤਰੀ (ਸਰਦਾਰ ਸੁਰਜੀਤ ਸਿੰਘ) : ਮੈਂ ਅਰਜ਼ ਕਰਦਾ ਹਾਂ ਕਿ ਯੂਨੀਵਰਸਿਟੀ ਚੰਗੀ ਭਾਵਨਾ ਨਾਲ ਬਣ ਰਹੀ ਹੈ । ਮੈਂ, ਤੁਹਾਡੇ ਰਾਹੀਂ, ਇਨ੍ਹਾਂ ਨੂੰ ਐਸ਼ੋਅਰ ਕਰਾਉਂਦਾ ਹਾਂ ਕਿ ਜੋ ਕੁਝ ਇਸ ਯੂਨੀਵਰਸਿਟੀ ਤੋਂ ਆਸ ਕੀਤੀ ਜਾ ਸਕਦੀ ਹੈ ਉਹੀ ਕੁਝ ਹੀ ਇਸ ਯੂਨੀਵਰਸਿਟੀ ਤੋਂ ਤੁਸੀਂ ਪਾਉਗੇ । ਮੈਂ ਸਿਰਫ ਇਤਨਾਂ ਹੀ ਇਥੇ ਦਸਣਾ ਚਾਹੁੰਦਾ ਹਾਂ ਕਿ ਪਿਛਲੀ ਵਾਰੀ ਜਦੋਂ ਪੰਜਾਬੀ ਯੂਨੀਵਰਸਿਟੀ ਤੇ ਬਹਿਸ ਹੋ ਰਹੀ ਸੀ ਤਾਂ ਉਦੋਂ ਗੱਲ ਚਲ ਰਹੀ ਸੀ ਕਿ ਸਿਆਸਤਦਾਨ ਇਸ ਦੇ ਅੰਦਰ ਨਹੀਂ ਆਉਣੇ ਚਾਹੀਦੇ । ਮੈਂ ਅਰਜ਼ ਕਰਦਾ ਹਾਂ ਕਿ ਸਿਆਸਤਦਾਨਾਂ ਦਾ ਇਸ ਦੇ ਅੰਦਰ ਆਉਣਾ ਕੋਈ ਮਾੜੀ ਗੱਲ ਨਹੀਂ ਹੈ । ਬਲਕਿ ਇਨ੍ਹਾਂ ਦਾ ਲਾਭ ਹੀ ਹੋ ਸਕਦਾ ਹੈ ।

ਸ੍ਰੀ ਗਿਆਨ ਚੰਦ ਖਰਬੰਦਾ ਵਲੋਂ ਕਿਹਾ ਗਿਆ ਹੈ , ਇਸ ਸਿਲਸਿਲੇ ਵਿਚ ਅਮੈਂਡਮੈਂਟ ਵੀ ਆਈ ਹੈ, ਸ੍ਰੀ ਗਿਆਨ ਚੰਦ ਜੀ ਦੀ ਕਿ ਹਿੰਦੀ, ਸੰਸਕ੍ਰਿਤ ਦੀ ਸਟੱਡੀਜ਼ ਨੂੰ ਪਰੋਮੋਟ ਕੀਤਾ ਜਾਵੇ । ਮੈਂ ਇਸ ਸਬੰਧ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਦੀ ਕਲਾਜ਼ (4) (ਐਲ) ਦੇਖਣ ਦੀ ਕਿਰਪਾ ਕਰੋ–

'to make provision for imparting education and for promoting research in the humanities, learned professions, sciences, especially of applied nature, technology and such other branches of learning and courses of study as it may think fit ;'

ਇਸ ਤੋਂ ਭਾਵ ਇਕੱਲੀ ਹਿੰਦੀ ਜਾਂ ਸੰਸਕ੍ਰਿਤ ਦਾ ਨਹੀਂ ਬਲਕਿ ਹੋਰ ਭਾਸ਼ਾਵਾਂ ਵੀ ਹੋਣਗੀਆਂ ਅਤੇ ਇਨ੍ਹਾਂ ਦੀ ਵੀ ਪਰਾਪੇਗੇਸ਼ਨ ਕੀਤੀ ਜਾਵੇਗੀ। ਇਨ੍ਹਾਂ ਚੀਜ਼ਾਂ ਨਾਲ ਇਹ ਅਮੈਂਡਮੈਂਟ ਵਾਧੂ ਹੋ ਜਾਂਦੀ ਹੈ। ਇਹ ਪ੍ਰੋਵੀਜ਼ਨ ਹੁੰਦੇ ਹੋਏ ਇਹ ਅਮੈਂਡਮੈਂਟ ਵਾਪਸ ਲੈ ਲੈਣੀ ਚਾਹੀਦੀ ਹੈ।

ਵਾਈਸ ਚਾਂਸਲਰ ਦੀ ਸਿਲੈਕਸ਼ਨ ਉਤੇ ਤਕਰੀਬਨ ਸਾਰਿਆਂ ਨੇ ਸ਼ਲਾਘਾ ਕੀਤੀ ਹੈ। ਅਤੇ ਖੁਸ਼ੀ ਪ੍ਰਗਟ ਕੀਤੀ ਹੈ। ਮੈਂ ਅਗੇ ਨੂੰ ਵੀ ਸਾਰੇ ਹਾਊਸ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਜਦੋਂ ਵੀ ਕੋਈ ਸਿਲੈਕਸ਼ਨ ਜਾਂ ਨੌਮੀਨੇਸ਼ਨ ਕੀਤੀ ਜਾਵੇਗੀ ਉਹ ਅੱਛੀ ਹੀ ਕੀਤੀ ਜਾਇਗੀ। ਇਥੇ ਇਕ ਆਨਰੇਬਲ ਮੈਂਬਰ ਨੇ ਸਵਾਲ ਉਠਾਇਆ ਸੀ, ਸ਼ਾਇਦ ਉਨ੍ਹਾਂ ਨੂੰ ਪਤਾ ਨਹੀਂ ਇਸ ਬਾਰੇ, ਇਹ ਯੂਨੀਵਰਸਿਟੀ ਸਥਾਪਤ ਕਰਨ ਬਾਰੇ ਕਾਫ਼ੀ ਕੁਛ ਕਰ ਲਿਆ ਗਿਆ ਹੈ। ਲੈਂਡ ਐਕੂਈਜ਼ੀਸ਼ਨ ਦਾ ਕੰਮ, ਪਲੈਨਜ਼ ਦਾ ਕੰਮ, ਆਰਕੀਟੈਕਚਰ ਦਾ ਕੰਮ, ਇਹ ਸਭ ਕੁਝ ਅਸੀਂ ਕਰ ਚੁਕੇ ਹਾਂ। ਮੈਂ ਅਰਜ਼ ਕਰਦਾ ਹਾਂ ਕਿ ਇਹ ਬਿਲ ਠੀਕ ਹਾਲਤ ਵਿਚ ਲਿਆਂਦਾ ਗਿਆ ਹੈ।

**Mr. Chairman :** Question is—

That the Guru Nanak University Amritsar Bill be taken into consideration at once.

*The Motion was carried.*

**Mr. Chairman :** Now the House will proceed to consider the Bill clause by clause.

*Clause 2*

**Mr. Chairman :** Question is-

That clause 2 stand part of the Bill.

*The Motion was carried.*

*Clause 3*

**Mr. Chairman :** Question is-

That clause 3 stand part of the Bill.

*The Motion was carried.*

*Clause 4*

**Mr. Chairman** Question is-

That clause 4 stand part of the Bill.

*The Motion was carried.*

(Mr. Chairman)

*Clause 5*

**Mr, Chairman :** Question is—

That clause 5 stand part of the Bill·

*The Motion was carried*

*Clause 6*

**Mr. Chairman :** Question is—

That clause 6 stand part of the Bill.

*The Motion was carried.*

*Clause 7*

**Mr. Chairman :** Question is—

That clause 7 stand part of the Bill.

*The Motion was carried.*

*Clause 8*

**Mr. Chairman :** Question is—

That clause 8 stand part of the Bill.

*The Motion was carried.*

*Clause 9*

**Mr: Chairman :** Question is—

That clause 9 stand part of the Bill.

*The Motion was carried.*

*Clause 10*

**Mr Chairman :** Question is—

That clause 10 stand part of the Bill.

*The Motion was carried.*

*Clause 11*

**Mr. Chairman :** Question is—

That cslaue 11 stand part of the Bill.

*The Motion was carried.*

**Mr. Chairman :** Question is-

That clause 12 stand part of the Bill.

*The Motion was carried.*

*Clause 13*

**Mr. Chairman :** Question is-

That clause 13 stand part of the Bill.

*The Motion was carried,*

*Clause 14*

**Mr. Chairman :** Qu estion is-

That clause 14 stand part of the Bill.

*The Motion was carried.*

*Clause 15*

**Mr. Chairman :** Question is-

That clause 15 stand part of the Bill.

*The Motion was carried.*

*Clause 16*

**Mr. Chairman :** Question is-

That clause 16 stand part of the Bill.

*The Motion was carried.*

*Clause 17*

**Mr. Chairman :** Question is-

Tha clause 17 stand part of the Bill.

*The Motion was carried.*

*Clause 18*

**Mr. Chairman :** Question is-

That clause 18 stand part of the Bill.

*The Motion was carried.*

*Clause 19*

**Mr. Chairman :** Question is-

That clause 19 stand part of the Bill.

*The Motion was carried.*

*Clause* 20

**Mr. Chairman :** Question is-

That clause 20 stand part of the Bill.

*The Motion was carried.*

*Clause* 21

**Mr. Chairman :** Question is-

That clause 21 stand part of the Bill.

*The Motion was carried.*

*Clause* 22

**Mr. Chairman :** Question is-

That clause 22 stand part of the Bill.

*The Motion was carried.*

*Clause* 23

**Mr. Chairman :** Question is-

That clause 23 stand part of the Bill.

*The Motion was carried.*

*Clause* 24

**Mr. Chairman :** Question is-

That clause 24 stand part of the Bill.

*The Motion was carried.*

*Clause* 25

**Mr. Chairman :** Question is-

That clause 25 stand part of the Bill.

*The motion was carried*

*Clause* 26

**Mr. Chairman :** Question is-

That clause 26 stand part of the Bill.

*The motion was carried.*

*Clause* 27

**Mr. Chairman :** Question is-

That clause 27 stand part of the Bill.

*The motion was lost.*

*Clause* 28

**Mr. Chairman :** Question is-

That clause 28 stand part of the Bill.

*The motion was carried.*

*Clause* 29

**Mr. Chairman :** Question is-

That clause 29 stand part of the Bill.

*The motion was carried.*

*Clause* 1

**Mr. Chairman :** Question is-

That clause 1 stand part of the Bill.

*The motion was carried.*

*Title*

**Mr. Chairman :** Question is-

That title be the title of the Bill.

*The motion was carried.*

**Minister for Education** (Sardar Surjit Singh) : Sir, I beg to move
That the Guru Nanak University, Amritsar Bill be passed.

**Mr. Chairman :** Motion moved-

That the Guru Nanak University, Amritsar Bill be passed.

**Mr. Chairman ;** Question is-

That the Guru Nanak University, Amritsar Bill be passed.

*The motion was carried.*

**ਮੁੱਖ ਮੰਤਰੀ :** ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਤਕਰੀਬਨ 8–10 ਆਰਡੀਨੈਂਸ ਹਨ। ਇਹ ਸਾਰੇ ਕੱਲ ਨੂੰ ਨਹੀਂ ਹੋਣ ਲਗੇ। ਇਸ ਲਈ ਜੇ ਥੋੜ੍ਹਾ ਜਿਹਾ ਵਕਤ ਅਜ ਲਾ ਲਈਏ ਅਤੇ ਕੁਝ ਹੁਣ ਹੋ ਜਾਣ ਤਾਂ ਫਿਰ ਠੀਕ ਰਹੇਗਾ। ਜਾਂ ਇਸ ਤਰ੍ਹਾਂ ਕਰ ਲਿਆ ਜਾਵੇ ਕਿ ਕਲ ਨੂੰ ਕੁਅਸ਼ਚਨ ਆਵਰ ਨਾ ਹੋਵੇ। (ਵਿਘਨ)

**ਕਾਮਰੇਡ ਸਤ ਪਾਲ ਡਾਂਗ :** ਚੇਅਰਮੈਨ ਸਾਹਿਬ, ਚੀਫ਼ ਮਨਿਸਟਰ ਸਾਹਿਬ ਮੇਰੇ ਕੋਲ ਬੈਠੇ ਗਏ ਹਨ, ਇਹ ਕਲ ਵਾਸਤੇ ਮੇਰੇ ਨਾਲ ਸਹਿਮਤ ਹੋ ਗਏ ਸਨ।

**ਸ਼੍ਰੀ ਸਭਾਪਤੀ :** ਡਾਂਗ ਸਾਹਿਬ, ਕੋਈ ਫਰਕ ਨਹੀਂ ਪੈਣ ਲਗਾ ਅਗਰ ਅਸੀਂ ਅੱਜ ਥੋੜ੍ਹਾ ਜਿਹਾ ਸਮਾਂ ਵਧਾਕੇ ਕੁਝ ਬਿਲ ਅਜ ਕਰ ਲਈਏ । (ਵਿਘਨ) (Addressing Comrade Satypal Dang: There is no harm if we cover some Bills by extending the time of the sitting to-day.)

**ਮੁੱਖ ਮੰਤਰੀ :** ਚੇਅਰਮੈਨ ਸਾਹਿਬ, ਅਗਰ ਇਹ ਸਾਰੇ ਕਹਿੰਦੇ ਹਨ ਕਿ ਕਲ ਨੂੰ ਸਾਢੇ 12 ਵਜੇ ਤੱਕ ਖਤਮ ਕਰ ਦਿਆਂਗੇ ਤਾਂ ਮੈਨੂੰ ਇਸ ਦੇ ਵਿਚ ਕੋਈ ਇਤਰਾਜ਼ ਨਹੀਂ ਹੋਵੇਗਾ ਕਿ ਇਹ ਕਲ੍ਹ ਨੂੰ ਕਰ ਲੈਣ ।

**Mr. Chairman :** The House stands adjourned till 9.00 A.M. on 6th November, 1969.

6.40 P.m.

*(The Sabha then adjourned till 9. 00 A.M. on Thursday, the 6th November, 1969.)*

# APPENDIX
to
## PUNJAB VIDHAN SABHA DEBATES
Dated 5th November, 1969

Vol. II No. 11

Statements in Reply to

## CALL ATTENTION NOTICES UNDER RULE 73.

(Serial No. 91)

**Shri Kewal Krishan** : To draw the attention of the Government towards an urgent matter of public importance, namely, the backward area of Talwara Block, whose area is about one hundred square miles and is known by the name of Darerha or a house of hardship. Here even the drinking water can be had after great hardships. Hundreds of cattle died every year due to the non-availability of medical aid. The trouble is that in Talwara township, having a population of about twenty thousands, there is no Veterinary Hospital. It is a demand of the public there that a Veterinary Hospital may be opened either at Talwara or Amroh Village as early as possible. The residents of this area have submitted many applications to the Government in this behalf. The Government may state its policy for removing the hardships of the public.

**Sardar Parkash Singh Badal** : The Director, Directorate of Inspection and Control, Beas Dam Talwara Township submitted a scheme to the Director Animal Husbandry, Punjab, for opening a Veterinary Hospital at Talwara township out of their own funds. The scheme was returned to him with necessary suggestions, and it was for him to implement it. The enquiries made from him have revealed that the hospital has not been opened so far for want of Government of India's approval. Keeping in view the pressing demand of the public for a Veterinary Hospital, the Director, Animal Husbandry, Punjab, has requested him to expedite the matter.

Serial Nos. 186 & 199

(Serial No. 186)

**Chaudhri Balbir Singh** : To draw the attention of the Government towards an urgent matter of public importance, namely, a factory owner, Rattan Singh of Phagwara was shot dead on 2-11-1969 and his two other companions also received injuries. The culprits made good their escape. There is a great restlessness among the public. The Government may take early steps in the matter and may make a statement in the House.

(Serial No. 199)

**Shi Sardari Lal Kapur**: To draw the attention of the Government towards an urgent matter of public importance, namely, a leading Industrialist Shri Rattan Singh, while accompanying his brother Shri Lachhman Singh, and another companion Shri Satnam Singh, and going for the morning walk on 2-11-1969, were shot by three persons, in Phagwara. Satnam Singh and Lachhman Singh were injured,

while Shri Rattan Singh died at the spot. Shri Satnam Singh died at 10. 55. A. M. on 3-11-1969 in the Brown Hospital, Ludhiana. This is a serious situation of law and order in this State, which merits a statement by the Chief Minister, on the floor of this House.

**Sardar Gurnam Singh :** These Call Attention Notices pertain to case F. I. R. No. 362 dated 2-11-1969 under section 302/307/34 IPC and 25/54/59 Arms Act P. S. Phagwara, registered on the statement of Shri Lachhman Singh s/o Shri Partap Singh, Proprietor, Pepsu Industries, Phagwara, who reported to the Police that on 2-11-1969 at 5-30 A. M. when he alongwith his brother Shri Rattan Singh and his friend Shri Satnam Singh Proprietor, Janta Electric Stores, Phagwara, was having his usual walk on pucca road along canal bank leading to Dosanj Kalan about 1½, furlong from G. T. Road, three persons with cycles, two Sikhs and one clean shaven armed with pistols fired at them killing Shri Rattan Singh. at the spot and injuring him and Shri Satnam Singh. Shri Satnam Singh also died in the hospital at Ludhiana on 3-11-1969 due to the injuries. The case is being investigated by a gazetted police officer. All efforts are afoot to apprehend the culprits. Police picket have been posted to allay public fears.

[ਇਨ੍ਹਾਂ ਧਿਆਨ ਦਿਵਾਊ ਮਤਿਆਂ ਦਾ ਸਬੰਧ ਮੁਕਦਮਾ ਨੰ: 362 ਮਿਤੀ 2-11-1969 ਅ: ਧ: 302/307/34ਭ: ਦ: 25/54/59 ਅਸਲਾ ਐਕਟ ਥਾਣਾ ਫਗਵਾੜਾ ਨਾਲ ਹੈ ਜਿਹੜਾ ਕਿ ਸ਼੍ਰੀ ਲਛੱਮਣ ਸਿੰਘ ਪੁਤਰ ਸ਼੍ਰੀ ਪਰਤਾਪ ਸਿੰਘ ਪਰੋਪਰਾਈਟਰ, ਪੈਪਸੂ ਇੰਡਸਟਰੀਜ਼, ਫਗਵਾੜਾ ਦੇ ਬਿਆਨ ਤੇ ਦਰਜ ਕੀਤਾ ਗਿਆ ਸੀ । ਉਨ੍ਹਾਂ ਨੇ ਪੁਲਿਸ ਨੂੰ ਰਪੋਟ ਕੀਤੀ ਸੀ ਕਿ 2-11-1969 ਨੂੰ 5. 30 ਵਜੇ ਸਵੇਰੇ ਉਹ ਅਤੇ ਉਨ੍ਹਾਂ ਦਾ ਭਾਈ ਸ਼੍ਰੀ ਰਤਨ ਸਿੰਘ ਅਤੇ ਉਸ ਦਾ ਦੋਸਤ ਸ਼੍ਰੀ ਸਤਨਾਮ ਸਿੰਘ ਪਰੋਪਰਾਈਟਰ ਜਨਤਾ ਇਲੈਕਟਰਿਕ ਸਟੋਰਜ਼, ਫਗਵਾੜਾ ਰੋਜ਼ਾਨਾ ਦੀ ਤਰ੍ਹਾਂ ਸਵੇਰੇ ਦੀ ਸੈਰ ਨਹਿਰ ਦੇ ਕੰਢੇ ਪਕੀ ਸੜਕ ਤੇਂ ਜੋ ਦੋਸਾਂਝ ਕਲਾਂ ਨੂੰ ਜਾਂਦੀ ਹੈ ਅਤੇ ਜੀ. ਟੀ. ਰੋਡ ਤੋਂ ਇਹ ਲਗਭਗ 1½ ਫਰਲਾਂਗ ਹੀ ਗਏ ਸਨ ਕਿ ਉਨ੍ਹਾਂ ਤੇ ਤਿੰਨ ਆਦਮੀਆਂ, ਜੋ ਸਾਇਕਲਾਂ ਤੇ ਸਨ ਜਿਨ੍ਹਾਂ ਵਿਚੋਂ 2 ਸਿੱਖ ਅਤੇ ਇਕ ਮੋਨਾ ਸੀ ਅਤੇ ਜਿਨ੍ਹਾਂ ਕੋਲ ਪਿਸਤੌਲ ਸਨ ਨੇ ਗੋਲੀ ਚਲਾਈ ਜਿਸ ਨਾਲ ਸ਼੍ਰੀ ਰਤਨ ਸਿੰਘ ਮੌਕੇ ਤੇ ਹੀ ਮਰ ਗਿਆ ਅਤੇ ਉਸਨੂੰ (ਲਛੱਮਣ ਸਿੰਘ) ਅਤੇ ਸ਼੍ਰੀ ਸਤਨਾਮ ਸਿੰਘ ਨੂੰ ਜ਼ਖਮੀ ਕੀਤਾ ਗਿਆ ਸ਼੍ਰੀ ਸਤਨਾਮ ਸਿੰਘ 3-11-1969 ਲੁਧਿਆਣਾ ਦੇ ਇਕ ਹਸਪਤਾਲ ਵਿਚ ਇਨ੍ਹਾਂ ਜ਼ੱਖਮਾਂ ਕਾਰਨ ਮਰ ਗਿਆ । ਇਸ ਕੇਸ ਦੀ ਤਫ਼ਤੀਸ਼ ਇਕ ਗਜ਼ਟਿਡ ਪੁਲਿਸ ਅਫਸਰ ਕਰ ਰਹੇ ਹਨ । ਮੁਲਾਜ਼ਮਾਂ ਨੂੰ ਫੜਨ ਦੀ ਹਰ ਸਭੰਵ ਕੋਸ਼ਿਸ਼ ਕੀਤੀ ਜਾ ਰਹੀ ਹੈ । ਲੋਕਾਂ ਦਾ ਡਰ ਦੂਰ ਕਰਨ ਲਈ ਪੁਲਿਸ ਪਿਕਟਾ ਲਗਾ ਦਿਤੀਆਂ ਗਈਆਂ ਹਨ ।]

**(Serial No. 202)**

**Sardar Lachhman Singh :** To draw the attention of the Government towards an urgent matter of public importance, namely, the Punjab Government decided as early as in 1964 that Rai Sikhs would be settled on the Ferozepur-Pakistan border within a breadth of ten miles all along the border, that decision prompted Rai Sikhs to settle on banjar land within breadth of ten miles of Ferozepur-Pakistan border and made tremendous improvement in the lands on which they had settled. Now they are being asked to vacate some of these lands. In this connection a deputation met the Revenue Secretary to Government Punjab as well and he wrote to

the Deputy Commissioner, Ferozepur, also. The Chief Minister may be pleased to make statement on the floor of the House, so that the fears of 'dislocation' in the minds of Rai Sikhs in possession of lends in that area, may be allayed.

**Sardar Atma Singh :** In the year 1954, occupants including Rai Sikhs who were in cultivating possession of surplus rural evacuee agricultural lands according to the revenue records within 5 miles of Indo-Pakistan border (and not within the breadth of 10 miles as stated above) since Rabi 1964 were allowed to purchase the lands upto 5 standard acres minus their own holding, if any, at the rate of Rs. 540/- per standard acre. The occupants were required to submit their applications by 15th November, 1964. This date was further extended to 28-2-1965. Subsequently, occupants of surplus evacuee lands (including occupants of evacuee lands within 5 miles of the Indo-Pakistan Border) from Rabi, 1965 or earlier were allowed to purchase the lands upto 5 standard acres or 10 ordinary acres, whichever is less, including their own holdings, if any. Applications were accordingly invited by 16th October, 1967 and eligible persons were transferred surplus rural evacuee lands on the basis of the revenue records. Only those persons (including Rai Sikhs) have been left over who could not prove their cultivating possession over the land since Rabi, 1965.

2. The Punjab Government has now reviewed the policy regarding disposal of surplus rural evacuee lands, and decided to sell them in open auctions restricted to the members of Scheduled Castes subject to the modification that a Rai Sikh who is an un-authorised occupant of any surplus evacuee area and is head of the family, can bid for that area alongwith the members of Scheduled Castes. For this purpose, lists of Rai Sikhs shall be prepared on the basis of present possession i. e. Khasra Girdawari of Kharif, 1969 and Voters' Lists of the last mid-term elections. That being the case, there should be no fear of eviction amongst Rai Sikhs.

3. The Punjab Government had also purchased inferior rural evacuee land from the Central Government which is situated within 5 miles of Indo-Pakistan Border (and not within the breadth of 10 miles). According to Government decision, this land can only be allotted to Rai Sikhs of Ferozepur District and ex-servicemen. If any person belonging to these categories was in occupation of such land before Rabi, 1964 and he had made it cultivable after making sufficient improvement thereon, he is to be given preference in the matter of its allotment.

4. Therefore, before evicting any person (Rai Sikhs or ex-servicemen), his case will be examined and decided on merits.

[ਸਾਲ 1964 ਵਿੱਚ ਪੇਂਡੂ ਨਿਕਾਸੀ ਜ਼ਰਾਇਤ ਭੋਂ ਦੇ ਕਾਬਜ਼ਾਂ ਜਿਨ੍ਹਾਂ ਵਿੱਚ ਰਾਏ ਸਿੱਖ ਵੀ ਸ਼ਾਮਲ ਸਨ, ਨੂੰ ਕਾਸ਼ਤਕਾਰੀ ਕਬਜ਼ੇ ਦੇ ਆਧਾਰ ਤੇ ਭਾਰਤ ਪਾਕਿਸਤਾਨ ਦੇ 5 ਮੀਲ ਦੇ ਬਾਰਡਰ ਦੇ ਅੰਦਰ ਅੰਦਰ (ਪਰ 10 ਮੀਲ ਦੀ ਉਪਰੋਕਤ ਦਸੀ ਚੌੜਾਈ ਦੇ ਅੰਦਰ ਨਹੀਂ) ਰੱਬੀ 1964 ਤੋਂ 5 ਸਟੈਂਡਰਡ ਏਕੜ ਤੱਕ ਜਿਸ ਵਿੱਚ ਕਿ ਉਸ ਦੀ ਆਪਣੀ ਮਾਲਕੀ ਭੀ ਸ਼ਾਮਲ ਹੋਵੇ 540/- ਰੁਪਏ ਪ੍ਰਤੀ ਸਟੈਂਡਰਡ ਏਕੜ ਦੇ ਹਿਸਾਬ ਨਾਲ ਖਰੀਦਣ ਦੀ ਆਗਿਆ ਦੇ ਦਿੱਤੀ ਗਈ ਸੀ ਤੇ ਇਨ੍ਹਾਂ ਕਾਬਜ਼ਾਂ ਨੂੰ 15-11-1964 ਤੱਕ ਦਰਖਾਸਤਾਂ ਦੇਣ ਵਾਸਤੇ ਕਿਹਾ

ਗਿਆ ਸੀ । ਪਿਛੋਂ ਇਹ ਮਿਆਦ 28-2-1965 ਕਰ ਦਿੱਤੀ ਗਈ । ਇਸ ਤੋਂ ਉਪਰੰਤ ਵਾਧੂ ਨਿਕਾਸੀ ਜ਼ਮੀਨਾਂ ਦੇ ਕਾਬਜ਼ ਜਿਨ੍ਹਾਂ ਵਿੱਚ ਕਿ ਭਾਰਤ ਪਾਕਿਸਤਾਨ ਬਾਰਡਰ ਦੇ 5 ਮੀਲ ਦੇ ਅੰਦਰ ਨਿਕਾਸੀ ਭੋਂ ਦੇ ਦਾਵੇਦਾਰ ਸ਼ਾਮਲ ਸਨ, ਨੂੰ 5 ਸਟੈਂਡਰਡ ਏਕੜ ਜਾਂ 10 ਸਾਧਾਰਣ ਏਕੜ, ਜਿਹੜੀ ਘੱਟ ਹੋਵੇ, ਜਿਸ ਦੇ ਵਿੱਚ ਕਿ ਉਸ ਦੀ ਆਪਣੀ ਮਾਲਕੀ ਭੀ ਸ਼ਾਮਲ ਹੈ ਤੇ ਉਸ ਦਾ ਕਬਜ਼ਾ ਰੱਬੀ, 1965 ਜਾਂ ਪਹਿਲਾਂ ਤੋਂ ਹੈ, ਖਰੀਦਨ ਦੀ ਆਗਿਆ ਦੇ ਦਿੱਤੀ । ਲੋੜੀਦੀਆਂ ਦਰਖਾਸਤਾਂ 16-10-1967 ਤੱਕ ਮੰਗੀਆਂ ਗਈਆਂ ਸਨ ਤੇ ਪਾਤਰ ਕਾਬਜ਼ਾਂ ਨੂੰ ਮਾਲ ਦੇ ਰੀਕਾਰਡ ਦੇ ਅਧਾਰ ਤੇ ਇਹ ਵਾਧੂ ਪੇਂਡੂ ਨਿਕਾਸੀ ਜ਼ਮੀਨਾਂ ਮੁੰਤਕਿਲ ਕਰ ਦਿੱਤੀਆਂ ਗਈਆਂ । ਕੇਵਲ ਉਹ ਵਿਅਕਤੀ (ਰਾਏ ਸਿੱਖਾਂ ਸਮੇਤ) ਜਿਹੜੇ ਇਨ੍ਹਾਂ ਜ਼ਮੀਨਾਂ ਤੇ ਰਬੀ, 1965 ਤੋਂ ਆਪਣਾ ਵਾਹਕ ਕਬਜ਼ਾ ਨਾ ਸਾਬਤ ਕਰ ਸਕੇ ਛੱਡ ਦਿੱਤੇ ਗਏ ।

2. ਪੰਜਾਬ ਸਰਕਾਰ ਨੇ ਪੇਂਡੂ ਨਿਕਾਸੀ ਭੋਂ ਦੇ ਨਿਪਟਾਰੇ ਦੀ ਪਾਲਿਸੀ ਤੇ ਮੁੜ ਵਿਚਾਰ ਕੀਤਾ ਹੈ ਤੇ ਇਹ ਫ਼ੈਸਲਾ ਕੀਤਾ ਹੈ ਕਿ ਇਹ ਜ਼ਮੀਨਾਂ ਕੇਵਲ ਅਨੁਸੂਚਿਤ ਜਾਤੀਆਂ ਦੇ ਮੈਂਬਰਾਂ ਨੂੰ ਖੁਲੀ ਬੋਲੀ ਰਾਹੀਂ ਵੇਚ ਦਿਤੀਆਂ ਜਾਣ ਇਸ ਸ਼ੋਧ ਨਾਲ ਕਿ ਜੇ ਕੋਈ ਰਾਏ ਸਿੱਖ ਵਾਧੂ ਪੇਂਡੂ ਨਿਕਾਸੀ ਰਕਬੇ ਤੇ ਅਣ-ਅਧਿਕਾਰਤ ਕਾਬਜ਼ ਹੋਵੇ ਤੇ ਘਰ ਦਾ ਮੁਖੀ ਹੋਵੇ ਤਾਂ ਉਸ ਰਕਬੇ ਲਈ ਅਨੁਸੂਚਿਤ ਜਾਤੀਆਂ ਦੇ ਮੈਂਬਰਾਂ ਨਾਲ ਬੋਲੀ ਦੇ ਸਕਦਾ ਹੈ । ਇਸ ਮੰਤਵ ਲਈ ਰਾਏ ਸਿੱਖਾਂ ਦੀਆਂ ਲਿਸਟਾਂ ਬਣਾਈਆਂ ਜਾਣਗੀਆਂ ਜਿਹੜੀਆਂ ਕਿ ਖਰੀਫ਼ 1969 ਦੇ ਕਬਜ਼ੇ ਅਤੇ ਪਿਛਲੀਆਂ ਮਧ-ਕਾਲੀ ਚੋਣਾਂ ਸਮੇਂ ਤਿਆਰ ਹੋਈਆਂ ਵੋਟਰ ਲਿਸਟਾਂ ਦੇ ਅਧਾਰ ਤੇ ਹੋਣਗੀਆਂ । ਇਸ ਲਈ ਰਾਏ ਸਿੱਖਾਂ ਵਿੱਚ ਬੇਦਖਲੀ ਕੀਤੇ ਜਾਣ ਦੀ ਕੋਈ ਵਜ੍ਹਾ ਨਹੀਂ ਹੈ ।

3. ਪੰਜਾਬ ਸਰਕਾਰ ਨੇ ਭਾਰਤ ਸਰਕਾਰ ਤੋਂ ਘੱਟੀਆ ਨਿਕਾਸੀ ਭੋਂ ਵੀ ਖਰੀਦੀ ਸੀ, ਜਿਹੜੀ ਬਾਰਡਰ ਦੇ 5 ਮੀਲ ਦੇ ਅੰਦਰ ਹੈ (ਅਤੇ ਨਾ ਕਿ 10 ਮੀਲ ਦੇ ਅੰਦਰ) ਸਰਕਾਰ ਦੀ ਪਾਲਿਸੀ ਅਨੁਸਾਰ ਇਹ ਜ਼ਮੀਨ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਰਾਏ ਸਿੱਖਾਂ ਅਤੇ ਸਾਬਕਾ ਫੌਜੀਆਂ ਨੂੰ ਹੀ ਅਲਾਟ ਹੋ ਸਕਦੀ ਹੈ । ਪਰ ਜੇਕਰ ਇਨ੍ਹਾਂ ਸ਼੍ਰੇਣੀਆਂ ਵਿਚੋਂ ਕੋਈ ਵਿਅਕਤੀ ਇਸ ਜ਼ਮੀਨ ਤੇ ਰੱਬੀ, 1964 ਤੋਂ ਪਹਿਲਾਂ ਦਾ ਬੈਠਾ ਹੋਵੇ ਅਤੇ ਉਸ ਨੇ ਉਸ ਨੂੰ ਆਪਣੀ ਮੇਹਨਤ ਨਾਲ ਵਾਹੀਯੋਗ ਬਣਾਇਆ ਹੋਵੇ ਤਾਂ ਉਹਨੂੰ ਇਸ ਜ਼ਮੀਨ ਦੀ ਅਲਾਟਮੈਂਟ ਲਈ ਤਰਜੀਹ ਦਿੱਤੀ ਜਾਵੇਗੀ ।

4. ਇਸ ਲਈ ਕਿਸੇ ਵਿਅਕਤੀ ਨੂੰ ਜ਼ਮੀਨ ਦੇ ਕਬਜ਼ੇ ਤੋਂ ਬੇਦਖਲ ਕਰਨ ਤੋਂ ਪਹਿਲਾਂ (ਚਾਹੇ ਉਹ ਰਾਏ ਸਿੱਖ ਹੋਵੇ ਚਾਹੇ ਸਾਬਕਾ ਫੌਜੀ) ਉਸ ਦੇ ਕੇਸ ਦੀ ਪ੍ਰੀਖਿਆ ਕੀਤੀ ਜਾਵੇਗੀ ਤੇ ਯੋਗਤਾ ਦੇ ਆਧਾਰ ਤੇ ਫੈਸਲਾ ਕੀਤਾ ਜਾਵੇਗਾ ।]

---

(ਕ੍ਰਮ ਨੰ: 204)

1. **ਕਾਮਰੇਡ ਦਰਸ਼ਨ ਸਿੰਘ ਝਬਾਲ :**

2. **ਜਥੇਦਾਰ, ਹਰਦਿੱਤ ਸਿੰਘ ਭੱਠਲ, :** ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਗੇ, ਅਰਥਾਤ, ਮੁਰੱਬਾਬੰਦੀ ਸਮੇਂ ਆਬਾਦੀ ਤੁਸੀਹ ਲਈ ਬੇਜ਼ਮੀਨ ਪਛੜੀਆਂ ਜਾਤੀਆਂ ਦੇ ਘਰਾਂ ਲਈ ਛੱਡੀ ਗਈ ਹੈ । ਜ਼ਮੀਨ ਦੀ ਅਜੇ ਵੀ ਬਾਹਲੇ ਪਿੰਡਾਂ ਵਿਚ ਨਿਸ਼ਾਨ ਦੇਹੀ ਨਹੀਂ ਦਿੱਤੀ ਗਈ । ਸੁਪਰੀਮ ਕੋਰਟ ਦੇ ਫੈਸਲੇ ਅਨੁਸਾਰ ਜ਼ਿਮੀਦਾਰ

ਆਪਣੀਆਂ ਸਾਂਝੇ ਕੰਮਾਂ ਲਈ ਘਰਾਂ ਲਈ ਛਡੀਆਂ ਜ਼ਮੀਨਾਂ ਵਾਪਸ ਕਰਾਉਣ ਲਈ ਕੋਸ਼ਿਸ਼ ਕਰ ਰਹੇ ਹਨ ਇਸ ਹਾਲਤ ਵਿੱਚ ਘਰਾਂ ਦਾ ਮਸਲਾ ਬੜਾ ਮੁਸ਼ਕਲ ਹੋ ਗਿਆ ਹੈ, ਜਿਸ ਨਾਲ ਸਖਤ ਬੇਚੈਨੀ ਪੈਦਾ ਹੋ ਗਈ ਹੈ । ਸਬੰਧਤ ਵਜ਼ੀਰ ਜਵਾਬ ਦੇਣ ਦੀ ਕਿਰਪਾ ਕਰਨ ।

ਸਰਦਾਰ ਆਤਮਾ ਸਿੰਘ : ਚੱਕਬੰਦੀ ਦੇ ਦੌਰਾਨ ਚੱਕਬੰਦੀ ਰੂਲਜ਼ ਦੇ ਰੂਲ 16(1) ਅਧੀਨ ਗੈਰ ਮਾਲਕਾਂ ਸਣੇ ਹਰੀਜਨਾਂ ਨੂੰ, ਜੋ ਪਿੰਡਾਂ ਵਿੱਚ ਸਹਾਇਕ ਖੇਤੀਬਾੜੀ ਹਨ, ਅਬਾਦੀ ਲਈ 5 ਮਰਲੇ ਫੀ ਘਰ ਦੇ ਹਿਸਾਬ ਬਗੈਰ ਕਿਸੇ ਕੀਮਤ ਤੇ ਥਾਂ ਦਿੱਤੀ ਜਾਂਦੀ ਹੈ । ਚੱਕਬੰਦੀ ਸਕੀਮ ਬਨਾਉਣ ਵੇਲੇ ਅਜੇਹੇ ਗੈਰ ਮਾਲਕਾਂ ਅਤੇ ਹਰੀਜਨਾਂ ਦੀ ਜੋ ਅਬਾਦੀ ਦੀ ਥਾਂ ਲੈਣ ਦੇ ਹਕਦਾਰ ਹੁੰਦੇ ਹਨ, ਸੂਚੀ ਤਿਆਰ ਕੀਤੀ ਜਾਂਦੀ ਹੈ ਅਤੇ ਤਕਸੀਮ ਵੇਲੇ ਉਨ੍ਹਾਂ ਲਈ ਥਾਂ ਰਿਜ਼ਰਵ ਕਰਕੇ ਉਨ੍ਹਾਂ ਨੂੰ ਨਿਸ਼ਾਨ ਦੇਹੀ ਦਿੱਤੀ ਜਾਂਦੀ ਹੈ ਅਤੇ ਅਜੇਹੀ ਰਾਖਵੀਂ ਰਖੀ ਗਈ ਥਾਂ ਦੇ ਉਹ ਪੂਰੇ ਮਾਲਕ ਸਮਝੇ ਜਾਂਦੇ ਹਨ ।

ਸੁਪਰੀਮ ਕੋਰਟ ਦੇ ਰੂਲਿੰਗ ਅਨੁਸਾਰ ਬਗੈਰ ਮੁਆਵਜ਼ਾ ਦੇਣ ਦੇ ਹੱਕਦਾਰਾਂ ਤੋਂ ਹਿੱਸੇ ਪਰਤੀ ਕਾਟ ਲਾ ਕੇ ਪੰਚਾਇਤ ਦੀ ਆਮਦਨੀ ਲਈ ਰਕਬਾ ਰਿਜ਼ਰਵ ਨਹੀਂ ਕੀਤਾ ਜਾ ਸਕਦਾ ਕਿਉਂ ਜੋ ਇਹ ਵਿਧਾਨ ਦੀ 17 ਵੀਂ ਸੋਧ ਦੇ ਵਿਰੁੱਧ ਹੈ, ਪਰ ਜਿਨ੍ਹਾਂ ਪਿੰਡਾਂ ਵਿਚ ਮਿਤੀ 20-6-1964 ਤੋਂ ਪਹਿਲਾਂ ਪਹਿਲਾਂ ਕਬਜ਼ੇ ਬਦਲ ਕੇ ਕੰਮ ਮੁਕੰਮਲ ਕੀਤਾ ਜਾ ਚੁੱਕਾ ਹੈ, ਉਥੇ ਇਹ ਰੂਲਿੰਗ ਲਾਗੂ ਨਹੀਂ ਹੁੰਦਾ । ਇਹ ਰੂਲਿੰਗ ਕੇਵਲ ਅਜੇਹੇ ਪਿੰਡਾਂ ਵਿੱਚ ਲਾਗੂ ਹੁੰਦਾ ਹੈ, ਜਿਥੇ ਮਿਤੀ 20-6-1964 ਤੋਂ ਬਾਅਦ ਕਬਜ਼ੇ ਬਦਲੇ ਗਏ ਯਾਂ ਜਿਥੇ ਇਸ ਮਿਤੀ ਤੋਂ ਬਾਅਦ ਸਕੀਮਾਂ ਬਣੀਆਂ । ਅਜੇਹੇ ਪਿੰਡਾਂ ਵਿਚ, ਜਿਥੇ 20-6-1964 ਤੋਂ ਬਾਅਦ ਕਬਜ਼ੇ ਬਦਲੇ ਗਏ ਸੁਪਰੀਮ ਕੋਰਟ ਦੇ ਉਕਤ ਰੂਲਿੰਗ ਅਨੁਸਾਰ ਪੰਚਾਇਤ ਦੀ ਆਮਦਨੀ ਲਈ ਰਾਖਵੇਂ ਰਖੇ ਗਏ ਰਕਬੇ ਮਾਲਕਾਂ ਨੂੰ ਵਾਪਸ ਕਰਕੇ ਉਨ੍ਹਾਂ ਦੇ ਟੱਕਾਂ ਨਾਲ ਲਾਉਣ ਦੀ ਕਾਰਵਾਈ ਕੀਤੀ ਜਾ ਰਹੀ ਹੈ । ਪਰ ਸੁਪਰੀਮ ਕੋਰਟ ਦੇ ਉਕਤ ਰੂਲਿੰਗ ਦਾ ਚੱਕਬੰਦੀ ਰੂਲ 16 (1) ਅਧੀਨ ਅਬਾਦੀ ਲਈ ਥਾਂ ਰਿਜ਼ਰਵ ਕਰਨ ਤੇ ਕੋਈ ਅਸਰ ਨਹੀਂ ਅਤੇ ਉਹ ਪੰਚਾਇਤ ਦੀ ਆਮਦਨੀ ਵਾਲੇ ਰਕਬੇ ਤੋਂ ਬਿਲਕੁਲ ਇਕ ਵਖਰੀ ਆਈਟਮ ਹੈ ।

# PUNJAB VIDHAN SABHA

## DEBATES



6th November, 1969

Vol. II--No. 12

## OFFICIAL REPORT

CONTENTS

Thursday, the 6th November, 1969



**Punjab Vidhan Sabha Secretariat, Chandigarh.**

Price : Rs. 9.50

# ERRATA

TO

PUNJAB VIDHAN SABHA DEBATES

DATED THE 6TH NOVEMBER, 1969

VOL. II--NO. 12

| Read | For | Page | Line |
|---|---|---|---|
| ੀਕਗਨਾਈਜ਼ਡ | ਗੰਕੁਨਾਈਜ਼ਡ | (12)7 | 4th from below |
| ਕਾਮਰੇਡ ਦਰਸ਼ਨ ਸਿੰਘ ਝਬਾਲ | ਕਾਮਰੇਡ ਦਰਸ਼ਨ ਸਿੰਘ ਝਬਾਨ | (12)14 | 14 |
| ਅੰਮ੍ਰਿਤਸਰ | ਅੰਮਿਤਸਰ | (12)23 | 1 |
| ਦੂਜੇ | ਜੂਜੇ | (12)23 | 9 |
| Extension | Extinsion | (12)26 | 16 |
| Possession | Possetion | (12)26 | 21 |
| the | they | (12)28 | 10 |
| legitimate | ligitimete | (12)33 | 7 |
| Not | Note | (12)33 | 10 |
| ever | over | (12)42 | 6th from below |
| ਰੀਐਗਜ਼ਾਮਿਨ | ਗੰਐਗਜ਼ਾਮਿਨ | (12)48 | 6th from below |
| ਮੁੱਖ ਮੰਤਰੀ | ਸੁੱਖ ਮੰਤਰੀ | (12)49 | 5 |
| vacate | vaceate | (12)50 | 4th from below |
| Captain Rattan Singh | Captain Rattain Singh | (12)51 | 16 |
| ਆਰਡਰ | ਆਰਫਰ | (12)53 | 19 |
| relate | relater | (12)53 | 21 |
| Governments | Governn en s | (12)58 | 17th from below |
| Association | Assciation | (12)62 | 3rd from below |
| ਡੀ.ਐਸ.ਪੀ. | ਡੀ.ਐਸ.ਪੀਰ | (12)63 | 2nd & 3rd from below |
| Vidhan | Vidalın | (12)64 | Heading |
| ਸਟੇਅ ਆਰਡਰ | ਸਟੇਟ ਆਰਡਰ | (12)64 | 8th from below |
| Deepartment | Deparment | (12)71 | 1 |
| Security | uiy | (12)73 | 4th form below |
| Minister for Industries | Minister for Iudustries | (12)80 | 3rd from below |
| Instruments | Instrunents | (12)83 | Heading |
| Mr. Speaker | Mr. Spealer | (12) 116 | 3rd from below |
| clause | ciause | (12)119 | 14 |
| unambiguously | unnmbiguously | (12)127 | 21 |
| Sinedie | Sinedei | (12)128 | 14, 16. |

| Read | For | Page | Line |
|---|---|---|---|
| district | distirict | I | 11 |
| organisers | organisors | VI | 13 |
| Husbandry | Husbandary | VI | 17—18 |
| corporation | eorporation | VI | 4th from below |
| compel | compell | VI1 | 16 |
| inconvenience | inconvenince | V11 | 22 |
| un-economical | un-economlcal | V111 | 10 |
| further | furthur | 1X | 16th from below |
| treated | tretaed | XXX1X | 1 |
| supply | spuply | XL11 | 11 |
| intends | indends | XL1V | 3 |
| supplied | suupplied | XLV | 3 |
| Sl. No. | Sl. | XLV111 | 3 |
| Supplied Medicines | Supplied No. Medicines | XLV111 | 2—3 |
| Medicine | Mediclne | LV11 | 2 |
| Ferozepur | Feorzepur | LXXII | 4, 9 |
| taken to make | take to maken | LXXVIII | 3 |
| rejected | reiected | LXXIX | 3rd from belwc |

# PUNJAB VIDHAN SABHA

**Thursday, the 6th November, 1969**

*The Vidhan Sabha met in the Hall of the Vidhan Bhavan, Sector 1, Chandigarh at 9.00 a. m. of the clock, Mr. Speaker (Sardar Darbara Singh) in the Chair.*

————

## STARRED QUESTIONS AND ANSWERS

### Funds Utilized by Government Offices in the Last Day of March.

*971. **Shri Gian Chand Kharbanda :** Will the Minister for Finance be pleased to state whether the Government has taken any steps or intends to take any steps to curb the tendency prevalent in different Government offices to make purchases of their requirements in the last days of the month of March to utilize the funds allotted for that financial year, which results in haphazard utilisation of public money and purchase of low quality material due to shortage of time ?

**Shri Krishan Lal :** Yes. (ਜੀ ਹਾਂ)

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਚੀਫ਼ ਮਨਿਸਟਰ ਸਾਹਿਬ, ਦੱਸਣਗੇ ਕਿ ਇਹ ਜਿਹੜੀ ਯੂਟਿਲਾਈਜ਼ੇਸ਼ਨ ਆਫ਼ ਫ਼ੰਡਜ਼ ਹੈ ਇਹ ਐਂਡ ਤਕ ਈਵਨ (even) ਹੋਵੇਗੀ ਕਿ ਨਹੀਂ ? ਮੇਰੀ ਅਰਜ਼ ਹੈ ਕਿ ਕਿਸ ਤਰ੍ਹਾਂ ਮਾਲ ਦੀ ਪਰਚੇਜ਼ ਹੁੰਦੀ ਹੈ ਔਰ ਕਿਸ ਤਰ੍ਹਾਂ ਪੇਮੈਂਟ ਹੁੰਦੀ ਹੈ। ਕੀ ਇਸ ਨੂੰ ਠੀਕ ਢੰਗ ਨਾਲ ਕਰਾਉਣ ਲਈ ਸਰਕਾਰ ਕੋਈ ਕਦਮ ਉਠਾਏਗੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਥੋਂ ਤਕ ਮੈਨੂੰ ਖਿਆਲ ਹੈ ਮੈਂ ਤਾਂ ਇਹ ਕਿਹਾ ਹੈ ਕਿ ਇਹ ਜਿਹੜੀ ਯੂਟਿਲਾਈਜ਼ੇਸ਼ਨ ਹੈ, ਇਹ ਬਿਲਕਲ ਗਲਤ ਹੈ। ਵਾਕਈ ਜਦੋਂ ਮਾਰਚ ਆਉਂਦਾ ਹੈ ਤਾਂ ਦਬਾ ਦਬ ਪਰਚੇਜ਼ ਕੀਤੀ ਜਾਂਦੀ ਹੈ ਔਰ ਰੁਪਿਆ ਬਰਬਾਦ ਹੁੰਦਾ ਹੈ। ਗੌਰਮਿੰਟ ਨੇ ਪਹਿਲਾਂ ਹੀ ਇਹ ਕਹਿ ਦਿਤਾ ਹੈ ਕਿ ਯੂਟਿਲਾਈਜ਼ੇਸ਼ਨ ਪਹਿਲਾਂ ਹੀ ਠੀਕ ਹੋਣੀ ਚਾਹੀਦੀ ਹੈ।

**चौधरी बलबीर सिंह :** क्या चीफ़ मिनिस्टर साहिब बताएंगे कि यह जो पहले पालेसी बनाई हुई है कि 31 मार्च तक रुपया खर्च किया जाए क्या इस को बदल कर यह किया जाएगा कि जो रुपया बच जाये उस को अगले साल खर्च किया जा सकता है ?

**ਮੁੱਖ ਮੰਤਰੀ :** ਇਸ ਤੇ ਗ਼ੌਰ ਕਰ ਲਵਾਂਗੇ ਲੇਕਿਨ ਡਿਫ਼ੀਕਲਟੀ ਇਹ ਹੈ ਕਿ ਇਸ ਨਾਲ ਫਿਰ ਕੰਮ ਨਹੀਂ ਹੋਵੇਗਾ । ਬਜਾਏ ਇਸ ਦੇ ਕਿ ਕੋਈ ਇਸ ਤਰ੍ਹਾਂ ਦੀ ਗੱਲ ਕੀਤੀ ਜਾਵੇ ਅਸੀਂ ਕਿਹਾ ਹੈ ਕਿ ਇਹ ਯੁਟਿਲਾਈਜ਼ੇਸ਼ਨ ਨਾਲ ਨਾਲ ਹੁੰਦੀ ਰਹੇ ।

**ਸਰਦਾਰ ਕਿਰਪਾਲ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਸਪੈਸ਼ਲੀ ਇਸ ਸਾਲ ਜਿਸ ਡੀਪਾਰਟਮੈਂਟ ਨੇ ਹੈਪਹੈਜ਼ਰਡ ਵੇ ਨਾਲ ਪਰਚੇਜ਼ ਕੀਤੀ ਹੈ ਉਸ ਦੇ ਖਿਲਾਫ਼ ਕੋਈ ਕਾਰਵਾਈ ਕੀਤੀ ਹੈ ?

**ਮੁੱਖ ਮੰਤਰੀ :** ਇਸ ਬਾਰੇ ਨੋਟਿਸ ਦੇ ਦਿਉ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਚੀਫ਼ ਮਨਿਸਟਰ ਸਾਹਿਬ ਇਸ ਸਬੰਧ ਵਿੱਚ ਕੋਈ ਇਨਕੁਆਇਰੀ ਕਰਾਉਣਗੇ ਕਿ ਕਿੰਨੇ ਡੀਪਾਰਟਮੈਂਟਸ ਨੇ ਪਿਛਲੇ ਸਾਲ ਮਾਰਚ ਦੇ ਵਿਚ ਪਰਚੇਜ਼ਿਜ਼ ਕੀਤੀਆਂ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਦਾ ਵੀ ਪਤਾ ਕਰ ਲਵਾਂਗੇ।

**ਡਾਕਟਰ ਅਮੀਰ ਸਿੰਘ ਕਲਕਟ :** ਕੀ ਚੀਫ਼ ਮਨਿਸਟਰ ਸਾਹਿਬ ਦੇ ਇਹ ਧਿਆਨ ਵਿਚ ਹੈ ਕਿ ਸੋਸ਼ਲ ਵੈਲਫ਼ੇਅਰ ਮਨਿਸਟਰ ਸਾਹਿਬ ਨੇ 2 ਲੱਖ ਰੁਪਿਆ ਧਰਮਸ਼ਾਲਾ ਲਈ ਰਖਿਆ ਹੈ, ਜਿਸ ਵਿਚੋਂ 15 ਹਜ਼ਾਰ ਰੁਪਿਆ ਖਰਚ ਹੋਇਆ ਹੈ । ਕੀ ਇਸ ਸਬੰਧ ਵਿਚ, ਖਰਚ ਕਰਨ ਤੇ, ਕੋਈ ਗ਼ੌਰ ਕੀਤਾ ਜਾਵੇਗਾ ?

**ਮੁੱਖ ਮੰਤਰੀ :** ਸਪੀਕਰ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਇਹ ਸਕੀਮ ਨਵੀਂ ਸੀ, ਇਸ ਲਈ, ਉਸ ਦਾ ਇੰਤਜ਼ਾਮ ਕਰਨ ਵਿਚ ਵਕਤ ਲਗਿਆ ਹੈ । ਆਨਰੇਬਲ ਮੈਂਬਰ ਨੂੰ ਪਤਾ ਹੈ ਕਿ ਵੈਲਫ਼ੇਅਰ ਮਨਿਸਟਰ ਸਾਹਿਬ ਨੇ ਦੱਸਿਆ ਸੀ ਕਿ ਉਹ ਜ਼ਰੂਰ ਖਰਚ ਕੀਤਾ ਜਾਵੇਗਾ ।

**चौधरी बलबीर सिंह :** क्या चीफ़ मिनिस्टर साहिब यह पालिसी बनायेंगे कि एक महीना की और माहलत अथवा 31 मार्च की बजाए 30 अप्रैल तक, रुपया खर्च करने की इजाज़त दी जाए ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਇਸ ਨਾਲ ਮੁਸ਼ਕਲ ਹੋਵੇਗੀ । ਲੇਕਿਨ ਫਿਰ ਭੀ ਐਗਜ਼ਾਮਿਨ ਕਰ ਲਵਾਂਗੇ । (ਵਿਘਨ)

**ਡਾਕਟਰ ਸਾਧੂ ਰਾਮ :** ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਇਹ ਜਿਹੜਾ 25 ਲੱਖ ਰੁਪਿਆ ਰਖਿਆ ਗਿਆ ਹੈ ਇਹ ਡਿਸਟ੍ਰਿਕਟ ਲੈਵਲ ਵਾਲੇ ਖ਼ਰਚ ਕਰਨਗੇ ਜਾਂ ਮਨਿਸਟਰ ਸਾਹਿਬ ਆਪ ਖਰਚ ਕਰਨਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਅਗੇ ਹੀ ਇਸ ਬਾਰੇ ਦਸ ਚੁੱਕੇ ਹਨ ਕਿ ਇਨ੍ਹਾਂ ਖਰਚਾਂ ਵਾਸਤੇ ਕਮੇਟੀਆਂ ਬਣਾਈਆਂ ਗਈਆਂ ਹਨ ।

---

**Recruitment of Underage Persons in Factories, Shops and Firms in the State.**

*966 **Sardar Dalip Singh Pandhi** : Will the Minister for Finance be pleased to state :

(a) the minimum age prescribed for employment in factories, shops and firms in the State ;

(b) whether the Labour Laws are applicable to the employees of the establishments referred to in part (a) above ; if so, the authority enforcing the same, if not, the reasons therefor ;

(c) whether there is any scheme under the consideration of the Government to stop the recruitment of underage persons in factories, shops and firms in the State ; if so, the details thereof ;

(d) whether it has come to notice of the Government that the relevant provisions of the Labour Acts, so far as they are concerned with the labourers are often violated by those concerned ; if so, the manner in which this practice is proposed to be checked ;

(e) whether any Government Officers have been found to be responsible for the violations of the provisions of the Labour Acts ; if so, the manner in which it is proposed to be checked ; if not, the reasons therefor ?

**ਸ਼੍ਰੀ ਕ੍ਰਿਸ਼ਨ ਲਾਲ** :

(ੳ) ਪੰਜਾਬ ਰਾਜ ਵਿੱਚ ਫੈਕਟਰੀਆਂ ਵਿੱਚ ਅਤੇ ਦੁਕਾਨਾਂ ਅਤੇ ਕਮਰਸ਼ੀਅਲ ਸੰਸਥਾਵਾਂ ਵਿਚ ਨੌਕਰੀ ਲਈ ਘੱਟ ਤੋਂ ਘੱਟ ਉਮਰ 14 ਸਾਲ ਨਿਸ਼ਚਿਤ ਕੀਤੀ ਹੋਈ ਹੈ।

(ਅ) ਹਾਂ ਜੀ ;

(i) ਫੈਕਟਰੀ ਐਕਟ, 1948 ਅਤੇ ਪੰਜਾਬ ਸ਼ਾਪਸ ਅਤੇ ਕਮਰਸ਼ੀਅਲ ਐਸਟੈਬਲਿਸ਼ਮੈਂਟ ਐਕਟ, 1958 ਇਸ ਸਬੰਧ ਵਿੱਚ ਲਾਗੂ ਹੁੰਦੇ ਹਨ।

(ii) ਫੈਕਟਰੀ ਐਕਟ ਦੇ ਉਪਬੰਧਾਂ ਨੂੰ ਚੀਫ਼ ਇਨਸਪੈਕਟਰ ਫੈਕਟਰੀਜ਼, ਪੰਜਾਬ ਦੇ ਰਾਹੀਂ ਅਤੇ ਪੰਜਾਬ ਸ਼ਾਪਸ਼ ਅਤੇ ਕਮਰਸ਼ੀਅਲ ਐਸਟੈਬਲਿਸ਼ਮੈਂਟ ਐਕਟ,

[ਵਿੱਤ ਮੰਤਰੀ]

1958 ਦੇ ਉਪਬੰਧਾਂ ਨੂੰ ਲੇਬਰ ਕਮਿਸ਼ਨਰ, ਪੰਜਾਬ ਰਾਹੀਂ ਲਾਗੂ ਕੀਤਾ ਜਾਂਦਾ ਹੈ ।

(ੲ) ਜਿਹਾ ਕਿ ਉਪਰੋਕਤ (ਅ) ਵਿੱਚ ਦਸੇ ਕਾਨੂੰਨਾਂ ਦੇ ਅਧੀਨ 14 ਸਾਲ ਤੋਂ ਘੱਟ ਉਮਰ ਦੇ ਵਿਅਕਤੀਆਂ ਨੂੰ ਨੌਕਰ ਰਖਣਾ ਵਰਜਿਤ ਹੈ, ਇਸ ਸਬੰਧ ਵਿੱਚ ਕਿਸੇ ਹੋਰ ਸਕੀਮ ਦਾ ਸਵਾਲ ਹੀ ਨਹੀਂ ਉਠਦਾ ।

## Unemployed Persons in the State.

*926 **Chaudhri Kewal Krishan :** Will the Minister for Finance be pleased to state :

(a) the number of unemployed persons in the State according to the figures of the Employment Exchanges in the State at present togetherwith the number and the details of literate and illiterate persons seperately as on 31st December, 1968;

(b) whether the Government has any proposal under its consideration to remove unemployment ; if so,the details thereof ?

**ਸ਼੍ਰੀ ਕ੍ਰਿਸ਼ਨ ਲਾਲ :**

(ੲ)

| ਰੋਜ਼ਗਾਰ ਦਫ਼ਤਰਾਂ ਦੇ ਅੰਕੜਿਆਂ ਅਨੁਸਾਰ | ਜੋ ਸੰਖਿਆ 31-12-68 ਨੂੰ ਸੀ | ਜੋ ਸੰਖਿਆ 30-9-69 ਨੂੰ ਸੀ |
|---|---|---|
| ਬੇ-ਰੋਜ਼ਗਾਰ ਵਿਅਕਤੀਆਂ ਦੀ ਸੰਖਿਆ : | 72,071 | 89,332 |

| ਵੇਰਵਾ | ਜੋ ਸੰਖਿਆ 31-12-68 ਨੂੰ ਸੀ । |
|---|---|
| ਬੀ ਏ. ਤੋਂ ਵੱਧ ਵਿਦਿਅਕ ਯੋਗਤਾ ਰਖਣ ਵਾਲੇ ਵਿਅਕਤੀਆਂ ਦੀ ਸੰਖਿਆਂ | 2,482 |
| ਬੀ. ਏ. ਪਾਸ ਵਿਅਕਤੀਆਂ ਦੀ ਸੰਖਿਆ | 4,778 |
| ਮੈਟ੍ਰਿਕ ਤੇ ਹਾਇਰ-ਸੈਕੰਡਰੀ ਪਾਸ ਵਿਅਕਤੀਆਂ ਦੀ ਸੰਖਿਆ | 25,580 |
| ਮੈਟ੍ਰਿਕ ਤੋਂ ਘਟ ਯੋਗਤਾ ਰਖਣ ਵਾਲੇ ਵਿਅਕਤੀਆਂ ਦੀ ਸੰਖਿਆ | 25,082 |
| ਅਨ-ਪੜ੍ਹ ਵਿਅਕਤੀਆਂ ਦੀ ਸੰਖਿਆ | 14,149 |

(ਬੀ) ਸਰਕਾਰ ਨੇ ਪੰਜ ਸਾਲਾ ਯੋਜਨਾ ਦੀਆਂ ਸਕੀਮਾਂ, ਜਿਥੋਂ ਤਕ ਸੰਭਵ ਹੈ, ਵੱਧ ਤੋਂ

ਵੱਧ ਉਜਰਤ ਪੈਦਾ ਕਰਨ ਵਾਲੀਆਂ ਬਣਾਉਣ ਦੀ ਕੋਸ਼ਿਸ਼ ਕੀਤੀ ਹੈ। ਯੋਜਨਾ ਵਿੱਚ ਛੋਟੇ ਪੈਮਾਨੇ ਦੀ ਦਸਤਕਾਰੀ ਤੇ ਪੇਂਡੂ ਬਿਜਲੀਕਰਣ ਦੀ ਉਨੱਤੀ ਲਈ ਕਾਫ਼ੀ, ਫੰਡ ਨਿਯਤ ਕੀਤੇ ਹਨ ਤਾਂ ਕਿ ਇਸ ਨਾਲ ਦਿਹਾਤੀ ਖੇਤਰ ਵਿੱਚ ਰੋਜ਼ਗਾਰ ਵਸੀਲਿਆਂ ਦਾ ਵਾਧਾ ਹੋਵੇ। ਬਠਿੰਡੇ ਵਿੱਚ ਜੋ ਬਿਜਲੀ ਦੇ ਥਰਮਲ ਪ੍ਰੋਜੈਕਟ ਦਾ ਕੰਮ ਚਾਲੂ ਕੀਤਾ ਗਿਆ ਹੈ, ਉਸ ਦੀ ਪੂਰਨਤਾ ਦੇ ਦੌਰਾਨ ਕਾਫ਼ੀ ਲੋਕਾਂ ਨੂੰ ਰੋਜ਼ਗਾਰ ਮਿਲੇਗਾ।

ਜਿਥੋਂ ਤਕ ਇੰਜੀਨੀਅਰਾਂ ਵਿੱਚ ਬੇ-ਰੋਜ਼ਗਾਰੀ ਦੂਰ ਕਰਨ ਦਾ, ਸਬੰਧ ਹੈ, ਸਰਕਾਰ ਹੇਠ ਲਿਖੇ ਉਪਾ ਸੋਚ ਰਹੀ ਹੈ :—

(1) ਬੇ-ਰੋਜ਼ਗਾਰ ਇੰਜੀਨੀਅਰਾਂ ਨੂੰ ਕੰਮ-ਸਿਖਲਾਈ ਲਈ ਯੋਗ ਸਹੂਲਤਾਂ ਮੁਹੱਈਆ ਕਰਨੀਆਂ।

(2) ਠੇਕੇਦਾਰਾਂ ਵਲੋਂ ਇੰਜੀਨੀਅਰਾਂ ਨੂੰ ਕੰਮ ਤੇ ਲਗਾਉਣਾ ਜ਼ਰੂਰੀ ਕਰਾਰ ਦੇਣਾ।

(3) ਉਦਯੋਗਪਤੀਆਂ ਨੂੰ ਯੋਗ ਇੰਜੀਨੀਅਰਾਂ ਨੂੰ ਰਖਣ ਲਈ ਪ੍ਰੇਰਿਤ ਕਰਨਾ।

(4) ਨਗਰਪਾਲਿਕਾਵਾਂ ਤੇ ਦੂਜੀਆਂ ਸਥਾਨਕ ਸੰਸਥਾਵਾਂ ਨੂੰ ਬਾਕਾਇਦਾ ਤੌਰ ਤੇ ਇੰਜੀਨੀ-ਅਰਾਂ ਨੂੰ ਨੌਕਰੀ ਤੇ ਲਗਾਉਣ ਲਈ ਹਦਾਇਤਾਂ ਕਰਨੀਆਂ।

(5) ਸਰਕਾਰੀ ਨਿਰਮਾਣ ਪ੍ਰੋਜੈਕਟਾਂ ਦਾ ਕੰਮ ਹੱਥ ਵਿੱਚ ਲੈਣ ਲਈ ਬੇ-ਰੋਜ਼ਗਾਰ ਇੰਜੀਨੀਅਰਾਂ ਦੀਆਂ ਸਹਿਕਾਰੀ ਸੋਸਾਇਟੀਆਂ ਨੂੰ ਉਤਸਾਹਿਤ ਕਰਨਾ।

(6) ਇੰਜੀਨੀਅਰਾਂ ਨੂੰ ਰਾਜ ਦੇ ਵਿੱਚ ਉਦਯੋਗ ਸਥਾਪਿਤ ਕਰਨ ਲਈ ਉਤਸ਼ਾਹ ਅਤੇ ਆਰਥਿਕ ਸਹਾਇਤਾ ਦੇਣੀ।

**ਚੌਧਰੀ ਕੇਵਲ ਕ੍ਰਿਸ਼ਨ :** ਕੀ ਮਨਿਸਟਰ ਸਾਹਿਬ ਦੱਸਣਗੇ ਕਿ ਅਨਇੰਪਲਾਇਮੈਂਟ ਦੀ ਜਿਹੜੀ ਇਤਨੀ ਵੱਡੀ ਤਾਦਾਦ ਹੈ, ਔਰ ਜੋ ਕਿ 80 ਹਜ਼ਾਰ ਦੇ ਕਰੀਬ ਹੈ, ਇਨ੍ਹਾਂ ਨੂੰ ਲਗਾਉਣ ਵਾਸਤੇ ਸਰਕਾਰ ਦੇ ਸਾਹਮਣੇ ਕੋਈ ਸਕੀਮ ਹੈ ਕਿ ਉਨ੍ਹਾਂ ਨੂੰ ਇੰਪਲਾਇਮੈਂਟ ਦਿਤੀ ਜਾਵੇ ?

**ਵਿੱਤ ਮੰਤਰੀ :** ਸਪੀਕਰ ਸਾਹਿਬ, ਪਾਰਟ 'ਬੀ' ਵਿਚ ਸਾਰੀ ਚੀਜ਼ ਕਲੀਅਰ ਹੈ।

**चौधरी बलबीर सिंह :** क्या मिनिस्टर साहिब बताएंगे कि इतनी ज्यादा अनएम्पलायमैंट के होते हुए भी जो रिटायरमैंट की उमर 55 से 58 कर दी है, क्या इन हालात में दोबारा 55 साल करने पर विचार करेंगे ?

**ਵਿੱਤ ਮੰਤਰੀ :** ਐਸੀ ਕੋਈ ਸਕੀਮ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ :** ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਵੱਧ ਰਹੀ ਬੇਕਾਰੀ ਨੂੰ ਘਟਾਉਣ ਲਈ, ਔਰ ਇਸ ਮਹਾਨ ਕੰਮ ਨੂੰ ਕਰਕੇ ਆਪਣੀ ਸਰਕਾਰ ਦੀ ਸ਼ੋਹਰਤ ਵਧਾਉਣ ਲਈ ਕੋਈ ਖਾਸ ਕਦਮ ਇਹ ਸਰਕਾਰ ਚੁੱਕਣ ਦੀ ਕੋਸ਼ਿਸ਼ ਕਰ ਰਹੀ ਹੈ ?

**ਵਿੱਤ ਮੰਤਰੀ :** ਸਪੀਕਰ ਸਾਹਿਬ ਇਹ ਅਨਇੰਪਲਾਇਮੈਂਟ ਜਿਹੜੀ ਹੈ ਇਹ ਆਲ ਇੰਡੀਆ ਫ਼ਿਨੋਮਿਨਾ ਹੈ। ਸਟੇਟ ਗੌਰਮਿੰਟ ਇਕ ਲਿਮਿਟਿਡ ਹੱਦ ਤਕ ਹੀ ਕਰ ਸਕਦੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਸ ਅਨਇੰਪਲਾਇਮੈਂਟ ਨੂੰ ਜਿਤਨੀ ਵੱਧ ਤੋਂ ਵੱਧ ਦੂਰ ਕਰ ਸਕਦੇ ਹੋਵਾਂਗੇ ਅਗਲੇ ਪੰਜ ਸਾਲਾ ਪਲਾਨ ਵਿਚ ਜ਼ਰੂਰ ਕਰਾਂਗੇ।

**ਸਰਦਾਰ ਉਮਰਾਓ ਸਿੰਘ :** ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਪਲਾਨ ਵਿਚ ਕਿੰਨੀ ਅਨਇੰਪਲਾਇਮੈਂਟ ਦੂਰ ਕਰਨ ਦਾ ਨਿਸ਼ਚਾ ਹੈ ਔਰ ਇਨ੍ਹਾਂ 80 ਹਜ਼ਾਰ ਵਿਚੋਂ ਕਿੰਨੇ ਇੰਪਲਾਏ ਹੋ ਜਾਣਗੇ ?

**ਮੰਤਰੀ :** ਇਸ ਬਾਰੇ ਨੋਟਿਸ ਦੇ ਦਿਓ। ਵੈਸੇ ਮੈਂ ਅਰਜ਼ ਕਰਾਂ ਕਿ ਪਾਰਟ ਬੀ ਵਿਚ ਸਾਰਾ ਵੇਰਵਾ ਦਿਤਾ ਹੋਇਆ ਹੈ।

**ਸਰਦਾਰ ਰਾਜਾ ਸਿੰਘ :** ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਹੜੀ ਸਾਰੇ ਸੂਬੇ ਵਿਚ ਅਨਇੰਪਲਾਇਮੈਂਟ ਵਧ ਰਹੀ ਹੈ, ਜਿਸ ਬਾਰੇ ਕਿ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਅਸੀਂ ਸੋਚ ਰਹੇ ਹਾਂ, ਕੀ ਗੌਰਮਿੰਟ ਜਿਨ੍ਹਾਂ ਪਾਸ ਕੋਈ ਕਮਾਣ ਖਾਣ ਨੂੰ ਧੰਦਾ ਨਹੀਂ ਅਤੇ ਉਨ੍ਹਾਂ Jobless ਲਈ ਜਿਹੜੇ ਪਛੜਿਆਂ ਵਰਗਾਂ ਨਾਲ ਸਬੰਧ ਰਖਦੇ ਹਨ, ਉਨ੍ਹਾਂ ਬਾਰੇ ਵੀ ਉਚੇਚਾ ਧਿਆਨ ਦੇ ਰਹੀ ਹੈ ਔਰ ਕੋਈ ਸਪੈਸ਼ਲ ਉਦਮ ਕਰਨ ਲਈ ਸੋਚ ਰਹੀ ਹੈ ?

**ਮੰਤਰੀ :** ਹਾਂ ਜੀ, ਜ਼ਰੂਰ ਗ਼ੌਰ ਕੀਤਾ ਜਾਵੇਗਾ।

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਹੜੀ ਇੰਪਲਾਇਮੈਂਟ ਐਕਸਚੇਂਜ ਦੇ ਕੰਮ ਦੇ ਖਿਲਾਫ਼ ਜਨਤਾ ਨੂੰ ਸ਼ਿਕਾਇਤ ਹੈ ਕਿ ਉਹ ਨਾਵਾਂ ਵਿਚ ਹੇਰਾ ਫੇਰੀ ਕਰਦੇ ਹਨ, ਉਸ ਦੇ ਮੁਤੱਲਕ ਕੋਈ ਇਨਕੁਆਇਰੀ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਕਿਸੀ ਇੰਪਲਾਇਮੈਂਟ ਐਕਸਚੇਂਜ ਦੇ ਬਾਰੇ ਵਿਚ ਕੋਈ ਗੱਲ ਮੇਰੇ ਨੋਟਿਸ ਵਿਚ ਲਿਆਉਣ, ਅਸੀਂ ਜ਼ਰੂਰ ਇਨਕੁਆਇਰੀ ਕਰਵਾਵਾਂਗੇ, ਲੇਕਿਨ ਜੈਨਰਲ ਗੱਲ ਬਾਰੇ ਪਤਾ ਨਹੀਂ ਚਲ ਸਕਦਾ।

**ਚੌਧਰੀ ਤੁਲਸੀ ਰਾਮ ਚੌਹਾਨ :** ਕੀ ਮਨਿਸਟਰ ਸਾਹਿਬ ਐਸੀ ਤਜ਼ਵੀਜ਼ ਤੇ ਗ਼ੌਰ ਕਰਨ ਲਈ ਤਿਆਰ ਹਨ ਕਿ ਜਿਹੜੇ ਕੁਆਲੀਫਾਈਡ ਟੈਕਨੀਸ਼ੀਅਨ ਅਨਇੰਪਲਾਇਡ ਹਨ ਉਨ੍ਹਾਂ ਨੂੰ ਏਡ ਦਿੱਤੀ ਜਾਵੇ ?

**ਮੰਤਰੀ :** ਐਸੀ ਤਜ਼ਵੀਜ਼ ਤੇ ਗ਼ੌਰ ਕੀਤਾ ਜਾ ਸਕਦਾ ਹੈ ਬਸ਼ਰਤੇ ਕਿ ਮੈਂਬਰ ਸਾਹਿਬ ਕੋਈ ਠੋਸ ਤਜ਼ਵੀਜ਼ ਬਣਾ ਕੇ ਭੇਜਣ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮਨਿਸਟਰ ਸਾਹਿਬ ਦੱਸਣਗੇ ਕਿ ਪਟਿਆਲਾ ਇੰਪਲਾਇਮੈਂਟ ਐਕਸਚੇਂਜ ਨੰਬਰਵਾਰ ਲੋਕਾਂ ਦੇ ਨਾਮ ਨਹੀਂ ਕਢਦੀ ਜਿਸ ਨਾਲ ਲੋਕਾਂ ਨੂੰ ਤਕਲੀਫ ਹੁੰਦੀ ਹੈ, ਕੀ ਇਸ ਬਾਰੇ ਵਿਚ ਕੋਈ ਪੜਤਾਲ ਕਰਨਗੇ ?

**ਮੰਤਰੀ :** ਕੋਈ ਵੀ ਮੈਂਬਰ ਕੋਈ ਠੋਸ ਚਾਰਜ ਲਗਾ ਕੇ ਭੇਜੇ ਅਸੀਂ ਜ਼ਰੂਰ ਪੜਤਾਲ ਕਰਾਂਗੇ ।

**ਵੈਦ ਕਰਤਾਰ ਸਿੰਘ :** ਕੀ ਮਨਿਸਟਰ ਸਾਹਿਬ ਦੱਸਣਗੇ ਕਿ ਮੈਂ ਜਿਹੜਾ ਖਤ ਜ਼ਿਲਾ ਹੁਸ਼ਿਆਰਪੁਰ ਇੰਪਲਾਇਮੈਂਟ ਐਕਸਚੇਂਜ ਅਫਸਰ ਦੇ ਖਿਲਾਫ ਲਿਖਤੀ ਰੂਪ ਵਿਚ ਭੇਜਿਆ ਸੀ, ਉਸ ਦੇ ਬਾਰੇ ਵਿਚ ਕੋਈ ਐਕਸ਼ਨ ਹੋਇਆ ਹੈ ?

**ਮੰਤਰੀ :** ਸਪੀਕਰ ਸਾਹਿਬ, ਉਹ ਡਾਇਰੈਕਟਰ ਇੰਪਲਾਇਮੈਂਟ ਐਕਸਚੇਂਜ ਨੂੰ ਭੇਜਿਆ ਹੈ, ਉਨ੍ਹਾਂ ਦੀ ਰਿਪੋਰਟ ਆਉਣ ਤੇ ਕਾਰਵਾਈ ਕੀਤੀ ਜਾਵੇਗੀ ।

**चौधरी बलबीर सिंह :** क्या मिनिस्टर साहिब बताएंगे कि जिन के पास काम नहीं है (विघ्न) उन को बेकारी अलाऊंस दिया जायेगा ? (विघ्न) वह पढ़े लिखों की बात है, मैं अनपढ़ों की बात कर रहा हूं । (विघ्न)

**ਮੰਤਰੀ :** ਅਸੀਂ ਇਸ ਤਰ੍ਹਾਂ ਕਰਨਾ ਚਾਹੁੰਦੇ ਤਾਂ ਜ਼ਰੂਰ ਹਾਂ, ਪਰ ਇਸ ਨੂੰ ਪਰੈਕਟੀਕਲ ਸ਼ੇਪ ਦੇਣ ਵਾਸਤੇ ਟਾਈਮ ਲਗੇਗਾ । ਕੋਈ ਕੰਨਕਰੀਟ ਪਰੋਪੋਜ਼ਲ ਕੋਈ ਮੈਂਬਰ ਸਾਹਿਬ ਦੇਣਾ ਚਾਹੇ ਤਾਂ ਦੇ ਸਕਦਾ ਹੈ, ਅਸੀਂ ਗੌਰ ਕਰ ਲਵਾਂਗੇ ।

**ਚੌਧਰੀ ਰਾਮ ਸਿੰਘ :** ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਹੁਣੇ ਕਿਹਾ ਹੈ ਕਿ ਜੇ ਕੋਈ ਸਪੈਸੀਫਿਕ ਚਾਰਜ ਲਗਾਉਣ । ਮੈਂ ਅਰਜ਼ ਕਰਾਂ ਕਿ ਦੋ ਮਹੀਨੇ ਹੋਏ ਮੈਂ ਡਿਪਟੀ ਡਾਇਰੈਕਟਰ ਤੇ ਪਠਾਨਕੋਟ ਦੇ ਕੇਸ ਦੇ ਬਾਰੇ ਕੁਝ ਚਾਰਜਿਜ਼ ਲਗਾਏ ਸਨ, ਕੀ ਉਸ ਦੀ ਇਨਕੁਆਇਰੀ ਕਰਾਉਣਗੇ ?

**ਮੰਤਰੀ :** ਕਾਪੀ ਭੇਜ ਦਿਉ, ਮੈਂ ਇਨਕੁਆਇਰੀ ਕਰਾ ਲਵਾਂਗਾ ।

**ਸਰਦਾਰ ਉਮਰਾਓ ਸਿੰਘ :** ਕੀ ਵਜ਼ੀਰ ਸਾਹਿਬ ਦੇ ਇਲਮ ਵਿਚ ਹੈ ਕਿ ਅਨਇੰਪਲਾਇਮੈਂਟ ਕਰਾਕੇ ਜਿੰਨੀ ਯੂਥ ਹੈ ਉਸ ਵਿਚ ਅਨਰੈਸਟ ਫੈਲੀ ਹੋਈ ਹੈ । ਕੀ ਇਸ ਬਾਰੇ ਸਰਕਾਰ ਕੋਈ ਗੌਰ ਕਰੇਗੀ ?

**ਮੰਤਰੀ :** ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਅਖਿਲ ਭਾਰਤੀ ਸਤਰ ਤੇ ਇਹ ਪਰਾਬਲਮ ਚਲ ਰਹੀ ਹੈ । ਜਿੰਨਾ ਕੁਝ ਸਾਡੇ ਕੋਲੋਂ ਹੋ ਸਕਦਾ ਹੈ ਅਸੀਂ ਉਸ ਤੇ ਗੌਰ ਕਰ ਰਹੇ ਹਾਂ ।

**ਸਰਦਾਰ ਕਿਰਪਾਲ ਸਿੰਘ :** ਮੰਤਰੀ ਸਾਹਿਬ ਨੇ ਕਿਹਾ ਕਿ ਟੈਕਨੀਕਲ ਲੋਕਾਂ ਦੀ ਅਨਇੰਪਲਾਈਮੈਂਟ ਬਾਰੇ ਗੌਰ ਕਰਾਂਗੇ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਪਾਲੀਟੈਕਨੀਕਲ ਕਾਲਜਾਂ, ਇੰਜੀਨੀਅਰਿੰਗ ਕਾਲਜਾਂ ਸੈਨੀਟਰੀ ਇੰਨਸਪੈਕਟਰ ਵਗੈਰਾ ਦੇ ਅਤੇ ਦੀਗਰ ਕਾਲਜਾਂ ਵਿਚੋਂ ਜਿਹੜੇ ਕਿ ਸਰਕਾਰ ਵਲੋਂ ਰੈਕੂਗਨਾਈਜ਼ਡ ਹਨ ਪਾਸ ਕਰਕੇ ਆਉਂਦੇ ਹਨ, ਉਨ੍ਹਾਂ ਦੀ ਲਿਸਟ ਬਣਾਉਣ ਵਾਸਤੇ ਕੋਈ ਹੁਕਮ ਜਾਰੀ ਕੀਤਾ ਹੈ ਤਾਕਿ ਉਨ੍ਹਾਂ ਨੂੰ ਰੁਜ਼ਗਾਰ ਮਿਲ ਸਕੇ ?

**ਮੰਤਰੀ :** ਇੰਪਲਾਇਮੈਂਟ ਐਕਸਚੇਂਜ ਨੂੰ ਇਸ ਬਾਰੇ ਕਿਹਾ ਗਿਆ ਹੈ ਅਤੇ ਜਲਦੀ ਉਹ ਲਿਸਟ ਬਣ ਜਾਏਗੀ।

**ਕਾਮਰੇਡ ਬਾਬੂ ਸਿੰਘ ਮਾਸਟਰ** : ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬੀ. ਐਸ. ਸੀ. ਐਗਰੀਕਲਚਰ ਇੰਜੀਨੀਅਰਿੰਗ ਦੀ ਜਿਹੜੀ ਪਹਿਲੀ ਕਲਾਸ ਨਿਕਲੀ ਹੈ ਉਹ ਐਡਜਸਟ ਨਹੀਂ ਹੋਏ, ਕੀ ਉਨ੍ਹਾਂ ਨੂੰ ਐਡਜਸਟ ਕਰਨ ਲਈ ਸਰਕਾਰ ਕੁਝ ਸੋਚ ਰਹੀ ਹੈ ?

**ਮੰਤਰੀ** : ਇਹ ਮੇਰੀ ਨਾਲਿਜ ਵਿਚ ਨਹੀਂ, ਇਨਕੁਆਇਰੀ ਕਰਾ ਲਵਾਂਗੇ, ਜੇਕਰ ਕੋਈ ਐਸੀ ਗੱਲ ਹੋਈ ਤਾਂ ਗ਼ੌਰ ਕਰ ਲਵਾਂਗੇ ।

**ਚੌਧਰੀ ਕੇਵਲ ਕ੍ਰਿਸ਼ਨ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਾਲ ਦੇ ਅਖੀਰ ਤਕ ਕਿੰਨੇ ਆਦਮੀ ਐਬਜ਼ਾਰਬ ਹੋ ਜਾਣਗੇ ?

**ਮੰਤਰੀ** : ਇਸ ਬਾਰੇ ਡੈਫ਼ੀਨਿਟ ਕੁਝ ਨਹੀਂ ਕਿਹਾ ਜਾ ਸਕਦਾ ।

**चौधरी बलबीर सिंह** : क्या सैंट्रल गवर्नमैंट की तरफ से एक स्कीम इसी बारे में पंजाब सरकार के पास आई थी कि जितने टैक्नीकल हैंडज हैं उन को एब्ज़ार्ब करने के लिये सरकार छोटे छोटे कारखाने लगाने के लिये कोई कर्ज़ आदि देने की कार्यवाही कर रही है ?

**ਮੰਤਰੀ** : ਅਸੀਂ ਪਹਿਲਾਂ ਵੀ ਦੱਸ ਚੁਕੇ ਹਾਂ ਕਿ ਇਸ ਬਾਰੇ ਇਕ ਕਮੇਟੀ ਬਣਾਈ ਹੋਈ ਹੈ, ਜਿਹੜੀ ਇਸ ਤੇ ਵਿਚਾਰ ਕਰ ਰਹੀ ਹੈ ।

**चौधरी बलबीर सिंह** : इन्होंने एक जवाब में कहा था कि अगर कोई मैंबर कोई स्कीम बतायेंगे तो यह गौर कर लेंगे । मैं पूछना चाहता हूँ कि जब सैंट्रल गवर्नमैंट ने स्कीम भेजी हुई है तो उसके बाद और क्या रह जाता है ?

**ਮੰਤਰੀ** : ਇਸ ਦੇ ਇਲਾਵਾ ਜੇ ਕੋਈ ਕਿਸੇ ਮੈਂਬਰ ਸਾਹਿਬ ਦੀ ਪਰੋਪੋਜ਼ਲ ਹੈ ਤਾਂ ਉਸ ਤੇ ਗ਼ੌਰ ਕਰ ਲਵਾਂਗੇ ।

**ਸ੍ਰੀ ਗਿਆਨ ਚੰਦ ਖਰਬੰਦਾ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਟੀਚਰਾਂ ਦੀ ਬੇਕਾਰੀ ਨੂੰ ਕਿਸੇ ਹੱਦ ਤਕ ਖ਼ਤਮ ਕਰਨ ਵਾਸਤੇ, ਜਿਹੜੀਆਂ ਸਰਕਾਰੀ ਸਕੂਲਾਂ ਅਤੇ ਕਾਲਜਾਂ ਵਿਚ ਖਾਲੀ ਥਾਵਾਂ ਪਈਆਂ ਹਨ, ਕੀ ਉਨ੍ਹਾਂ ਨੂੰ ਪੁਰ ਕੀਤਾ ਜਾਵੇਗਾ ?

**ਮੰਤਰੀ** : ਮੈਂ ਇਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਟੈਂਪਰੇਰੀ ਪੋਸਟਾਂ ਭਰਨ ਵਾਸਤੇ ਅਸੀਂ ਹੈਡਮਾਸਟਰਾਂ ਅਤੇ ਹੈਡਕੁਆਰਟਰਾਂ ਦੇ ਡਿਪਾਰਟਮੈਂਟਾਂ ਨੂੰ ਅਧਿਕਾਰ ਵੀ ਦਿਤੇ ਹੋਏ ਹਨ । ਉਨ੍ਹਾਂ ਵਾਸਤੇ ਵੀ ਕਈ ਔਕੜਾਂ ਆਉਂਦੀਆਂ ਹਨ ਅਤੇ ਹੋਰ ਕਈ ਟੈਕਨੀਕਲ ਗੱਲਾਂ ਹੁੰਦੀਆਂ ਹਨ ਜਿਨ੍ਹਾਂ ਕਰਕੇ ਉਹ ਪੋਸਟਾਂ ਕਈ ਵਾਰੀ ਖਾਲੀ ਰਹਿ ਜਾਂਦੀਆਂ ਹਨ ।

---

### Introduction of Parvachans of Shri Guru Nanak Dev ji and others in the Courses of Different Classes of Schools/Colleges

*868 **Chaudhri Ram Singh** : Will the Minister for Education be pleased to state whether the Government have any Scheme under its

considerstion to intreduce 'PARVACHANS' of Shri Guru Nanak Dev Ji, Mahatma Gandhi Ji and Shri Jawahar Lal Nehru Ji in the courses of different classes of Schools and Colleges in the State; if so, the time by which it is likely to be implemented.?

**ਸਰਦਾਰ ਸੁਰਜੀਤ ਸਿੰਘ :** ਹਾਲਾਂ ਸਰਕਾਰ ਦੇ ਵਿਚਾਰ ਅਧੀਨ ਅਜਿਹੀ ਕੋਈ ਸਕੀਮ ਨਹੀਂ ।

**ਚੌਧਰੀ ਰਾਮ ਸਿੰਘ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਦੋਂ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜ ਸੌਵੀਂ ਜਨਮਸ਼ਤਾਬਦੀ ਅਤੇ ਮਹਾਤਮਾ ਗਾਂਧੀ ਜੀ ਦੀ ਸ਼ਤਾਬਦੀ ਮਨਾ ਰਹੇ ਹਾਂ ਤਾਂ ਕੀ ਉਨ੍ਹਾਂ ਦੇ ਬਾਰੇ ਬੱਚਿਆਂ ਤੇ ਉਜਾਲਾ ਪਾਉਣ ਲਈ ਸਕੂਲਾਂ ਅਤੇ ਕਾਲਜਾਂ ਵਿਚ ਕੋਈ ਡੈਫੀਨਿਟ ਕਲਾਸਿਜ਼ ਚਾਲੂ ਕਰਨ ਦੀ ਰਾਏ ਹੈ ?

**ਮੰਤਰੀ :** ਗੁਰੂ ਨਾਨਕ ਦੇਵ ਜੀ ਅਤੇ ਮਹਾਤਮਾ ਗਾਂਧੀ ਜੀ ਦੇ ਜੀਵਨ ਬਾਰੇ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਜੀ ਦੇ ਸੰਦੇਸ਼ਾਂ ਬਾਰੇ ਹੁਣ ਵੀ ਸਬਕ ਰਖੇ ਹੋਏ ਹਨ, ਪਰ ਜਿਸ ਤਰ੍ਹਾਂ ਕੁਐਸਚਨ ਵਿਚ ਪੁੱਛਿਆ ਗਿਆ ਹੈ ਕੋਈ ਡੈਫੀਨਿਟ ਕਲਾਸਿਜ਼ ਚਾਲੂ ਕਰਨ ਦਾ ਕੋਈ ਵਿਚਾਰ ਨਹੀਂ ।

**ਸ੍ਰੀ ਗਿਆਨ ਚੰਦ ਖਰਬੰਦਾ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਨ੍ਹਾਂ ਮਹਾਂਪੁਰਸ਼ਾਂ ਜੋ ਅਛੇ ਅਛੇ ਵਚਨ ਹਨ, ਉਨ੍ਹਾਂ ਦੇ ਮੋਟੋ, ਸਕੂਲਾਂ ਅਤੇ ਲਾਇਬਰੇਰੀਆਂ ਵਿਚ ਲਗਾਏ ਜਾਣਗੇ ਤਾਕਿ ਲੋਕ ਉਨ੍ਹਾਂ ਤੋਂ ਫ਼ਾਇਦਾ ਉਠਾ ਸਕਣ ?

**ਮੰਤਰੀ :** ਬਹੁਤ ਸਾਰੀਆਂ ਕਿਤਾਬਾਂ ਉਨ੍ਹਾਂ ਬਾਰੇ ਛਪਾ ਰਹੇ ਹਾਂ ਅਤੇ ਉਨ੍ਹਾਂ ਨੂੰ ਸੁਖੈਣ ਬਣਾ ਕੇ ਭੇਜ ਰਹੇ ਹਾਂ ।

**ਡਾਕਟਰ ਅਮੀਰ ਸਿੰਘ ਕਲਕਟ :** ਕੀ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਮਹਾਤਮਾ ਗਾਂਧੀ ਜੀ ਦੀਆਂ ਸ਼ਤਾਬਦੀਆਂ ਦੇ ਦੌਰਾਨ, ਉਨ੍ਹਾਂ ਦੀਆਂ ਟੀਚਿੰਗਜ਼ ਦਾ ਇਕ ਲੈਕਚਰ ਰੋਜ਼ ਸਕੂਲਾਂ ਅਤੇ ਕਾਲਜਾਂ ਵਿਚ ਦਿਤਾ ਜਾਏਗਾ ?

**ਮੰਤਰੀ :** ਇਕ ਲੈਕਚਰ ਰੋਜ਼ ਵਾਲੀ ਗੱਲ ਤਾਂ ਨਹੀਂ ਪਰ ਉਨ੍ਹਾਂ ਦੀ ਲਾਈਫ਼ ਅਤੇ ਟੀਚਿੰਗ ਤੇ ਰੌਸ਼ਨੀ ਜ਼ਰੂਰ ਪਾਈ ਜਾ ਰਹੀ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਅੱਜ ਮਾਲ ਮੰਤਰੀ ਸਾਹਿਬ ਦਾ ਜੋ ਟ੍ਰਿਬਿਊਨ ਵਿਚ ਬਿਆਨ ਆਇਆ ਹੈ ਕਿ ਮਿਊਂਨਸੀਪਲ ਕਮੇਟੀਆਂ ਵਿਚ ਗੁਰੂ ਨਾਨਕ ਮੈਮੋਰੀਅਲਜ਼ ਬਣਨਗੇ, ਉਹ ਕਿਥੇ ਕਿਥੇ ਲਗਣਗੇ ਅਤੇ ਕੀ ਉਹ ਸਕੂਲਾਂ ਅਤੇ ਕਾਲਜਾਂ ਵਿਚ ਵੀ ਲਗਣਗੇ ?

**ਮੰਤਰੀ :** ਮੈਂ ਉਨ੍ਹਾਂ ਦਾ ਬਿਆਨ ਨਹੀਂ ਪੜ੍ਹਿਆ, ਇਸ ਲਈ ਮੈਂ ਉਸ ਬਾਰੇ ਕੁਝ ਨਹੀਂ ਕਹਿ ਸਕਦਾ ।

## Model Villages in the State.

*922. **Comrade Babu Singh Master** : Will the Minister for Development and Animal Husbandry be pleased to state -

(a) whether it is a fact that Government proposes to set up 116 Model Villages throughout the State; if so, their number district-wise;

(b) the criteria for the selection of such villages and whether the same is observed in each and every case of selection ;

(c) if in some cases, the criteria is not strictly observed, the reasons therefor together with the nature of exception given in such cases ?

**Sardar Parkash Singh Badal :** (a) Yes. it is proposed to set up one model village in each Panchayat Samiti. But in some cases, more villages than one have been selected as model villages in a Panchayat Samiti. A statement is laid on the Table of the House.

(b & c) Generally, the village should have a population of 1000 to 1200 of people, be on or near the main road, free from natural calamities and common land is available. The village and its Panchayat should be financially sound to maintain the works executed. Besides this, the village is required to pay Rs. 10,000/- or more. The model villages have been selected on these broad out-lines.

### Statement.

The district-wise break up of the model villages selected so far is as under :—

| | | |
|---|---|---|
| 1. | Gurdaspur | 2 |
| 2. | Amritsar | 9 |
| 3. | Kapurthala | 6 |
| 4. | Patiala | 9 |
| 5. | Ropar | 6 |
| 6. | Sangrur | 12 |
| 7. | Ludhiana | 13 |
| 8. | Bhatinda | 11 |
| 9. | Ferozepur | 20 |
| 10. | Jullundur | — |
| 11. | Hoshiarpur | 7 |

[(ੲ) ਹਾਂ ਜੀ। ਪਰ ਇੱਕ ਪੰਚਾਇਤ ਸੰਮਤੀ ਵਿੱਚ ਇਕ ਇੱਕ ਮਾਡਲ ਪਿੰਡ ਉਸਾਰਨ ਦੀ ਤਜਵੀਜ਼ ਹੈ। ਪਰ ਕਈਆਂ ਪੰਚਾਇਤ ਸੰਮਤੀਆਂ ਵਿੱਚ ਇਕ ਤੋਂ ਵੱਧ ਮਾਡਲ ਪਿੰਡ ਚੁਣੇ ਗਏ ਹਨ। ਵੇਰਵਾ ਪੱਤਰ ਸੱਦਨ ਵਿਚ ਪੇਸ਼ ਕੀਤਾ ਜਾਂਦਾ ਹੈ।

[ਬੀ. ਤੇ ਸੀ.) ਆਮ ਤੌਰ ਤੇ ਪਿੰਡ ਦੀ ਆਬਾਦੀ 1 000 ਤੋਂ 1200 ਹੋਏ ਅਤੇ ਉਹ ਮੁੱਖ ਸੜਕ ਉਤੇ ਜਾਂ ਉਸਦੇ ਕਰੀਬ ਹੋਏ। ਪਿੰਡ ਕੁਦਰਤੀ ਆਫਤਾਂ ਤੋਂ ਮੁਕਤ ਹੋਏ ਅਤੇ ਉਥੇ ਸਾਂਝੀ ਜ਼ਮੀਨ ਹੋਏ। ਪਿੰਡ ਅਤੇ ਪਿੰਡ ਦੀ ਪੰਚਾਇਤ ਦੀ ਮਾਲਾ ਹਾਲਤ ਚੰਗੀ ਹੋਏ ਤਾਂ ਜੋ ਕੀਤੇ ਗਏ ਕੰਮ ਚਾਲੂ ਰਹਿਣ। ਇਸ ਤੋਂ ਇਲਾਵਾ ਸਬੰਧਤ ਪਿੰਡ 10,000 ਜਾਂ ਵੱਧ ਰੁਪਿਆ ਦੇਵੇ। ਮਾਡਲ ਪਿੰਡ ਇਨ੍ਹਾਂ ਆਧਾਰਾਂ ਤੇ ਚੁਣੇ ਗਏ ਹਨ।]

ਸਟੇਟਮੈਂਟ

(ਹੁਣ ਤੱਕ ਚੁਣੇ ਗਏ ਮਾਡਲ ਪਿੰਡਾਂ ਦਾ ਜਿਲ੍ਹਾ ਵਾਰ ਵੇਰਵਾ ਨਿਮਨ ਲਿਖਿਤ ਹੈ।

| | | |
|---|---|---|
| 1. | ਗੁਰਦਾਸਪੁਰ | 2 |
| 2. | ਅੰਮ੍ਰਿਤਸਰ | 9 |
| 3. | ਕਪੂਰਥਲਾ | 6 |
| 4. | ਪਟਿਆਲਾ | 9 |
| 5. | ਰੋਪੜ | 6 |
| 6. | ਸੰਗਰੂਰ | 12 |
| 7. | ਲੁਧਿਆਣਾ | 13 |
| 8. | ਬਠਿੰਡਾ | 11 |
| 9. | ਫਿਰੋਜ਼ਪੁਰ | 20 |
| 10. | ਜਲੰਧਰ | — |
| 11. | ਹੁਸ਼ਿਆਰਪੁਰ | 7) |

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਜਿਹੜਾ ਉਨ੍ਹਾਂ ਨੇ 10 ਹਜ਼ਾਰ ਰੁਪਿਆ ਪਿੰਡਾਂ ਵਾਸਤੇ ਜਮ੍ਹਾਂ ਕਰਾਉਣ ਵਾਸਤੇ ਕਿਹਾ ਹੈ, ਕੀ ਉਹ ਪਹਿਲਾਂ ਜਮ੍ਹਾਂ ਕਰਾਉਣਗੇ ਜਾਂ ਕਨਸਟਰੱਕਸ਼ਨ ਦੇ ਚਾਲੂ ਹੋਣ ਤੇ ਕਰਾਉਣਗੇ ?

**ਮੰਤਰੀ :** ਉਹ ਜਦੋਂ ਕਨਸਟਰੱਕਸ਼ਨ ਚਾਲੂ ਹੋਵੇ ਉਦੋਂ ਕਰਾ ਸਕਦੇ ਹਨ।

**ਸਰਦਾਰ ਗੁਰਬੰਤਾ ਸਿੰਘ :** ਜਿਹੜੀਆਂ ਸ਼ਰਤਾਂ ਇਸ ਵਿਚ ਦਸੀਆਂ ਹਨ, ਉਹ ਕਿਸਦੇ ਕੋਲੋਂ ਪੁਛ ਕੇ ਲਾਈਆਂ ਗਈਆਂ ਹਨ ?

**ਮੰਤਰੀ :** ਆਮ ਤੌਰ ਤੇ ਡਿਪਟੀ ਕਮਿਸ਼ਨਰ ਨੂੰ ਉਹ ਸ਼ਰਤਾਂ ਰਿਕਮੈਂਡ ਕਰਨ ਲਈ ਕਿਹਾ ਗਿਆ ਸੀ।

**ਚੌਧਰੀ ਰਾਮ ਸਿੰਘ :** ਕੀ ਮੰਤਰੀ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਗੁਰਦਾਸਪੁਰ ਵਿਚ 3 ਬਲਾਕ ਹਨ ਅਤੇ ਉਨ੍ਹਾਂ ਨੇ ਕਿਹਾ ਕਿ ਉਥੇ ਲਈ ਦੋ ਮਾਡਲ ਪਿੰਡ ਮਨਜ਼ੂਰ ਹੋਏ ਹਨ, ਪਰ ਕੀ ਵਜ੍ਹਾ ਹੈ ਕਿ ਜ਼ਿਲ੍ਹਾ ਜਲੰਧਰ ਬਿਲਕੁਲ ਹੀ ਛਡ ਦਿਤਾ ਗਿਆ ਹੈ

**ਮੰਤਰੀ :** ਹਰ ਸਮਿਤੀ ਵਿਚ ਇਕ ਇਕ ਮਾਡਲ ਪਿੰਡ ਹੋ ਜਾਵੇਗਾ ਪਰ ਕਈਆਂ ਦੀ ਰਿਕਮੈਂਡੇਸ਼ਨਜ਼ ਲੇਟ ਆਈਆਂ ਸਨ ਇਸ ਕਰਕੇ ਉਹ ਇਸ ਵਿਚੋਂ ਰਹਿ ਗਿਆ ਹੈ ।

**चौधरी बलबीर सिंह :** मुख्य मन्त्री साहिब ने इसके बारे में किसी प्राइवेट टाक में कहा था कि यह सिस्टम बड़ा टीडाग्रस बन गया है और सरकार इसको शायद वापिस ले ले । क्या यह वज़ीर साहिब के नोटिस में आया है ?

(ਕੋਈ ਉਤਰ ਨਹੀਂ ਆਇਆ)

**ਸਰਦਾਰ ਗੁਰਬੰਤਾ ਸਿੰਘ :** ਮੈਂ ਇਹ ਪੁਛਣਾ ਚਾਹੁੰਦਾਂ ਹਾਂ ਕਿ ਜੋ ਡਿਪਟੀ ਕਮਿਸ਼ਨਰਜ਼ ਨੇ ਰਿਕਮੈਂਡੇਸ਼ਨਜ਼ ਭੇਜੀਆਂ ਸਨ; ਕੀ ਉਨ੍ਹਾਂ ਦੀ ਰੇਕਮੈਂਡੇਸ਼ਨ ਦੇ ਮੁਤਾਬਕ ਹੀ ਇਹ ਕੀਤਾ ਹੈ ਜਾਂ ਕਿਸੇ ਜਥੇਦਾਰ ਦੇ ਕਹਿਣ ਤੇ ਕੋਈ ਛਡ ਵੀ ਦਿਤਾ ਹੈ ?

**ਮੰਤਰੀ :** ਡਿਪਟੀ ਕਮਿਸ਼ਨਰਾਂ ਦੀਆਂ ਤਕਰੀਬਨ 75% ਸਿਫਾਰਸ਼ਾਂ ਮੰਨ ਲਈਆਂ ਗਈਆਂ ਹਨ ਪਰ ਜਿਥੇ ਸਰਕਾਰ ਨੇ ਸਮਝਿਆ ਕਿ ਗਲਤ ਸਿਫਾਰਸ਼ ਕੀਤੀ ਗਈ ਹੈ ਉਥੇ ਚੇਂਜ ਕਰ ਦਿਤੀ ਹੈ ।

**ਸਰਦਾਰ ਗੁਰਬੰਤਾ ਸਿੰਘ :** ਕੀ ਮੰਤਰੀ ਸਾਹਿਬ ਦੱਸਣਗੇ ਕਿ ਕਿਸੇ ਡੀ. ਸੀ. ਦੀ ਸਿਫਾਰਿਸ਼ ਨੂੰ ਚੇਂਜ ਕਰਨ ਲੱਗਿਆਂ ਸਰਕਾਰ ਨੇ ਕੋਈ ਅਸੈਸਮੈਂਟ ਕੀਤੀ ਹੈ ਜਾਂ ਇਸ ਲਈ ਕੀ ਕਰਾਈਟੀਰੀਆ ਰਖਿਆ ਹੈ ?

**ਮੰਤਰੀ :** ਅਸੈਸਮੈਂਟ ਕੀਤਾ ਹੈ । ਜਿਨ੍ਹਾਂ ਹਿਸਟਾਰੀਕਲ ਜਾਂ ਰਿਲੀਜਸ ਪਿੰਡਾਂ ਨੂੰ ਸਰਕਾਰ ਨੇ ਜ਼ਰੂਰੀ ਸਮਝਿਆ ਅਤੇ ਜਿਨ੍ਹਾਂ ਨੂੰ ਡੀ. ਸੀ. ਨੇ ਰਿਕਮੈਂਡ ਨਹੀਂ ਸੀ ਕੀਤਾ ਉਥੇ ਚੇਂਜ ਕਰ ਦਿਤੀ ਹੈ ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਮੰਤਰੀ ਸਾਹਿਬ ਦੱਸਣਗੇ ਕਿ ਤਹਿਸੀਲ ਮੋਗਾ ਵਿਚ ਜੋ ਪਿੰਡ ਤਖਤੂਪੁਰਾ ਨੂੰ, ਜਿਥੇ ਤਿੰਨ ਗੁਰੂ ਸਾਹਿਬਾਨ ਆਏ ਸਨ ਨੂੰ ਇਸ ਮਾਡਲ ਵਿਲੇਜ ਸਕੀਮ ਵਿਚ ਸ਼ਾਮਲ ਕੀਤਾ ਗਿਆ ਹੈ ਜਾਂ ਨਹੀਂ ? ਅਗਰ ਨਹੀਂ ਤਾਂ ਕਿਉਂ ?

**ਮੰਤਰੀ :** ਅਗਲਾ ਰਾਊਂਡ ਜਦੋਂ ਇਸ ਸਕੀਮ ਦਾ ਚਲੇਗਾ ਤਾਂ ਖਿਆਲ ਰਖਿਆ ਜਾਵੇਗਾ ।

**ਚੌਧਰੀ ਕੇਵਲ ਕ੍ਰਿਸ਼ਨ :** ਕੀ ਮਨਿਸਟਰ ਸਾਹਿਬ ਦੱਸਣਗੇ ਕਿ ਕਿਸੇ ਐਮ. ਐਲ. ਏ ਦੀ ਸਿਫ਼ਾਰਿਸ਼ ਤੇ ਕਿੰਨੇ ਪਰਸੈਂਟ ਗੌਰ ਕੀਤਾ ਜਾਵੇਗਾ ?

**ਮੰਤਰੀ :** ਐਮ. ਐਲ. ਏਜ਼. ਦੀਆਂ ਸਿਫਾਰਸ਼ਾਂ ਤੇ ਚੰਗੀ ਤਰ੍ਹਾਂ ਗੌਰ ਕੀਤਾ ਜਾਵੇਗਾ ।

**ਜਥੇਦਾਰ ਹਰਦਿਤ ਸਿੰਘ ਭੱਠਲ :** ਕੀ ਮਾਨਯੋਗ ਮੰਤਰੀ ਜੀ ਦੱਸਣਗੇ ਕਿ ਇਸ ਮਾਡਲ ਵਿਲੇਜ ਸਕੀਮ ਨੂੰ ਫੁਟ ਪਾਉਣ ਲਈ ਇਸਤੇਮਾਲ ਕੀਤਾ ਜਾ ਰਿਹਾ ਹੈ ? ਮੇਰਾ ਹਲਕਾ ਵਿਚੋਂ ਛਡ ਦਿਤਾ ਗਿਆ ਹੈ । ਸੁਰਜੀਤ ਸਿੰਘ ਦੇ ਹਲਕੇ ਅਤੇ ਸੁਨਾਮ ਦੇ ਹਲਕੇ ਨੂੰ ਦੋ ਦੋ ਪਿੰਡ ਇਸ ਤਰ੍ਹਾਂ ਦੇ ਦਿਤੇ ਗਏ ਹਨ ਪਰ ਮੇਰਾ ਹਲਕਾ ਜੋ ਇਨ੍ਹਾਂ ਦੇ ਵਿਚੋਂ ਛਡ ਦਿਤਾ ਗਿਆ ਹੈ ਕੀ ਇਹ ਫੁਟ ਪਾਊ ਤਰੀਕਾ ਨਹੀਂ ਹੈ, ਇਸ ਨੂੰ ਬੰਦ ਕੀਤਾ ਜਾਵੇ ।

ਸਰਦਾਰ ਉਮਰਾਉ ਸਿੰਘ : ਇਨ੍ਹਾਂ ਨੇ ਜਿਹੜੀਆਂ ਇਸ ਲਈ ਸ਼ਰਤਾਂ ਰਖੀਆਂ ਹਨ ਕੀ ਉਨ੍ਹਾਂ ਵਿਚ ਇਹ ਵੀ ਹੈ ਕਿ ਉਸ ਪਿੰਡ ਦਾ ਕੋਈ ਉੱਘਾ ਜਥੇਦਾਰ ਵੀ ਹੋਣਾ ਚਾਹੀਦਾ ਹੈ ? (ਹਾਸਾ)

ਸ਼੍ਰੀ ਸਪੀਕਰ : ਇਹ ਗਲ ਤੁਹਾਡੇ ਪਿੰਡ ਲਈ ਠੀਕ ਹੈ । (ਹਾਸਾ)
(That suits the hon. Members village.)

ਸਰਦਾਰ ਰਾਜਾ ਸਿੰਘ : ਵਜ਼ੀਰ ਸਾਹਿਬ ਨੇ ਕਿਹਾ ਕਿ ਪਿੰਡਾਂ ਨੂੰ ਸਿਲੈਕਟ ਕਰਦੇ ਸਮੇਂ ਹਿਸਟਾਰੀਕਲ ਪਿੰਡਾਂ ਨੂੰ ਇੰਪਾਰਟੈਂਸ ਦਿਤੀ ਗਈ ਹੈ । ਕੀ ਇਹ ਦੱਸਣਗੇ ਕਿ ਚਮਕੌਰ ਸਾਹਿਬ ਅਤੇ ਭੱਠਾ ਸਾਹਿਬ ਇਤਿਹਾਸਕ ਜਗ੍ਹਾ ਨਹੀਂ ਹਨ ? ਖੋਖਰਾਂ ਅਤੇ ਚੋੜੀਆਂ ਨੂੰ ਹੀ ਕਿਉਂ ਮਾਡਲ ਵਿਲੇਜ ਸਕੀਮ ਵਿਚ ਸ਼ਾਮਲ ਕੀਤਾ ਗਿਆ ਹੈ ?

ਮੰਤਰੀ : ਰੋਪੜ ਜ਼ਿਲ੍ਹੇ ਦੇ 6 ਬਲਾਕਾਂ ਵਿਚੋਂ ਦੋ ਪਿੰਡ ਲਏ ਗਏ ਹਨ ਅਤੇ ਕੀਰਤਪੁਰ ਸਾਹਿਬ ਅਤੇ ਚਮਕੌਰ ਸਾਹਿਬ ਦੋਵੇਂ ਲਏ ਗਏ ਹਨ, ਇਨ੍ਹਾਂ ਨੂੰ ਪੂਰੀ ਸੂਚਨਾ ਨਹੀਂ ਹੈ ।

ਸਰਦਾਰ ਗੁਰਬੰਤਾ ਸਿੰਘ : ਜਿਹੜੇ ਜਥੇਦਾਰ ਤੀਵੀਆਂ ਦੇ ਵਪਾਰ ਕਰਦੇ ਸਨ ਅਤੇ ਇਸ ਸਰਕਾਰ ਨੇ ਫੜੇ, ਓਨ੍ਹਾਂ ਨੂੰ ਹੀ ਇਹ ਪਿੰਡ ਦਿਤੇ ਗਏ ਹਨ. (ਵਿਘਨ)

**Mr. Speaker :** Order please.

ਸਰਦਾਰ ਕਿਰਪਾਲ ਸਿੰਘ : ਕੀ ਮੰਤਰੀ ਸਾਹਿਬ ਇਸ ਗਲ ਦੀ ਐਸ਼ੋਰੈਂਸ ਦੇਣਗੇ ਕਿ ਹਰ ਐਮ. ਐਲ ਏ. ਦੇ ਹਲਕੇ ਵਿਚ ਘਟੋ ਘਟ ਇਕ ਪਿੰਡ ਇਸ ਤਰ੍ਹਾਂ ਦਾ ਜ਼ਰੂਰ ਦਿਤਾ ਜਾਵੇਗਾ ?

ਮੰਤਰੀ : ਹੁਣ ਤਕ ਇਹ ਪਾਲਸੀ ਰਹੀ ਹੈ ਕਿ ਹਰ ਬਲਾਕ ਵਿਚ ਇਕ ਮਾਡਲ ਵਿਲੇਜ ਬਣਾਇਆ ਜਾਵੇ । ਇਹ ਪਤਾ ਨਹੀਂ ਹੁੰਦਾ ਕਿ ਐਮ. ਐਲ ਏ. ਦੇ ਹਲਕੇ ਵਿਚ ਕਿੰਨੇ ਬਲਾਕ ਆਉਂਦੇ ਹਨ । ਅਗੇ ਨੂੰ ਇਸ ਦਾ ਖਿਆਲ ਰਖਿਆ ਜਾਵੇਗਾ । ਇਸ ਵੇਲੇ ਕ੍ਰਾਈਟੇਰੀਆ ਬਲਾਕ ਦਾ ਹੈ ।

ਸਰਦਾਰ ਬਚਨ ਸਿੰਘ ਪੱਖੋ : ਬਰਨਾਲਾ ਵਿਚ 4 ਮਾਡਲ ਟਾਊਨਜ਼ ਬਣਾਏ ਗਏ ਹਨ । ਇਕ ਹੀ ਹਲਕੇ ਵਿਚ 4 ਮਾਡਲ ਟਾਊਨਜ਼ ਬਨਾਉਣ ਦਾ ਕੀ ਕਾਰਨ ਹੈ ?

ਮੰਤਰੀ : ਮਾਡਲ ਟਾਊਨਜ਼ ਨਹੀਂ ਮਾਡਲ ਵਿਲੇਜ ਬਾਰੇ ਸਵਾਲ ਹੈ ।

ਸਰਦਾਰ ਬਚਨ ਸਿੰਘ ਪੱਖੋ : ਕੀ ਉਹ ਸਾਰੇ ਇਕ ਵਜ਼ੀਰ ਦਾ ਹਲਕਾ ਹੋਣ ਕਰਕੇ ਬਣਾਏ ਗਏ ਹਨ ?

ਡਾਕਟਰ ਅਮੀਰ ਸਿੰਘ ਕਲਕਟ : ਕੀ ਵਜ਼ੀਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਟਾਂਡਾ ਹਲਕੇ ਵਿਚ ਕੋਈ ਮਾਡਲ ਵਿਲੇਜ ਕਿਉਂ ਨਹੀਂ ਦਿਤਾ ਗਿਆ ? ਉਸ ਹਲਕੇ ਤੇ ਇਨ੍ਹਾਂ ਦੀ ਇੰਨੀ ਕਿਰਪਾ ਕਿਉਂ ਹੈ ?

ਮੰਤਰੀ : ਮੈਂ ਪਹਿਲਾਂ ਦੱਸਿਆ ਹੈ ਕਿ ਇਹ ਸਕੀਮ ਬਲਾਕਵਾਈਜ਼ ਲਾਗੂ ਕੀਤੀ ਹੈ । ਟਾਂਡਾ ਬਲਾਕ ਨੂੰ ਮਾਡਲ ਵਿਲੇਜ ਦਿਤਾ ਗਿਆ ਹੈ ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਮੰਤਰੀ ਸਾਹਿਬ ਦੱਸਣਗੇ ਕਿ ਜਲੰਧਰ ਜ਼ਿਲ੍ਹੇ ਦੀ ਜੋ ਲਿਸਟ ਹਾਲੇ ਤਕ ਨਹੀਂ ਦਿਤੀ ਕੀ ਉਥੇ ਦੇ ਐਮ. ਐਲ. ਏ. ਤੇ ਡੋਰੇ ਪਾ ਕੇ ਉਸ ਨੂੰ ਮਾਡਲ ਵਿਲੇਜ ਦੇ ਉਪਰ ਲਿਜਾਇਆ ਜਾ ਰਿਹਾ ਹੈ ?

**ਚੌਧਰੀ ਸੱਤ ਦੇਵ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਸ ਮਾਡਲ ਵਿਲੇਜ ਸਕੀਮ ਵਿਚ ਪੱਕੀਆਂ ਗਲੀਆਂ, ਪੱਕੀਆਂ ਨਾਲੀਆਂ ਤੋਂ ਇਲਾਵਾ ਹੋਰ ਕੀ ਕੀ ਚੀਜ਼ਾਂ ਹਨ ?

**ਮੰਤਰੀ :** ਜਿਹੜਾ ਮਾਡਲ ਵਿਲੇਜ ਹੋਵੇ ਉਸ ਵਿਚ ਕੋਸ਼ਿਸ਼ ਕੀਤੀ ਜਾਵੇਗੀ ਕਿ ਇਹ ਇਹ ਚੀਜ਼ਾਂ ਹੋਣ :

Pitching of streets. paving of drains. metalling of approach roads, construction of Panchayat ghar, establishment of kitchen gardens, plantation of trees, organization of Mahila Samitis, Youth Clubs, Bal Haries; construction of godown by Co-operative Department, Veterinary Dispensary, Civil Dispensary.

**ਕਾਮਰੇਡ ਦਰਸ਼ਨ ਸਿੰਘ ਝਬਾਲ :** ਹੁਣੇ ਭੱਠਲ ਸਾਹਿਬ ਨੇ ਪੁਛਿਆ ਸੀ ਕਿ ਉਨ੍ਹਾਂ ਦੇ ਹਲਕੇ ਨਾਲ ਵਿਤਕਰਾ ਕਿਉਂ ਕੀਤਾ ਜਾ ਰਿਹਾ ਹੈ। ਕੀ ਸਰਕਾਰ ਇਸ ਤਰ੍ਹਾਂ ਦਾ ਸਿਆਸੀ ਵਿਤਕਰਾ ਦੂਰ ਕਰਕੇ ਉਥੇ ਮਾਡਲ ਵਿਲੇਜ ਬਣਾਏਗੀ ?

**ਮੰਤਰੀ :** ਜਿਥੇ ਕੋਈ ਮਾਡਲ ਵਿਲੇਜ ਨਾ ਹੋਵੇਗਾ, ਆਪ ਸੁਜੈਸ਼ਨਜ਼ ਦਿਉ, ਅਸੀਂ ਖਿਆਲ ਰਖਾਂਗੇ।

**ਚੌਧਰੀ ਤੁਲਸੀ ਰਾਮ ਚੌਹਾਨ :** ਕੀ ਵਜ਼ੀਰ ਸਾਹਿਬ ਇਸ ਸਕੀਮ ਨੂੰ ਲਾਗੂ ਕਰਦੇ ਸਮੇਂ ਇਸ ਗਲ ਦਾ ਖਿਆਲ ਰਖਣਗੇ ਕਿ ਜਿਹੜੇ ਪਸਮਾਂਦਾ ਇਲਾਕੇ, ਆਬਾਦੀ ਜਾਂ ਹੋਰ ਦੂਜੀਆਂ ਸ਼ਰਤਾਂ ਪੂਰੀਆਂ ਨਾ ਕਰ ਸਕਣ, ਉਨ੍ਹਾਂ ਦਾ ਖਾਸ ਧਿਆਨ ਕੀਤਾ ਜਾਵੇਗਾ ਅਤੇ ਇਸ ਸਕੀਮ ਤੇ ਦੁਬਾਰਾ ਗੌਰ ਕੀਤਾ ਜਾਵੇਗਾ ?

**ਮੰਤਰੀ :** ਇਸ ਤਜਵੀਜ਼ ਤੇ ਗੌਰ ਕੀਤਾ ਜਾਵੇਗਾ।

**ਸਰਕਾਰ ਕਿਰਪਾਲ ਸਿੰਘ :** ਮਾਡਲ ਕਾਂਗਰਸੀ ਅਤੇ ਮਾਡਲ ਜ਼ਥੇਦਾਰ ਵਿਚ ਕੀ ਫਰਕ ਹੈ ? (ਹਾਸਾ) (ਵਿਘਨ)

---

## Decision Of High Court Regarding Municipal Committee, Jullundur.

*820. **Chaudhri Ram Singh :** Will the Minister for Finance be pleased to State the action proposed to be taken by the Government in the light of the remarks given by the High Court in their decision regarding Municipal Committee, Jullundur.

**ਸ਼੍ਰੀ ਮਨਮੋਹਨ ਕਾਲੀਆ (ਸਥਾਨਕ ਸਰਕਾਰ ਮੰਤਰੀ) :** ਪੰਜਾਬ ਸਰਕਾਰ ਨੇ ਪੰਜਾਬ ਤੇ ਹਰਿਆਣਾ ਹਾਈ ਕੋਰਟ ਦੇ ਹੁਕਮ ਮਿਤੀ 22-9-1969 ਬਾਬਤ ਨਗਰ ਪਾਲਕਾ, ਜਲੰਧਰ ਦੇ ਵਿਰੁਧ ਲੈਟਰਜ਼ ਪੇਟੰਟ ਅਪੀਲ ਕੀਤੀ ਹੋਈ ਹੈ ਜਿਹੜੀ ਹਾਲੀ ਉਕਤ ਅਦਾਲਤ ਵਿੱਚ ਚਲ ਰਹੀ ਹੈ।

**ਚੌਧਰੀ ਰਾਮ ਸਿੰਘ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਉਥੇ ਪਰਧਾਨ ਦੇ ਖਿਲਾਫ਼ ਇਸ ਕਰਕੇ ਐਕਸ਼ਨ ਲੈਣ ਵਿਚ ਜਲਦੀ ਕੀਤੀ ਜਾ ਰਹੀ ਹੈ ਕਿਉਂਕਿ ਸਰਕਾਰ ਮੁਕਦਮੇ ਵਿਚ ਹਾਰ ਗਈ ਹੈ ਅਤੇ ਪਰਧਾਨ ਦੇ ਉਤਰਨੇ ਤੇ ਮਿਊਂਸਪੈਲਿਟੀ ਨੂੰ ਤੋੜਨ ਦਾ ਯਤਨ ਕੀਤਾ ਜਾਵੇਗਾ ?

**ਸਥਾਨਕ ਸਰਕਾਰ ਮੰਤਰੀ :** ਇਹ ਗਲ ਗਲਤ ਹੈ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਮੰਤਰੀ ਸਾਹਿਬ ਇਸ ਗਲ ਦੀ ਐਸ਼ੋਰੈਂਸ ਦੇਣਗੇ ਕਿ ਜਦ ਤਕ ਹਾਈ ਕੋਰਟ ਦਾ ਫ਼ੈਸਲਾ ਨਹੀਂ ਆ ਜਾਂਦਾ ਜਲੰਧਰ ਮਿਊਨਿਸਪੈਲਿਟੀ ਦੇ ਪਰਧਾਨ ਜਾਂ ਕਿਸੇ ਮੈਂਬਰ ਦੇ ਖਿਲਾਫ਼ ਕੋਈ ਕਾਰਵਾਈ ਨਹੀਂ ਕੀਤੀ ਜਾਵੇਗੀ ?

**ਸਥਾਨਕ ਸਰਕਾਰ ਮੰਤਰੀ :** ਇਹ ਮੇਨ ਸਵਾਲ ਵਿਚੋਂ ਐਰਾਈਜ਼ ਤਾਂ ਨਹੀਂ ਹੁੰਦਾ ਪਰ ਅਗਰ ਕਿਸੇ ਆਦਮੀ ਤੋਂ ਕੋਈ ਜੁਰਮ ਹੋ ਜਾਵੇ ਅਤੇ ਉਹ ਸਾਬਤ ਹੋ ਜਾਵੇ ਤਾਂ ਕਾਨੂੰਨ ਮੁਤਾਬਿਕ ਕਾਰਵਾਈ ਤਾਂ ਹੋਵੇਗੀ ਹੀ ਪਰ ਜਾਣ ਬੁਝਕੇ ਕੁਝ ਨਹੀ ਕੀਤਾ ਜਾਵੇਗਾ ।

**ਸਰਦਾਰ ਗੁਰਬੰਤਾ ਸਿੰਘ :** ਕੀ ਮੰਤਰੀ ਸਾਹਿਬ ਦੱਸਣਗੇ ਕਿ ਮਾਰਕਿਟ ਕਮੇਟੀ ਵਾਲਿਆਂ ਨੂੰ ਬਹਾਲ ਕਰ ਦਿਤਾ ਗਿਆ ਹੈ, ਇਸ ਜ਼ਿਦ ਵਿਚ ਉਨ੍ਹਾਂ ਦੇ ਖਿਲਾਫ਼ ਝੂਠੇ ਮੁਕਦਮੇ ਬਣਾ ਕੇ ਉਨ੍ਹਾਂ ਨੂੰ ਗਰਿਫ਼ਤਾਰ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ? (ਵਿਘਨ) ਮੇਰਾ ਮਤਲਬ ਮਿਊਨਿਸਪਲ ਕਮੇਟੀ, ਜਲੰਧਰ ਤੋਂ ਹੈ ।

**ਸਰਦਾਰ ਸਰੂਪ ਸਿੰਘ :** ਕੀ ਮੰਤਰੀ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਉਨ੍ਹਾਂ ਨੂੰ ਜਲੰਧਰ ਮਿਊਂਸਪਲ ਕਮੇਟੀ ਦੇ ਇੰਪਲਾਈਜ਼ ਵਲੋਂ ਸ਼ਿਕਾਇਤ ਮਿਲੀ ਹੈ ਕਿ ਉਨ੍ਹਾਂ ਨੂੰ ਦਬਾ ਕੇ ਪ੍ਰੈਜ਼ੀਡੈਂਟ ਦੇ ਖਿਲਾਫ਼ ਉਨ੍ਹਾਂ ਤੋਂ ਲਿਖਵਾਇਆ ਜਾ ਰਿਹਾ ਹੈ ? ਕੀ ਇਹ ਦੱਸਣਗੇ ਕਿ ਕਿਉਂ ਉਨ੍ਹਾਂ ਤੇ ਦਬਾ ਪਵਾਇਆ ਜਾਂਦਾ ਹੈ ?

**ਸ਼੍ਰੀ ਗਿਆਨ ਚੰਦ ਖਰਬੰਦਾ :** ਇਸ ਗਲ ਦੇ ਮਦੇ ਨਜ਼ਰ ਕਿ ਜਲੰਧਰ ਮਿਊਂਸਪੈਲਿਟੀ ਨਾਲ ਮਨਿਸਟਰ ਸਾਹਿਬ ਦਾ ਸਿੱਧਾ ਤੁਅੱਲਕ ਹੈ ਇਹ ਉਸ ਬਾਰੇ ਕੋਈ ਫ਼ੈਸਲਾ ਨਹੀਂ ਕਰਨਗੇ ਅਤੇ ਸਾਰੇ ਕਾਗਜ਼ ਮੁੱਖ ਮੰਤਰੀ ਜੀ ਦੇ ਹਵਾਲੇ ਕਰ ਦੇਣਗੇ ?

**ਸਥਾਨਕ ਸਰਕਾਰ ਮੰਤਰੀ :** ਇਹ ਗੱਲ ਤਾਂ ਜਿਸ ਵਕਤ ਸਰਕਾਰ ਦੇ ਸਾਹਮਣੇ ਆਵੇਗੀ ਤਾਂ ਵੇਖਾਂਗੇ ਐਵੇਂ ਪਹਿਲਾਂ ਹੀ ਪਰਜ਼ੂਮ ਨਹੀਂ ਕਰਨਾ ਚਾਹੀਦਾ ਕਿ ਕਿਸੇ ਮਿਊਂਸਪਲ ਕਮੇਟੀ ਦੇ ਖਿਲਾਫ਼ ਐਕਸ਼ਨ ਲਿਆ ਜਾ ਰਿਹਾ ਹੈ ।

**ਸਰਦਾਰ ਸਰੂਪ ਸਿੰਘ :** ਕੀ ਵਜ਼ੀਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਇਨ੍ਹਾਂ ਵਜ਼ੀਰ ਸਾਹਿਬ ਨੇ ਆਪ ਹੀ ਜਲੰਧਰ ਮਿਊਂਸਪਲ ਕਮੇਟੀ ਦੇ ਇਕ ਰੇਜ਼ੂਲਿਊਸ਼ਨ ਤੇ ਬੋਲਦੇ ਹੋਏ ਬਦਜ਼ਬਾਨੀ ਕੀਤੀ ਸੀ ਅਤੇ ਉਸ ਅੜ ਨੂੰ ਕਢਣ ਲਈ ਇਹ ਉਨ੍ਹਾਂ ਦੇ ਖਿਲਾਫ਼ ਐਕਸ਼ਨ ਲੈ ਰਹੇ ਹਨ ? (ਵਿਘਨ)

**ਸਥਾਨਕ ਸਰਕਾਰ ਮੰਤਰੀ :** ਇਹ ਗਲ ਪ੍ਰੈਜ਼ੀਡੈਂਟ ਰੂਲ ਵਿਚ ਹੋਈ ਅਤੇ ਇਸ ਗਲ ਦਾ ਡੀਸੀਜ਼ਨ ਉਸ ਵੇਲੇ ਹੋ ਗਿਆ ਸੀ । ਇਹ, ਇਸ ਗਲ ਨੂੰ ਪਰਸਨਲ ਕਰਕੇ ਇਸ ਵਿਚ ਸਰਕ ਰ ਦੀ

[ਸਥਾਨਕ ਸਰਕਾਰ ਮੰਤਰੀ]
ਮੈਲਾਫਾਇਡੀ ਦਸਣ ਦਾ ਯਤਨ ਕਰ ਰਹੇ ਹਨ। ਪਰ ਮੈਂ ਹਾਊਸ ਨੂੰ ਐਸ਼ੋਅਰ ਕਰਦਾ ਹਾਂ ਕਿ ਗੌਰਮੈਂਟ ਦਾ ਮਨਸ਼ਾ ਕੋਈ ਮੈਲਾਫਾਇਡੀ ਨਹੀਂ ਅਤੇ ਇਨਸਾਫ਼ ਕੀਤਾ ਜਾਵੇਗਾ। (ਵਿਘਨ)

**ਚੌਧਰੀ ਬਲਬੀਰ ਸਿੰਹ** : क्या मन्त्री महोदय बताएंगे कि गवर्नमैंट जालंधर म्यूनिसिपल कमेटी में फासिस्ट तरीका तो इस्तेमाल नहीं करेगी ?

(No reply.)

**ਡਾਕਟਰ ਸਾਧੂ ਰਾਮ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਹੜੇ ਈ. ਓਜ਼. ਲਗਾਏ ਹਨ ਉਹ ਕਟੜ ਜਨਸੰਘੀ ਹਨ ? ਕੀ ਇਨ੍ਹਾਂ ਨੇ ਉਨ੍ਹਾਂ ਦੇ ਖਿਲਾਫ਼ ਐਕਸ਼ਨ ਲੈਣ ਲਈ ਮਨ ਬਣਾਇਆ ਹੈ ?

(No reply.)

**ਡਾਕਟਰ ਸਾਧੂ ਰਾਮ** : ਕੀ ਮੰਤਰੀ ਸਾਹਿਬ ਦੱਸਣਗੇ ਕਿ ਕਈ ਮਿਊਨਿਸਪਲ ਕਮੇਟੀਆਂ ਦੇ ਪ੍ਰਧਾਨ ਜਾਣ ਬੁਝ ਕੇ ਕਰਮਚਾਰੀਆਂ ਦੇ ਖਿਲਾਫ਼ ਐਕਸ਼ਨ ਲੈ ਰਹੇ ਹਨ ਅਤੇ ਕੀ ਸਰਕਾਰ ਹਦਾਇਤ ਜਾਰੀ ਕਰੇਗੀ ਕਿ ਕਾਰਵਾਈ ਕਾਨੂੰਨ ਦੇ ਮੁਤਾਬਿਕ ਹੋਣੀ ਚਾਹੀਦੀ ਹੈ ?

**ਸਥਾਨਕ ਸਰਕਾਰ ਮੰਤਰੀ** : ਕਾਰਵਾਈ ਕਾਨੂੰਨ ਦੇ ਮੁਤਾਬਿਕ ਕੀਤੀ ਜਾਵੇਗੀ।

**ਕੈਪਟਨ ਰਤਨ ਸਿੰਘ** : ਕੀ ਵਜ਼ੀਰ ਸਾਹਿਬ ਖੇਚਲ ਕਰਕੇ ਦੱਸਣਗੇ ਕਿ ਮਿਊਂਸਪਲ ਕਮੇਟੀ ਦੇ ਬਾਰੇ ਵਿਚ ਹਾਈ ਕੋਰਟ ਵਿਚ ਕੋਈ ਲੈਟਰ ਪੇਟੈਂਟ ਅਪੀਲ ਪੈਂਡਿੰਗ ਹੈ ਅਤੇ ਜੇਕਰ ਹੈ ਤਾਂ ਜਦ ਤਕ ਅਪੀਲ ਦਾ ਫੈਸਲਾ ਨਾ ਹੋ ਜਾਵੇ ਕੋਈ ਹੋਰ ਕਾਰਵਾਈ ਉਸ ਕਮੇਟੀ ਦੇ ਸਬੰਧ ਵਿਚ ਨਹੀਂ ਕੀਤੀ ਜਾਵੇਗੀ ?

(ਕੋਈ ਜੁਆਬ ਨਹੀਂ ਆਇਆ)

**ਚੌਧਰੀ ਸੱਤ ਦੇਵ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਕਿਸ ਤਰ੍ਹਾਂ ਮਿਊਂਸਪਲ ਕਮੇਟੀ ਨਾਲ ਧਕਾ ਕਰਕੇ ਕਾਰਵਾਈ ਨੂੰ ਚਲਾਇਆ ਜਾ ਰਿਹਾ ਹੈ ? ਕੀ ਇਹ ਠੀਕ ਹੈ ਜਾਂ ਨਹੀਂ ?

**ਸਥਾਨਕ ਸਰਕਾਰ ਮੰਤਰੀ** : ਮੇਰੇ ਕੋਲ ਜਿਹੜੀ ਫਾਈਲ ਹੈ ਇਸ ਵਿਚ ਇਸ ਤਰ੍ਹਾਂ ਦੀ ਕੋਈ ਗਲ ਨਹੀਂ।

**ਸਰਦਾਰ ਕਿਰਪਾਲ ਸਿੰਘ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਸ ਮਿਊਂਸਪਲ ਕਮੇਟੀ ਦੇ ਬਾਰੇ ਵਿਚ ਇਨ੍ਹਾਂ ਦਾ ਕੀ ਇਹ ਪੁਆਇੰਟ ਆਫ਼ ਵਿਊ ਹੈ ਕਿ ਇਸ ਨੂੰ ਸ਼੍ਰੀ ਗੋਲਵਾਲਕਰ ਦੇ ਢੰਗ ਨਾਲ ਚਲਾਇਆ ਜਾਵੇ ਜਾਂ ਸਰਕਾਰੀ ਢੰਗ ਨਾਲ ?

(ਕੋਈ ਉਤਰ ਨਹੀਂ ਆਇਆ)

**Scheme Formulated By Improvement Trust, Pathankot.**

*867. **Chaudhri Ram Singh**: Will the Minister for Finance be pleased to state :

(a) the number and names of the Schemes of the Improvement Trust, Pathankot which have so far been sanctioned by the Government togetherwith the amount of expenditure sanctioned for each;

(b) the number of schemes out of these mentioned in part (a) above which have matured so far;

(c) the total amount of expenditure incurred on the administration of the Improvement Trust, Pathankot since its inception todate ?

ਸ਼੍ਰੀ ਮਨਮੋਹਨ ਕਾਲੀਆ (ਸਥਾਨਕ ਸਰਕਾਰ ਮੰਤਰੀ) : (ਏ) ਤੇ (ਬੀ) ਲੋੜੀਂਦੀ ਸੂਚਨਾ ਵਾਲੀ ਸਟੇਟਮੈਂਟ ਸਦਨ ਦੇ ਮੇਜ਼ ਤੇ ਰੱਖ ਦਿੱਤੀ ਗਈ ਹੈ ।

(ਸੀ) ਰੁ: 1,28,408.

STATEMENT

| Sr. No. | Name of the Scheme | Amount of expenditure sanctioned. | Whether the Scheme has matured or not. |
|---|---|---|---|
| (1) | (2) | (3) | (4) |
| 1. | Slum Clearance Scheme Construction of 140 small two-roomed single storeyed houses. | Rs. 5, 11,000 | The Scheme has matured and is being executed. |
| 2. | Slum Clearance Scheme-Construction of Night Shelter for Kashmiri Labourers. | Rs. 2, 31,000 | The Scheme has matured. |
| 3. | Development Scheme for the Area No. 2 & 3 Part I. | Rs. 10, 36,000 | The Scheme has not matured so far. |
| 4. | Development Scheme for Area No. I, part I. | Rs. 19, 04,000 | The Scheme has not matured so far. |
| 5. | Development Scheme for Anandpur Area. | Rs. 16, 99, 910 | The Scheme has not matured so far. |
| 6. | Street Scheme for the improvement of Dhangu Chowk. | Rs. 7, 62, 600 | The Scheme has not matured so far. |
| 7, | Slum Clearance Scheme-Construction of 104 small two roomed double storeyed tenements. | Rs. 6, 65, 600 | The Scheme has matured and is being executed. |
| 8. | Development Scheme for Area No. 2 & 3; Part II. | No estimate preperad | The Scheme has not matured so far. |

**ਚੌਧਰੀ ਰਾਮ ਸਿੰਘ :** ਕੀ ਵਜ਼ੀਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੀ ਸਕੀਮ ਪਾਰਟ 1 ਦੇ ਡਿਵੈਲਪਮੈਂਟ ਏਰੀਆਂ ਦੀ ਮਨਜ਼ੂਰ ਕੀਤੀ ਗਈ ਹੈ, ਉਸ ਨੂੰ ਹੁਣ ਛਡਣ ਦਾ ਯਤਨ ਕੀਤਾ ਜਾ ਰਿਹਾ ਹੈ ? ਕਿਉਂਕਿ ਉਥੇ ਇਕ ਜਨਸੰਘੀ ਨੇ, ਇਕ ਬਲਾਇੰਡ, ਚੌਕ ਤੇ ਜਿਹੜਾ ਕਿ ਇਸ ਸਕੀਮ ਵਿਚ ਆਉਂਦਾ ਹੈ, ਜਗ੍ਹਾ ਆਪਣੇ ਕਬਜ਼ੇ ਵਿਚ ਕਰ ਲਈ ਹੈ ਅਤੇ ਉਸ ਨੂੰ ਹੀ ਇੰਪਰੂਵਮੈਂਟ ਟੱਰਸਟ ਦਾ ਪ੍ਰਧਾਨ ਬਣਾ ਦਿਤਾ ਗਿਆ ਹੈ ।

**ਸਥਾਨਕ ਸਰਕਾਰ ਮੰਤਰੀ :** ਇਹ ਸਵਾਲ ਇਸ ਵਿਚੋਂ ਤਾਂ ਨਹੀਂ ਨਿਕਲਦਾ ਪਰ ਜੇਕਰ ਤੁਸੀਂ ਵਖਰਾ ਨੋਟਿਸ ਦਿਉ ਤਾਂ ਪਤਾ ਕਰ ਦੇਵਾਂਗਾ ।

**ਚੌਧਰੀ ਰਾਮ ਸਿੰਘ :** ਮੈਂ ਤਾਂ ਗਲ ਸਿਧੀ ਪੁਛੀ ਹੈ ਕਿ ਇਨ੍ਹਾਂ ਨੇ ਜਵਾਬ ਵਿਚ ਲਿਖਿਆ ਹੈ ਕਿ ਡੀਵੈਲਪਮੈਂਟ ਸਕੀਮ ਏਰੀਆ ਨੰ 1 ਪਾਰਟ 1, ਜਿਸ ਲਈ 19 ਲਖ 4 ਹਜ਼ਾਰ ਦੀ ਰਕਮ ਰਖੀ ਗਈ ਹੈ ਅਤੇ ਇਸ ਦੇ ਸਾਹਮਣੇ ਇਹ ਲਿਖਿਆ ਹੋਇਆ ਹੈ ਕਿ ਇਹ ਸਕੀਮ ਮੈਚੂਅਰ ਨਹੀਂ ਹੋਈ ਤਾਂ ਮੇਰਾ ਸਵਾਲ ਇਸ ਤੇ ਇਹ ਬਣਦਾ ਹੈ ਕਿ ਇਸ ਸਕੀਮ ਨੂੰ ਛਡਣ ਦਾ ਯਤਨ ਕੀਤਾ ਜਾ ਰਿਹਾ ਹੈ ਕਿਉਂਕਿ ਇਸ ਵਿਚ ਆਉਂਦੇ ਚੌਕ ਨੂੰ ਇਕ ਜਨਸੰਘੀ ਨੇ ਵਡੇ ਤੋਂ ਛੋਟਾ ਕਰ ਦਿਤਾ ਹੈ ਅਤੇ ਜ਼ਮੀਨ ਆਪ ਪਾ ਲਈ ਹੈ ?

**ਸਥਾਨਕ ਸਰਕਾਰ ਮੰਤਰੀ :** ਮੇਰੇ ਨੋਟਿਸ ਵਿਚ ਤਾਂ ਇਹ ਗਲ ਨਹੀਂ ਆਈ ਪਰ ਜੇਕਰ ਮਾਨਯੋਗ ਮੈਂਬਰ ਲਿਖ ਕੇ ਭੇਜ ਦੇਣ ਤਾਂ ਪੜਤਾਲ ਕਰ ਲਈ ਜਾਵੇਗੀ ।

------

## CONVERTING OF CONSTITUENCIES OF MUNICIPAL COMMITTEES FROM DOUBLE MEMBER TO SINGLE-MEMBER CONSTITUENCIES.

*927. **Chaudhri Kewal Krishan:** Will the Minister for Finance be pleased to state :—

(a) whether it is a fact that the constituencies for the Municipal Committees in Punjab are being converted into single from double-member contituencies and that the Government propose to hold elections after converting these constituencies to single member constituencies.

(b) if the reply to part (a) above be in the affirmative, the names of those Municipal Committees in the State where the action as mentioned in part (a) is being taken;

(c) whether the electoral rolls of 1968 have been treated as basis for holding elections to 1969 or those of the years 1963 and 1966;

(d) whether it is a fact that the wards of Municipal Committees are being converted into single-member wards on the basis of electoral rolls of 1963; if so, the reasons therefor ?

**ਸ਼੍ਰੀ ਮਨਮੋਹਨ ਕਾਲੀਆ (ਸਥਾਨਕ ਸਰਕਾਰ ਮੰਤਰੀ) :**

(ੳ) ਹਾਂ ਜੀ,

[ਸਥਾਨਕ ਸਰਕਾਰ ਮੰਤਰੀ]

(ਅ) 100 ਨਗਰ ਪਾਲਕਾਵਾਂ ਦੀ ਸੂਚੀ ਹਾਊਸ ਦੀ ਮੇਜ਼ ਤੇ ਰਖੀ ਜਾਂਦੀ ਹੈ,

(ੲ) ਨਾਂ ਜੀ । 1969 ਵਿੱਚ ਅੰਤਮ ਤੌਰ ਤੇ ਫ਼ਾਈਨੇਲਾਈਜ਼ਡ ਕੀਤੀਆਂ ਗਈਆਂ ਚੋਣਕਾਰ ਸੂਚੀਆਂ ਸਾਲ 1969 ਵਿੱਚ ਚੋਣਾਂ, ਜੇ ਹੋਈਆਂ, ਲਈ ਇਸਤੇਮਾਲ ਕੀਤੀਆਂ ਜਾਣਗੀਆਂ,

(ਸ) (i) ਨਾਂ ਜੀ,

(ii) ਸਵਾਲ ਹੀ ਪੈਦਾ ਨਹੀਂ ਹੁੰਦਾ ।

[a) Yes;

(b) A list of 100 Municipal Committees is placed on the Table of the House;

(c) No. The electoral rolls finally published in 1969 would be used for holding elections, if any, during 1969;

(d) (i) No.

(ii) Does not arise.]

*100 ਨਗਰਪਾਲਕਾਵਾਂ ਦੀ ਸੂਚੀ :–

1. ਅੰਮ੍ਰਿਤਸਰ
2. ਪੱਟੀ
3. ਤਰਨ ਤਾਰਨ
4. ਜੰਡਿਆਲਾ
5. ਛੇਹਰਟਾ
6. ਖੇਮਕਰਨ
7. ਮਜੀਠਾ
8. ਰਾਮ ਦਾਸ
9. ਜਲੰਧਰ
10. ਨਕੋਦਰ
11. ਫਿਲੌਰ
12. ਕਰਤਾਰਪੁਰ
13. ਨਵਾਂ ਸ਼ਹਿਰ
14. ਨੂਰਮਹਿਲ
15. ਬੰਗਾ
16. ਰਾਹੋਂ
17. ਅਲਾਵਲ ਪੁਰ
18. ਆਦਮ ਪੁਰ
19. ਲੁਧਿਆਣਾ
20. ਜਗਰਾਉਂ
21. ਰਾਏਕੋਟ
22. ਖੰਨਾ
23. ਸਮਰਾਲਾ
24. ਦੋਰਾਹਾ
25. ਗੁਰਦਾਸਪੁਰ
26. ਬਟਾਲਾ
27. ਦੀਨਾਨਗਰ
28. ਪਠਾਨਕੋਟ
29. ਕਾਦੀਆਂ
30. ਡੇਰਾ ਬਾਬਾ ਨਾਨਕ

31. ਸੁਜਾਨ ਪੁਰ
32. ਸ਼੍ਰੀ ਹਰ ਗੋਬਿੰਦਪੁਰ
33. ਫਤਿਹਗੜ੍ਹ ਚੂੜੀਆਂ
34. ਧਾਰੀਵਾਲ
35. ਹੁਸ਼ਿਆਰਪੁਰ
36. ਉੜਮੁੜ ਟਾਂਡਾ
37. ਦਸੂਹਾ
38. ਗੜ੍ਹਦੀਵਾਲਾ
39. ਹਰਿਆਨਾ
40. ਮੁਕੇਰਿਆਂ
41. ਸ਼ਾਮ ਚੁਰਾਸੀ
42. ਗੜ੍ਹਸ਼ੰਕਰ
43. ਫੀਰੋਜ਼ਪੁਰ ਸ਼ਹਿਰ
44. ਫਾਜ਼ਿਲਕਾ
45. ਮੁਕਤਸਰ
46. ਮੋਗਾ
47. ਅਤੋਹਰ
48. ਜ਼ੀਰਾ
49. ਮਲੋਟ
50. ਧਰਮਕੋਟ
51. ਗਿਦੜਬਾਹਾ
52. ਟੈਂਕਾਂਵਾਲੀ
53. ਜਲਾਲਾਬਾਦ
54. ਗੁਰੂ ਹਰ ਸਹਾਏ
55. ਤਲਵੰਡੀ ਭਾਈ
56. ਰੋਪੜ
57. ਅਨੰਦਪੁਰ ਸਾਹਿਬ
58. ਮੋਰਿੰਡਾ
59. ਖਰੜ
60 ਕੁਰਾਲੀ
61. ਪਟਿਆਲਾ
62. ਨਾਭਾ
63. ਡੇਰਾ ਬਸੀ
64. ਸਮਾਨਾ
65. ਬਸੀ ਪਠਾਨਾ
66. ਰਾਜਪੁਰਾ
67. ਸਨੌਰ
68. ਬਨੂੜ
69: ਸਰਹਿੰਦ
70. ਅਮਲੋਹ
71. ਗੋਬਿੰਦਗੜ੍ਹ
72. ਸੰਗਰੂਰ
73, ਸਨਾਮ
74. ਅਹਿਮਦਗੜ੍ਹ
75. ਬਰਨਾਲਾ
76. ਧੂਰੀ
77. ਲੌਂਗੋਵਾਲ
78. ਭਵਾਨੀਗੜ੍ਹ
79. ਲਹਿਰਾਗਾਗਾ
80. ਭਦੌੜ
81. ਤੱਪਾ
82. ਧਨੌਲਾ
83. ਮਲੇਰਕੋਟਲਾ
84. ਬਠਿੰਡਾ
85. ਫਰੀਦਕੋਟ
86. ਕੋਟਕਪੂਰਾ
87. ਮਾਨਸਾ
88. ਰਾਮਪੁਰਾ ਫੂਲ
89. ਜੈਤੋ
90. ਰਾਮਾਂ
91. ਸੰਗਤ
92. ਕੋਟ ਫੱਤਾ
93. ਮੌੜ
94. ਬਰੇਟਾ
95. ਗੁਨਿਆਨਾ
96. ਬੁਢਲਾਡਾ
97. ਬੁਢੋ ਮੰਡੀ
98. ਕਪੂਰਥਲਾ
99. ਫਗਵਾੜਾ
100. ਸੁਲਤਾਨਪੁਰ ਲੋਧੀ

**ਚੌਧਰੀ ਕੇਵਲ ਕ੍ਰਿਸ਼ਨ :** ਕੀ ਵਜ਼ੀਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਇਨ੍ਹਾਂ ਨੇ ਇਸ ਸਵਾਲ ਦੇ ਜਵਾਬ ਵਿਚ 100 ਮਿਉਂਸਪਲ ਕਮੇਟੀਆਂ ਦੀ ਲਿਸਟ ਸਦਨ ਦੀ ਮੇਜ਼ ਤੇ ਰਖੀ ਹੈ ਜਿਸ ਨੂੰ ਡਬਲ ਮੈਂਬਰ ਦੀ ਥਾਂ ਸਿੰਗਲ ਮੈਂਬਰ ਕੰਸਟੀਚੂਐਂਸੀ ਕੀਤਾ ਜਾ ਰਿਹਾ ਹੈ ਅਤੇ ਇਸ ਦੇ ਅਗੇ ਇਹ ਲਿਖਿਆ ਹੈ ਕਿ ਚੋਣਕਾਰ ਸੂਚੀਆਂ 1969 ਵਿਚ ਫਾਇਨੈਲਾਇਜ਼ ਕੀਤੀਆਂ ਗਈਆਂ; ਤਾਂ ਕੀ ਇਨ੍ਹਾਂ ਦੇ ਅਧਾਰ ਤੇ ਹੀ ਮਾਰਚ 1970 ਤਕ ਕਾਰਵਾਈ ਕੀਤੀ ਜਾਵੇਗੀ ਜਾਂ ਹੋਰ ਸੂਚੀਆਂ ਸ਼ਾਇਆ ਕੀਤੀਆਂ ਜਾਣਗੀਆਂ ਅਤੇ ਉਨ੍ਹਾਂ ਦੇ ਅਧਾਰ ਤੇ ਇਲੈਕਸ਼ਨਾ ਕੀਤੀਆਂ ਜਾਣਗੀਆਂ ?

**ਸਥਾਨਕ ਸਰਕਾਰ ਮੰਤਰੀ :** ਐਸੀਆਂ ਕੋਈ 15 ਮਿਉਂਸਪਲ ਕਮੇਟੀਆਂ ਸਨ ਜਿਨ੍ਹਾਂ ਵਿਚ ਇਲੈਕਸ਼ਨਾਂ ਡਿਯੂ ਸਨ ਅਤੇ ਇਹ ਸੂਚੀਆਂ ਤਿਆਰ ਸਨ ਅਤੇ ਖਿਆਲ ਸੀ ਕਿ ਅਕਤੂਬਰ ਨਵਬੰਰ ਵਿਚ ਇਲੈਕਸ਼ਨਾ ਇੰਨ੍ਹਾਂ ਕਮੇਟੀਆਂ ਦੀਆਂ ਕਰਵਾ ਦਿਤੀਆਂ ਜਾਣਗੀਆਂ ਪਰ ਹਾਲਾਤ ਕੁਝ ਠੀਕ ਨਾ ਰਹੇ। ਫੇਰੂਮਾਨ ਸਾਹਿਬ ਦੀ ਡੈਥੱ ਦੇ ਬਾਦ ਹਾਲਾਤ ਬਦਲ ਗਏ, ਇਸ ਲਈ ਨਹੀ ਕੀਤੀਆਂ ਜਾ ਸਕੀਆਂ। ਹੁਣ ਜਿਸ ਵਕਤ ਹਾਲਾਤ ਨਾਰਮਲ ਹੋਣਗੇ ਇਲੈਕਸ਼ਨਾਂ ਕਰਵਾ ਦਿਤੀਆਂ ਜਾਣਗੀਆਂ।

**ਚੌਧਰੀ ਕੇਵਲ ਕ੍ਰਿਸ਼ਨ :** ਮੇਰੀ ਤਾਂ ਪ੍ਰਾਰਥਨਾ ਇਹ ਸੀ ਕਿ ਮਾਰਚ 1970 ਵਿਚ ਆਖਰੀ ਲਿਸਟ ਤਿਆਰ ਕੀਤੀ ਜਾਵੇਗੀ ਤਾਂ ਉਸ ਤੋਂ ਬਾਦ ਇਲੈਕਸ਼ਨਾ ਕੀਤੀਆਂ ਜਾਣਗੀਆਂ ਜਾਂ ਇਨ੍ਹਾਂ 1969 ਵਿਚ ਤਿਆਰ ਕੀਤੀਆਂ ਲਿਸਟਾਂ ਨੂੰ ਹੀ ਸਾਹਮਣੇ ਰਖਿਆ ਜਾਵੇਗਾ (ਵਿਘਨ)

**Mr. Speaker :** The reply of the Minister in regard to part (c) of the question is as under :

The electoral rolls finally published in 1969 would be used for holding elections; if any, during 1969.

**ਚੌਧਰੀ ਕੇਵਲ ਕ੍ਰਿਸ਼ਨ :** ਮੈਂ ਤਾਂ ਇਹ ਅਰਜ਼ ਕਰ ਰਿਹਾ ਹਾਂ ਸਪੀਕਰ ਸਾਹਿਬ ਕਿ 1969 ਦਾ ਸਾਲ ਤਾਂ 1970 ਮਾਰਚ ਤਕ ਖਤਮ ਹੋਣਾ ਹੈ ਅਤੇ ਇਨ੍ਹਾਂ ਨੇ ਇਹ ਕਿਹਾ ਹੈ ਕਿ ਇਹ ਚੋਣ ਸੂਚੀਆਂ ਜੇਕਰ 1969 ਵਿਚ ਚੋਣ ਕਰਾਈ ਗਈ ਤਾਂ ਵਰਤੀਆਂ ਜਾਣਗੀਆਂ, ਤਾਂ ਕੀ 1970 ਵਿਚ ਹੋਰ ਚੋਣ ਫਰਿਸਤਾਂ ਤਿਆਰ ਕੀਤੀਆਂ ਜਾਣਗੀਆਂ ਜਾਂ ਇਨ੍ਹਾਂ ਦੇ ਅਧਾਰ ਤੇ ਹੀ ਕਾਰਵਾਈ ਕੀਤੀ ਜਾਵੇਗੀ ?

**ਸਥਾਨਕ ਸਰਕਾਰ ਮੰਤਰੀ :** ਜਨਾਬ, ਇਥੇ ਇਹ ਫਿਨਾਂਸ਼ਲ ਯੀਅਰ ਨਹੀਂ ਐਕਚੁਅਲ ਈਅਰ ਨੂੰ ਰੀਲੇਟ ਕਰਦਾ ਹੈ।

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਜਿਥੇ ਜਿਮਨੀ ਇੰਤਖਾਬ ਕੀਤੇ ਜਾਣ ਉਥੇ ਇਕ ਮੈਂਬਰ ਤਾਂ ਪਹਿਲਾਂ ਡਬਲ ਕੰਸਟੀਚੂਐਂਸੀ ਵਿਚ ਚੁਣਿਆਂ ਹੈ ਤਾਂ ਕੀ ਅਧੇ ਹਲਕੇ ਦੀ ਉਹ ਨੁਮਾਇੰਦਗੀ ਕਰੇਗਾ ਜਾਂ ਸਾਰੇ ਡਬਲ ਹਲਕੇ ਦੀ ਜਾਂ ਚੁਣੇ ਹੋਏ ਮੈਂਬਰ ਨਾਲ ਰਲ ਕੇ ਇੰਤਖਾਬ ਲੜੇਗਾ ?

**ਸਥਾਨਕ ਸਰਕਾਰ ਮੰਤਰੀ :** ਇਸ ਤਰ੍ਹਾਂ ਦਾ ਕੋਈ ਕੇਸ ਮੇਰੇ ਨੋਟਿਸ ਵਿਚ ਨਹੀਂ ਆਇਆ ਜੇਕਰ ਕੋਈ ਪਰਟੀਕੂਲਰ ਕੇਸ ਹੋਵੇ ਤਾਂ ਦੱਸ ਦਿਤਾ ਜਾਵੇ ਜਾਂ ਜਦ ਆਵੇਗਾ ਵੇਖ ਲਿਆ ਜਾਵੇਗਾ।

ਸਰਦਾਰ ਕਿਰਪਾਲ ਸਿੰਘ : ਐਮਿਤਸਰ ਦਾ ਹਲਕਾ ਨੂੰ: 38 ਹੈ । ਇਸ ਵਿਚੋਂ ਦੋ ਮੈਂਬਰ ਚੁਣੇ ਹੋਏ ਹਨ । ਇਹ ਡਬਲ ਮੈਂਬਰ ਕੰਸਟੀਚੁਐਂਸੀ ਹੈ, ਇਸ ਵਿਚੋਂ ਇਕ ਅਨਸੀਟ ਹੋ ਗਿਆ ਹੈ । ਹੁਣ ਤੁਸੀਂ ਇਸ ਹਲਕੇ ਨੂੰ ਸਿੰਗਲ ਕਰ ਦਿਤਾ ਹੈ; ਤਾਂ ਕੀ ਉਹ ਮੈਂਬਰ ਜੋ ਚੁਣਿਆ ਹੋਇਆ ਹੈ ਫਿਰ ਚੋਣ ਦੂਜੇ ਹਲਕੇ ਅਧੇ ਲਈ ਲੜੇਗਾ ਜਾਂ ਉਸੇ ਨੂੰ ਹੀ ਚੁਣਿਆ ਸਮਝਿਆ ਜਾਵੇਗਾ । ਉਹ ਚੁਣਿਆ ਮੈਂਬਰ ਹਰੀਜਨ ਵੀ ਹੈ (ਵਿਘਨ) । ਸਪੀਕਰ ਸਾਹਿਬ, ਇਨ੍ਹਾਂ ਨੇ 38 ਨੰਬਰ ਵਾਰਡ ਵਿਚ, ਜਿਹੜਾ ਡਬਲ ਮੈਂਬਰ ਦਾ ਸੀ, ਸਿੰਗਲ ਮੈਂਬਰ ਕਰ ਦਿਤਾ ਹੈ ਅਤੇ ਜਨਰਲ ਸੀਟ ਤੋਂ ਜਿਹੜਾ ਚੁਣਿਆ ਗਿਆ ਹੈ, ਉਹ ਕਿਸ ਤਰ੍ਹਾਂ ਜਸਟੀਫਾਈ ਕਰੇਗਾ ? ਉਸ ਦੀ ਥਾਂ ਤੇ ਦੂਜੇ ਦੀ ਨੁਮਾਇੰਦਗੀ ਕਿਸ ਤਰ੍ਹਾਂ ਕੀਤੀ ਜਾਵੇਗੀ ? ਇਹ ਤਾਂ ਵੇਗ ਜਵਾਬ ਦੇ ਰਹੇ ਹਨ ਜੇਕਰ ਇਨ੍ਹਾਂ ਪਾਸ ਜਵਾਬ ਨਹੀ ਤਾਂ ਲੈ ਕੇ ਕਲ ਆ ਕੇ ਦਸ ਦੇਣ ਕਿ ਕਿਸ ਪਰਟੀਕੁਲਰ ਹਲਕੇ ਵਿਚ ਕੀ ਕੀਤਾ ਜਾਵੇਗਾ । ਦੂਜੇ ਮੈਂਬਰ ਨੂੰ ਅਧੇ ਹਿਸੇ ਲਈ ਚੋਣ ਲੜਨੀ ਪਏਗੀ ਜਾਂ ਨਹੀ ?

ਸਥਾਨਕ ਸਰਕਾਰ ਮੰਤਰੀ : ਜਨਾਬ ਮੇਨ ਕੁਵੈਸ਼ਚਨ ਵਿਚ ਤਾਂ ਇਹ ਗਲ ਆਈ ਨਹੀਂ ਸੀ । ਜੇਕਰ ਇਹ ਕਿਸੇ ਪਰਟੀਕੂਲਰ ਜਿਮਨੀ ਚੁਨਾਓ ਦੇ ਬਾਰੇ ਵਿਚ ਕੋਈ ਗਲ ਮੇਰੇ ਨੋਟਿਸ ਵਿਚ ਲਿਆਉਣ ਤਾਂ ਮੈਂ ਇਨ੍ਹਾਂ ਨੂੰ ਜਵਾਬ ਦੇਣ ਨੂੰ ਤਿਆਰ ਹਾਂ ।

ਸਰਦਾਰ ਕਿਰਪਾਲ ਸਿੰਘ : ਮੈਂ ਇਕ ਅਸੂਲ ਦਾ ਸਵਾਲ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਕੋਈ ਡਬਲ ਹਲਕੇ ਤੋਂ ਇਕ ਸੀਟ ਤੋਂ ਚੁਣ ਕੇ ਆ ਜਾਵੇ ਅਤੇ ਦੂਸਰੀ ਸੀਟ ਤੋਂ ਅਨਸੀਟ ਹੋ ਜਾਵੇ, ਉਸ ਹਾਲਤ ਵਿਕ ਮੈਂਬਰ ਦੀ ਕੀ ਪੋਜ਼ੀਸ਼ਨ ਹੋਵੇਗੀ ?

ਸਥਾਨਕ ਸਰਕਾਰ ਮੰਤਰੀ : ਇਸ ਦੇ ਲਈ ਨੋਟਿਸ ਚਾਹੀਦਾ ਹੈ । ਪਰ ਮੈਂ ਉਨ੍ਹਾਂ ਦੀ ਵਾਕਫ਼ੀਅਤ ਲਈ ਅਰਜ਼ ਕਰ ਦਵਾਂ ਕਿ ਹਰ ਇਕ ਮਿਉਂਸੀਪਲ ਕਮੇਟੀ ਦਾ ਮੈਂਬਰ ਬਨਣ ਲਈ ਰੂਲਜ਼ ਹਨ, ਜੇ ਉਹ ਚਾਹੁੰਦੇ ਹਨ ਤਾਂ ਦੱਸਣ ਅਸੀਂ ਪਤਾ ਕਰ ਸਕਦੇ ਹਾਂ ?

ਸਰਦਾਰ ਕਿਰਪਾਲ ਸਿੰਘ : ਮੈਂ ਕਿਸੇ ਖਾਸ ਹਲਕੇ ਦੀ ਗਲ ਨਹੀਂ ਕਰ ਰਿਹਾ, ਮੈਂ ਤਾਂ ਇਕ ਮਿਸਾਲ ਦਿੱਤੀ ਹੈ ਕਿ ਜੇ ਅਜਿਹਾ ਕੇਸ ਹੋਵੇ ਤਾਂ ਕੀ ਕਰਾਈਟੇਰੀਆ ਹੈ ?

(ਕੋਈ ਜਵਾਬ ਨਹੀਂ ਦਿੱਤਾ ਗਿਆ)

ਚੌਧਰੀ ਕੇਵਲ ਕ੍ਰਿਸ਼ਨ : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਝਬਾਲ ਦਾ ਹਲਕਾ 1963 ਦੀਆਂ ਚੋਣਾਂ ਵੇਲੇ ਸਿੰਗਲ ਹਲਕਾ ਡਬਲ ਹਲਕੇ ਤੋਂ ਬਣਾਇਆ ਗਿਆ ਸੀ । ਕੀ 1969 ਵਿਚ ਜਿਹੜੇ ਹਲਕੇ ਬਣਨੇ ਹਨ ਉਨ੍ਹਾਂ ਦੀ ਹਾਲਤ ਵਿਚ ਝਬਾਲ ਵਾਲਾ 1963 ਦਾ ਹੀ ਕਰਾਈਟੇਰੀਆ ਮੁਖ ਰਖਿਆ ਜਾਵੇਗਾ ਜਾਂ 1969 ਦਾ ?

ਸਥਾਨਕ ਸਰਕਾਰ ਮੰਤਰੀ : ਇਹ ਚੋਣ ਹਲਕੇ 1962 ਤੋਂ 1965 ਦੇ ਚੋਣ ਹਲਕਿਆਂ ਨੂੰ ਮੁਖ ਰਖਕੇ ਦਰੁਸਤ ਕੀਤੇ ਜਾਣਗੇ ।

**चौधरी बलबीर सिंह :** अगर बझाल के हलका में बाई इलैक्शन हो तो उसके बारे में सरकार की क्या पालिसी है ?

ਸਥਾਨਕ ਸਰਕਾਰ ਮੰਤਰੀ : ਇਸ ਦੇ ਲਈ ਨੋਟਿਸ ਚਾਹੀਦਾ ਹੈ, ਇਹ ਸਵਾਲ ਮਿਉਂਸੀਪੈਲਟੀਜ਼ ਦੇ ਮੁਤਾਲਿਕ ਹੈ ।

---

**Starred Question No. 964***

**Mr. Speaker :** Extention has been applied for in respect of starred question No. 964

**Tours By Ministers.**

*936. **Shri Gian Chand Kharbanda:** Will the Chief Minister be pleased to state :

(a) the number of days for which the Ministers, State Ministers and the Chief Parliamentary Secretary remained out of Chandigarh on official tour from 1. 4. 69 to-date;

(b) the number of days during the said period for which each of them remained in Amritsar district ?

**Sardar Gurnam Singh :** (a) & (b) A statement is laid on the table of the House.

[(ੲ) ਅਤੇ (ਬੀ) ਇੱਕ ਵਿਵਰਣ-ਪੱਤਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।]

**Statement showing the number of days for which the Ministers State Ministers/Chief Parliamentary Secretary remained out of Chandigarh on official tour and number of days for which each of them remained in Amritsar District from 1·4·69 to 30·9·69.**

| S. No. | Name & designation. | No. of days remained out of Chandigarh. | No of days remained in Amritsar Distt. |
|---|---|---|---|
| 1. | S. Gurnam Singh C.M, | 94 | 10½ |
| 2. | Sh. Balram Dass Tandon, I.M. | 60 | 18½ |
| 3. | S. Sohan Singh Bassi, I.P.M. | 43 | 4(upto 31-8-69) |
| 4. | S. Atma Singh, R.R.M. | 66 | 10½ |
| 5. | Sh. Krishan Lal, F.M. | 100 | 6½ |
| 6. | Dr. Bhagat Singh, S.W.M. | 76 | 5½ |
| 7. | S. Balwant Singh, F.S.M. | 16 | 1½ |
| 8. | S. Parkash Singh Badal, D.A.H.M. | 40 | 5 |
| 9. | S. Surjit Singh, E.M. | 30 | 5 |

---

***Note :** For starred question No. 964 and reply there to, please refer to Debate dt. 26-11-1969.

| | | | |
|---|---|---|---|
| 10. | S. Satnam Singh Bajwa, M.F.F. | 52 | 6½ |
| 11. | S. Mohan Singh Tur, M.P. | 5 | 4(upto 31-7-69) |
| 12. | S. Jagdev Singh, M.D.A.H. | 35 | |
| 13. | S. Ravel Singh, M.I.H. | 29 | 8½ |
| 14. | S. Randhir Singh, M.P.W, | 44 | 2½ |
| 15. | Jathedar Jiwan Singh Umranangal, M.R L. | 38 | 18½(upto 31-8-69) |
| 16. | S. Gurmit Singh, C.P.S. | 29 | 3 |

**ਸ੍ਰੀ ਗਿਆਨ ਚੰਦ ਖਰਬੰਦਾ :** ਮੈਂ ਮੁੱਖ ਮੰਤਰੀ ਜੀ ਤੋਂ ਇਹ ਗੱਲ ਪੁਛਣੀ ਚਾਹੁੰਦਾ ਹਾਂ ਕਿ ਇਹ ਜਿਹੜਾ ਟੇਬਲ ਤੇ ਸਟੇਟਮੈਂਟ ਰੱਖਿਆ ਗਿਆ ਹੈ ਇਸ ਤੋਂ ਇਹ ਜ਼ਾਹਰ ਹੁੰਦਾ ਹੈ ਕਿ ਕੋਈ ਮਨਿਸਟਰ ਐਸਾ ਨਹੀਂ ਜਿਹੜਾ ਇਸ ਪੀਰੀਅਡ ਵਿਚ 90 ਜਾਂ ਘਟ ਤੋਂ ਘਟ 60 ਦਿਨ ਬਾਹਰ ਦੌਰੇ ਤੇ ਨਾ ਗਿਆ ਹੋਵੇ । ਕੀ ਸਰਕਾਰ ਕੈਬਨਿਟ ਮਨਿਸਟਰਜ਼ ਨੂੰ ਕੋਈ ਐਸੀ ਹਦਾਇਤ ਜਾਰੀ ਕਰੇਗੀ ਕਿ ਉਹ ਇਤਨੇ ਦਿਨ ਬਾਹਰ ਨਾ ਰਿਹਾ ਕਰਨ । ਇਸ ਤਰ੍ਹਾਂ ਬਾਹਰੋਂ ਆਉਣ ਵਾਲੇ ਲੋਕਾਂ ਨੂੰ ਬੜੀ ਤਕਲੀਫ ਹੁੰਦੀ ਹੈ ।

**ਮੁੱਖ ਮੰਤਰੀ :** ਉਹ ਚੰਡੀਗੜ੍ਹ ਹੀ ਆਮ ਤੌਰ ਤੇ ਰਹਿੰਦੇ ਹਨ ਜਦੋਂ ਬਾਹਰ ਜਾਣਾ ਹੋਵੇ ਤਾਂ ਛੁਟੀ ਵਾਲੇ ਦਿਨ ਜਾਂ ਕੋਈ ਖਾਸ ਹੀ ਜ਼ਰੂਰੀ ਕੰਮ ਹੋਵੇ ਤਾਂ ਬਾਹਰ ਜਾਂਦੇ ਹਨ । ਉਹ ਪੂਰਾ ਹਫਤਾ ਕੰਮ ਕਰਦੇ ਹਨ ।

**ਸ੍ਰੀ ਸਰਦਾਰੀ ਲਾਲ ਕਪੂਰ :** ਮੈਂ ਵਜ਼ੀਰ ਸਾਹਿਬ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਤਰ੍ਹਾਂ ਕਰ ਸਕਦੇ ਹਨ ਕਿ ਮੰਤਰੀ ਘਟ ਤੋਂ ਘਟ ਅਰਸੇ ਤੱਕ ਬਾਹਰ ਰਹਿਣ ਅਤੇ ਬਹੁਤ ਟਾਈਮ ਚੰਡੀਗੜ੍ਹ ਹੀ ਰਿਹਾ ਕਰਨ ?

**ਮੁੱਖ ਮੰਤਰੀ :** ਇਸ ਸਵਾਲ ਦਾ ਜਵਾਬ ਮੈਂ ਆਲਰੈਡੀ ਦੇ ਚੁਕਾ ਹਾਂ ।

**चौधरी बलबीर सिंह :** क्या मुख्य मन्त्री साहिब इस बात की अपने मन्त्री मंडल को कोई हदायत जारी करेंगे कि कोई मिनिस्टर सिवाय छुटी के दिन बाहर न जाये ?

**ਮੁੱਖ ਮੰਤਰੀ :** ਹਫ਼ਤੇ ਵਿੱਚ ਪੰਜ ਦਿਨ ਉਨ੍ਹਾਂ ਦੀ ਦਫ਼ਤਰ ਵਿੱਚ ਕੰਮ ਕਰਨ ਦੀ ਜ਼ਿੰਮੇਵਾਰੀ ਹੈ । ਹਦਾਇਤ ਕਰਨ ਦਾ ਸਵਾਲ ਪੈਦਾ ਨਹੀਂ ਹੁੰਦਾ ।

**ਸ੍ਰੀ ਗਿਆਨ ਚੰਦ ਖਰਬੰਦਾ :** ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਮੈਂ 11 ਮਨਿਸਟਰਾਂ ਦੇ ਮੁਤਾਲਿਕ ਇਤਲਾਹ ਮੰਗੀ ਸੀ ਪਰ ਇਨਫਰਮੇਸ਼ਨ ਕੇਵਲ 8 ਦੇ ਬਾਰੇ ਦਿੱਤੀ ਗਈ ਹੈ; ਬਾਕੀ ਤਿੰਨ ਮਨਿਸਟਰਾਂ ਦੇ ਮੁਤਾਲਿਕ ਕੋਈ ਇਨਫਰਮੇਸ਼ਨ ਕਿਉਂ ਨਹੀਂ ਦਿੱਤੀ ਗਈ ?

**ਮੁੱਖ ਮੰਤਰੀ :** ਇਹ ਇਨਫਰਮੇਸ਼ਨ ਉਨ੍ਹਾਂ ਦੇ ਟੀ. ਏ. ਬਿਲਜ਼ ਵਿੱਚੋਂ ਕੁਲੈਕਟ ਕਰਕੇ ਦਿੱਤੀ ਜਾਂਦੀ ਹੈ, ਉਨ੍ਹਾਂ ਦੇ ਬਿਲ ਅਜੇ ਨਹੀਂ ਆਏ ।

चौधरी बलबीर सिंह : क्या मुख्य मन्त्री जी मिनिस्टर साहिबान को यह हदायत करेंगे कि 2 दिन से ज्यादा कोई भी वज़ीर बाहर न रहें और 5 दिन वह दफतर में लगायें ?

ਮੁੱਖ ਮੰਤਰੀ : ਹੁਣ ਵੀ ਉਨ੍ਹਾਂ ਨੂੰ ਇਹੀ ਆਰਡਰ ਮਿਲੇ ਹੋਏ ਹਨ, ਇਹ ਬਦਲੇ ਨਹੀਂ ।

ਸਰਦਾਰ ਰਾਜਾ ਸਿੰਘ : ਮਨਿਸਟਰ ਸਾਹਿਬ ਪਿੰਡਾਂ ਵਿਚ ਜਾਂਦੇ ਹਨ, ਉਥੇ ਲੋਕਾਂ ਨੂੰ ਬੜੀਆਂ ਤਸੱਲੀਆਂ ਦੇਂਦੇ ਹਨ, ਪਰ ਇਥੇ ਜਦੋਂ ਲੋਕ ਉਨ੍ਹਾਂ ਦੇ ਆਰਡਰ ਲਿਖੇ ਹੋਏ ਲਿਆਂਉਦੇ ਹਨ ਤਾਂ ਕੋਈ ਪੁਛਦਾ ਹੀ ਨਹੀਂ ।

ਮੁੱਖ ਮੰਤਰੀ : ਪਿੰਡਾਂ ਵਿਚ ਜਾ ਕੇ ਲੋਕਾਂ ਦੀਆਂ ਸ਼ਿਕਾਇਤਾਂ ਸੁਨਣੀਆਂ ਤਾਂ ਸਾਡਾ ਫਰਜ਼ ਹੈ ।

ਡਾਕਟਰ ਸਾਧੂ ਰਾਮ : ਫੀਰੋਜ਼ਪੁਰ ਵਾਲੀ ਇਲੈਕਸ਼ਨ ਵਿਚ ਜਿਹੜੇ ਦੌਰੇ ਹੋਣਗੇ ਉਹ ਕਿਤਨੇ ਦਿਨਾਂ ਦੇ ਹੋਣਗੇ ?

(ਕੋਈ ਜਵਾਬ ਨਹੀਂ ਦਿੱਤਾ ਗਿਆ)

---

*Starred Questions Nos. 959, 961, 962, 941

ਸ਼੍ਰੀ ਸਪੀਕਰ : ਸਟਾਰਡ ਸਵਾਲ ਨੰ : 959, 961, 962, 941 ਨੂੰ ਅੱਗੇ ਪਾਣ ਲਈ ਕਿਹਾ ਗਿਆ ਹੈ (Extinsion has been applied for in respect of starred questions Nos. 969, 961, 962 and 941.)

---

**Persons Found In Possession Of Opium.**

*933. **Shri Gian Chand Kharbanda** : Will the Chief Minister be pleased to state :

(a) the number of persons found in possestion of opium (i) more than kilo and (ii) less than " kilo, who were challanned by the Police in courts in the State since 1-4-69 to date;

(b) the number of such cases in which the accused have been convicted;

(c) the total quantity of opium thus recovered since 1-4-69 uptodate together with the figures relating to the corresponding period of the last year ?

**Sardar Gurnam Singh** :

(a) (i) 373 (ii) 1879

(b) 550

* Note : For starred questions Nos. 941, 959, 961, and 962 please see the Debate dated 26th November, 1969.

(c) (i) 11 Qtls, 63 Kgs. & 061 Grs. (1-4-69 to 27-10-69)
(ii) 15 Qtls, 43 Kgs. & 948 Grs. (1-4-68 to 27-10-68).

(ੲ) (i) 378 (ii) 1879

(ਬੀ) 550

(ਸੀ) (1) 11 ਕੁਆਂਟਲ, 63 ਕਿਲੋਗਰਾਮ ਤੇ 061 ਗਰਾਮ (1.4.69 ਤੋਂ 27.10.69)

II 15 ਕੁਆਂਟਲ, 43 ਕਿਲੋਗਰਾਮ ਤੇ 948 ਗਰਾਮ (1.4.68 ਤੋਂ 27. 10. 68).

**ਸ਼੍ਰੀ ਗਿਆਨ ਚੰਦ ਖਰਬੰਦਾ :** ਮੈਂ ਵਜ਼ੀਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਇਤਨੀ ਭਾਰੀ ਮਿਕਦਾਰ ਵਿਚ ਬਾਰਡਰ ਦੇ ਇਲਾਕੇ ਤੋਂ ਅਫੀਮ ਸਮਗਲ ਹੋਕੇ ਆਉਂਦੀ ਹੈ ਕੀ ਸਰਕਾਰ ਸਮਗਲਿੰਗ ਰੋਕਣ ਵਾਸਤੇ ਕੋਈ ਸਪੈਸ਼ਲ ਫ਼ੋਰਸ ਲੱਗਾਉਣ ਲਈ ਤਿਆਰ ਹੈ ?

**ਮੁੱਖ ਮੰਤਰੀ :** ਉਨ੍ਹਾਂ ਦੀ ਪਾਰਟੀ ਨੂੰ ਹੀ ਪਤਾ ਹੋਵੇਗਾ ਕਿ ਸਮਗਲਿੰਗ ਹੁੰਦੀ ਹੈ। (ਹਾਸਾ)

**ਕੈਪਟਨ ਰਤਨ ਸਿੰਘ :** ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਕੋਈ ਅਫੀਮ ਇਲੀਗਲ ਢੰਗ ਨਾਲ ਲਿਆਂਦੀ ਸਰਕਾਰ ਨੇ ਫੜੀ ਹੈ ? ਐਸਾ ਕੇਸ ਇਲੀਗਲ ਤੌਰ ਤੇ ਅਫੀਮ ਲਿਆਉਣ ਦਾ ਕੀ ਕੋਈ ਹੋਇਆ ?

**ਮੁੱਖ ਮੰਤਰੀ :** ਇਸ ਦੇ ਜਵਾਬ ਲਈ ਪਹਿਲਾਂ ਨੋਟਿਸ ਆਉਣਾ ਚਾਹੀਦਾ ਹੈ।

**ਸਰਦਾਰ ਸੁਰਜੀਤ ਸਿੰਘ ਅਟਵਾਲ :** ਕੁਝ ਦਿਨ ਪਹਿਲਾਂ ਮੁਤਬੰਨਾਂ ਸਾਹਿਬ ਤੋਂ 11 ਕਿਲੋ ਅਫੀਮ ਫੜੀ ਗਈ ਸੀ ਪਰ ਉਨ੍ਹਾਂ ਨੂੰ ਅਰੈਸਟ ਕਰਨ ਤੋਂ ਬਾਅਦ ਰਿਹਾ ਕਰ ਦਿੱਤਾ ਗਿਆ।

**ਮੁੱਖ ਮੰਤਰੀ :** ਇਹ ਸਵਾਲ ਇਥੋ ਅਰਾਈਜ਼ ਨਹੀਂ ਹੁੰਦਾ, ਤੁਸੀਂ ਨੋਟਿਸ ਦੇ ਦਿਓ ਫੇਰ ਪਤਾ ਕਰਕੇ ਦਸਿਆ ਜਾ ਸਕਦਾ ਹੈ।

**चौधरी बलबीर सिंह :** मुख्य मन्त्री साहिब एक बाखबर मुख्य मन्त्री हैं तो क्या अभी तक उन को सोर्स का पता नहीं लगा ?

**ਮੁੱਖ ਮੰਤਰੀ :** ਕਈ ਸੋਰਸ ਹੋ ਸਕਦੇ ਹਨ। ਕਈ ਕਹਿੰਦੇ ਹਨ ਕਿ ਪਾਕਿਸਤਾਨ ਹੈ, ਕਈ ਕਹਿੰਦੇ ਹਨ ਕਿ ਚੀਨ ਹੈ, ਪਰ ਪਕਾ ਪਤਾ ਨਹੀਂ ਲਗ ਸਕਦਾ।

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ ਚੀਫ਼ ਮਨਿਸਟਰ ਸਾਹਿਬ ਨੇ ਪਿਛੇ ਅਟਵਾਲ ਸਾਹਿਬ ਦੇ ਜਵਾਬ ਵਿਚ ਕਿਹਾ ਹੈ ਕਿ ਉਹ ਸਪਲੀਮੈਂਟਰੀ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ। ਲੇਕਿਨ ਪਾਰਟ 'ਏ' ਵਿਚ ਪੁਛਿਆ ਗਿਆ ਹੈ ਕਿ ਨੰਬਰ ਆਫ਼ ਪਰਸਨਜ਼, ਜਿਨ੍ਹਾਂ ਕੋਲੋਂ ਅਫ਼ੀਮ ਮਿਲੀ ਭਾਵੇ ਅਧਾ ਕਿਲੋ ਮਿਲੀ। ਜੇ ਅਧਾ ਕਿਲੋ ਵਾਲੇ ਦਾ ਨਾਂ ਹੋ ਸਕਦਾ ਹੈ ਤਾਂ ਫਿਰ 11 ਕਿਲੋ ਵਾਲੇ ਦਾ ਨਾਂ ਜ਼ਰੂਰ ਪਤਾ ਹੋਣਾ ਚਾਹੀਦਾ ਹੈ ?

You can say that I dont' have the information but you cannot say, it does not arise.

ਮੁੱਖ ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਨੰਬਰ ਪੁਛਿਆ ਹੈ, ਨਾਂ ਨਹੀਂ ਪੁਛੇ ਜੇ ਪੁਛਦੇ ਤਾਂ ਦੱਸ ਦੇਣੇ ਸਨ । (ਵਿਘਨ)

ਸਰਦਾਰ ਸੁਰਜੀਤ ਸਿੰਘ ਅਟਵਾਲ : ਸਪੀਕਰ ਸਾਹਿਬ, ਜਿਸ ਢੰਗ ਨਾਲ ਇਹ ਸਵਾਲ ਪੁਛਿਆ ਗਿਆ ਹੈ, ਉਸ ਵਿਚ ਨਾਂ ਪੁੱਛੇ ਜਾ ਸਕਦੇ ਹਨ ।

ਸ਼੍ਰੀ ਸਪੀਕਰ : ਨਹੀਂ ਸਵਾਲ ਵਿਚ ਨੰਬਰ ਪੁਛਿਆ ਗਿਆ ਹੈ, ਨਾਂ ਨਹੀਂ ਪੁਛੇ ਗਏ । ਤੁਸੀਂ ਨਵੇਂ ਸਵਾਲ ਵਿਚ ਨਾਂ ਪੁਛ ਲਓ ਉਹ ਦੱਸ ਦੇਣਗੇ । (Only number has been asked for in the main question. The hon. Member may ask for names through a fresh question. The Chief Minister will give that information.)

Sardar Surjit Singh Atwal : While giving they number of smugglers in the list they must have taken into account the names.

Mr. Speaker : But you only asked the number and not the names.

ਕਾਮਰੇਡ ਦਰਸ਼ਨ ਸਿੰਘ ਝਬਾਲ : ਕੀ ਇਹ ਗਲ ਚੀਫ਼ ਮਨਿਸਟਰ ਦੇ ਧਿਆਨ ਵਿਚ ਹੈ ਕਿ ਇਹ ਜੋ ਅਫ਼ੀਮ ਦੀ ਸਮਗਲਿੰਗ ਹੋ ਰਹੀ ਹੈ ਇਹ ਕੁਝ ਪੁਲੀਸ ਅਫ਼ਸਰਾਂ ਦੀ ਮਰਜ਼ੀ ਨਾਲ ਹੋ ਰਹੀ ਹੈ ਅਤੇ ਉਹ ਇਸ ਨੂੰ ਰੋਕਣ ਲਈ ਕੀ ਕਾਰਵਾਈ ਕਰਨਗੇ ?

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਗਲ ਤਾਂ ਇਹੀ ਕਹਿ ਸਕਦੇ ਹਨ ਕਿ ਪੁਲੀਸ ਅਫ਼ਸਰਾਂ ਦੀ ਮਰਜ਼ੀ ਦੇ ਨਾਲ ਇਹ ਗਲ ਹੋਈ ਹੈ, ਮੈਂ ਤਾਂ ਪ੍ਰੀਜ਼ੰਪਸ਼ਨ ਹੀ ਕਰ ਸਕਦਾ ਹਾਂ ਕਿ ਇਸ ਵਿਚ ਪੁਲੀਸ ਅਫ਼ਸਰਾਂ ਦਾ ਕੋਈ ਹਥ ਨਹੀਂ ਹੈ।

ਚੌਧਰੀ ਸੁੰਦਰ ਸਿੰਘ : ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਕੀ ਉਹ ਅਫ਼ੀਮ ਦੀ ਇਸ ਸਮਗਲਿੰਗ ਨੂੰ ਰੋਕਣ ਲਈ ਹਾਊਸ ਵਿਚ, ਜੋ ਕੋਈ ਹੈ, ਜਾਂ ਬਾਹਰ ਦੇ ਐਕਸਪਰਟ ਸਮਗਲਰ ਦੀ ਸਲਾਹ ਲੈਣਗੇ ? (ਹਾਸਾ)

ਮੁੱਖ ਮੰਤਰੀ : ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਸਵਾਲ ਕੀਤਾ ਹੈ ਕਿ ਹਾਊਸ ਵਿਚ ਕੋਈ ਸਮਗਲਰ ਹੈ, ਜੇ ਅਜਿਹੀ ਗਲ ਹੈ ਤਾਂ ਮੈਨੂੰ ਦੱਸ ਦੇਣੀ ਮੈਨੂੰ ਤਾਂ ਕੋਈ ਪਤਾ ਨਹੀ । (ਹਾਸਾ)

ਚੌਧਰੀ ਤੁਲਸੀ ਰਾਮ ਚੌਹਾਨ : ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਅਖਬਾਰਾਂ ਵਿਚ ਇਹ ਗਲ ਛਪੀ ਹੈ ਕਿ ਅਫ਼ੀਮ ਦੀ ਸਮਗਲਿੰਗ ਅਗੇ ਨਾਲੋਂ 10 ਗੁਣਾ ਵਧ ਗਈ ਹੈ । ਇਸ ਦਾ ਕੀ ਕਾਰਨ ਹੈ ? ਕਿਤੇ ਸਰਕਾਰ ਨੇ ਆਪਣੇ ਪੁਰਜ਼ੇ ਤਾਂ ਢਿਲੇ ਨਹੀਂ ਕਰ ਲਏ ?

ਮੁੱਖ ਮੰਤਰੀ : ਸਰਕਾਰ ਨੇ ਤਾਂ ਆਪਣੇ ਪੁਰਜ਼ੇ ਢਿਲੇ ਨਹੀਂ ਕੀਤੇ, ਲੋਕਾਂ ਨੇ ਹੀ ਆਪਣੇ ਪੁਰਜ਼ੇ ਤੇਜ਼ ਕਰ ਲਏ ਹਨ । (ਹਾਸਾ)

ਸ਼੍ਰੀ ਸਰਦਾਰੀ ਲਾਲ ਕਪੂਰ : ਕੀ ਚੀਫ਼ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਕਿਸੇ ਮੁਲਾਜ਼ਮ ਕੋਲੋਂ 11 ਕਿਲੋ ਅਫ਼ੀਮ ਫੜ ਕੇ ਪੁਲੀਸ ਵਾਲੇ 5, 6 ਕਿਲੋ ਸ਼ੋ ਕਰਦੇ ਹਨ ਅਤੇ ਬਾਕੀ

ਦੀ ਆਪ ਅਗੇ ਪਿਛੇ ਕਰ ਦਿੰਦੇ ਹਨ ? ਕੀ ਉਹ ਇਸ ਚੀਜ਼ ਨੂੰ ਰੋਕਣ ਲਈ ਕੋਈ ਕੋਸ਼ਿਸ਼ ਕਰ ਰਹੇ ਹਨ (ਵਿਘਨ) ਇਹ ਗਲ ਆਮ ਹੈ । ਕਿਉਂਕਿ ਸਜ਼ਾ 50 ਕਿਲੋ ਅਫ਼ੀਮ ਦੀ ਵੀ ਉਤਨੀ ਹੀ ਹੈ ਜਿਤਨੀ ਕਿ 1 ਕਿਲੋ ਦੀ । ਕੀ ਚੀਫ਼ ਮਨਿਸਟਰ ਸਾਹਿਬ ਇਸ ਨੂੰ ਰੋਕਣ ਲਈ ਕੋਈ ਕਦਮ ਉਠ ਉਣਗੇ ?

**ਮੁੱਖ ਮੰਤਰੀ :** ਇਹ ਗਲ ਮੇਰੇ ਨੋਟਿਸ ਵਿਚ ਨਹੀਂ ਸੀ । ਮੈਂ ਮੈਂਬਰ ਸਾਹਿਬ ਦਾ ਮਸ਼ਕੂਰ ਹੋਵਾਂਗਾ ਕਿ ਜੇ ਉਹ ਅਜਿਹੇ ਕੇਸ ਮੇਰੇ ਨੋਟਿਸ ਵਿਚ ਲੈ ਆਉਣ ਮੈਂ ਜ਼ਰੂਰ ਐਕਸ਼ਨ ਲਵਾਂਗਾ ।

**ਸ੍ਰੀ ਗਿਆਨ ਚੰਦ ਖਰਬੰਦਾ :** ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਪੁਲੀਸ ਕਈ ਵਾਰੀ ਬੇਗੁਨਾਹਾਂ ਨੂੰ ਫ਼ਸਾਉਣ ਲਈ ਉਨ੍ਹਾਂ ਦੇ ਅਫ਼ੀਮ ਜ਼ਿੰਮੇ ਲਾ ਦਿੰਦੀ ਹੈ ਕੀ ਉਹ ਇਸ ਗਲ ਦੀ ਇਨਕੁਆਇਰੀ ਕਰਵਾਉਣਗੇ ?

**ਮੁੱਖ ਮੰਤਰੀ :** ਇਸ ਤਰ੍ਹਾਂ ਜਨਰਲ ਇਨਕੁਆਇਰੀ ਹੋਣੀ ਤਾਂ ਮੁਸ਼ਕਲ ਹੈ । ਹਾਂ, ਮੈਂਬਰ ਸਾਹਿਬ ਕੋਈ ਪਰਟੀਕੂਲਰ ਕੇਸ ਮੇਰੇ ਨੋਟਿਸ ਵਿਚ ਲਿਆਉਣ ਤਾਂ ਮੈਂ ਜ਼ਰੂਰ ਐਕਸ਼ਨ ਲਵਾਂਗਾ ।

**ਚੌਧਰੀ ਜਗਤ ਰਾਮ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਇਕ ਰਿਵਾਜ ਪਾ ਦਿਤਾ ਹੈ ਕਿ ਹਰ ਇਕ ਮੈਂਬਰ ਨੂੰ ਕਹਿੰਦੇ ਹਨ ਕਿ ਮੇਰੇ ਨੋਟਿਸ ਵਿਚ ਲਿਆਓ (ਵਿਘਨ) ਜੇ ਅਸੀਂ ਹੀ ਨੋਟਿਸ ਵਿਚ ਲਿਆਉਣਾ ਹੈ ਤਾਂ ਇਹ ਕਿਸ ਵਾਸਤੇ ਹਨ (ਵਿਘਨ) ਇਨ੍ਹਾਂ ਨੂੰ ਚਾਹੀਦਾ ਹੈ ਕਿ ਗਦੀਆਂ ਸਾਡੇ ਹਵਾਲੇ ਕਰਨ ਅਤੇ ਆਪ ਇਥੋਂ ਚਲੇ ਜਾਣ । (ਹਾਸਾ)

**ਮੁਖ ਮੰਤਰੀ :** ਕਾਵਾਂ ਦੇ ਕਹੇ ਤੇ ਢੱਗੇ ਨਹੀਂ ਮਰਦੇ । (ਹਾਸਾ) ਇਨ੍ਹਾਂ ਤਾਂ ਗਲ ਕਹਿਣ ਦੀ ਖਾਤਿਰ ਗਲ ਕਹਿ ਦਿਤੀ ਹੈ ।

**ਇਕ ਮਾਨਯੋਗ ਮੈਂਬਰ :** ਢੱਗੇ ਤਾਂ ਮਰ ਗਏ ਹਨ । (ਹਾਸਾ)

**ਚੌਧਰੀ ਜਗਤ ਰਾਮ :** ਸਾਨੂੰ ਵਧੇਰੇ ਪਤਾ ਹੈ ਕਿ ਢੱਗੇ ਕਿਸ ਤਰ੍ਹਾਂ ਮਰਦੇ ਹਨ (ਵਿਘਨ) ਤੁਹਾਨੂੰ ਇੰਨਾ ਨਹੀਂ ਪਤਾ । (ਵਿਘਨ) ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਇਹ ਢੱਗੇ ਨਹੀਂ ਜਿਹੜੇ ਮਰ ਜਾਣ ਇਹ ਤਾਂ ਸੰਢੇ ਹਨ ਸੰਢੇ (ਹਾਸਾ)

**ਸ੍ਰੀ ਸਪੀਕਰ :** ਸਰਦਾਰ ਉਮਰਾਓ ਸਿੰਘ ਜੀ, ਇਹ ਲਫ਼ਜ਼ ਚੰਗੇ ਨਹੀਂ ਹਨ । ਮਿਹਰਬਾਨੀ ਕਰਕੇ ਤੁਸੀਂ ਇਨ੍ਹਾਂ ਨੂੰ ਵਾਪਸ ਲੈ ਲਓ । (The words which the hon. Member Sardar Umrao Singh has used are not in good taste. He may please withdraw the same.)

**ਸਰਦਾਰ ਉਮਰਾਓ ਸਿੰਘ :** ਮੈਂ ਆਪਣੇ ਲਫ਼ਜ਼ ਵਾਪਸ ਲੈਂਦਾ ਹਾਂ ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਕਿਹਾ

[ਸਰਦਾਰ ਦਲੀਪ ਸਿੰਘ ਪਾਂਧੀ]

ਹੈ ਕਿ ਕੋਈ ਸਪੈਸੀਫ਼ਕ ਕੇਸ ਦੱਸੋ । ਮੈਂ ਤਹਿਸੀਲ ਸਰਹੰਦ ਦੇ ਪਿੰਡ, ਭੰਮਾਰਸੀ ਨੀਵੀਂ ਦੀ ਮਿਸਾਲ ਦੇਂਦਾ ਹਾਂ । ਉਥੇ ਪੁਲੀਸ ਨੇ ਅਫ਼ੀਮ ਫੜੀ ਪਰ ਅਧੀ ਆਪ ਖਾ ਗਏ ਇਸ ਬਾਰੇ ਸ਼ਿਕਾਇਤ ਵੀ ਕੀਤੀ ਗਈ ਹੈ ਕੀ ਮੁੱਖ ਮੰਤਰੀ ਸਾਹਿਬ ਇਸ ਦੀ ਇਨਕੁਆਇਰੀ ਕਰਵਾਉਣਗੇ ?

**ਮੁੱਖ ਮੰਤਰੀ:** ਮੈਂਬਰ ਸਾਹਿਬ ਮੈਨੂੰ ਲਿਖ ਕੇ ਦੇਣ ਮੈਂ ਇਨਕੁਆਇਰੀ ਕਰਵਾ ਲਵਾਂਗਾ ।

**ਚੌਧਰੀ ਬਲਬੀਰ ਸਿੰਘ :** ਕੀ ਮੁੱਖ ਮੰਤਰੀ ਦੱਸਣਗੇ ਕਿ ਜਦੋਂ ਉਹ ਆਪੋਜ਼ੀਸ਼ਨ ਦੇ ਲੀਡਰ ਸੀ ਤਾਂ ਉਨ੍ਹਾਂ ਨੇ ਕੁਝ ਬੰਦਿਆਂ ਦੇ ਖਿਲਾਫ਼ ਕੁਝ ਸਮਗਲਿੰਗ ਦੇ ਚਾਰਜਿਜ਼ ਲਗਾਏ ਸੀ ? ਉਹ ਬੰਦੇ ਹੁਣ ਹਾਊਸ ਦੇ ਮੈਂਬਰ ਹਨ ਤਾਂ ਕੀ ਉਹ ਹੁਣ ਉਨ੍ਹਾਂ ਦੇ ਵਿਰੁਧ ਕੋਈ ਇਨਕੁਆਇਰੀ ਕਰਵਾਉਣਗੇ ?

**ਮੁੱਖ ਮੰਤਰੀ :** ਮੈਂ ਆਨਰੇਬਲ ਮੈਂਬਰ ਨੂੰ ਪੁਛਣਾ ਚਾਹੁੰਦਾ ਹਾਂ ਕਿ ਮੈਂ ਕਦੋਂ ਇਹ ਇਲਜ਼ਾਮ ਲਗਾਏ ਸੀ ਕਿਹੜੀ ਤਰੀਕ ਨੂੰ ਲਗਾਏ ਸੀ ਕਿਹੜੇ ਸਾਲ ਵਿਚ ਲਗਾਏ ਸੀ ? (ਵਿਘਨ)

**ਚੌਧਰੀ ਬਲਬੀਰ ਸਿੰਘ :** ਮੈਂ ਇਸ ਬਾਰੇ ਛਪੀਆਂ ਹੋਈਆਂ ਚੀਜ਼ਾਂ ਪੇਸ਼ ਕਰ ਸਕਦਾ ਹਾਂ । ਇਥੇ ਜਿਹੜੀਆਂ ਸਾਨੂੰ ਮਿੰਟ ਬੁਕਸ ਦਿਤੀਆਂ ਗਈਆਂ ਸੀ, ਉਨ੍ਹਾਂ ਵਿਚ ਵੀ ਛਪਿਆ ਹੋਇਆ ਹੈ । ਇਸ ਬਾਰੇ ਉਨ੍ਹਾਂ ਨੇ ਰਿਪੋਰਟਾਂ ਦਿਤੀਆਂ, ਮੁਕਦਮੇ ਕੀਤੇ, ਉਹ ਸਾਰਾ ਕੁਝ ਮੈਂ ਪੇਸ਼ ਕਰ ਸਕਦਾ ਹਾਂ । (ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਅਜਿਹਾ ਮੈਟਰ ਆਪਣੇ ਨਾਲ ਲੈ ਕੇ ਆਇਆ ਕਰਨ ਤਾਂ ਫਿਰ ਸਵਾਲ ਕੀਤਾ ਕਰਨ । (ਵਿਘਨ)

**ਚੌਧਰੀ ਬਲਬੀਰ ਸਿੰਘ :** ਮੈਂ ਇਸ ਕਰਕੇ ਨਹੀਂ ਲਿਆਇਆ ਸੀ ਕਿ ਮੇਰਾ ਖਿਆਲ ਸੀ ਕਿ ਚੀਫ਼ ਮਨਿਸਟਰ ਸਾਹਿਬ ਦਾ ਹਾਫ਼ਜ਼ਾ ਕਾਫ਼ੀ ਤੇਜ਼ ਹੈ ਪਰ ਹੁਣ ਪਤਾ ਲਗਾ ਕਿ ਉਮਰ ਦੇ ਨਾਲ ਨਾਲ ਉਨ੍ਹਾਂ ਦਾ ਹਾਫ਼ਜ਼ਾ ਵੀ ਘਟ ਗਿਆ ਹੈ । (ਵਿਘਨ)

**ਡਾਕਟਰ ਸਾਧੂ ਰਾਮ** ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਫਗਵਾੜੇ ਦੇ ਥਾਣੇਦਾਰ ਹਰਜੀਤ ਸਿੰਘ ਦੇ ਖਿਲਾਫ਼ ਕੋਈ ਐਕਸ਼ਨ ਲੈਣਗੇ ਜਿਹੜਾ ਕਿ ਦੋ ਆਦਮੀ ਫੜ ਕੇ ਤਫ਼ਤੀਸ਼ ਦੇ ਬਹਾਨੇ ਨਾਲ ਰਾਜਸਥਾਨ ਚਲਾ ਜਾਂਦਾ ਹੈ ਅਤੇ ਉਥੋਂ ਅਫ਼ੀਮ ਸਮਗਲ ਕਰਕੇ ਲੈ ਆਉਂਦਾ ਹੈ । ਅਜ ਵੀ ਅਗਰ ਉਸ ਦੀ ਡਿੱਗੀ ਤੇ ਜਿਤਨੀ ਅਫ਼ੀਮ ਚਾਹੀਦੀ ਹੋਵੇ ਮਿਲ ਸਕਦੀ ਹੈ । ਕੀ ਉਸ ਦੇ ਖਿਲਾਫ਼ ਕੋਈ ਐਕਸ਼ਨ ਲੈਣਗੇ ? ਅਸੀਂ ਇਸ ਦੇ ਖਿਲਾਫ਼ ਇਕ ਸ਼ਿਕਾਇਤ ਵੀ ਭੇਜੀ ਸੀ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਨੂੰ ਤਾਂ ਯਾਦ ਨਹੀਂ ਆਉਂਦਾ ਕਿ ਕਦੋਂ ਅਜਿਹੀ ਅਰਜ਼ੀ ਦਿਤੀ ਸੀ ।

ਡਾਕਟਰ ਸਾਧੂ ਰਾਮ : ਅਸੀਂ ਦਸ ਆਦਮੀਆਂ ਨੇ ਫਸਟ ਕਲਾਸ ਮੈਜਿਸਟ੍ਰੇਟ ਤੋਂ ਤਸਦੀਕ ਕਰਵਾ ਕੇ ਦਿਤੀ ਸੀ । (ਵਿਘਨ)

(ਸ੍ਰੀ ਸਪੀਕਰ ਨੇ ਇਸ ਸਮੇਂ ਸਵਾਲ ਨੰ : *963 ਕਾਲ ਕਰ ਲਿਆ ।)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਇਹ ਇਕ ਬੜਾ ਸੀਰੀਅਸ ਮੈਟਰ ਹੈ । ਮੈਂਬਰ ਸਾਹਿਬ ਕਹਿੰਦੇ ਹਨ ਕਿ ਅਸੀਂ 10 ਆਦਮੀਆਂ ਨੇ ਐਫੀਡੇਵਿਟ ਦਿਤਾ ਹੈ ਪਰ ਚੀਫ ਮਨਿਸਟਰ ਕਹਿੰਦੇ ਹਨ ਕਿ ਉਨ੍ਹਾਂ ਕੋਲ ਨਹੀਂ ਆਇਆ ।

**ਮੁੱਖ ਮੰਤਰੀ :** ਉਨ੍ਹਾਂ ਨੂੰ ਪੁਛੋ ਤਾਂ ਸਹੀ ਕਿ ਕਿਸ ਨੂੰ ਦਿਤਾ ਹੈ ?

**ਕੈਪਟਨ ਰਤਨ ਸਿੰਘ :** ਕਿਸ ਨੂੰ ਦਿਤਾ ਹੈ .........

**ਡਾਕਟਰ ਸਾਧੂ ਰਾਮ :** ਹੋਮ ਸੈਕਟਰੀ ਅਤੇ ਆਈ.ਜੀ. ਨੂੰ । (ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਪਹਿਲੀ ਗਲ ਤਾਂ ਇਹ ਹੈ ਕਿ ਇਹ ਸਪਲੀਮੈਂਟਰੀ ਇਸ ਸਵਾਲ ਵਿਚੋਂ ਐਰਾਈਜ਼ ਹੀ ਨਹੀਂ ਹੁੰਦਾ । ਫਿਰ, ਪਹਿਲਾਂ ਇਨ੍ਹਾਂ ਨੇ ਮੇਰਾ ਰੈਫਰੈਂਸ ਦਿਤਾ ਪਰ ਜਦੋਂ ਮੈਂ ਇਨਕਾਰ ਕੀਤਾ ਤਾਂ ਇਨ੍ਹਾਂ ਨੇ ਹੋਮ ਸੈਕਟਰੀ ਅਤੇ ਆਈ. ਜੀ. ਦਾ ਨਾਂ ਲੈ ਦਿਤਾ ਹੈ । ਫਿਰ ਵੀ ਜੇ ਅਜਿਹੀ ਕੋਈ ਸ਼ਿਕਾਇਤ ਆਈ ਤਾਂ ਅਸੀਂ ਐਕਸ਼ਨ ਲਵਾਂਗੇ ।

**Mr. Speaker :** Question Hour is over. The remaining questions will be deemed to have been laid on the Table of the House under Rule 45.

---

ANSWERS TO STARRED QUESTIONS DEEMED TO HAVE BEEN LAID ON THE TABLE UNDER RULE 45

**Imposing Sales Tax On Tyres, Tubes at the first Stage.**

*963. **Sardar Sarup Singh, :** Will the Minister for Excise and Taxation be pleased to state whether the Government propose imposing Sales Tax at the first stage, on tyres, tubes and petrol ?

**Sardar Gurnam Singh, (Chief Minister) :**

(1) So far as Tyres and Tubes are concerned, there is no proposal under consideration with the Government to levy sales tax at first stage on these items.

(2) A proposal to levy sales tax on motor spirit (which includes petrol) is under the consideration of Government,

[(ੳ) ਜਿਥੋਂ ਤਕ ਟਾਇਰਾਂ ਅਤੇ ਟਿਊਬਾਂ ਤੇ ਵਿਕਰੀ ਕਰ ਪਹਿਲੀ ਪਧੱਰ ਤੇ ਲਾਉਣ ਦਾ ਸਬੰਧ ਹੈ ਸਰਕਾਰ ਦੇ ਵਿਚਾਰ ਅਧੀਨ ਕੋਈ ਤਜਵੀਜ਼ ਨਹੀਂ ਹੈ ।

(ਅ) ਮੋਟਰ ਸਪਰਿਟ (ਪੈਟਰੋਲ) ਤੇ ਪਹਿਲੀ ਪਧੱਰ ਤੇ ਵਿਕਰੀ ਕਰ ਲਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ।)

**Quotas/Licences/Loans Given by the Industries Department to Bogus Ghost Firms.**

*911. **Comrade Satya Pal Dang :** Will the Minister for Industries be pleased to state whether at any time during the last 6 months, the Chief Minister received any Memorandum from Mr. J. S. Walia of Jullundur, the General Secretary of the Federation of Industries alleging that many quotas and licences as well as loans have been given by the Industries Department to bogus or ghost firms; if so, a copy thereof along with the action taken thereon be laid on the Table of the House?

**Shri Balram Dass Tandon :** Yes. A copy of the Memorandum dated 14th July, 1969 from Shri J. S. Walia General Secretary of the Federation of Industries, Jullundur, is placed on the Table of the House. On receipt of this Memorandum a surprise checking was conducted to check the genuineness for the allotment of raw materials and issue of Essentiality Certificates for imported materials at Jullundur on 12th to 14th August, 1969, The findings of the enquiry are being examined in the light of the instructions of the Government of India. The allegation regarding a specific case for grant of loan is under investigation.

Copy of Memorandum dated 14-7-1969 from Shri J. S. Walia, Federation of Industries, Jullundur to the Chief Minister Punjab, with a copy to Director of Industries, Punjab.

Subject : -Corruption and Favouritism in the office of the District Industries Officer, Jullundur due to interference by Jan Sangh Politicians.

Dear Sir,

As a humble servant of the industry I deem it my duty to bring to your kind notice certain malafide actions, of Sh. Nehra, Sr. DIO, Jullundur, which are gross misuse of his office and authority and establish a case of professional mis-conduct against him.

1. He has granted essentiality certificates for import of raw materials to the following bogus firms.

1. M/s Saturn Pvt. Ltd. Jullundur.
2. M/s Ashoka Tools Mfg. Co.
3. M/s Rural Area Industries, Nakodar.
4. M/s Agarwal Metal Industries, Adampur.
5. M/s Master Engg. Works.
6. M/s Rajendra Mfg. Co. Nakodar.
7. M/s Rachman Industries.
8. M/s Nav Yug Industries, Indl. Area. Jullundur and others.

2. He has allotted the overmentioned firms huge quantities of G.P Sheets and other raw materials for various imaginary purposes such as manufacture of grain bins and agricultural implements although no such industries existed, and these allottee firms were created only to bestow advantages of the quota facilities.

3. He has totally ignored the representations of such firms as were already engaged in ligitimate manufacture and trade for essential allotments. None other than the few Jan Sanghite favourites who are hand in glove with the Sr. DIO have been spared.

4. Note only that. I have moreover, received several complaints of his discourtesy and misbehavious to the various genuine entrepreneurs who ventured to see him on official Business.

5. Loans and financial assistance are granted only to his favoured ones, such as big tycoons, his circle of personal friends, or to those who cater to unhealthy demand. Even non-existent firms have been granted loan by him, such as, M/s Volga Engg. Corp. Industrial Area, Jullundur.

6. More details of such bogus deals can be furnished.

**Prayer.**

Since a DIO is expected to extend assistance, help, cooperation and guidance to the genuine enterpeneure big and small, and this gentleman is the very negation of this concept. Examplary action should be taken against him and a really helpful officer posted to this very important centre of industry in the new Punjab.

Thanking you and assuring you of every possible cooperation in the interest of healthy development of industry, I remain.

Yours
J. S. Walia

———

**Raid Carried out by the Joint Director of Industries, Punjab at Amritsar, Jullundur and Ludhiana.**

*912. **Comrade Satya Pal Dang** : Will the Minister for Industries be pleased to state :

(a) whether the Joint Director of Industries, Punjab carried out surprise raids at Amritsar, Jullundur and Ludhiana during the period from July 21 to 23, 1969;

(b) if the reply to part (a) above be in the affirmative, whether it is a fact that 27 out of the 43 firms checked at random were found non-existant at all;

[Comrade Satya Pal Dang]

(c) whether the above mentioned 27 "ghost" firms had received from the Government during 1969 any import licences for stainless steel, copper, zinc, etc. if so, the date on which each licence was issued togetherwith its value in each case;

(d) whether any Inspectors of the Industries Department have been suspended in this connection during the year 1969; if so, a list containing their names, place of posting, the dates of their suspension and the reasons for suspension be placed on the Table of the House;

(e) whether any raids conducted by the Industries Department in the State in 1969 under the orders of the Textile Commissioner have brought to light any import or export licences having been issued to any firms without any actual manufacture of goods by them; if so, the number of such firms discovered and the action, if any, taken by the Government in this connection?

**Shri Balram Dass Tandon :**

(a) Yes. The raid was carried out in Ludhiana only during this period.

(b) No.

(c) A statement is laid on the Table of the House. It is, however, incorrect that the units mentioned in the statement have been found to be "ghost ones".

(d) No.

(e) No.

[(ਏ) ਹਾਂ । ਇਸ ਸਮੇਂ ਵਿਚ ਕੇਵਲ ਲੁਧਿਆਣਾ ਵਿੱਚ ਹੀ ਛਾਪਾ ਮਾਰਿਆ ਸੀ ।

(ਬੀ) ਨਹੀਂ ।

(ਸੀ) ਇਕ ਸਟੇਟਮੈਂਟ ਸਭਾ ਦੀ ਮੇਜ਼ ਪਰ ਰੱਖ ਦਿੱਤੀ ਗਈ ਹੈ । ਪਰ ਇਹ ਗਲਤ ਹੈ ਕਿ ਸਟੇਟਮੈਂਟ ਵਿਚ ਦੱਸੀਆਂ ਯੂਨਟਾਂ ਝੂਠੀਆ ਪਾਈਆਂ ਗਈਆਂ ।

(ਡੀ) ਨਹੀਂ ।

(ਈ) ਨਹੀਂ ।]

**Detail of Import Licences issued by the Government of India to 27 Units during the Licencing period April, 1968 to March, 1969.**

| Sl. No. | Name of Unit. | Item of Material | Licence No. and date & Value issued for AM/69 |
|---|---|---|---|
| 1. | M/s Nesco Tools Mfg. Co., 19 Ind. Area-A Ludhiana. | Die Steel including Die Block etc. | P/SS/1613928 dt. 11.6 69 Rs. 8392/-<br>P/SS/1613927 dt. 11.6.69 Rs. 10785/- |
| | | (ii) Gear Cutters P.M. Tools Viz. Screw tap guages inside outside collapers Metallic Ores viz Zinc ore and Lead Ore. | P/S/1612994 dt. 1.3.69 Rs. 6,000/- |
| 2. | M/s R.K. Woollen & Allied Industries Industrial Area-A Ludhiana. | Ball Bearings P.M. Tools Gear Cutters & TRP Gearings | p/S/1612943 dt. 17.2.69. for Rs. 10,000/-<br>P/S/1612942 dt. 17 2.69. for Rs. 17200/- |
| | | Prime Stainless State Sheets O.5 MM. | P/S/8537910/C/XX/30/S/D/27-28/04 5520/NU, dated for Rs. 10,000/- |
| | | -do- | P/S/8537911/C/XX/30/S/D/27-28/04 5520/NU Dated nil for Rs. 10,000/- |
| | | Prime Cold Rolled BP Sheets thinner than O.6 MM | P/S/8537912/C/XX/30/S/D/27-28/5520 NU for Rs. 4,000/- |
| 3. | M/s Jeewan Engg, Works 59-B, Indl. Estate Ludhiana. | Vergin Nickel | P/S/1613735 dt. 28.5.69 for Rs 6832/-<br>P/SS/1613734 dt. 28.5.69 for Rs. 10,000 |
| | | Not mentioned | P/L/1302281-C-dt. 3.3.69 for Rs. 2598/- |
| | | -do- | P/L/1300538/C dt. 16.1.69 for Rs. 4232/- |
| | | -do- | P/L/1302295 dt. 19.3.69 for Rs. 617/- |

| | | | |
|---|---|---|---|
| 4. | M/s Hindustan Wire Allied Industries Ine. Area-'A' Ludhiana. | Cream of Tartar. | P/S/1613816 dt. 29.5.69 for Rs. 1250/- |
| 5. | M/s Ninex Engg. Artwares & Cable Industries Plot No. 835, Ind. Area 'A' Ludhiana. | Prime Stainless Steel Sheets. | P/S/8537994/C/CM/30/S/D/27-28/94/5571/NU/dt 25 3 69 for Rs. 13 333/- P/S/8536993/C/XX/30/S/D/27-28 94/5571/NU dt. 25 3.69 for Rs. 26,667/- |
| 6. | M/s Balson Engg & Woollen Industries 325, Indl. Area. 'A' Ludhiana. | Copper & Zinc | Allotment Order No. NP/58 (N /AM/69/ AU/PB/CLA/2792, dt. 9.9.69 for Rs. 20,000/- |
| 7. | M/s T.C. Industries A/16, Indl. Estate, Ludhiana. | Copper & Zinc, Tin, Nickel T. R. Bearings, Metallic Ores (Lead Ores & Zinc Ores) Wire Shorts; Thinner than 29 Guage Prime thin Plate Prime Block M S. Wire thinner than 26 Guage, Prime CRS Strips excluding Box strapping. | P/S/1613736 dt. 23 5 69 for Rs 16,446/- P/S/1613737 dt. 23 4.69 for 19,368/- P/SS/8537403/C/XX/27-28/S/D/25/ 2604/4495 dt. 27.4 68. for Rs. 4,999/- |
| 8. | M/s Aero Engg. works 434, Karim Pura Ludhiana. | Virgine Nickel. | P/S/1613802 for Rs. 18210 dated 28.5.69. P/S/1613801 dt. 28 5.69 for Rs. 36 420/- |
| 9. | M/s Plam Industries Indl. Area. 'A' Ludhiana | T R. Bearings P.M. Tools Gear Cutters. | P/S/1613542 dt 5 4.69 for Rs 15,000/- P/S/1613541 dt 5 4 69 for Rs. 10,000/- |
| 10. | M/s Hira Industries 75/S, Indl Estate Ludhiana | Gear Cutters & P.M. Tools | P/S/1612976 dt 22 2.69 for Rs.3,750/- |

| | | | |
|---|---|---|---|
| 11. | M/s Sebch Industries B/67. Indl. Estate Ludhiana. | Wire shorts thinner than 26 Guage, Prime Tin Plates Prime Black M. S. wire thinner than 26 Guage, Prime CRS strips, excluding Box Stripping | P/SS/8537340/C/XX/-7-28/S/D/25 26 04/5040 dt. 18.4.69 for Rs. 5,000/- |
| | | Copper Zinc, TR Bearing, Metallic Ores (Lead Ore & Zinc Ore. | P/S/1613732 dt. 23.5.69 for Rs 11.400/-<br>P/S/16 13733 dt. 23.5.69 for Rs.14,313/- |
| 12. | M/s Odon Ine. Corp. Indl. Area 'A' Ludhiana. | N.D. Oils of Permissible type T.R. Bearing P.M. Tools & Gear cutters. | P/S/1613977 dt. 19 6.69 for Rs. 5,000/-<br>P/ /1613540 dt. 15.4.69 for Rs.13,333/-<br>P/S/1613539 dt. 15.4.69 for Rs.26,66 /- |
| 13. | M/s Aman Industries 253 Indl. Area 'A' Ludhiana. | Prime S.S. Sheets O.5MM thickness. | P/S/8537952/C/XX/30/S/D/27-28/ 04/5565(NU) dt. 14.3.69 for Rs. 20.000/- |
| | | -do- | P/S/8537953/C/OM/30/S/D/27-28/ 04/5565/(NU) dt for Rs. 10,000/- |
| 14. | M/s Deep Engg. & Artwares 385 Indl /Area 'A' Ludhiana. | N. E. Oils | P/S/1613999 dt. 20.6.69 for Rs. 5,000/- |
| 15. | M/s Vinoo Brass Engg. & Handicrafts Corp. 961, Indl. Area (A) Ludhiana. | Prime Stainless Steel Sheets. | P/S/8537989/C/XX/30/S/D/27-28/ 04/5570 NU for 20 000/ |
| | | -do- | P/SS/8537990/C/28/30/D/27-28/ 04/5570 NU for Rs. 10,000/- |
| 16. | True Line (India) Industries 724 Industrial Area 'B' Ludhiana. | Glassrine Paper /PM tools permissible type | P/SS/1614327 dt. 23.7.69 for Rs 5,937/- |
| | | -do- | P/SS/1614328 dt. 23.7.69 for Rs. 6,909/- |

| | | | |
|---|---|---|---|
| 17. | T.C. Steel & Sales Co. (P) Ltd., R-91/92 Industrial Area 'B' Ludhiana. | Nil | Nil |
| 18. | M/S Albion Enterprises 270, Indl. Area. 'A' Ludhiana. | Nil | Nil |
| 19. | M /s Kabir Indl. Corp. Gill Road, Ludhiana. | Nil | Nil |
| 20. | M/s Sunray Industries Karimpura Road, Ludhiana. | Nil | Nil |
| 21 | M/s Zieco Engg. Indurtries 469-B, Gill Road, Ludhiana. | Nil | Nil |
| 22. | M/s Diesel Engine Mfg , Co., 272 Indl Area 'A' Ludhiana. | Nil | Nil |
| 23. | M/s Sutluj Indl. Corp. 247, Indl. Area. 'A' Ludhiana. | Nil | Nil |
| 24. | M/s Hindustan Steel Industries, Industrial Area 'A' Ludhiana. | Nil | Nil |
| 25. | Amar Machine Tools (P) Ltd. 758-61 Industrial Area 'A' Ludhiana. | Nil | Nil |
| 26. | M/s P.D. Industries, 496-B, Gill Road Ludhiana. | Nil | Nil |
| 27. | M/s Bhatia Brothers 35-R Industrial Area 'B' Ludhiana. | Nil | Nil |

**Complaint from Shri Ajmer Singh and others of Village Sherpur Takhtuwal District Ferozepur.**

*921. **Comrade Babu Singh Master:** Will the Minister for Irrigation and Power be pleased to state :—

(a) whether is a fact that Sarvshri Ajmer Singh, Shangara Singh and others of village Sherpur Takhtuwal, District Ferozepur filed a joint complaint dated 15th May, 1969 with the Superintending Engineer, P. W. D., Canals, regarding the demolition of a traditional Khaal and the partial attitude of the S.D.O. and the XEN in the matter;

(b) if the reply to part (a) above be in the affirmative, whether any enquiry was held into the said complaint, if so, the result thereof, if not, the reasons therefor?

**Sardar Sohan Singh Bassi:**

(a) Yes.

(b) The investigation was carried out by the Executive Engineer, Sidhwan Division, who found the complaint false as the water course for the irrigation to the land of complainant existed at site.

[(ੳ) ਹਾਂ ਜੀ।

(ਅ) ਇਸ ਦੀ ਤਫਤੀਸ਼ ਕਾਰਜਕਾਰੀ ਇੰਜੀਨੀਅਰ, ਸਿੱਧਵਾਂ ਮੰਡਲ ਨੇ ਕੀਤੀ ਸੀ ਜਿਸ ਨੇ ਸ਼ਿਕਾਇਤ ਨੂੰ ਝੂਠਾ ਪਾਇਆ ਕਿਉਂ ਜੋ ਸ਼ਿਕਾਇਤ ਕਰਤਾ ਦੀ ਭੋਂ ਨੂੰ ਸਿੰਜਾਈ ਕਰਨ ਵਾਸਤੇ ਖਾਲ ਮੌਕੇ ਤੇ ਕਾਇਮ ਸੀ।

———

**Temporary Moghas Granted in Dharamkot Constituency and Bhatinda and Sangrur Districts.**

*923. **Comrade Babu Singh Master:** Will the Minister for Irrigation and Power be pleased to state :-

(a) whether it is a fact that temporary Moghas on three months basis were granted in Dharamkot Constituency during the months for May to August, 1969 ; if so, their number;

(b) the criteria observed while giving sanction for the said temporary Moghas;

(c) the number of Moghas out of those referred to above which have been made permanent or given further extension beyond three months;

(d) the number of temporary Moghas granted on three months basis in districts Bhatinda and Sangrur during the period referred to in part (a) above ?

**Sardar Sohan Singh Bassi :**

(a) No temporary out let was sanctioned in Dharamkot Constituency during May to August, 1969. Agreement shoots numbers 47 for cultivation of rice were, however, sanctioned for the period Ist July, 1969 to 30th September, 1969.

(b) In view of (a) above, question does not arise.

(c) Nil. The agreement shoots were allowed to run upto 15th October, to help maturity of crops.

(d) No temporary outlets were sanctioned in Bhatinda and Sangrur Districts. Thirty seven agreement shoots for rice cultivation were, however, given in Sangrur and Bhatinda Districts.

[(ੳ) ਧਰਮਕੋਟ-ਚੋਣ ਹਲਕਾ ਵਿਚ ਮਈ ਤੋਂ ਅਗਸਤ, 1969 ਤਕ ਕੋਈ ਆਰਜ਼ੀ ਮੋਘਾ ਨਹੀਂ ਮਨਜ਼ੂਰ ਕੀਤਾ ਗਿਆ । ਕੇਵਲ 47 ਐਗਰੀਮੈਂਟ ਸੂਟ ਧਾਨ ਦੀ ਬਜ਼ਾਈ ਲਈ 1. 7. 1969 ਤੋਂ 30. 9. 1969 ਤਕ ਮਨਜ਼ੂਰ ਕੀਤੇ ਗਏ ਸਨ ।

(ਅ) ਉਪਰੋਕਤ (ੳ) ਨੂੰ ਮੁੱਖ ਰਖਦੇ ਹੋਏ ਇਸ ਦਾ ਸਵਾਲ ਨਹੀਂ ਪੈਦਾ ਹੁੰਦਾ ।

(ੲ) ਕੋਈ ਨਹੀਂ । ਐਗਰੀਮੈਂਟ ਸੂਟ 15 ਅਕਤੂਬਰ, ਤਕ ਰਖੱਣ ਦੀ ਇਜਾਜ਼ਤ ਦਿੱਤੀ ਗਈ ਸੀ ਤਾਂ ਕਿ ਫਸਲਾਂ ਨੂੰ ਪੱਕਣ ਵਿਚ ਮਦਦ ਮਿਲੇ ।

(ਸ) ਬਠਿੰਡਾ ਤੇ ਸੰਗਰੂਰ ਜ਼ਿਲ੍ਹਿਆਂ ਵਿਚ ਕੋਈ ਆਰਜ਼ੀ ਮੋਘਾ ਨਹੀਂ ਦਿੱਤਾ ਗਿਆ । ਇਨ੍ਹਾਂ ਜ਼ਿਲ੍ਹਿਆਂ ਵਿਚ ਧਾਨ ਦੀ ਬਜਾਈ ਲਈ 37 ਐਗਰੀਮੈਂਟ ਸੂਟ ਲਾਏ ਗਏ ਸਨ ।

———

### Electrification of Villages in Khuyian Sarwar Block.

*942. **Chaudhri Satya Dev** : Will the Minister for Irrigation and Power be pleased to state :-

(a) the dates when village Nihal Khera, Toga Kherhi, Kilyanwali, Khipanwali, Panjkosi and Patrewala in Khuyian-Sarwar Block in district, Ferozopur were electrified;

(b) whether any village situated in between the villages mentioned in part(a) above has not been electrified so far; if the name of said village, the reasons for not providing electricity there and the time by which it is likely to be electrified ?

Sardar Sohan Singh Bassi :

(a)

| Name of village | Date of electrification | Remarks |
|---|---|---|
| Nihal Khera | 16-1-63 | |
| Tega Kherhi | | The village having not been covered in 1961 census has not yet been electrified. |
| Kilyan Wali | 29-5-64 | |
| Khippan Wali | 4-10-62 | |
| Panjkosi | 4-6-65 | |
| Paterwala | 16-10-67 | |

(b) Yes. Churiwala (Dhansa). There was no demand from the people of this village. As soon as demand comes, it will be electrified after examining financial justification.

| ( ਪਿੰਡ ਦਾ ਨਾਮ | ਬਿਜਲੀ ਦੇਣ ਦੀ ਮਿਤੀ | ਵਿਸ਼ੇਸ਼ ਕਥਨ |
|---|---|---|
| (ੳ) ਨਿਹਾਲ ਖੇੜੀ | 16-1-1963 | |
| *ਤੇਗਾ ਖੇੜੀ | *—— — | *1961 ਦੀ ਮਰਦਮ ਸ਼ੁਮਾਰੀ ਵਿਚ ਇਸ ਪਿੰਡ ਦਾ ਨਾਮ ਨਾ ਆਉਣ ਕਾਰਨ ਇਸ ਨੂੰ ਬਿਜਲੀ ਨਹੀਂ ਦਿਤੀ ਗਈ । |
| ਕਲਾਨ ਵਾਲੀ | 28-5-64 | ——— |
| ਖਿਪਣ ਵਾਲੀ | 4-10-62 | ——— |
| ਪੰਜਕੋਸੀ | 4-6-65 | ——— |
| ਪਟੜਵਾਲਾ | 16-6-67 | ——— |

(ਅ) ਹਾਂ ਜੀ । ਚੂੜੀਵਾਲਾ (ਧਾਨਸਾ) ਪਿੰਡ । ਪਿੰਡ ਵਾਲਿਆਂ ਕੋਲੋਂ ਬਿਜਲੀ ਲਾਉਣ ਦੀ ਕੋਈ ਮੰਗ ਜਾਂ ਅਰਜ਼ੀ ਨਹੀਂ ਆਈ । ਜਦ ਵੀ ਉਹਨਾਂ ਦੀ ਮੰਗ ਜਾਂ ਅਰਜੀ ਆਵੇਗੀ ਬਿਜਲੀ ਦੇਣ ਦਾ ਪ੍ਰਬੰਧ ਕੀਤਾ ਜਾਵੇਗਾ ।)

———

**Electrification of Villages in the State**

*943. **Chaudhri Satya Dev** : Will the Minister for Irrigation and Power be pleased to state :-

(a) the number of villages in the State proposed to be electrified during the quin-centenary birth celebration of Shri Guru Nanak Dev Ji;

(b) whether electricity is proposed to be provided to any

[Chaudhri Satya Dev]

village in Abohar and Khuiyan Sarwar Blocks in Ferozepur district, if so, the names of the same villages ;

(c) the date when the work for providing electricity to the said villages will be taken in hand ?

**Sardar Sohan Singh Bassi :**

(a) 488 up to birth day of Guru Nanak in 1969.

(b) No.

(c) Question does not arise.

[(ੳ) 488 ਜਨਮ ਦਿਨ 1969 ਤਕ

(ਅ) ਨਹੀਂ ਜੀ ।

(ੲ) ਸਵਾਲ ਹੀ ਪੈਦਾ ਨਹੀਂ ਹੁੰਦਾ ।]

## Construction of proposed Road Crossing seven Villages From Malerkotla

*937. **Giani Kundan Singh Patang** : Will the Minister for Irrigation and Power be pleased to state the time by which the proposed road crossing seven villages from Malerkotla (District Sangrur) via Man Majra Dhadebari, Hussainpura to Natho Heri for the which amount of share was deposited by the villages concerned is likely to be constructed.

**Sardar Sohan Singh Bassi** : In view of the tight financial position this road has not been included in any of the scheme so far.

(ਵਿਤੀ ਥੋੜ ਕਾਰਨ ਇਸ ਸੜਕ ਨੂੰ ਕਿਸੇ ਸਕੀਮ ਹੇਠ (ਵਿਚ) ਸ਼ਾਮਲ ਨਹੀਂ ਕੀਤਾ ਗਿਆ ।)

## Dismissal/Suspension of Shri Nirbhai Singh, Estate Office, P. W. D. (B&R), Patiala.

*965. **Sardar Dalip Singh Pandhi** : Will the Minister for Irrigation and Power be pleased to state :-

(a) the post on which Shri Nirbhai Singh is appointed in the Estate Office, P.W.D. (B&R), Patiala together with the details of his functions;

(b) whether the employee referred to in part (a) above was over dismissed/suspended; if so, the allegations levelled against him;

(c) the tour programme of Shri Nirbhai Singh in September, 1969 together with the details of objects of each tour and the amount claimed/received by him in connection therewith;

(d) The dates on which the said employee was dismissed/suspended and subsequently re-instated and whether his reinstatement was according to the rules ?

**ਸਰਦਾਰ ਸੋਹਨ ਸਿੰਘ ਬਾਸੀ :**

(ੳ) ਸੁਪਰਵਾਈਜ਼ਰ । ਕੰਮ ਦੀ ਤਫਸੀਲ ਬਾਰੇ ਸੂਚਨਾ ਪ੍ਰਾਪਤ ਕੀਤੀ ਜਾ ਰਹੀ ਹੈ । ਆਉਣ ਉਪਰੰਤ ਵਿਧਾਨ ਸਭਾ ਨੂੰ ਪੇਸ਼ ਕਰ ਦਿੱਤੀ ਜਾਵੇਗੀ ।

(ਅ) ਨਹੀਂ ਜੀ ।

(ੲ) ਤਫਸੀਲ ਇਕੱਠੀ ਕੀਤੀ ਜਾ ਰਹੀ ਹੈ । ਆਉਣ ਉਪਰੰਤ ਵਿਧਾਨ ਸਭਾ ਨੂੰ ਪੇਸ਼ ਕਰ ਦਿੱਤੀ ਜਾਵੇਗੀ ।

(ਸ) ਇਸ ਕਰਮਚਾਰੀ ਨੂੰ 12–11–55 ਤੋਂ ਨੌਕਰੀ ਤੋਂ ਵਿਹਲਾ ਕਰ ਦਿੱਤਾ ਗਿਆ ਸੀ ਅਤੇ 21–3–68 ਤੋਂ ਬਹਾਲ ਕੀਤਾ ਗਿਆ ਹੈ । ਉਸਨੂੰ ਨੌਕਰੀ ਤੋਂ ਕੱਢਣ ਦੇ ਕੇਸ ਤੇ ਵਿਚਾਰ ਕਰਕੇ ਦੋਬਾਰਾ ਬਹਾਲ ਕਰਨ ਦਾ ਫੈਸਲਾ ਕਰਨਾ ਸਰਕਾਰ ਦੇ ਅਧਿਕਾਰ ਖੇਤਰ ਵਿਚ ਹੈ ।

[(a) Supervisor.

The details of function are being collected. The same will be placed before the House on its receipt.

(b) No.

(c) The details are being collected and the same will be placed before the House on its receipt.

(d) The services of Shri Dhillon were terminated with effect from 1?-11-55. He was re-instated with effect from 21-3-68. Government was competent to reconsider his case for reinstatement ]

---

**Dasuya Hoshiarpur Road**

*978 **Chaudhri Kewal Krishan :** Will the Minister for Irrigation and Power be pleased to state : -

(a) whether the Government is aware of the fact that about 25 miles long part of Dasuya-Hoshiapur road passes through 15-20 choes and the road remain generally damaged and the Traffic remain closed during the rainy season for quite a number of days;

(b) if the reply to (a) above be in affirmative, whether the said road is proposed to be repaired; if so, the details of the scheme formulated for the purpose and the estimated amount of expenditure to be incurred thereon;

(c) the number of bridges proposed to be constructed on the said road and the time by which the entire work is likely to be completed ?

**Sardar Sohan Singh Bassi :**

(a) Yes.

(b) The damages on the road are repaired regularly from time to time. No special repair scheme is required.

(c) Two bridges during the year 1969-70

[(ੳ) ਹਾਂ ਜੀ ;

(ਅ) ਸੜਕ ਤੇ ਟੁੱਟ-ਭੱਜ ਦੀ ਮੁਰੰਮਤ ਨਿਯਮਿਤ ਰੂਪ ਵਿਚ ਸਮੇਂ ਦੇ ਸਮੇਂ ਕੀਤੀ ਜਾਂਦੀ ਹੈ। ਮੁਰੰਮਤ ਲਈ ਵਿਸ਼ੇਸ਼ ਸਕੀਮ ਦੀ ਲੋੜ ਨਹੀਂ ਹੈ।

(ੲ) 1969—70 ਦੇ ਸਾਲ ਵਿਚ ਦੋ ਪੁਲ ਬਨਾਉਣ ਦੀ ਤਜਵੀਜ਼ ਹੈ।]

---

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੇਰੀ ਇਕ ਜ਼ਰੂਰੀ ਸਬਮਿਸ਼ਨ ਹੈ ਕਿ ਜਿਸ ਦਿਨ ਮੇਰੀ ਕਾਲ ਅਟੈਨਸ਼ਨ ਮੋਸ਼ਨ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਬਾਰੇ ਤੁਸੀਂ ਐਡਮਿਟ ਕੀਤੀ ਸੀ ਉਸ ਦਿਨ ਇਸ ਤੇ ਤੁਸੀਂ ਵੀ ਹੁਕਮ ਦਿਤਾ ਸੀ ਕਿ ਚੀਫ਼ ਮਨਿਸਟਰ ਸਾਹਿਬ ਬਿਆਨ ਦੇਣ। ਅਜ ਇਥੇ ਲਾਸਟ ਦਿਨ ਹੈ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਉਹ ਜਾਂ ਤਾਂ ਇਸ ਬਾਰੇ ਜਵਾਬ ਦੇਣ ਜਾਂ ਨਾਂਹ ਕਰ ਦੇਣ।

**Minister for Industries :** Sir, I beg to lay on the Table.......
(Interruptions)

**ਸ੍ਰੀ ਸਪੀਕਰ :** ਇਹ ਬਾਦ ਵਿਚ ਆਉਣਗੀਆਂ। (These will be taken up later on)

**ਕੈਪਟਨ ਰਤਨ ਸਿੰਘ :** ਅਸੀਂ ਕਾਲ ਅਟੈਨਸ਼ਨਾਂ ਨਵੀਆਂ ਨਹੀਂ ਲਿਆਉਣੀਆਂ ਪੁਰਾਣੀਆਂ ਦਾ ਹੀ ਜਵਾਬ ਲੈਣਾ ਹੈ।

---

## ADJOURNMENT MOTION

**ਡਾਕਟਰ ਅਮੀਰ ਸਿੰਘ ਕਲਕਟ :** ਪੁਆਇੰਟ ਆਫ਼ ਆਰਡਰ, ਸਰ। ਜਨਾਬ, ਇਕ ਐਡਜਰਨਮੈਂਟ ਮੋਸ਼ਨ ਮੈਂ ਦਿਤੀ ਸੀ, ਉਹਦਾ ਤੁਸੀਂ ਕੋਈ ਜ਼ਿਕਰ ਨਹੀਂ ਕੀਤਾ। (ਵਿਘਨ)

ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਇਹ ਚੀਜ਼ਾਂ ਮੈਨੇਟੀਜ਼ ਟੂ ਦੀ ਲੈਜਿਸਲੇਟਰਜ਼ ਆਰਡੀਨੈਂਸ ਰਾਹੀਂ ਲਿਆਉਣੀਆਂ ਹਨ। (ਵਿਘਨ)

**ਮੁੱਖ ਮੰਤਰੀ :** ਇਹ ਹਾਲੇ ਸਾਡੇ ਵਿਚਾਰ ਅਧੀਨ ਨਹੀਂ ਹੈ।

**ਸ੍ਰੀ ਸਪੀਕਰ :** ਕੁਝ ਇਹੋ ਜਿਹੀ ਗਲ ਹੈ ਨਹੀਂ, ਇਸ ਲਈ ਤੁਹਾਡੀ ਐਡਜਰਨਮੈਂਟ ਮੋਸ਼ਨ ਰੂਲ ਆਊਟ ਕੀਤੀ ਜਾਂਦੀ ਹੈ। (Addressing Dr. Amir Singh Kalkat ; There is no such move. Hence, your Adjournment Motion is ruled out).

ਡਾਕਟਰ ਅਮੀਰ ਸਿੰਘ ਕਲਕਟ : ਜਿਥੇ ਸਾਡੇ ਫਿਨਾਂਸਿਜ਼ ਐਨੇਂ ਟਾਈਟ ਹਨ ਅਤੇ ਅਸੀਂ ਵਿਧਾਨ ਪਰੀਸ਼ਦ ਦਾ 10 ਲੱਖ ਰੁਪਿਆ ਬਚਾਉਣ ਦੀ ਗਲ ਕਰ ਰਹੇ ਹਾਂ ਕੀ ਫੇਰ ਇਸ ਪਾਸੇ ਪੈਸਾ ਲਗਾਕੇ ਵੇਸਟ ਕਰਨਾ ਹੈ ?

---

**Points Re-Personal Explanation by Sirdar Kapur Singh.**

(ਇਸ ਸਮੇਂ ਸਿਰਦਾਰ ਕਪੂਰ ਸਿੰਘ ਕੁਝ ਕਹਿਣ ਵਾਸਤੇ ਖੜ ਹੋਏ) (ਵਿਘਨ)

**ਸ਼੍ਰੀ ਸਪੀਕਰ :** ਮੈਂ ਸਰਦਾਰ ਆਤਮਾ ਸਿੰਘ ਨੂੰ ਪੁਛਿਆ ਸੀ ਤੁਹਾਡੇ ਪਰਸਨਲ ਐਕਸਪਲੇਨੇਸ਼ਨ ਦੇ ਬਾਰੇ ਵਿਚ, ਉਨ੍ਹਾਂ ਨੇ ਦੱਸਿਆ ਹੈ ਕਿ ਉਨ੍ਹਾਂ ਨੇ ਕੋਈ ਐਸ ਅੱਲੀਗੇਸ਼ਨ ਨਹੀਂ ਲਗਾਏ। (I enquired from Sardar Atma Singh regarding your personal explanation. He has stated that he did not level any allegation against you.)

**ਸਿਰਦਾਰ ਕਪੂਰ ਸਿੰਘ :** ਉਹ ਐਲੀਗੇਸ਼ਨਜ਼ ਸਾਰੇ ਹਾਊਸ ਨੇ ਸੁਣੇ, ਪਰੈਸ ਵਾਲਿਆਂ ਨੇ ਸੁਣੇ। ਇਨ੍ਹਾਂ ਦੇ ਸਿਰਫ ਕਹਿਣ ਨਾਲ ਕਿ ਇਨ੍ਹਾਂ ਨੇ ਕਿਹਾ ਨਹੀਂ ਤਾਂ ਕੋਈ ਗਲ ਨਹੀਂ ਨਾ ਬਣਦੀ। (ਵਿਘਨ)

**ਸ਼੍ਰੀ ਸਪੀਕਰ :** ਇਹ ਚੀਜ਼ ਹਾਊਸ ਦੀ ਕਾਰਵਾਈ ਤੇ ਤਾਂ ਹੈ ਨਹੀਂ। (It is not there on the record of the House.)

**ਸਿਰਦਾਰ ਕਪੂਰ ਸਿੰਘ :** ਹਾਊਸ ਦੀ ਕਾਰਵਾਈ ਵਿਚ ਇਹ ਥਾਂ ਖਾਲੀ ਛਡੀ ਹੋਈ ਹੈ। (ਵਿਘਨ)

**ਸ਼੍ਰੀ ਸਪੀਕਰ :** ਹਾਊਸ ਦੀ ਪਰੋਸੀਡਿੰਗਜ਼ ਵਿਚ ਤਾਂ ਇਹ ਚੀਜ਼ ਛਪੀ ਨਹੀਂ। ਤੁਹਾਨੂੰ ਗਲਤ ਫਹਿਮੀ ਲਗੀ ਹੈ। (It is not there in the proceedings of the House. The hon. Member is under some misunderstanding).

**ਸਿਰਦਾਰ ਕਪੂਰ ਸਿੰਘ :** ਸਪੀਕਰ ਸਾਹਿਬ, ਪਰੈਸ ਵਾਲਿਆਂ ਨੇ ਸੁਣਿਆ ਹੈ, ਸਾਰੇ ਹਾਊਸ ਨੇ ਸੁਣਿਆ ਹੈ। ਸੂਰਜ ਚੜ੍ਹ ਗਿਆ ਹੋਵੇ ਤੇ ਤੁਸੀਂ ਕਹਿ ਦਿਉ, ਰਾਤ ਹੈ ਤਾਂ ਇਹ ਕੋਈ ਗਲ ਬਣਦੀ ਨਹੀਂ ਹੈ। (ਵਿਘਨ)

**ਸ਼੍ਰੀ ਸਪੀਕਰ :** ਜਦ ਉਹ ਕਹਿੰਦੇ ਹਨ ਕਿ ਐਲੀਗੇਸ਼ਨ ਹੈ ਹੀ ਨਹੀਂ। (ਸ਼ੋਰ) (ਵਿਘਨ) (The hon. Minister says that there is no allegation against you. (Noise) (Interruption).

**ਸਿਰਦਾਰ ਕਪੂਰ ਸਿੰਘ :** ਤੁਸੀਂ ਮੈਨੂੰ ਕਲ ਐਕਸਪਲਾਨੇਸ਼ਨ ਦੇਣ ਦੀ ਆਗਿਆ ਦੇ ਬੈਠੇ ਹੋ। ਵਜ਼ੀਰ ਸਾਹਿਬ ਦੇ ਮੁਕਰਨ ਨਾਲ ਇਹ ਗਲ ਕੋਈ ਖਤਮ ਤਾਂ ਨਹੀਂ ਹੋ ਜਾਣੀ।

**Mr. Speaker:** Sirdar Kapur Singh, you have alleged in your communication written to me, "he (Sardar Atma Singh, Revenue Minister) also made a counter charge against me that I too had failed to publish statement of the financial assistance that I might have received from friends during my last election campaign."

**ਮਾਲ ਮੰਤਰੀ (ਸਰਦਾਰ ਆਤਮਾ ਸਿੰਘ) :** ਮੈਂ ਇਹ ਗਲ ਨਹੀਂ ਸੀ ਕਹੀ ਕਿ ਲੋਕ ਸਭਾ ਅਤੇ ਅਸੈਂਬਲੀ ਦੋਵਾਂ ਚੋਣਾ, ਜਿਹੜੀਆਂ ਇਨ੍ਹਾਂ ਨੇ ਲੜੀਆਂ, ਉਸ ਲਈ ਸ੍ਰੋਮਣੀ ਅਕਾਲੀ ਦਲ ਨੇ ਇਨ੍ਹਾਂ ਨੂੰ ਰੁਪਿਆ ਦਿਤਾ, ਜੀਪਾਂ ਦਿਤੀਆਂ, ਲੋਕਾਂ ਨੇ ਇਨ੍ਹਾਂ ਦੀ ਮਦਦ ਕੀਤੀ। ਮੈਂ ਤਾਂ ਇਹ ਕਿਹਾ ਸੀ ਕਿ ਲੋਕਾਂ ਨੇ ਰੁਪਿਆ ਦਿਤਾ। ਇਨ੍ਹਾਂ ਨੇ ਸਿੰਘ ਸਾਹਿਬ ਦੀ ਗਲ ਉਤੇ ਕਿਉਂ ਇਤਰਾਜ਼ ਕੀਤਾ ਹੈ। (ਸ਼ੋਰ) (ਵਿਘਨ)

**ਸ੍ਰੀ ਸਪੀਕਰ :** ਮੈਂ ਅਰਜ਼ ਕਰਾਂਗਾ ਸਿਰਦਾਰ ਕਪੂਰ ਸਿੰਘ ਜੀ ... (ਵਿਘਨ) (I would request Sirdar Kapur Singh Jee ... (Interruption).

**ਸਰਦਾਰ ਉਮਰਾਓ ਸਿੰਘ :** ਐਲੀਗੇਸ਼ਨ ਪੜ੍ਹ ਕੇ ਸੁਣਾ ਦਿਓ ਤਾਂਕਿ ਸਾਨੂੰ ਪਤਾ ਲਗ ਜਾਏ ਕਿ ਇਹ ਕੀ ਹਨ।

**ਸ੍ਰੀ ਸਪੀਕਰ :** ਮੈਂ ਪੜ੍ਹ ਕੇ ਸੁਣਾਇਆ ਸੀ ਹੁਣੇ, ਤੁਸੀਂ ਸ਼ਾਇਦ ਸੁਣੇ ਨਹੀਂ। (I read it out just now. Perhaps, the hon. Member was not attentive.)

**चौधरी बलबीर सिंह :** एक बात हाऊस में कही गई हो और अखबारों में छप चुकी हो, लेकिन मिनिस्टर साहिब को तरफ से डिनाई किया गया हो, इन हालात में जब कोई चीज़ अखबारों में छप चुकी हो तो मैम्बर का हक है कि वह अपनी पोज़ीशन क्लियर करे। इन को बोलने का, बात को साफ करने का मौका मिलना चाहिए।

**ਸ੍ਰੀ ਸਪੀਕਰ :** ਮੈਂ ਆਨਰੇਬਲ ਮੈਂਬਰ ਦਾ ਐਕਸਪਲਾਨੇਸ਼ਨ ਦੇਣ ਦੇ ਰਾਈਟ ਨੂੰ ਬਿਲਕੁਲ ਕਨਟੈਸਟ ਨਹੀਂ ਕਰਦਾ। ਇਹ ਉਨ੍ਹਾਂ ਦਾ ਮੁਤਬਰਕ ਹੱਕ ਹੈ। (ਵਿਘਨ) (I do dot contest the right of the hon. Member to offer his explanation. It is his sacred right.) (Interrupt on)

**ਚੌਧਰੀ ਬਲਬੀਰ ਸਿੰਘ :** ਜਦੋਂ ਇਹ ਚੀਜ਼ ਅਖਬਾਰਾਂ ਵਿਚ ਛਪ ਚੁਕੀ ਹੈ ਫੇਰ ਇਸ ਤੇ ਕੀ ਇਤਰਾਜ਼ ਹੋ ਸਕਦਾ ਹੈ। (ਵਿਘਨ)

**ਸ੍ਰੀ ਸਪੀਕਰ :** ਮੈਂ ਬੜੀ ਪੜਤਾਲ ਕਰਾਈ ਸੀ। ਹਾਊਸ ਦੇ ਰਿਕਾਰਡ ਦਾ ਮੁਆਇਨਾ ਕਰਾਇਆ ਗਿਆ ਸੀ। ਮਨਿਸਟਰ ਸਾਹਿਬ ਨੂੰ ਇਸ ਗਲ ਬਾਰੇ ਪੁਛਿਆ ਗਿਆ ਸੀ। ਇਸ ਤੋਂ ਬਾਦ ਇਹ ਪਤਾ ਲਗਿਆ ਕਿ ਇਹ ਗਲ ਹੋਈ ਨਹੀਂ। ਇਹ ਜਿਹੜਾ ਅਖਬਾਰਾਂ ਵਿਚ ਛਪਿਆ ਹੈ, ਇਹ ਥੋੜ੍ਹੀ ਜਿਹੀ ਗਲਤ ਫਹਿਮੀ ਹੋ ਗਈ ਹੈ। ਅਖਬਾਰਾਂ ਵਾਲਿਆਂ ਨੇ ਗਲਤ ਢੰਗ ਨਾਲ ਸਮਝ ਲਿਆ ਹੈ। ਜਿਸ ਤਰ੍ਹਾਂ ਕਿ ਹਾਊਸ ਦੀ ਪਰੋਸੀਡਿੰਗਜ਼ ਹਨ ਅਤੇ ਜਿਸ ਤਰ੍ਹਾਂ ਕਿ ਸਰਦਾਰ ਆਤਮਾ ਸਿੰਘ ਨੇ ਕਿਹਾ ਹੈ ਉਸ ਦੇ ਮੁਤਾਬਕ ਇਹ ਗਲ ਕਹੀ ਨਹੀਂ

ਗਈ । ਇਸ ਗਲ ਦੀ ਸਿਰਦਾਰ ਕਪੂਰ ਸਿੰਘ ਨੂੰ ਗਲਤ ਫ਼ਹਿਮੀ ਹੋ ਗਈ ਹੈ, ਇਸ ਲਈ ਉਨ੍ਹਾਂ ਨੂੰ ਇਸ ਉਤੇ ਆਪਣੀ ਸਟੇਟਮੇਂਟ ਦੇਣ ਦਾ ਕੋਈ ਹੱਕ ਨਹੀਂ ਹੈ ।

(I have enquired into the matter. The record of the House has been examined. The hon. Minister concerned has also been consulted about this matter. After making all these enquiries I have come to the conclusion that this allegation was not made in the House. It is due to some mis-understanding that something has been published in the News papers The Press has misunderstood it. This allegation was not levelled in the House according to the record of proceedings of the House as well as according to the statement of Strdar Atma Singh. Since Sirdar Kapur Singh has misunderstood it, he has no right to give his explanation on this issue.)

**ਚੌਧਰੀ ਬਲਬੀਰ ਸਿੰਘ :** ਪੁਆਇੰਟ ਆਫ ਆਰਡਰ, ਸਰ । ਸਵਾਤ ਇਹ ਹੈ ਕਿ (ਵਿਘਨ)

**ਸ੍ਰੀ ਸਪੀਕਰ :** ਜਿਥੋਂ ਤਕ ਅਖਬਾਰਾਂ ਵਿਚ ਇਹ ਗਲ ਛਪਣ ਦਾ ਤੁਅੱਲਕ ਹੈ, ਉਸ ਨੂੰ ਅਸੀਂ ਟੇਕ ਅਪ ਕਰ ਸਕਦੇ ਹਾਂ । (So far as the questions of its printing in the Papers is concerned, it can be taken up.)

**चौधरी बलबीर सिंह :** अगर प्रैस कहे कि कोई बात हाऊस में हुई है तो मैम्बर को इस के बारे में ऐक्सपलानेशन देने का मौका मिलना चाहिए ।

ਸਿਰਦਾਰ ਕਪੂਰ ਸਿੰਘ : ਕਲ ਤੁਸੀਂ ਮੈਨੂੰ ਹੁਕਮ ਦੇ ਚੁਕੇ ਹੋ, ਅਜ ਬੇਸ਼ਕ ਕੁਝ ਕਹੀ ਜਾਉ ! ਕਲ ਤੁਸੀਂ ਕਿਹਾ ਸੀ ਕਿ ਅਜ ਮੈਨੂੰ 10 ਵਜੇ "ਜ਼ੀਰੋ ਆਵਰ" ਤੇ ਬਿਆਨ ਦੇਣ ਦੀ ਆਗਿਆ ਮਿਲ ਗਈ ਹੈ । ਇਹ ਗਲ ਅਖਬਾਰਾਂ ਵਿਚ ਛਪ ਚੁਕੀ ਹੈ । ਇਥੇ ਵੀ 10-15 ਮੈਂਬਰਾਂ ਨੇ ਸਰਦਾਰ ਆਤਮਾਂ ਸਿੰਘ ਜੀ ਨੂੰ ਕਹਿੰਦੇ ਹੋਏ ਸੁਣਿਆ ਹੈ । ਮੇਰਾ ਇਹ ਹੱਕ ਬਣਦਾ ਹੈ ਕਿ ਮੈਂ ਆਪਣੀ ਸਪਸ਼ਟੀ ਦੇਵਾਂ (ਵਿਘਨ)

**ਸ੍ਰੀ ਸਪੀਕਰ :** ਇਹ ਸਾਡੀ ਪਰੋਸੀਡਿੰਗਜ਼ ਵਿਚ ਹੈ ਨਹੀਂ । (This is not in the official record of the proceedings of the House.)

ਸਰਦਾਰ ਕਪੂਰ ਸਿੰਘ : ਤੁਹਾਡੀ ਪਰੋਸੀਡਿੰਗਜ਼ ਵਿਚ ਥਾਂ ਖਾਲੀ ਛਡੀ ਹੋਈ ਹੈ ।

**ਸ੍ਰੀ ਸਪੀਕਰ :** ਸਰਦਾਰ ਸ਼ਸ਼ਪਾਲ ਸਿੰਘ, ਪਰੀਜ਼ਾਈਡਿੰਗ ਅਫ਼ਸਰ ਨੂੰ ਵੀ ਪੁਛਿਆ ਸੀ । ਉਨ੍ਹਾਂ ਨੇ ਵੀ ਕਿਹਾ ਹੈ ਕਿ ਉਨ੍ਹਾਂ ਨੇ ਇਹ ਗਲ ਨਹੀਂ ਸੁਣੀ ਜਿਸ ਤਰ੍ਹਾਂ ਕਿ ਸਿਰਦਾਰ ਕਪੂਰ ਸਿੰਘ ਅਲੈਜ ਕਰਦੇ ਹਨ । ਜੇ ਹਾਲੇ ਵੀ ਤੁਸੀਂ ਸੰਤੁਸ਼ਟ ਨਹੀਂ ਤਾਂ ਹਾਊਸ ਦੀ ਕਮੇਟੀ ਬੁਲਾ ਲੈਂਦੇ ਹਾਂ ਇਹ ਮਾਮਲਾ ਪ੍ਰਿਵਿਲਜ ਕਮੇਟੀ ਦੇ ਸਪੁਰਦ ਕਰ ਦਿੰਦੇ ਹਾਂ । ਇਹ ਗਲਾਂ ਹਾਊਸ ਦੀ ਪਰੋਸੀਡਿੰਗਜ਼ ਵਿਚ ਨਹੀਂ ਹਨ । ਆਨਰੇਬਲ ਮਨਿਸਟਰ ਨੇ ਕੈਟੇਗੋਰੀਕਲੀ ਕਹਿ ਦਿਤਾ ਹੈ ਕਿ ਇਹ ਗਲ ਉਨ੍ਹਾਂ ਨੇ ਕਹੀ ਨਹੀਂ । ਇਸ ਲਈ ਤੁਸੀਂ ਐਕਸਪਲਾਨੇਸ਼ਨ ਨਹੀਂ ਦੇ ਸਕਦੇ । ਜੇ ਇਹ ਸਾਬਤ ਹੋ ਜਾਏ ਕਿ ਇਥੇ ਹਾਊਸ ਦੀ ਕਾਰਵਾਈ ਵਿਚ ਇਹ ਗਲ ਆਈ ਨਹੀਂ ਅਤੇ ਅਖਬਾਰ ਨੇ ਛਾਪ ਦਿਤੀ ਹੈ ਤਾਂ ਫੇਰ ਅਖਬਾਰ ਦੇ ਖਿਲਾਫ਼ ਕੀ ਕਰਨਾ ਚਾਹੀਦਾ ਹੈ, ਇਸ ਤੇ ਵੀ ਵਿਚਾਰ ਕਰ ਲਿਆ ਜਾਵੇਗਾ ।

[Mr. Speaker]

Sardar Shashpal Singh who was the Presiding Officer at that time, has said that he did not hear the words, alleged by Sardar Kapur Singh to have been used here. In case the hon. Member is still not satisfied then the matter can be entrusted to a committee of the House orit can be referred to the Privileges committee, These words are not there in the record of the Proceedings of the House. The hon. Minister has categorically stated that he has not said those words. Therefore, the hon. Member is not entitled to give his explanations. In case it is established that this reference was made during the Proeedings of the Housebut it has been published in the' Papers, then it can be considered as to what action may be taken against the Papers.)

**ਸਿਰਦਾਰ ਕਪੂਰਸਿੰਘ** : ਤੁਸੀ ਹੁਣੇ ਕਿਹਾ ਹੈ ਕਿ ਸਰਦਾਰ ਸ਼ਸ਼ਪਾਲ ਸਿੰਘ, ਚੇਅਰਮੈਨ ਨੇ ਤੁਹਾਨੂੰ ਦਸਿਆ ਹੈ ਕਿ ਇਹ ਗਲ ਉਨ੍ਹਾਂ ਨੇ ਸੁਣੀ ਨਹੀਂ । ਇਹ ਪਰਤਾਪ ਅਖਬਾਰ (ਸ਼ੋਰ) ਨੇ ਲਿਖਿਆ ਹੈ ਕਿ ਆਤਮਾ ਸਿੰਘ ਨੇ ਜਵਾਬੀ ਇਲਜ਼ਾਮ ਕਰਦੇ ਹੋਏ ਕਿਹਾ ਮਤਲਬ ਸਿਰਦਾਰ ਕਪੂਰ ਸਿੰਘ ਨੇ ਕਾਲੀ ਦਲ ਦੇ ਨਾਉਂ ਤੇ ਚੰਦਾ ਇਕੱਠਾ ਕੀਤਾ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਇਹ ਜਿਹੜੀ ਗਲ ਤੁਸੀਂ ਕਹਿ ਰਹੇ ਹੋ, ਇਹ ਵੀ ਗਲਤ ਹੈ । (ਵਿਘਨ) (What the hon. Member is saying now even this is not correct.)

**ਸਿਰਦਾਰ ਕਪੂਰ ਸਿੰਘ** : ਇਸ ਦਾ ਮਤਲਬ ਇਹ ਹੋਇਆ ਕਿ ਸਰਦਾਰ ਆਤਮਾ ਸਿੰਘ ਜੋ ਕਹਿਣ ਓਹੋ ਠੀਕ ਹੈ । ਜੇ ਉਸ ਨੇ ਦਿਨ ਨੂੰ ਰਾਤ ਕਹਿ ਦਿਤਾ ਤਾਂ ਕੀ ਫਿਰ ਰਾਤ ਹੋ ਗਈ ? (ਵਿਘਨ)

**ਸ਼੍ਰੀ ਸਪੀਕਰ** : ਕਪੂਰ ਸਿੰਘ ਜੀ, ਮੈਨੂੰ ਝੂਠ ਬੋਲਣ ਦੀ ਕੋਈ ਲੋੜ ਨਹੀ ਹੈ । ਉਨ੍ਹਾਂ ਨੇ ਬਿਲਕੁਲ ਸਾਫ਼ ਕਿਹਾ ਹੈ ਕਿ ਮੈਂ ਕੋਈ ਅਜਿਹੀ ਗੱਲ ਨਹੀਂ ਕਹੀ । ਉਨ੍ਹਾਂ ਨੇ ਤੁਹਾਡੇ ਤੇ ਕੋਈ ਇਲਜ਼ਾਮ ਨਹੀਂ ਲਗਾਇਆ । (Addressing Sirdar Kapur Singh, I need not to tell a lie. The hon Minister has stated clearly that he had not said anything of the sort. He had not levelled any charges against the hon. Member.)

**ਸਿਰਦਾਰ ਕਪੂਰ ਸਿੰਘ** : ਜੋ ਸਰਦਾਰ ਆਤਮਾ ਸਿੰਘ ਜੀ ਨੇ ਹੁਣ ਕਹਿ ਦਿਤਾ ਕੀ ਉਹੀ ਠੀਕ ਹੈ । ਤੁਸੀਂ ਮੈਨੂੰ ਆਗਿਆ ਦੇ ਚੁੱਕੇ ਹੋ, ਫਿਰ ਅੱਜ ਕਿਉਂ ਮੁੱਕਰਦੇ ਹੋ ? (ਵਿਘਨ)

**ਸਰਦਾਰ ਓਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਇਸ ਬਾਰੇ ਇਕ ਕਮੇਟੀ ਬਣਾ ਕੇ ਇਸ ਨੂੰ ਰੀਐਗਜ਼ਾਮਿਨ ਕਰ ਲਵੋ । ਇਹ ਚੀਜ਼ ਅਖਬਾਰਾਂ ਵਿਚ ਵੀ ਆਈ ਹੈ । (ਸ਼ੋਰ) ਚੇਅਰਮੈਨ ਦੇ ਮੁਤੱਲਕ ਕਿਹਾ ਗਿਆ ਹੈ ਕਿ ਉਨ੍ਹਾਂ ਨੇ ਕਿਹਾ ਹੈ ਕਿ ਉਸ ਦਿਨ ਇਹ ਚੀਜ਼ ਨਹੀਂ ਆਈ । ਮੈਂ ਕਹਿੰਦਾ ਹਾਂ ਕਿ ਇਸ ਦੇ ਮੁਤੱਲਕ ਕਮੇਟੀ ਬਣਾ ਕੇ ਇਨਕੁਆਇਰੀ ਕਰ ਲਈ ਜਾਵੇ ਤਾਕਿ ਕਿਸੇ ਨੂੰ ਕੋਈ ਸ਼ੰਕਾ ਨਾ ਰਹੇ । ਸਪੀਕਰ ਸਾਹਿਬ, ਤੁਹਾਡੇ ਉਤੇ ਵੀ ਐਸਪਰਸ਼ਨ ਹੈ, ਮੈਂਬਰਜ਼ ਤੇ ਵੀ ਲੱਗੀਆਂ (ਵਿਘਨ) ਇਸ ਤਰ੍ਹਾਂ ਦੀਆਂ ਗੱਲਾਂ ਸਦਨ ਵਿਚ ਨਹੀਂ ਹੋਣੀਆਂ ਚਾਹੀਦੀਆਂ । ਸਾਰੇ ਮੈਂਬਰਜ਼ ਕਹਿੰਦੇ ਹਨ ਕਿ ਇਸ ਤਰ੍ਹਾਂ ਦੀ ਗੱਲ ਨਹੀਂ ਹੋਣੀ ਚਾਹੀਦੀ । ਇਹ ਚੀਜ਼ ਪ੍ਰੈਸ ਵਿਚ

ਆਈ ਹੈ । ਇਸ ਲਈ ਇਸ ਨੂੰ ਐਗਜ਼ਾਮਿਨ ਕਰ ਲਿਆ ਜਾਵੇ । ਇਸ ਤਰ੍ਹਾਂ ਦੀਆਂ ਐਕਸਪਰਸ਼ਨਜ਼ ਤੁਹਾਡੇ ਤੇ ਠੀਕ ਨਹੀਂ । ਇਸ ਤਰ੍ਹਾਂ ਤਾਂ ਇਕ ਪ੍ਰੋਸੀਜ਼ਰ ਬਣ ਜਾਵੇਗਾ ਜਿਹੜਾ ਕਿ ਠੀਕ ਪ੍ਰੋਸੀਜ਼ਰ ਨਹੀਂ ਹੈ । ਮੈਂ ਬੇਨਤੀ ਕਰਾਂਗਾ ਕਿ ਇਕ ਕਮੇਟੀ ਬਣਾ ਦਿਉ, ਤੁਸੀਂ ਆਪ ਹੀ ਬਣਾ ਦਿਉ ਅਤੇ ਉਹ ਇਸ ਨੂੰ ਐਗਜ਼ਾਮਿਨ ਕਰੇ । (ਵਿਘਨ)

**ਮੁੱਖ ਮੰਤਰੀ** : ਮੈਂ ਬੇਨਤੀ ਕਰਾਂਗਾ ਕਿ ਅਗਰ ਤਾਂ ਇਹ ਚੀਜ਼ ਰੀਕਾਰਡ ਤੇ ਹੈ । ਤਾਂ ਤੇ ਠੀਕ ਹੈ ਪਰ ਜੇ ਰੀਕਾਰਡ ਤੇ ਨਹੀਂ ਆਈ ਤਾਂ ਉਸ ਦੀ ਇਨਕੁਆਇਰੀ ਕਿਸ ਤਰ੍ਹਾਂ ਹੋ ਸਕਦੀ ਹੈ ? (ਵਿਘਨ) ਆਨਰੇਬਲ ਮਨਿਸਟਰ ਕਹਿੰਦਾ ਹੈ ਕਿ ਮੈਂ ਨਹੀਂ ਕਿਹਾ । ਇਸ ਲਈ ਸਾਨੂੰ ਅਸੈਂਬਲੀ ਦੇ ਰੀਕਾਰਡ ਤੇ ਡੀਪੈਂਡ ਕਰਨਾ ਪੈਂਦਾ ਹੈ । (ਵਿਘਨ)

**ਸਿਰਦਾਰ ਕਪੂਰ ਸਿੰਘ** : ਰੀਕਾਰਡ ਤੇ ਓਨੀ ਥਾਂ ਖਾਲੀ ਛੱਡੀ ਹੋਈ ਹੈ ਜਾਂ ਰਬੜ ਨਾਲ ਮਿਟਾਇਆ ਹੋਇਆ ਹੈ । (ਵਿਘਨ) (ਸ਼ੋਰ) ਜੇ ਇਨ੍ਹਾਂ ਦੇ ਕਹਿਣ ਤੇ ਰਾਤ ਨੂੰ ਦਿਨ ਅਤੇ ਦਿਨ ਨੂੰ ਰਾਤ ਬਣਾਇਆਂ ਗਿਆ ਤਾਂ ਤੇ ਫਿਰ ਸਾਰਾ ਬੇੜਾ ਗਰਕ ਹੋ ਜਾਵੇਗਾ (ਵਿਘਨ) (ਸ਼ੋਰ)

**ਮੁੱਖ ਮੰਤਰੀ** : ਅਗਰ ਇਹ ਦੇਖਣ ਤਾਂ ਰੀਕਾਰਡ ਵਿਚ ਜਗਾਹ ਬਹੁਤ ਖਾਲੀ ਹੁੰਦੀ ਹੈ ਸਟੈਨੋਗਰਾਫਰ ਦੀ ਜਦੋਂ ਟਰਨ ਖਤਮ ਹੁੰਦੀ ਹੈ ਤਾਂ ਉਥੇ ਖਾਲੀ ਜਗਾਹ ਰਹਿ ਹੀ ਜਾਂਦੀ ਹੈ । (ਵਿਘਨ)

**ਕੈਪਟਨ ਰਤਨ ਸਿੰਘ** : ਜੇ ਉਹ ਮਿਟਾਇਆ ਗਿਆ ਹੋਵੇ..... (ਵਿਘਨ)

**ਸ੍ਰੀ ਸਪੀਕਰ** : ਇਹ ਬਿਲਕੁਲ ਗ਼ਲਤ ਐਲੀਗੇਸ਼ਨਜ਼ ਹਨ । (ਵਿਘਨ) (These are totally baseless allegations.)

---

**Re. Call Attention Motion No. 196**

**Captain Rattan Singh** : Sir, I want the answer of my Call Attention Notice. Is the Government not prepared to give a Statement on that Call Attention Notice ?

ਇਕ ਪਾਸੇ ਤਾਂ ਤੁਸੀਂ ਫੇਰੂਮਾਨ ਨੂੰ ਸ਼ਹੀਦ ਬਣਾ ਰਹੇ ਹੋ ਅਤੇ ਦੂਜੇ ਪਾਸੇ ਤੁਸੀਂ ਸਾਨੂੰ ਐਡਜਰਨਮੈਂਟ ਮੋਸ਼ਨ ਨਹੀ ਲਿਆਉਣ ਦਿਤੀ ਅਤੇ ਜੇਕਰ ਅਸੀਂ ਕਾਲ ਅਟੈਨਸ਼ਨ ਮੋਸ਼ਨ ਦਿਤੀ ਹੈ ਤਾਂ ਉਸ ਦਾ ਜੁਆਬ ਸਰਕਾਰ ਕੋਲੋਂ ਲੈ ਕੇ ਨਹੀਂ ਦੇ ਰਹੇ । ਇਸ ਤੋਂ ਪਤਾ ਲੱਗਦਾ ਹੈ ਕਿ : (ਵਿਘਨ)

The Government is not sincere. The Government is dishonest. (Interruptions and Noise in the House)

I am standing on my legs. This is unfair on the part of the Government.

**Mr. Speaker** : Please take your seat.

**Chief Minister** : Sir, I beg to move that the Assembly at its rising this day ...
(Noise in the House)

**ਸਰਦਾਰ ਸੰਤੋਖ ਸਿੰਘ :** ਅੱਜ ਅਸੈਂਬਲੀ ਖਤਮ ਹੋ ਰਹੀ ਹੈ, ਪਰ ਤੁਸੀਂ ਕਾਲ ਅਟੈਨਸ਼ਨ ਦਾ ਜਵਾਬ ਨਹੀਂ ਦੇ ਰਹੇ ? (ਵਿਘਨ)

**ਸਿਰਦਾਰ ਕਪੂਰ ਸਿੰਘ :** ਸਪੀਕਰ ਸਾਹਿਬ, ਮੇਰੇ ਬਾਰੇ ਕੀ ਬਣਿਆ ਹੈ ਦੱਸ ਦਿਓ ?

**ਸ਼੍ਰੀ ਸਪੀਕਰ :** ਸਿਰਦਾਰ ਕਪੂਰ ਸਿੰਘ ਜੀ, ਇਸ ਵੇਲੇ ਤੁਹਾਡਾ ਪਰਸਨਲ ਐਕਸਪਲੇਨੇਸ਼ਨ ਦੇਣ ਦਾ ਰਾਈਟ ਨਹੀਂ ਬਣਦਾ। (ਵਿਘਨ) (ਸ਼ੋਰ) (The hon. Member Sirdar Kapur Singh has no right to give his personal explanation at this stage.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਤੁਸੀਂ ਸਰਕਾਰ ਤੋਂ ਇਸ ਕਾਲ ਅਟੈਨਸ਼ਨ ਮੋਸ਼ਨ ਦਾ ਜਵਾਬ ਨਹੀਂ ਲੈ ਕੇ ਦੇ ਰਹੇ, ਇਹ ਠੀਕ ਨਹੀਂ ਹੈ। (ਵਿਘਨ)

If you cannot protect our right, please vacate this Chair.
(Interruptions and Noise in the House)

**Revenue Minister** (Sardar Atma Singh) : Who are you to say, 'vacate the Chair'?

**Captain Ratan Singh** : I am saying these words.

**Mr. Speaker** : Please address the Chair.

**Captain Rattan Singh** : I am addressing the Chair but why do the hon. Members on the Treasury Benches interrupt me ?
(Noise in the House)

**ਸ਼੍ਰੀ ਸਪੀਕਰ :** ਮੈਂ ਸਮਝਦਾ ਹਾਂ ਕਿ ਕੈਪਟਨ ਸਾਹਿਬ, ਬੜੇ ਗੰਭੀਰ ਸੁਭਾਵ ਨਾਲ ਆਉਂਦੇ ਹਨ। ਅੱਜ ਉਹ ਬੜੇ ਐਜੀਟੇਟਡ ਜਿਹੇ ਹਨ। ਕਿਤੇ ਕੋਈ ਹੋਰ ਇਰਾਦਾ ਤਾਂ ਨਹੀਂ। (ਵਿਘਨ) (ਸ਼ੋਰ) ਮੈਂ ਤਾਂ ਐਨੀ ਅਰਜ਼ ਕੀਤੀ ਹੈ ਕਿ ਮੈਂ ਕਾਲ ਅਟੈਨਸ਼ਨ ਨੋਟਿਸ ਦਾ ਜੁਆਬ ਦੇਣ ਲਈ ਗੌਰਮਿੰਟ ਨੂੰ ਮਜਬੂਰ ਨਹੀਂ ਕਰ ਸਕਦਾ। ਤੁਸੀਂ ਸਗੋਂ ਮੈਨੂੰ ਚੇਅਰ ਖਾਲੀ ਕਰਨ ਲਈ ਕਹਿੰਦੇ ਹੋ। (ਵਿਘਨ) (Usually Captain Rattan Singh comes to the House in a sober mood. Today he appears to be very agitated. Has he some secret plan of action ? (Interruption) (Noise) I merely pointed out that I cannot force the Government to make a statement in reply to the Call Attention Notice but the hon. Member tells me to vaceate the Chair (Interruption).

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਤੁਸੀਂ ਬੈਠੋ ਤਾਂ ਮੈਂ ਕੁਝ ਕਹਾਂ। ਜੇ ਗਲਤ ਹੋਵੇ ਤਾਂ ਟੋਕ ਦੇਣਾ। (ਵਿਘਨ)

Is that proper that the Government should not reply to the Call Attention Notice ? (Interruptions) I would humbly submit......

ਮੈਂ ਐਜੀਟੇਟਡ ਨਹੀਂ ਸੀ, ਨਾ ਹੀ ਮੇਰਾ ਕੋਈ ਐਸਾ ਇਰਾਦਾ ਸੀ। ਸਾਡਾ ਤਾਂ ਖਿਆਲ ਹੈ ਕਿ ਇਹ ਜਲਦੀ ਖਤਮ ਹੋਵੇ ਅਤੇ ਜਲਦੀ ਜਾਈਏ। ਮੈਂ ਉਸ ਦਿਨ ਐਡਜਰਨਮੈਂਟ ਮੋਸ਼ਨ ਮੂਵ ਕਰਨੀ ਸੀ ਪਰ ਤੁਸੀਂ ਕਾਲ ਅਟੈਨਸ਼ਨ ਮੋਸ਼ਨ ਬਾਰੇ ਕਿਹਾ ਸੀ ਕਿ ਜਵਾਬ ਇਨ੍ਹਾਂ ਤੋਂ ਲਵਾਂਗੇ। ਪਰ ਜੇ ਕਾਲ ਅਟੈਨਸ਼ਨ ਮੋਸ਼ਨ ਦਾ ਗੌਰਮਿੰਟ ਜਵਾਬ ਨਹੀ ਦਿੰਦੀ ਤਾਂ ਮੈਂ ਕਹਾਂਗਾ ਕਿ ਇਹ ਜਵਾਬ ਨਹੀਂ ਦੇਣਾ ਚਾਹੁੰਦੇ ਅਤੇ ਨਾ ਹੀ ਜਵਾਬ ਦੇਣ ਲਈ ਤਿਆਰ ਹਨ। (ਵਿਘਨ)

The Chief Minister is seized of the situation. He knows, he has employed the police there. (Interruptions and Noise in the House)

**ਸ਼੍ਰੀ ਸਪੀਕਰ :** ਤੁਸੀ ਰੂਲਜ਼ ਦੀ ਉਲੰਘਣਾ ਕਰਦੇ ਹੋ। (The hon. Member is violating the Rules.)

**ਕੈਪਟਨ ਰਤਨ ਸਿੰਘ :** ਜਨਾਬ, ਇਹ ਗੌਰਮਿੰਟ ਤਾਂ ਪਿਨ ਪਰਿਕਸ ਕਰਦੀ ਹੈ ਅਤੇ ਗੱਲਾਂ ਨੂੰ ਹੋਰ ਤਰ੍ਹਾਂ ਕਲਰ ਦਿੰਦੇ ਹਨ। ਜੇਕਰ ਉਹ ਸਾਡੀ ਕੋਆਪਰੇਸ਼ਨ ਨਹੀ ਲੈਣਾਂ ਚਾਹੁੰਦੇ ਤਾਂ ਤੁਸੀਂ ਆਪ ਵੇਖ ਲਵੋ। (ਵਿਘਨ)

**ਸ਼੍ਰੀ ਸਪੀਕਰ :** ਕੈਪਟਨ ਸਾਹਿਬ, ਮੈਂ ਤਾਂ ਰੂਲਜ਼ ਦੀ ਵਿਰੋਧਤਾ ਕਰਦੇ ਹੋਏ ਤੁਹਾਨੂੰ ਕਿਹਾ ਸੀ ਕਿ ਤੁਸੀਂ ਕਹਿ ਲਵੋ। (I allowed Captain Rattain Singh to have his say all though the Rules do not permit this.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਤੁਸੀਂ ਮੈਨੂੰ ਐਜੀਟੇਟਡ ਕਹਿੰਦੇ ਹੋ, ਠੀਕ ਹੈ। ਮੈਂ ਕਹਿੰਦਾ ਹਾਂ ਕਿ ਇਹ ਮਸਲਾ ਸਾਰੇ ਪੰਜਾਬ ਦਾ ਹੈ, ਇਕ ਦਾ ਨਹੀਂ। (ਵਿਘਨ) ਇਹ ਸ਼ਹੀਦ ਦਾ ਫਾਇਦਾ ਉਠਾ ਰਹੇ ਹਨ ਜਿਸ ਨੇ ਸਾਰਿਆਂ ਵਾਸਤੇ ਜਾਨ ਦਿਤੀ ਹੈ। (ਸ਼ੋਰ) (ਵਿਘਨ) ਅਗਰ ਸਰਕਾਰ ਈਮਾਨਦਾਰੀ ਨਾਲ ਕੁਝ ਪੰਜਾਬ ਵਾਸਤੇ ਕਰੇ ਤਾਂ ਠੀਕ ਹੈ।

I would request you to please protect our rights.

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਗੌਰਮਿੰਟ ਜੇ ਜਵਾਬ ਨਾ ਦੇਵੇ ਤਾਂ ਇਹ ਤੁਹਾਡਾ ਫਰਜ਼ ਹੈ ਕਿ ਉਨ੍ਹਾਂ ਨੂੰ ਜਵਾਬ ਦੇਣ ਲਈ ਕਹੋ। ਤੁਸੀਂ ਉਨ੍ਹਾਂ ਨੂੰ ਪੁਛੋ ਕਿ ਜਵਾਬ ਤਿਆਰ ਹੈ ਜਾਂ ਨਹੀਂ। ਗੌਰਮਿੰਟ ਆਪਣੀ ਜਸਟੀਫਿਕੇਸ਼ਨ ਦੇਵੇ। ਤੁਸੀਂ ਗੌਰਮਿੰਟ ਕੋਲੋਂ ਜਵਾਬ ਦਿਵਾਓ, ਜੇ ਉਹ ਰੀਜ਼ਨੇਬਲ ਹੋਵੇ ਤਾਂ ਮੰਨ ਲਵੋ। (ਵਿਘਨ)

**ਸ਼੍ਰੀ ਸਪੀਕਰ :** ਜਿਥੋਂ ਤੱਕ ਕਾਲ ਅਟੈਨਸ਼ਨ ਮੋਸ਼ਨ ਦਾ ਜਵਾਬ ਦੇਣ ਦਾ ਸਬੰਧ ਹੈ, ਮੈਂ ਕਹਿੰਦਾ ਹਾ ਕਿ ਜਿਸ ਤਰ੍ਹਾਂ ਤੁਸੀਂ ਮਨਿਸਟਰਜ਼ ਨੂੰ ਰਿਕੁਐਸਟ ਕਰ ਸਕਦੇ ਹੋ, ਉਸ ਤਰ੍ਹਾਂ ਹੀ ਮੈਂ ਰਿਕੁਐਸਟ ਕਰ ਸਕਦਾ ਹਾਂ। (ਅਪੋਜ਼ੀਸ਼ਨ ਵੱਲੋਂ ਆਵਾਜ਼ਾਂ : ਨਹੀਂ ਜੀ, ਇਸ ਤਰ੍ਹਾਂ ਨਹੀ।)

(So far as the giving of a reply to the Call Attention Notice is concerned, I can request to the hon. Minister todo so, as the hon. Member has done himself.)

**चौधरी बलबीर सिंह :** अध्यक्ष महोदय, अगर आप एडजर्नमैंट मोशन एलाऊ कर दिया करें तो उस का जल्दी जवाब मिल सकता है। लेकिन अगर एडजर्नमैंट मोशन को एडमिट न करें तो यह क्या तरीका है कि काल अटैनशन मोशन का जवाब भी इन से शीघ्र न लें। यह कहना ठीक नहीं कि आप को कोई अधिकार नहीं और आप सरकार को कह नहीं सकते कि वे जवाब जल्दी दें। यह अच्छा प्रैसिडैंट नहीं है। लोक सभा में भी आप ने देखा होगा कि अगर कोई वाकया होता है वे उस के बारे में अखबारों में आता है। जब कोई इम्पाटैंट वाकया दिल्ली में या हिन्दुस्तान में कहीं भी होता है तो वह एडजर्नमैंट मोशन के तौर पर दाखिल कर लिया जाता है और उस के बारे में फिर डिस्कशन की जाती है। (विघ्न)

**Sardar Umrao Singh :** You can call upon the Minister to reply immediately to our Call Attention Notice.

ਸਪੀਕਰ ਸਾਹਿਬ, ਜੇ ਤੁਹਾਡੀ ਇਜਾਜ਼ਤ ਹੋਵੇ ਤਾਂ ਮੈਂ ਰੂਲ ਪੜ੍ਹ ਦਿੰਦਾ ਹਾਂ। (ਵਿਘਨ) (ਸ਼ੋਰ)

Sir, I rise on a point of Order and I read the relevant rule regarding Call Attention Notice. Rule 73 of the Rules of Procedure and Conduct of Business in the Punjab Legislative Assembly reads as under :—

> "A Member may, with the previous permission of the Speaker, call the attention of a Minister to any matter of urgent public importance and the Minister may make a brief statement or ask for time to make a statement at a later hour or date."

ਸਪੀਕਰ ਸਾਹਿਬ, ਮੈਂ ਰਿਕੁਐਸਟ ਕਰਦਾ ਹਾਂ ਕਿ ਗੌਰਮਿੰਟ ਦੱਸੇ ਕਿ ਫਲਾਣੀ ਤਾਰੀਖ ਤਕ ਅਸੀਂ ਜਵਾਬ ਦਿਆਂਗੇ।

The reply of the Call Attention Notice should come as soon as possible. You can force the Government. You can ask the Government that they should give reply to our Call Attention Notice on such and such date at such and such time.

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਇਹ ਜਦੋਂ ਐਡਜਰਨਮੈਂਟ ਮੋਸ਼ਨਜ਼ ਆਈਆਂ ਸਨ ਤਾਂ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਐਡਜਰਨਮੈਂਟ ਮੋਸ਼ਨ ਨੂੰ ਕਾਲ ਅਟੈਨਸ਼ਨ ਮੋਸ਼ਨ ਵਿੱਚ ਬਦਲ ਦਿਉ...(ਵਿਘਨ)

**ਸ਼੍ਰੀ ਸਪੀਕਰ :** ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਜਿਹੜਾ ਇਹ ਰੂਲ ਪੜ੍ਹਿਆ ਹੈ, ਇਸ ਵਿਚ ਕਿਧਰੇ ਇਹ ਜ਼ਿਕਰ ਨਹੀਂ ਕੀਤਾ ਗਿਆ ਕਿ ਮੈਂ ਗੌਰਮੈਂਟ ਨੂੰ ਕਹਾਂ ਕਿ ਉਹ ਜਵਾਬ ਜਲਦੀ ਦੇਵੇ। (ਵਿਘਨ) [The rule read by Sardar Umrao Singh does not lay down that I may ask the Government to give a reply at an early date.]

**Sardar Umrao Singh :** Sir, the whole of the State is concerned with this. I would, therefore, like to know the date and time at which the Chief Minister would make a statement. It is in the interest of the Government and they should give a prompt reply. Their own position becomes clear,

ਸਪੀਕਰ ਸਾਹਿਬ, ਕੋਈ ਐਸਾ ਮਸਲਾ ਨਹੀਂ ਜਿਸ ਦੇ ਮੁਤਲੱਕ ਚੀਫ਼ ਮਨਿਸਟਰ ਸਾਹਿਬ ਨੂੰ ਪਤਾ ਨਾ ਹੋਵੇ ।

The Deputy Commissioner is on the telephone. This matter can be enquired into in a moment. This information can be obtained within 15 minutes. Sir, I would request you to just see the Call Attention Motion.

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਇਸ ਦੇ ਮੁਤਲੱਕ ਜਦੋਂ ਐਡਜਰਨਮੈਂਟ ਮੋਸ਼ਨਜ਼ ਆਈਆਂ ਸਨ ਤਾਂ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਐਡਜ਼ਰਨਮੈਂਟ ਮੋਸ਼ਨ ਨੂੰ ਕਾਲ ਐਟੇਨਸ਼ਨ ਮੋਸ਼ਨ ਵਿਚ ਬਦਲ ਦਿਉ, ਅਸੀਂ ਜਵਾਬ ਦੇ ਦਿਆਂਗੇ । ਮੇਰੀ ਅਰਜ਼ ਹੈ ਕਿ ਉਨ੍ਹਾਂ ਦੇ ਕਹਿਣ ਮੁਤਾਬਕ ਕਾਲ ਅਟੈਨਸ਼ਨ ਮੋਸ਼ਨ ਵਿਚ ਅਸੀਂ ਬਦਲ ਦਿਤਾ ਹੈ ਹੁਣ ਇਹ ਜਵਾਬ ਦੇਣ ਲਈ ਇਤਨਾ ਟਾਈਮ ਕਿਉਂ ਲਿਆ ਜਾ ਰਿਹਾ ਹੈ । (ਵਿਘਨ) (ਸ਼ੋਰ)

**Mr. Speaker :** Please take your seat.

**ਸਰਦਾਰ ਸੰਤੋਖ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ । (ਵਿਘਨ)

**ਸ਼੍ਰੀ ਸਪੀਕਰ :–** ਤੁਹਾਡਾ ਪੁਆਇੰਟ ਆਫ ਆਰਡਰ ਕਿਸ ਰੂਲ ਨੂੰ ਰੀਲੇਟ ਕਰਦਾ ਹੈ ? (ਵਿਘਨ) (To which Rule does the hon. Member's point of order relater?) (interruption)

**ਸਰਦਾਰ ਸੰਤੋਖ ਸਿੰਘ :–** ਸਪੀਕਰ ਸਾਹਿਬ, ਤੁਹਾਡੇ ਕੋਲੋਂ ਅਸੀਂ ਤਹੱਫ਼ਜ ਮੰਗਦੇ ਹਾਂ । ਸਪੀਕਰ ਸਾਹਿਬ, ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਸ਼ਹਾਦਤ ਦਿਤੀ (ਵਿਘਨ) (ਸ਼ੋਰ) (ਬਹੁਤ ਸ਼ੋਰ)

**ਸ਼੍ਰੀ ਸਪੀਕਰ :** ਇਹ ਪੁਆਇੰਟ ਆਫ਼ ਆਰਡਰ ਨਹੀਂ ਹੈ । (ਵਿਘਨ) (ਸ਼ੋਰ) (This is no point of order.) (interruption)

**ਸਰਦਾਰ ਸੰਤੋਖ ਸਿੰਘ :-** *... .. (ਵਿਘਨ) (ਸ਼ੋਰ)

**Mr. Speaker :** I rule it out of order. Whatever has been said by the hon Member Sardar Santokh Singh should not form part of the record of the Proceedings of the House.

---

**Statements in Reply to Call Attention Notices laid on the Table of the House.**

**Mr. Speaker :** Now I call upon the hon. Minister for Industries to lay replies of Call Attention Motions on the Table of the House.

*Expunged as ordered by the Chair.

**Minister for Industries** : Sir, I beg to lay replies of Call Attention Motions Nos. 7, 15, 23, 38, 43, 44, 57, 67, 71, 75, 82, 83, 96, 97, 137 and 179 on the Table of the House.

(Serial No 7)

**Comrade Satya Pal Dang** : I beg to draw the attention of the Government towards an urgent matter of public importance, namely, wide spread discontentment amongst the PSEB employees in the State because of murderous attacks on a number of their colleagues and their feeling that the police has not taken adequate steps to bring the culprits to book.

On 11. 10. 69 about 1000 employees of the PSEB from all over the State staged demonstration in Nehru Gardens Jullundur to demand proper investigation into the murder of Line Superintendent Shri Tilak Raj Batish who was posted at Lopoke.

PSEB employees have resorted to token hunger strikes all over the State they have planned a State wide token strike on 14-11-69. This has been reported in many papers including Tribune of 12-10-69.

In view of the obvious seriousness of the situation the Govt. may please be asked to make immediately a statement in the House.

**Sardar Gurnam Singh (Chief Minister)** : This notice relates to case FIR No. 351 dated 9-9-69 u/s 302 IPC. Police Station Lopoke. Distt. Amritsar. The facts of this case, in brief, are that Shri Pritam Singh Junior Engineer, PSEB, Chogawan reported to the police that on 8-9-69, at 11-00 A.M. Shri Tilak Ram Batish, Lines Supdt. Chogawan, went towards Sarrangra side to prepare estimates and to check labour and that he was found dead on the road side on 9-9-69 near village Munj. On receipt of this information, vigorous investigation was started and accused Ajit Singh, Jaswant and Sardul Singh were arrested on 16-9-69 They were thoroughly interrogated and their remand was obtained by the police till 29-9-69. They are at preseut lodged in Judicial Lock-up. A spcial staff compaising two Inspectors and one Sub Inspector has been formed to work out this case. The State CID is also being associated with the investigation. Everything possible will be done to see that the case is traced out

(ਇਹ ਨੋਟਿਸ ਮੁਕਦਮਾ ਨੰ : 351 ਮਿਤੀ 9. 9. 69 ਅ: ਧ: 302 ਭਾਰਤ ਡੰਡਵਾਲੀ ਥਾਨਾਲੋਪੋਕੀ ਜਿਲ੍ਹਾ ਅੰਮ੍ਰਿਤਸਰ ਨਾਲ ਸੰਬਧਤ ਹੈ । ਸੰਖੇਪ ਵਿਚ ਇਸ ਕੇਸ ਦੇ ਜਰੂਰੀ ਤਥ ਇਹ ਹਨ ਕਿ ਸ੍ਰੀ ਪਰੀਤਮ ਸਿੰਘ ਜੂਨੀਅਰ ਇੰਜਨੀਅਰ ਪੰਜਾਬ ਰਾਜ ਬਿਜਲੀ ਬੋਰਡ ਚੋਗਾਵਾਂ ਨੇ ਪੁਲਿਸ ਨੂੰ ਇਤਲਾਹ ਦਿਤੀ ਕੀ ਮਿਤੀ 8. 9. 69 ਨੂੰ 11-00 ਵਜੇ ਸਵੇਰੇ ਸ੍ਰੀ ਤਿਲਕ ਰਾਮ ਬਾਤਸ਼ ਲਾਈਨ ਸੁਪਰਡੰਟ ਚੋਗਾਵਾਂ ਸਾਰਗੜਾ ਵਲ ਮਜਦੂਰਾਂ ਦੀ ਦੇਖ ਭਾਲ ਤੇ ਖਰਚ ਦਾ ਅੰਦਾਜ਼ਾ ਲਾਉਣ ਲਈ ਗਿਆ ਸੀ ਅਤੇ ਉਹ ਸੜਕ ਦੇ ਕਿਨਾਰੇ ਮਿਤੀ 9. 9. 69 ਨੂੰ ਪਿੰਡ ਮੁੰਜ ਕੋਲ ਮੋਇਆ ਪਾਇਆ ਗਿਆ । ਇਹ ਖਬਰ ਮਿਲਦਿਆਂ ਹੀ ਜ਼ੋਰ ਸ਼ੋਰ ਨਾਲ ਤਫਤੀਸ਼ ਸੁਰੂ ਕੀਤੀ ਗਈ ਅਤੇ ਅਜੀਤ ਸਿੰਘ ਜਸਵੰਤ ਸਿੰਘ ਤੇ ਸਰਦੂਲ ਸਿੰਘ ਦੋਸ਼ੀਆਂ ਨੂੰ ਮਿਤੀ 11. 9. 69 ਨੂੰ ਗਿਰਫਤਾਰ ਕਰ ਲੀਆ ਗਿਆ । ਉਨ੍ਹਾਂ ਤੋਂ ਪੂਰੀ ਪੂਰੀ ਤਰ੍ਹਾਂ ਪੁੱਛ ਗਿੱਛ ਕੀਤੀ ਗਈ। ਪੁਲਿਸ ਨੇ 29. 9. 69. ਤਕ ਇਨ੍ਹਾਂ ਦਾ ਰਿਮਾਂਡ ਲੈ ਲਿਆ । ਉਹ ਹੁਣ ਇਸ ਸਮੇਂ ਜੂਡੀਸ਼ਲ ਹਵਾਲਾਤ ਵਿਚ ਹਨ । ਇਕ ਵਿਸ਼ੇਸ਼ ਸਟਾਫ਼ ਜਿਸ ਵਿਚ ਦੋ ਇਨਸਪੈਕਟਰ ਤੇ ਇਕ ਸਬ ਇਨਸਪੈਕਟਰ ਹਨ ਨਿਯੁਕਤ

ਕੀਤਾ ਗਿਆ ਹੈ ਤਾਂ ਜੋ ਉਹ ਇਸ ਮੁਕਦਮੇਂ ਦਾ ਸੁਰਾਗ ਲਗਾ ਸਕਣ। ਰਾਜ ਦੇ ਖੁਫੀਆ ਵਿਭਾਗ ਨੂੰ ਵੀ ਪੜਤਾਲ ਕਰਨ ਲਈ ਇਸ ਵਿਸ਼ੇਸ਼ ਸਟਾਫ ਨਾਲ ਜੋੜ ਦਿਤਾ ਗਿਆ ਹੈ। ਹਰ ਸੰਭਵ ਯਤਨ ਕੀਤਾ ਜਾਵੇਗਾ ਕਿ ਇਸ ਮੁਕਦਮੇ ਦੇ ਦੋਸ਼ੀਆਂ ਦਾ ਪਤਾ ਲਗ ਜਾਵੇ।

(Serial No. 15)

**Sardar Shashpal Singh :** I beg to draw the attention of the Government towards an urgent matter of public importance namely, the dangerous situation created as a result of negligence of the traffic authorities, so far as night traffic on the G. T. Road is concerned, hardly a day passes when there is no accident. The slow moving traffic, like cycles, Trollies, bullockcarts etc. move without lights and often cause loss of human lives. Only a few days ago, a very promising young manager of one of the banks, at Amritsar died due to an accident. His car collided with the bullock cart carrying long iron rounds and he dies on the spot. Neither was there any light nor any inddication to show that long iron rounds were on the cart. The Traffic laws with regard to the lights are not properly observed.

This is a negligence on the part of the authorities controlling the road traffic. The Government may be asked to make a statement.

**Sardar Gurnam Singh** (Chief Minister) There is no provision under the Motor Vehicles Act under which the requirements of lights on slow moving traffic like bullok carts, carts, cycles or tongas could be enforced by the Traffic Police. The amendment of Hackney Carriage Act is under the consideration of the Government to remove the above lacuna. As regards the accident in which the Manager of a Bank of Amritsar has died occured in the jurisdiction of P. S. Kartarpur, District Jullundur in March, 1968 and the negligence of Traffic Staff is not involved in this case.

(ਮੋਟਰ ਵਹੀਕਲ ਐਕਟ ਵਿਚ ਹੌਲੀ ਚਲਣ ਵਾਲੇ ਟਰੈਫਿਕ ਉਤੇ ਜਿਸ ਵਿਚ ਕਿ ਗੱਡੇ, ਛੱਕੜੇ ਸਾਈਕਲ ਅਤੇ ਤਾਂਗੇ ਆਦਿ ਸ਼ਾਮਿਲ ਹਨ, ਰੌਸ਼ਨੀ ਰੱਖਣ ਦੀ ਟਰੈਫ਼ਿਕ ਪੁਲਿਸ ਦੇ ਲਾਗੂ ਕਰਨ ਲਈ ਕੋਈ ਸ਼ਰਤ ਨਹੀਂ ਹੈ। ਉਪਰੋਕਤ ਤਰੁਟੀ ਨੂੰ ਹਟਾਉਣ ਲਈ ਹੇਕਨੀ ਕੇਰਿਜ ਐਕਟ ਦੀ ਤਰਮੀਮ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਹੈ, ਜਿਥੋਂ ਤਕ ਅੰਮ੍ਰਿਤਸਰ ਦੇ ਬੈਂਕ ਮਨੈਜ਼ਰ ਦੀ ਮੌਤ ਦੀ ਦੁਰਘਟਨਾਂ ਦਾ ਸਬੰਧ ਹੈ ਇਹ ਪੁਲਿਸ ਥਾਣਾ ਕਰਤਾਰਪਰ ਜ਼ਿਲਾ ਜਲੰਧਰ ਦੇ ਖੇਤਰ ਵਿਚ ਹੋਈ ਹੈ ਅਤੇ ਇਸ ਵਿਚ ਟਰੈਫ਼ਿਕ ਸਟਾਫ ਦੀ ਕੋਤਾਹੀ ਨਹੀਂ ਪਾਈ ਜਾਂਦੀ ਹੈ।)

(Serial No. 23)

**Master Gurbanta Singh :** I beg to draw the attention of the Government towards an urgent matter of public importance, namely, the election of the Members of Mandi Fantongani Market Committee Jullundur City, has been held and their names have also been notified in the official Gazette and the date for holding the election of office bearers of the said Committee was also fixed which has been put off for reasons best known to the Government. No decision has been taken for the last 5 or 6 months. The Former Market Committee has ceased to exist and there is none responsible for sanctioning the pay bills of the employees of the

[Master Gurbanta Singh]
Committee or the functioning of the Committee. Therefore, the Government should hold elections of the office bearers of the Committee at an early date so that the developmental works in the area may not be held up. The Government should make a statement in the House in this regard.

**Sardar Gurnam Singh** (Chief Minister) :
Election to the Market Committee, Jullundur was scheduled to be held on 4th April, 1965 in pursuance of Punjab Government notification dated the 2nd January, 1965. After the scrutiny of the nomination papers of the grower members nine candidates were declared elected unopposed by the Returning Officer on 15th March, 1965. The election of the trader members under section 10 and 13 of the Punjab Agricultural Produce Markets Act 1961 and one member of the Co-operative Society was yet to take place on 4th April, 1965. In the meantime, the persons dealing with hides and skins were declared ineligible to seek election to the Market Committee by an amendment to the schedule of the Punjab Agricultural Produce Markets Act, 1961. This was challenged in the High Court. The High Court issued a stay order till the decision of the writ petition.

After the dismissal of the writ, fresh elections were ordered by the Government vide notification dated the 9th October, 1968 in respect of members under section 10 and 13 of the Act and of the Cooperative Society. Consequently, the election of other members took place on 7th January, 1969 and the notification in respect of all the members was issued on 27th February, 1969. This notification was questioned by some persons on legal ground that the election could not be held piece meal and the election of the members as notified on 27th February, 1969 was in contravention of the rule 34 of the Punjab Agricultural Produce Markets (Election to Market Committee) Rules, 1961 under which the election is to be held and notified within three months of the date on which a direction is issued by the State Government to the Deputy Commissioner. The Government, after careful consideration, decided on 25 th July, 1969 that the elections of all the members to the Market Committee may be held de-novo. Consequently, it was proposed to cancel the notification dated the 27th February, 1969 vide which the election of all the members had been notified. Before cancelling the previous notification the opinion of the Law Department was sought and they advised that the previous notification could not be cancelled. The Deputy Commissioner, Jullundur had made a suggestion that till the new elections were held, an Administrator be appointed, but no written proposal has been received from him so far and the status-quo remains. Government is anxious to finalise the matter soon both with regard to the holding of elections de-novo and/or the appointment of an Administrator. However, the Secretary, Market Committee, has been allowed to incur day-to-day expenditure of unavoidable nature pending the election of Chairman/Vice Chairman of the Market Committee.

(ਜਲੰਧਰ ਮਾਰਕੀਟ ਕਮੇਟੀ ਦੇ ਇਲੈਕਸ਼ਨ ਪੰਜਾਬ ਸਰਕਾਰ ਦੀ ਨੋਟੀਫਿਕੇਸ਼ਨ ਮਿਤੀ 2-1-65 ਦੇ ਅਧਾਰ ਤੇ 4-4-65 ਨੂੰ ਹੋਣੇ ਸਨ। 15-3-55 ਨੂੰ ਨਾਮਜ਼ਾਦਗੀ ਕਾਗਜ਼ਾਂ ਦੀ ਪੜਤਾਲ ਮਗਰੋਂ 9 ਉਤਪਾਦਕ ਮੈਂਬਰਾਂ ਬਿਨਾਂ ਮੁਕਾਬਲੇ ਤੋਂ ਚੁਣ ਲਏ ਗਏ। ਐਕਟ ਦੀ ਧਾਰਾ 10 ਅਤੇ 13 ਦੇ ਅਧੀਨ ਵਿਉਪਾਰੀ ਮੈਂਬਰਾਂ ਦਾ ਅਤੇ ਇਕ ਸਹਿਕਾਰੀ ਸਭਾਵਾਂ ਦੀ ਮੈਂਬਰ ਦੀ ਚੋਣ 4-4-65 ਨੂੰ ਹੋਣੀ ਬਾਕੀ ਰਹਿ ਗਈ ਸੀ। 1-3-66 ਨੂੰ ਇਕ ਹੋਰ ਹੁਕਮ ਖਾਰਜ ਕਰ

ਕਰ ਦਿੱਤਾ ਗਿਆ ਅਤੇ ਡੀ. ਸੀ. ਜਲੰਧਰ ਨੂੰ ਚੋਣ ਸਬੰਧੀ ਅਗਲੀ ਕਾਰਵਾਈ ਕਰਨ ਵਾਸਤੇ ਕਿਹਾ ਗਿਆ ਉਸ ਵੇਲੇ ਕੁਝ ਵਿਅਕਤੀਆਂ ਦੇ ਜਿਹੜੇ ਕਿ ਖਲਾਂ ਆਦਿ ਦਾ ਵਿਉਪਾਰ ਕਰਦੇ ਸਨ ਉਨ੍ਹਾਂ ਨੂੰ ਐਕਟ ਦੀ ਸੋਧ ਦੁਆਰਾ ਚੋਣ ਲੜਨ ਦੇ ਅਯੋਗ ਕਰ ਦਿੱਤਾ ਗਿਆ। ਹਾਈਕੋਰਟ ਨੇ ਰਿਟ ਦਾ ਫੈਸਲਾ ਹੋਣ ਤਕ ਅਰੋਪ ਹੁਕਮ ਜਾਰੀ ਕਰ ਦਿੱਤਾ।

ਰਿਟ ਦੇ ਖਾਰਜ ਹੋਣ ਦੇ ਪਿਛੋਂ ਸਰਕਾਰੀ ਸੋਧ ਸੂਚਨਾ ਮਿਤੀ 9-10-68 ਦੁਆਰਾ ਸੈਕਸ਼ਨ 10 ਅਤੇ 13 ਦੇ ਅਧੀਨ ਮੈਂਬਰ ਅਤੇ ਸਹਿਕਾਰੀ ਸਭਾਵਾਂ ਵਿਚ ਮੈਂਬਰ ਦੀ ਚੋਣ ਮੁੜ ਤੋਂ ਕਰਵਾਉਣ ਦੇ ਹੁਕਮ ਜਾਰੀ ਕੀਤੇ ਇਸ ਦੇ ਅਧਾਰ ਤੇ 7-1-69 ਨੂੰ ਚੋਣ ਹੋਈ ਅਤੇ ਸਾਰੇ ਮੈਂਬਰਾਂ ਨੂੰ ਸਰਕਾਰੀ ਅਧਿਸੂਚਨਾ ਮਿਤੀ 27-2-69 ਨੋਟੀਫਾਇਡ ਕਰ ਦਿਤਾ ਗਿਆ ਇਸ ਆਧਾਰ ਤੇ ਫਿਰ ਵਰਜਿਆ ਗਿਆ ਕਿ ਇਹ ਚੋਣ ਸਮੁਚੇ ਤੌਰ ਤੇ ਨਹੀਂ ਹੋਈ ਅਤੇ ਜਿਹੜੇ ਮੈਂਬਰਾਂ ਦੀ ਚੋਣ 27-2-69 ਨੂੰ ਨੋਟੀਫਾਇਡ ਕੀਤੀ ਗਈ ਸੀ ਉਹ ਇਲੈਕਸ਼ਨ ਦੇ ਰੂਲ 34 ਦੇ ਵਿਰੁਧ ਹੈ, ਕਿਉਂਕਿ ਜੋ ਇਸ ਅਧੀਨ ਡਿਪਟੀ ਕਮਿਸ਼ਨਰ ਚੋਣ ਬਾਰੇ ਹਦਾਇਤ ਹੋਣ ਤੋਂ ਤਿਨਾਂ ਮਹਿਨੀਆਂ ਦੇ ਅੰਦਰ ਅੰਦਰ ਚੋਣ ਹੋਣੀ ਚਾਹੀਦੀ ਹੈ। ਸਰਕਾਰ ਨੇ ਇਸ ਵਿਸ਼ੇ ਤੇ ਬੜੀ ਸਾਵਧਾਨੀ ਨਾਲ ਵਿਚਾਰ ਕਰਣ ਤੋਂ ਬਾਦ ਇਹ ਫ਼ੈਸਲਾ ਕੀਤਾ ਕਿ ਮਾਰਕੀਟ ਕਮੇਟੀ ਦੀ ਸਾਰੀ ਚੋਣ ਨਵੇਂ ਸਿਰੇ ਤੋਂ ਕਰਵਾਈ ਜਾਵੇ। ਇਸ ਵਾਸਤੇ 27-2-69 ਨੋਟੀਫਿਕੇਸ਼ਨ ਨੂੰ ਰੱਦ ਕਰਣ ਦਾ ਫੈਸਲਾ ਕੀਤਾ ਗਿਆ। ਅਜਿਹਾ ਕਰਨ ਤੋਂ ਪਹਿਲਾ ਕਾਨੂੰਨ ਵਿਭਾਗ ਦੀ ਰਾਏ ਲਈ ਗਈ ਜਿਸ ਅਨੁਸਾਰ ਇਹ ਨੋਟੀਫਿਕੇਸ਼ਨ ਰੱਦ ਨਹੀਂ ਕੀਤੀ ਜਾ ਸਕਦੀ। ਡਿਪਟੀ ਕਮਿਸ਼ਨਰ ਜਲੰਧਰ ਨੇ ਇਹ ਸੁਝਾਵ ਦਿੱਤਾ ਹੈ ਕਿ ਜਦ ਤਕ ਚੋਣ ਨਹੀਂ ਹੁੰਦੀ ਮਾਰਕੀਟ ਕਮੇਟੀ ਵਿਖੇ ਇਕ ਪ੍ਰਸ਼ਾਸਕ ਲਗਾ ਦਿੱਤਾ ਜਾਵੇ, ਇਸ ਬਾਰੇ ਡਿਪਟੀ ਕਮਿਸ਼ਨਰ ਤੋਂ ਉਸ ਦਾ ਇਹ ਸੁਝਾਵ ਅਜੇ ਤੱਕ ਨਹੀਂ ਪੁੱਜਾ ਅਤੇ ਹਾਲਤ ਉਸੇ ਤਰ੍ਹਾਂ ਹੀ ਹੈ। ਸਰਕਾਰ ਇਸ ਮਾਮਲੇ ਨੂੰ ਛੇਤੀ ਤੋਂ ਛੇਤੀ ਨਿਪਟਾਉਣ ਦੀ ਫ਼ਿਕਰਮੰਦ ਹੈ। ਫਿਰ ਵੀ ਸਕੱਤਰ ਮਾਰਕਿਟ ਕਮੇਟੀ ਜਲੰਧਰ ਨੂੰ ਇਜ਼ਾਜਤ ਦਿੱਤੀ ਗਈ ਸੀ ਕਿ ਉਹ ਜਿੰਨਾਂ ਚਿਰ ਚੇਅਰਮੈਨ ਅਤੇ ਵਾਇਸ ਚੇਅਰਮੈਨ ਦੀ ਚੋਣ ਨਹੀਂ ਹੋ ਜਾਂਦੀ ਉਤਨਾ ਚਿਰ ਉਹ ਮਾਰਕੀਟ ਕਮੇਟੀ ਦੀ ਰੋਜ਼ ਦੀ ਆਮਦਨ ਵਿਚੋਂ ਨਿਤ ਕਿਰਿਆਂ ਦੇ ਖਰਚੇ ਕਰ ਲੈਣ।)

(Serial No. 38)

1. **Comrade Satya Pal Dang :**

2. **Comrade Dana Ram :** We beg to draw the attention of the Government towards an urgent matter of public importance, namely, the wide spread discontentment that has arisen amongst the workers of Punjab in general and of Phagwara in particular as a result of the arrest of eight leaders of the Karpa Mill Mazdoor Union Phagwara at the instance of the notorious Manager of the Jagatjit Cotton Textile Mills Phagwara taking advantage of an alleged incident of firing.

There have been demonstrations against this action of the Government throughout the State and unless an impartial enquiry is ordered into the alleged incident and unless the trade Union leaders are released, the situation is bound to worsen further.

In view of the obvious and urgent importance of the matter, the Government may please be asked to make a statement in the House.

**Sardar Gurnam Singh** (Chief Minister) :

This notice pertains to case FIR No. 343 dated 10.10.69 u/s 307/34 IPC, Police Station, Phagwara, which was registered on the statement of Shri Nand Lal Sehgal. Manager 'agatjit Cotton Textile Mills Phagwara. He reported that he was fired upon by some Sikh youngman at 9.10 P.M. on 10.10.69 when he was coming out of the Mills in a Station Wagon for going to his house. He further alleged that Shri Jagir Singh who chased the assailant was also fired upon and injured. This incident took place when the labourers had resorted to fast to press for acceptance of their demands. This case was investigated by the local police and the C.I.A. Staff in the first instance and the following eight accused were arrested :

1. Bhagu.
2. Gurditta.
3. Ram Sahai
4. Bakhtawar Singh.
5. Malkiat Chand.
6. Mohan Singh.
7. Milkhi Ram and
8. Swaran Singh.

These accused remained in the Police custody from 12.10.69 to 21.10.69 and are now in the Judicial Lock-up. Every precaution was taken to ensure fair and impartial investigation of this case. Further investigation is being done through the state C.I.D. It is the Governments intention in this, as in all other criminal cases, to see that the investigation is through, fair and just.

(ਇਹ ਨੋਟਿਸ ਮੁਕਦਮਾ ਨੰ; 343 10. 10. 69 ਅ: ਧ: 30 /34 ਭਾਰਤ ਡੰਡਵਾਲੀ ਥ ਣਾ ਫਗਵਾੜਾ ਨਾਲ ਸਬੰਧ ਰਖਦਾ ਹੈ। ਜਿਹੜਾ ਕਿ ਸ੍ਰੀ ਨੰਦ ਲਾਲ ਸਹਿਗਲ ਮੈਨੇਜਰ ਜਗਤਜੀਤ ਕਾਟਨ ਟੈਕਸਟਾਈਲ ਮਿਲਜ਼ ਫਗਵਾੜਾ ਦੇ ਬਿਆਨ ਉਤੇ ਦਰਜ ਕੀਤਾ ਗਿਆ ਸੀ। ਉਸ ਨੇ ਇਤਲਾਹ ਦਿਤੀ ਸੀ ਕਿ ਕਿਸੇ ਸਿੱਖ ਨੌਜਵਾਨ ਨੇ 9 ਵਜ ਕੇ 10 ਮਿੰਟ ਰਾਤ ਮਿਤੀ 10. 10. 69 ਨੂੰ ਉਸ ਉਤੇ ਜਦੋਂ ਕਿ ਉਹ ਸਟੇਸ਼ਨ ਵੈਗਨ ਉਤੇ ਮਿਲ ਤੋਂ ਘਰ ਵਲ ਨੂੰ ਜਾ ਰਿਹਾ ਸੀ ਗੋਲੀ ਚਲਾਈ। ਉਸ ਨੇ ਅਗੇ ਦਸਿਆ ਕਿ ਸ੍ਰੀ ਜਗੀਰ ਸਿੰਘ ਜਿਸ ਨੇ ਕਿ ਹਮਲਾ ਆਵਰਾਂ ਦਾ ਪਿੱਛਾ ਕੀਤਾ ਉਤੇ ਵੀ ਗੋਲੀ ਚਲਾਈ ਗਈ ਅਤੇ ਉਸ ਨੂੰ ਜ਼ਖਮੀ ਕਰ ਦਿਤਾ ਗਿਆ ਇਹ ਘਟਨਾ ਉਦੋਂ ਵਾਪਰੀ ਜਦੋਂ ਕਿ ਮਜ਼ਦੂਰ ਸੰਘ ਦੇ ਕਰਮਚਾਰੀਆਂ ਨੇ ਆਪਣੀ ਮੰਗਾਂ ਮਨਵਾਉਣ ਲਈ ਭੁਖ ਹੜਤਾਲ ਕੀਤੀ ਸੀ। ਇਸ ਕੇਸ ਦੀ ਪਹਿਲਾਂ ਤਫ਼ਤੀਸ਼ ਸਥਾਨਕ ਪੁਲਿਸ ਤੇ ਸੀ ਆਈ ਏ ਸਟਾਫ਼ ਨੇ ਕੀਤੀ ਅਤੇ ਹੇਠ ਲਿਖੇ ਅੱਠ ਦੋਸ਼ੀਆਂ ਨੂੰ ਗ੍ਰਿਫਤਾਰ ਕੀਤੇ ਗਏ ਸਨ।

1. ਭਾਗੂ
2. ਗੁਰਦਿਤਾ
3. ਰਾਮ ਸਹਾਏ
4. ਬਖਤਾਵਰ ਸਿੰਘ
5. ਮੋਹਨ ਸਿੰਘ
6. ਮਲਕੀਅਤ ਚੰਦ
7. ਮਿਲਖੀ ਰਾਮ ਤੇ
8. ਸਵਰਨ ਸਿੰਘ

ਇਹ ਦੋਸ਼ੀ ਪੁਲਿਸ ਹਰਾਸਤ ਵਿਚ 12. 10. 69 ਤੋਂ 21. 10. 69 ਤਕ ਰਹੇ ਅਤੇ ਹੁਣ ਜੂਡੀਸ਼ੀਅਲ ਹਵਾਲਾਤ ਵਿਚ ਹਨ। ਇਹਤਿਆਤ ਰੱਖੀ ਗਈ ਸੀ ਕਿ ਇਹ ਮੁਕਦਮੇਂ ਦੀ ਨਿਰਪੱਖ ਅਤੇ ਸੁਚੱਜੇ ਢੰਗ ਨਾਲ ਤਫ਼ਤੀਸ਼ ਹੋਵੇ। ਇਸ ਦੀ ਅਗੇਤੀ ਤਫਤੀਸ਼ ਸਟੇਟ ਸੀ. ਆਈ. ਡੀ ਕਰ ਰਹੀ ਹੈ। ਇਸ ਕੇਸ ਵਿਚ ਵੀ, ਜਿਵੇਂ ਕਿ ਦੂਜੇ ਹੋਰ ਫੌਜਦਾਰੀ ਕੇਸਾਂ ਵਿਚ, ਸਰਕਾਰ ਦੀ ਇਹ ਮਨਸ਼ਾ ਹੈ ਕਿ ਇਸ ਕੇਸ ਦੀ ਤਫਤੀਸ਼ ਮੁਕੰਮਲ, ਸੁਚੱਜੀ ਤੇ ਨਿਆਂਪੂਰਬਕ ਹੋਵੇ।)

(Serial No. 43)

**Sardar Gurbanta Singh** : I beg to draw the attention of the Government towards an urgent matter of public importance, namely, a news item appearing in today's news paper that there was a raid on the house of the President, Municipal Committee, Jullundur on the information of a certain Municipal Commissioner belonging to the party opposed to the said President as a result of which widespread resentment is prevailling among the people of Jullundur. The Government should make a statement in the House after holding an immediate judicial enquiry into the matter.

**Shri Manmohan Kalia** (Local Government Minister) :

On a complaint received by the Deputy Commissioner, Jullundur, from a local resident, to the effect that Shri Chander Parkash Angrish, President, Municipal Committee, Jullundur, was using the Municipal employees for his personsal benefit by getting work from them at his house, Shri Manohar Singh, P.C.S., Executive Magistrate, Jullundur, along with Shri G. D. Thapar, Executive officer, Municipal Committee, Jullundur, carried out necessary checking at the house of the said President on 21 10 1969 and found two permanent employees of the Municipal Committee, Jullundur, working as painters at his house. The enquiry is still in progress

(ਜਲੰਧਰ ਦੇ ਇਕ ਵਸਨੀਕ ਵਲੋਂ ਡਿਪਟੀ ਕਮਿਸ਼ਨਰ, ਜਲੰਧਰ, ਕੋਲ ਇਹ ਸ਼ਕਾਇਤ ਪੁਜਣ ਤੇ ਕਿ ਸ੍ਰੀ ਚੰਦਰ ਪ੍ਰਕਾਸ਼ ਅੰਗਰੀਜ਼, ਪਰਧਾਨ ਨਗਰਪਾਲਕਾ, ਜਲੰਧਰ, ਨਗਰਪਾਲਕਾ ਦੇ ਕਰਮਚਾਰੀਆਂ ਨੂੰ ਅਪਣੇ ਜ਼ਾਤੀ ਫਾਇਦੇ ਲਈ ਆਪਣੇ ਘਰ ਕੰਮ ਕਰਾਂਦੇ ਹਨ ਤੇ ਸ਼੍ਰੀ ਮਨੋਹਰ ਸਿੰਘ, ਪੀ, ਸੀ. ਐਸ., ਐਗਜ਼ੈਕਟਿਵ ਮੇਜਿਸਟਰੇਟ, ਜਲਧਰ, ਨੇ ਸ੍ਰੀ ਜੀ. ਡੀ ਥਾਪਰ ਈ. ਓ. ਨਗਰਪਾਲਕਾ, ਜਲੰਧਰ, ਨਾਲ ਮਿਲ ਕੇ 21.10.1969 ਨੂੰ ਉਕਤ ਪਰਧਾਨ ਦੇ ਘਰ ਦੀ ਲੋੜੀਂਦੀ ਚੈਕਿੰਗ ਕੀਤੀ ਅਤੇ ਕਮੇਟੀ ਦੇ ਦੋ ਪੱਕੇ ਕਰਮਚਾਰੀਆਂ ਨੂੰ ਉੱਥੇ ਪੇਂਟ ਕਰਦਿਆਂ ਵੇਖਿਆ। ਉਕਤ ਅਫਸਰਾਂ ਵਲੋਂ ਅੱਜ ਪੜਤਾਲ ਜਾਰੀ ਹੈ।)

(Serial No. 44)

**Comrade Darshan Singh Jhabal** : I beg to draw the attention of the Government towards an urgent matter of public importance, namely, that since long tenants are cultivating in the Bet area of river Sutlej and river Ravi and most of them belong to backward Clas es. The previous Front Ministry had decided that all the tenants belonging to Backward Classes, settled there upto 1965 shall be granted the ownership rights by charging Rs. 450/- per acre from them. But the Present Ministry is ejecting the tenants with the help of police on the plea that land is to be

(Comrade Darshan Singh Jhabhal)

used for seed farms. There are instances of influential persons getting the land allotted in their names by getting the wrong Girdawaris entered in their favour. In this way, no land shall be available for the tenants belonging to Backward Classes. In these circumstances a great resentment prevails among the tenants, the Minister concerned may please make a statement.

**Sardar Atma Singh** (Revenue and Rehabilitation Minister) :

Occupants in cultivating possession of surplus rural evacuee lands from Rabi, 19 5 or earlier were required to apply to the Tehsildars (Sales) concerned for the transfer of lands by 16-10-1967. The applicants, including those settled in Bet areas of rivers Sutlej and Ravi, found eligible have since been transferred evacuee land upto 5 Standard Acres or 10 ordinary acres, whichever is less each, including their own holding if any. Applications received after the crucial date have not been considered on merits. Occupants belonging to Scheduled Castes were required to pay price of the land so transferred @ Rs. 450/- per Standard Acre in five equated annual instalments alongwith interest @ 7% per annum, while Non-Harijans were required to pay Price of the land @ Rs. 800/- for the first 2 Standard Acres and @Rs. 1000/- for the remaining three Standard Acres in lumpsum Occupants belonging to Backward Classes were, however, to pay price of the land like Harijan occupants in 5 instalments.

2. A Central Seed Farm (also known as Central State Farm) is proposed to be set up on about 9,735 acres of land in the Sutlej Bet area for the production and multiplication of improved seeds and allied purposes as per details given below :

SURVEY OF MARCH, 1969

| Nature of occupation | Inferior evacuee land, | Other evacuee land. | Private land. | Total |
|---|---|---|---|---|
| Authorised allotment | 437 | 10 | – | 447 |
| Unauthorised Occupation | 159 | 1895 | — | 2054 |
| Area free from Occupation. | 556 | 5290 | — | 5846 |
| Private land. | — | — | 1388 | 1388 |

The above table would indicate that inferior evacuee area to the extent of 159 acres and 1895 acres of surplus rural evacuee land are under unauthorised occupation. Most of them are Rai Sikhs. So for, no occupant has been evicted by the Police force or otherwise as reported by the Deputy Commissioner, Jullundur. A deputation of 100 occupants had met the Chief Minister on 19-8-1969, who gave them a patient hearing The deputationists had prayed that they may not be evicted from the surplus rural evacuee lands under their occupation. Their cases are not covered by the policy decision referreed to the Para 1 above. Still, however, the question of re-settling them on surplus rural evacuee lands and at the same time the question to set up the said Central Seed Farm

which is in the public interest, is under the consideration of Government. The requisite decision in this respect will be taken by the Government as early as possible.

3. There is no proposal, for the present, to set up any other Seed Farm on surplus rural evacuee lands.

4. Subject to the position stated above, there is no truth in the allegations raised in the Call Attention Notice.

(ਵਾਧੂ ਪੇਂਡੂ ਨਿਕਾਸੀ ਜਮੀਨਾਂ ਦੇ ਰਬੀ 1965 ਜਾਂ ਉਸ ਤੋਂ ਪਹਿਲੋਂ ਦੇ ਵਾਹਕ ਕਬਜ਼ੇਦਾਰਾਂ ਨੂੰ ਆਪਣੇ ਆਪਣੇ ਤਹਿਸੀਲਦਾਰ (ਸੇਲਜ਼) ਨੂੰ ਜ਼ਮੀਨਾਂ ਦੀ ਟਰਾਂਸਫਰ ਵਾਸਤੇ 16-10-19 7 ਤੱਕ ਅਰਜ਼ੀਆਂ ਦੇਣੀਆਂ ਚਾਹੀਦੀਆਂ ਸਨ। ਪ੍ਰਾਰਥੀ ਜਿਨ੍ਹਾਂ ਵਿੱਚ ਕਿ ਦਰਿਆ ਸਤਲੁਜ ਤੇ ਰਾਵੀ ਦੇ ਬੇਟ ਰਕਬੇ ਵਿੱਚ ਬੈਠੇ ਭੀ ਸ਼ਾਮਲ ਹਨ ਤੇ ਜਿਹੜੇ ਪਾਤਰ ਸਮਝੇ ਗਏ, ਨੂੰ 5 ਸਟੈਂਡਰਡ ਏਕੜ ਜਾਂ 10 ਸਾਧਾਰਨ ਏਕੜ, ਜਿਹੜਾ ਕਿ ਘੱਟ ਹੋਵੇ, ਤੇ ਜਿਸ ਵਿੱਚ ਉਸਦੀ ਆਪਣੀ ਮਾਲਕੀ ਵੀ ਸ਼ਾਮਲ ਹੈ, ਨਿਕਾਸੀ ਜ਼ਮੀਨ ਟਰਾਂਸਫਰ ਕੀਤੀ ਗਈ। ਮਿਥੀ ਤਾਰੀਖ ਤੋਂ ਪਿਛੋਂ ਆਈਆਂ ਦਰਖਾਸਤਾਂ ਤੇ ਯੋਗਤਾ ਦੇ ਆਧਾਰ ਤੇ ਗੌਰ ਨਹੀਂ ਕੀਤਾ ਗਿਆ। ਅਨੁਸੂਚਿਤ ਜਾਤੀਆਂ ਦੇ ਕਬਜ਼ੇਦਾਰਾਂ ਨੂੰ 450/- ਰੁ ਪ੍ਰਤੀ ਸਟੈਂਡਰਡ ਏਕੜ ਦੇ ਹਿਸਾਬ ਨਾਲ 5 ਸਾਲਾਨਾ ਕਿਸ਼ਤਾਂ ਵਿੱਚ ਸਹਿਤ 7% ਸੂਦ ਦੇ, ਟਰਾਂਸਫਰ ਹੋ ਸਕਦੀਆਂ ਹਨ ਤੇ ਅਨੁਸੂਚਿਤ ਜਾਤੀਆਂ ਤੋਂ ਛੁੱਟ ਕਬਜ਼ੇਦਾਰਾਂ ਨੂੰ ਜ਼ਮੀਨ ਦੀ ਕੀਮਤ ਪਹਿਲੇ ਦੋ ਸਟੈਂਡਰਡ ਏਕੜਾਂ ਦੀ 800/- ਰੁ: ਦੇ ਹਿਸਾਬ ਨਾਲ ਤੇ ਬਾਕੀ ਦੇ ਤਿੰਨ ਸਟੈਂਡਰਡ ਏਕੜਾਂ ਦੀ 1,000/- ਰੁ. ਦੇ ਹਿਸਾਬ ਨਾਲ ਯਕਮੁਸ਼ਤ ਦੇਣੀ ਹੈ। ਪਛੜੀਆਂ ਜ਼ਾਤੀਆਂ ਦੇ ਕਬਜ਼ੇਦਾਰ ਭੀ ਜ਼ਮੀਨ ਦੀ ਕੀਮਤ ਅਨੁਸੂਚਿਤ ਜਾਤੀਆਂ ਦੇ ਕਬਜ਼ੇਦਾਰਾਂ ਦੀ ਤਰ੍ਹਾਂ 5 ਕਿਸ਼ਤਾਂ ਵਿੱਚ ਦੇਣਗੇ।

2. ਇਕ ਸੈਂਟਰਲ ਸੀਡ ਫ਼ਾਰਮ (ਅਥਵਾ ਸੈਂਟਰਲ ਸਟੇਟ ਫਾਰਮ) ਸਤਲੁਜ ਬੇਟ ਦੇ ਤਕਰੀਬਨ 9,735 ਏਕੜ ਰਕਬੇ ਵਿੱਚ ਸੋਧੇ ਹੋਏ ਕਿਸਮਾਂ ਦੇ ਬੀਜ਼ਾਂ ਦੀ ਪੈਦਾਵਾਰ ਤੇ ਗੁਣਨ ਕਰਨ ਵਾਸਤੇ ਤੇ ਸਬੰਧਤ ਕੰਮਾਂ ਲਈ ਨਿਮਨਲਿਖਤ ਵੇਰਵੇ ਨਾਲ ਬਣਾਉਣ ਦੀ ਤਜਵੀਜ਼ ਹੈ :—

| ਕਾਬਜ਼ ਦੀ ਸ਼੍ਰੇਣੀ | ਮਾਰਚ 1969 ਦਾ ਸਰਵੇਖਣ | | | |
|---|---|---|---|---|
| | ਘਟੀਆ ਨਿਕਾਸੀ ਜ਼ਮੀਨ | ਹੋਰ ਨਿਕਾਸੀ ਜ਼ਮੀਨ | ਨਿਜ਼ੀ ਜ਼ਮੀਨ | ਜੋੜ |
| ਜਾਇਜ਼ ਅਲਾਟਮੈਂਟ | 437 | 10 | — | 447 |
| ਨਾਜਾਇਜ਼ ਕਾਬਜ਼ | 159 | 1895 | — | 2054 |
| ਖਾਲੀ ਰਕਬਾ | 556 | 5290 | — | 5846 |
| ਨਿਜ਼ੀ ਜ਼ਮੀਨ | — | — | 1388 | 1388 |

[ਮਾਲ ਅਤੇ ਮੁੜ ਵਸਾਊ ਮੰਤਰੀ]

ਉਪਰੋਕਤ ਸਾਰਣੀ ਇਹ ਦਸਦੀ ਹੈ ਕਿ 159 ਏਕੜ ਘਟੀਆ ਨਿਕਾਸੀ ਜ਼ਮੀਨ ਤੋਂ 1895 ਏਕੜ ਵਾਧੂ ਪੇਂਡੂ ਨਿਕਾਸੀ ਜ਼ਮੀਨ ਨਾਜਾਇਜ਼ ਕਾਬਜਾਂ ਥੱਲੇ ਹੈ। ਉਨ੍ਹਾਂ ਵਿੱਚੋਂ ਬਹੁਤੇ ਰਾਏ ਸਿੱਖ ਹਨ। ਡਿਪਟੀ ਕਮਿਸ਼ਨਰ ਜਲੰਧਰ ਦੀ ਸੂਚਨਾ ਅਨੁਸਾਰ ਅਜੇ ਤਕ ਕਿਸੇ ਕਾਬਜ਼ ਨੂੰ ਪੁਲਿਸ ਜਾਂ ਕਿਸੇ ਹੋਰ ਤਰੀਕੇ ਰਾਹੀਂ ਬੇਦਖਲ ਨਹੀਂ ਕੀਤਾ ਗਿਆ। ਪੇਂਡੂ ਨਿਕਾਸੀ ਭੋਂ ਦੇ ਤਕਰੀਬਨ 100 ਕਾਬਜ਼ਾਂ ਦਾ ਇਕ ਡੇਪੂਟੇਸ਼ਨ ਮੁੱਖ ਮੰਤਰੀ ਜੀ ਨੂੰ 19-8-1969 ਨੂੰ ਮਿਲਿਆ ਜਿਨ੍ਹਾਂ ਨੂੰ ਮੁੱਖ ਮੰਤਰੀ ਜੀ ਨੇ ਹਮਦਰਦੀ ਨਾਲ ਸੁਣਿਆ। ਡੈਪੂਟੇਸ਼ਨ ਨੇ ਬੇਨਤੀ ਕੀਤੀ ਕਿ ਉਨ੍ਹਾਂ ਨੂੰ ਪੇਡੂ ਨਿਕਾਸੀ ਭੋਂ ਜਿਹੜੀ ਕਿ ਉਨ੍ਹਾਂ ਦੇ ਕਬਜ਼ੇ ਹੇਠ ਹੈ, ਤੋਂ ਬੇਦਖਲ ਨਾ ਕੀਤਾ ਜਾਵੇ। ਮੁੱਖ ਮੰਤਰੀ ਜੀ ਨੇ ਦਸਿਆ ਕਿ ਉਨ੍ਹਾਂ ਦੇ ਕੇਸ ਸਰਕਾਰ ਦੀ ਉਸ ਪਾਲੀਸੀ ਹੇਠ ਨਹੀਂ ਆਉਂਦੇ ਜਿਸ ਦਾ ਜ਼ਿਕਰ ਪੈਰਾ 1 ਵਿੱਚ ਕੀਤਾ ਗਿਆ ਹੈ ਪਰ ਫੇਰ ਵੀ ਉਨ੍ਹਾਂ ਨੂੰ ਪੇਡੂ ਨਿਕਾਸੀ ਭੋਂ ਤੇ ਮੁੜ ਵਸਾਉਣ ਅਤੇ ਨਾਲ ਹੀ ਸੈਂਟਰਲ ਸੀਡ ਫਾਰਮ ਜਿਹੜਾ ਕਿ ਲੋਕ ਹਿੱਤ ਵਿੱਚ ਹੈ, ਨੂੰ ਬਨਾਉਣ ਦਾ ਸਵਾਲ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਸਬੰਧ ਵਿੱਚ ਲੋੜੀਂਦਾ ਫ਼ੈਸਲਾ ਸਰਕਾਰ ਵਲੋਂ ਛੇਤੀ ਤੋਂ ਛੇਤੀ ਕਰ ਦਿੱਤਾ ਜਾਵੇਗਾ।

3. ਇਸ ਵੇਲੇ ਵਾਧੂ ਪੇਂਡੂ ਨਿਕਾਸੀ ਭੋਂ ਤੇ ਹੋਰ ਕੋਈ ਸੀਡ ਫਾਰਮ ਬਨਾਉਣ ਦੀ ਤਜਵੀਜ਼ ਨਹੀਂ ਹੈ।

4. ਉਪਰੋਕਤ ਦਰਸਾਈ ਗਈ ਸਥਿਤੀ ਤੋਂ ਇਲਾਵਾ ਧਿਆਨ ਦਿਵਾਊ ਨੋਟਸ ਵਿੱਚ ਲਗਾਏ ਗਏ ਦੋਸ਼ਾਂ ਵਿੱਚ ਕੋਈ ਸੱਚਾਈ ਨਹੀਂ ਹੈ।)

(Serial No. 57)

**Sardar Kirpal Singh**: I beg to to draw the attention of the Government towards an urgent matter of public importance, namely, the Director of Industries and Industrial Training arrived at a settlement with Shri Sajjan Singh General Secretary, Class IV Employees Union on April 21-24, 1969, as a result of which the 'DHARNA' was postponed. On 29th September again an assurance was given that all the demands would be accepted In the meantime, five employees of the I. T. I, Talwara, were removed from service which has resulted in resentment amongst the employees. The Government should deal with the situation through negotiations and make a statement in this regard.

**Shri Balram Dass Tandon**: Sh. Sajjan Singh General, Secretary class IV Employees Union submitted a memorandum containing demands of class IV Govt. Servants regarding issue of liverties uniform, reinstatement of certain Class IV Employees, non adjustment of C. T. D. accouts & bad teratment of certain Principals towards Class IV Employees etc. All these demands were discussed with the representative of class IV Government Union. Instructions were issued to all Principals in the light of decisions taken in that discussion and all Class IV Employees were ordered to be reinstated. On 24, 9. 69, a deputation of Industrial Training Employees Assciation of Class IV Government Servants met Director Industral Training and decisions were taken on the demands as noted below :-

| | Demand. | Decision |
|---|---|---|
| (i) | Reinstatement of Class IV Employees whose services had been terminated by Principal I. T. I. Talwara. | All the Class IV Employees I. T. I. Talwara, have since been reinstated. |
| (ii) | Transfer of principal, I. T. I. Bhatinda to Faridkot or to give him forced leave or to take disciplinary action against him. | Government have since issue orders transferring the Principal to Faridkot. |
| (iii) | Issue instructions to Principals to implement decisions for the issue of Uniforms to Class IV Employees. | Fresh instructions in this regard have been issued. |

From the account given above it is clear that Government have always been taking expeditions action to improve the lot of Class IV Employees and have been giving full opportunity to them to place their demands before the authorities.

Serial No. 67

1. **Comrade Dana Ram**
2. **Comrade Kulwant Singh**

We beg to draw the attention of the Government towards an urgent matter of public importance, namely, the failure of the Government to arrest the murderer of Shri Gurcharan Singh, Teacher, Government Primary School, Ramgarh, P. S Malout, despite repeated requests from Government Teachers Union, Distt. Ferozepur to D. S. P. Muktsar. Nothing has been done and there is great resentment amongst the teaching community of District Ferozepur and hence this Notice.

**Sardar Gurnam Singh** (Chief Minister) : This Notice relates to case FIR No. 352 dated 7-10-69 u/S 302 IPC, P. S. Malout, District Ferozepur in which Shri Gurcharan Singh, a teacher of Govt. Primary School, Remgarh, was reported have been murdered by Shri Amar Nath, a peon of the Veterinary Hospital, Ramgarh, with a Takwa. The accused was arrested on 7-10-69 and Takwa has also been recovered from him No other accused is involved in this case. No requests were received from the Govt. Teachers Union District Ferozepore by D. S. P. Muktsar, nor there is any resentment amongst teachers community, as alleged.

[ਇਸ ਨੋਟਿਸ ਦਾ ਸਬੰਧ ਮੁਕਦਮਾ ਨੰ : 352 ਮਿਤੀ 7. 10. 69 ਅ: ਧ: 302 ਹਿੰਦ ਡੰਡਾਵਲੀ ਥਾਣਾ ਮਲੋਟ ਜ਼ਿਲ੍ਹਾ ਫਿਰੋਜ਼ਪੁਰ ਨਾਲ ਹੈ । ਇਸ ਵਿਚ ਗੌਰਮਿੰਟ ਪਰਾਇਮਰੀ ਸਕੂਲ ਰਾਮ ਗੜ੍ਹ ਦੇ ਅਧਿਆਪਕ ਸ਼੍ਰੀ ਗੁਰਚਰਨ ਸਿੰਘ ਦਾ ਕਤਲ ਇਕ ਡੰਗਰਾਂ ਦੇ ਹਸਪਤਾਲ ਦੇ ਚਪੜਾਸੀ ਅਮਰ ਨਾਥ ਨੇ ਇਕ ਟਾਕੂਏ ਨਾਲ ਕਰਨਾ ਰਪੋਟ ਕੀਤਾ ਗਿਆ ਸੀ । ਦੋਸ਼ੀ 7. 10. 69 ਨੂੰ ਗ੍ਰਿਫਤਾਰ ਕੀਤਾ ਗਿਆ ਸੀ ਅਤੇ ਉਸ ਤੋਂ ਟਾਕੂਆ ਵੀ ਬਰਾਮਦ ਹੋ ਚੁਕਾ ਹੈ । ਹੋਰ ਕੋਈ ਦੋਸ਼ੀ ਇਸ ਕੇਸ ਨਾਲ ਸਬੰਧਤ ਨਹੀਂ ਹੈ । ਜ਼ਿਲ੍ਹਾ ਫਿਰੋਜ਼ਪੁਰ ਦੀ "ਟੀਚਰ ਯੂਨੀਅਨ" ਵਲੋਂ ਡੀ. ਐਸ਼ ਪੀ ਮੁਕਤਸਰ ਨੂੰ ਕੋਈ ਬੇਨਤੀ ਨਹੀਂ ਕੀਤੀ ਗਈ ਸੀ ਅਤੇ ਨਾ ਹੀ ਅਧਿਆਪਕਾਂ ਵਿਚ ਕੋਈ ਬੇਚੈਨੀ ਪਾਈ ਗਈ ਹੈ, ਜਿਵੇ ਕਿਦੋਸ਼ ਲਾਇਆ ਗਿਆ ਹੈ ।]

[ਸਰਦਾਰ ਕਿਰਪਾਲ ਸਿੰਘ]

ਫਿਰਦੇ ਰਹਿੰਦੇ ਹਨ, ਇਨ੍ਹਾਂ ਤੇ ਕੋਈ ਪਾਬੰਦੀ ਨਹੀਂ ਸਾਰੀ ਸਾਰੀ ਰਾਤ ਇਨ੍ਹਾਂ ਦਾ ਇਹੋ ਹਾਲ ਹੈ। ਜਿਥੋਂ ਤੱਕ ਦਿਮਾਗੀ ਨਿਸ਼ਚੇ ਦਾ ਤੁਅੱਲੁਕ ਹੈ, ਜੇਕਰ ਕੋਈ ਆਦਮੀ ਪਾਠ ਕਰਦਾ ਹੈ ਅਤੇ ਉਹ ਸਾਰੀ ਸਾਰੀ ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬੇ ਬੈਠਾ ਹੋਇਆ ਸਾਰੀ ਸਾਰੀ ਰਾਤ ਲਾਊਡ ਸਪੀਕਰ ਦਾ ਇਸਤੇਮਾਲ ਕਰਦਾ ਹੈ ਇਹ ਕੋਈ ਮੰਨੀ ਜਾਣ ਵਾਲੀ ਗੱਲ ਨਹੀਂ ਹੈ।

ਇਸੇ ਬਿਲ ਵਿਚ ਸਾਫ ਲਿਖਿਆ ਹੋਇਆ ਹੈ ਕਿ ਇਸ ਵਕਤ ਤੱਕ ਹੀ ਲਾਊਡ ਸਪੀਕਰ ਇਸਤੇਮਾਲ ਹੋ ਸਕੇਗਾ, ਇਨ੍ਹਾਂ ਦੀ ਗੱਲ ਮੁਨਾਸਿਬ ਨਹੀਂ ਹੈ। ਇਸੇ ਤਰ੍ਹਾਂ ਜੇ ਕੋਈ ਪੁਲਿਟੀਕਲ ਪਰਪਜ਼ ਦੇ ਲਈ ਇਕ ਚੀਜ਼ ਨੂੰ ਇਸਤੇਮਾਲ ਕਰਦਾ ਹੈ ਤਾਂ ਉਸ ਦੇ ਅਸਲ ਮਕਸਦ ਦੇ ਲਈ ਇਹ ਇਸਤੇਮਾਲ ਹੋਵੇ ਤਾਂ ਕਿਸੇ ਨੂੰ ਵੀ ਕੋਈ ਇਤਰਾਜ਼ ਨਹੀਂ ਹੋ ਸਕਦਾ। ਪਰ ਜਦੋਂ ਪੁਲਿਟੀਕਲ ਪ੍ਰੈਸ਼ਰ ਦੇ ਜ਼ੇਰ ਇਹਤਮਾਮ ਇਸ ਨੂੰ ਹਥਿਆਰ ਦੇ ਤੌਰ ਤੇ ਵਰਤਿਆ ਜਾਂਦਾ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਦਾ ਅਸਲ ਮਕਸਦ ਫੌਤ ਹੋ ਜਾਵੇਗਾ। ਮੈਂ ਇਸ ਦੇ ਵਿਚ ਇਕ ਤਰਮੀਮ ਦਿੱਤੀ ਹੈ ਜਿਹੜੀ ਕਿ ਇਸ ਦਾ ਮਕਸਦ ਕਲੀਅਰ ਕਰਦੀ ਹੈ ਅਤੇ ਨਾ ਹੀ ਇਸ ਤਰ੍ਹਾਂ ਕੋਈ ਇਸ ਨੂੰ ਪੁਲਿਟੀਕਲ ਹਥਿਆਰ ਦੇ ਤੌਰ ਤੇ ਵਰਤਣ ਲਈ ਹੀ ਕੋਈ ਇਜਾਜ਼ਤ ਦੇਵੇਗਾ, ਮੈਂ ਸਮਝਦਾ ਹਾਂ ਕਿ ਗਵਰਮੈਂਟ ਨੂੰ ਇਹ ਅਕਸੈਪਟ ਕਰ ਹੀ ਲੈਣੀ ਚਾਹੀਦੀ ਹੈ। ਪਰ ਜਦੋਂ ਕਿਤੇ ਜਿਵੇਂ ਕਿ ਚੌਧਰੀ ਸੁੰਦਰ ਸਿੰਘ ਵਰਗਾ ਕੋਈ ਜਾਣ ਬੁਝਕੇ ਖੜ੍ਹਾ ਕਰ ਦਿੱਤਾ ਜਾਵੇ ਅਤੇ ਇਸ ਤਰ੍ਹਾਂ ਦੇ ਰਿਕਾਰਡ ਵਜਾਵੇ "ਮੈਂ ਲੜਕੀ ਤੂੰ ਲੜਕਾ, ਦੇਖ ਕਲੇਜਾ ਧੜਕਾ", ਇਹ ਜਿਹੜੀਆਂ ਇਸ ਤਰ੍ਹਾਂ ਦੀਆਂ ਗੱਲਾਂ ਹਨ ਕਿ ਬਦੋ ਬਦੀ ਕਿਸੇ ਦੇ ਕੰਨ ਦੇ ਵਿਚ ਕੁਝ ਪਾਉਣਾ ਇਹ ਕੋਈ ਮੁਨਾਸਿਬ ਗੱਲ ਨਹੀਂ ਹੈ। ਕੋਈ ਐਸਾ ਤਰੀਕਾ ਇਖਤਿਆਰ ਹੋਣਾ ਚਾਹੀਦਾ ਹੈ ਕਿ ਕਿਸੇ ਨੂੰ ਕੋਈ ਤਕਲੀਫ ਲਈ ਕਾਰਨ ਨਾ ਬਣੇ। ਲਾਊਡ ਸਪੀਕਰ ਦਾ ਇਸਤੇਮਾਲ ਜੇਕਰ ਜਨਤਾ ਦੇ ਸੁਧਾਰ ਲਈ ਹੋਵੇ, ਕਿਸੇ ਪੁਲਿਟੀਕਲ ਮੋਟਿਵ ਲਈ ਨਾ ਹੋਵੇ, ਫੇਰ ਤਾਂ ਠੀਕ ਹੈ ਪਰ ਜਦੋਂ ਇਨਟੈਨਸ਼ਲੀ ਹੀ ਕਿਸੇ ਚੀਜ਼ ਦਾ ਇਸਤੇਮਾਲ ਹੋਵੇ, ਮੈਲਾਫਾਈਡ ਇਨਟੈਨਸ਼ਨ ਹੋਵੇ, ਉਨ੍ਹਾਂ ਹਾਲਤਾਂ ਵਿਚ ਇਹ ਕੋਈ ਖੂਬਸੂਰਤ ਬਾਤ ਨਹੀਂ ਰਹੇਗੀ। ਇਸ ਲਈ ਮੇਰੀ ਅਮੈਂਡਮੈਂਟ ਇਸ ਦੇ ਵਿਚ ਐਡ ਕਰ ਹੀ ਲੈਣੀ ਚਾਹੀਦੀ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ (ਅਟਾਰੀ ਐਸ.ਸੀ.)** : ਚੇਅਰਮੈਨ ਸਾਹਿਬ ਜੋ ਬਿਲ ਹਾਊਸ ਵਿਚ ਚੀਫ ਮਨਿਸਟਰ ਸਾਹਿਬ ਨੇ ਪੇਸ਼ ਕੀਤਾ ਹੈ, ਉਸ ਬਾਰੇ ਸਾਰੇ ਜਾਣਦੇ ਹਨ ਅਤੇ ਪਿਛਲਾ ਤਜਰਬਾ ਵੀ ਇਹੋ ਹੀ ਦੱਸਦਾ ਹੈ ਕਿ ਇਹ ਬਿਲ ਪਬਲਿਕ ਮੀਟਿੰਗਾਂ ਦੇ ਵਿਰੁਧ ਵਰਤਿਆ ਜਾਵੇਗਾ। ਜੇ ਸਿਰਫ ਰੌਲੇ ਨੂੰ ਹੀ ਰੋਕਣਾ ਸੀ ਤਾਂ ਇਸ ਵਾਸਤੇ ਤਾਂ ਪਹਿਲਾ ਬਿਲ ਹੀ ਕਾਫ਼ੀ ਸੀ ਅਤੇ ਉਸ ਵਾਸਤੇ ਇਸ ਬਿਲ ਦੀ ਕੋਈ ਲੋੜ ਨਹੀਂ ਸੀ ਜਿਸ ਤਰ੍ਹਾਂ ਕਿ ਡਾਂਗ ਸਾਹਿਬ ਨੇ ਦਸਿਆ ਹੈ ਕਿ ਨੌਕਰਸ਼ਾਹੀ ਨੇ ਪਬਲਿਕ ਮੀਟਿੰਗਾਂ ਨਹੀਂ ਹੋਣ ਦੇਣੀਆਂ। ਪਹਿਲਾ ਹੀ ਜਿਹੜਾ ਪ੍ਰੋਸੈਸ ਸੀ ਉਹ ਹੀ ਕਾਫ਼ੀ ਮੁਸ਼ਕਲ ਸੀ। ਪਹਿਲਾਂ ਐਸ. ਡੀ. ਐਮ. ਕੋਲ ਦਰਖਾਸਤ ਜਾਂਦੀ ਸੀ ਅਤੇ ਫਿਰ ਉਹ ਪੁਲੀਸ ਅਫ਼ਸਰਾਂ ਕੋਲ ਭੇਜ ਦਿੰਦਾ ਸੀ, ਫਿਰ ਪੁਲੀਸ ਅਫਸਰਾਂ ਦੀ ਮਰਜ਼ੀ ਹੁੰਦੀ ਸੀ ਤਾਂ ਪਬਲਿਕ ਮੀਟਿੰਗ ਵਾਸਤੇ ਇਜਾਜ਼ਤ ਦੇਦੇ ਸੀ ਨਹੀਂ ਤਾਂ ਨਹੀਂ ਸੀ ਦਿੰਦੇ। ਹੁਣ ਇਹ ਇਜਾਜ਼ਤ ਡੀ. ਸੀ. ਕੋਲੋਂ ਲੈਣੀ ਪਵੇਗੀ ਤਾਂ ਇਹ ਹੋਰ ਵੀ ਮੁਸ਼ਕਲ ਹੋ ਜਾਵੇਗਾ। ਚੀਫ ਮਨਿਸਟਰ ਤਾਂ ਆਪ ਵੀ ਆਪੋਜ਼ੀਸ਼ਨ ਵਿਚ ਰਹੇ ਹਨ ਫਿਰ ਸਰਕਾਰ ਵਿਚ ਗਏ ਸਨ ਅਤੇ ਫਿਰ ਆਪੋਜ਼ੀਸ਼ਨ ਵਿਚ ਆਏ ਸਨ ਉਹ ਆਪ ਵੀ ਜਾਣਦੇ

ਹਨ ਕਿ ਸ਼ਹਿਰਾਂ ਵਿਚ ਪਹਿਲਾਂ ਹੀ ਪਬਲਿਕ ਮੀਟਿੰਗਾਂ ਕਰਨ ਲਈ ਕਿੰਨੀ ਮੁਸ਼ਕਲ ਪੇਸ਼ ਆਉਂਦੀ ਸੀ। ਇਸ ਬਿਲ ਦੇ ਰਾਹੀਂ ਸ਼ਹਿਰੀ ਲੋਕਾਂ ਦੀ ਅਜ਼ਾਦੀ ਖਤਮ ਕਰਨ ਦਾ ਯਤਨ ਕੀਤਾ ਗਿਆ ਹੈ। ਇਸ ਲਈ ਇਨ੍ਹਾਂ ਨੂੰ ਇਸ ਬਿਲ ਵਿਚ ਡਾਂਗ ਸਾਹਿਬ ਦੀ ਤਰਮੀਮ ਮੰਨ ਲੈਣੀ ਚਾਹੀਦੀ ਹੈ। ਮੈਂ ਇਹ ਮੰਨਦਾ ਹਾਂ ਕਿ ਇਹ ਕਰ ਦੇਣਾ ਚਾਹੀਦਾ ਹੈ ਕਿ ਜਿਥੇ ਬੀਮਾਰ ਹੋਣ, ਹਸਪਤਾਲ ਹੋਵੇ ਉਥੇ ਹੱਦ ਬੰਨ੍ਹ ਦੇਣ ਕਿ ਇਤਨੇ ਦੂਰ ਤਕ ਪਬਲਿਕ ਮੀਟਿੰਗ ਨਹੀਂ ਹੋ ਸਕਦੀ ਤਾਂਕਿ ਬੀਮਾਰਾਂ ਨੂੰ ਤਕਲੀਫ਼ ਨਾ ਹੋਵੇ; ਨਹੀਂ ਤਾਂ ਇਨ੍ਹਾਂ ਨੇ ਧਾਰਮਕ ਮੀਟਿੰਗਾਂ ਦੇ ਬਹਾਨੇ ਨਾਲ ਪਬਲਿਕ ਮੀਟਿੰਗਾਂ ਹੀ ਰੋਕ ਦੇਣੀਆਂ ਹਨ। ਇਸ ਲਈ ਡਾਂਗ ਸਾਹਿਬ ਦੀ ਤਰਮੀਮ ਮੰਨ ਲੈਣੀ ਚਾਹੀਦੀ ਹੈ। ਅਤੇ ਮੈਨੂੰ ਆਸ ਹੈ ਕਿ ਸਰਕਾਰ ਇਹ ਮੰਨ ਵੀ ਲਵੇਗੀ।

**ਸ਼੍ਰੀ ਸਰਦਾਰੀ ਲਾਲ ਕਪੂਰ (ਲੁਧਿਆਣਾ):** ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਜੋ ਬਿਲ ਪੇਸ਼ ਕੀਤਾ ਗਿਆ ਹੈ ਇਹ ਇਕ ਦਰਸਤ ਬਿਲ ਹੈ। ਇਕ ਗਲ ਹੀ ਹੈ ਕਿ ਜਿਹੜੀ ਤਰਮੀਮ ਪੇਸ਼ ਕੀਤੀ ਗਈ ਹੈ ਉਹ ਮੰਨ ਲੈਣੀ ਚਾਹੀਦੀ ਹੈ। ਬਾਕੀ ਮੈਂ ਇਕ ਵਾਕਿਆ ਦੱਸਣਾ ਚਾਹੁੰਦਾ ਹਾਂ ਕਿ ਹੁੰਦਾ ਕੀ ਹੈ। ਇਕ ਥਾਂ ਤੇ ਜਗਰਾਤਾ ਸੀ ਅਤੇ ਉਥੇ ਲਾਊਡ ਸਪੀਕਰ ਵੱਜ ਰਿਹਾ ਸੀ। ਉਥੇ ਇਕ ਆਦਮੀ ਆਇਆ ਉਸ ਨੇ ਕਿਹਾ ਕਿ ਮੇਰਾ ਬੱਚਾ ਬੀਮਾਰ ਹੈ ਅਤੇ ਡਾਕਟਰਾਂ ਨੇ ਉਸ ਨੂੰ ਅਰਾਮ ਕਰਨ ਲਈ ਕਿਹਾ ਹੈ। ਇਸ ਲਈ ਤੁਸੀਂ ਅਜ ਲਾਊਡ ਸਪੀਕਰ ਨਾ ਵਜਾਉ, ਕੱਲ੍ਹ ਵਜਾ ਲੈਣਾ। ਪਰ ਉਹ ਅਗੋਂ ਕਹਿਣ ਲਗੇ ਕਿ ਉਸ ਮੁੰਡੇ ਨੇ ਤਾਂ ਜਗਰਾਤੇ ਨਾਲ ਹੀ ਠੀਕ ਹੋ ਜਾਣਾ ਹੈ ਇਸ ਲਈ ਉਸ ਨੂੰ ਉਹ ਜਗਰਾਤਾ ਨਹੀਂ ਰੋਕਣਾ ਚਾਹੀਦਾ। ਦੂਜਰੇ ਦਿਨ ਉਸ ਆਦਮੀ ਦਾ ਮੁੰਡਾ ਮਰ ਗਿਆ। ਇਸ ਤਰ੍ਹਾਂ ਦੀ ਨੁਈਸੈਂਸ ਬਜ਼ਾਰਾਂ, ਗਲੀਆਂ ਵਿਚ ਹਰ ਥਾਂ ਤੇ ਹੈ। ਹੁਣ ਤਾਂ ਹੋਰ ਵੀ ਇਕ ਗਲ ਕਰਦੇ ਹਨ ਕਿ ਲਾਇਸੈਂਸ ਦੀ ਫੀਸ ਭਰ ਕੇ ਉਹ ਅਵਾਜ਼ ਉਚੀ ਕਰਨ ਵਾਲਾ ਹੋਰ ਇਕ ਪੂਤੂ ਜਿਹਾ ਲਗਾ ਲੈਂਦੇ ਹਨ। ਗਲ ਕਰਨੀ ਵੀ ਮੁਸ਼ਕਲ ਹੋ ਜਾਂਦੀ ਹੈ। ਸਕੂਲਾਂ ਅਤੇ ਕਾਲਜਾਂ ਵਿਚ ਪੜ੍ਹਨ ਵਾਲੇ ਲੜਕੀਆਂ, ਲੜਕੇ ਜਿਨ੍ਹਾਂ ਨੇ ਕਿ ਇਮਤਿਹਾਨ ਦੇਣਾ ਹੁੰਦਾ ਹੈ ਉਹ ਇਸ ਲਾਊਡ ਸਪੀਕਰ ਤੋਂ ਇਤਨੇ ਤੰਗ ਆ ਜਾਂਦੇ ਹਨ ਕਿ ਪੁਛੋ ਕੁਝ ਨਾ। ਇਸ ਲਈ ਮੈਂ ਸਮਝਦਾ ਹਾਂ ਕਿ ਡੀ. ਐਮ. ਨੂੰ ਭਾਵੇਂ ਕੋਈ ਧਾਰਮਕ ਇਕੱਠ ਹੋਵੇ ਜਾਂ ਕੋਈ ਹੋਰ ਇਕ ਵਕਤ ਮੁਕਰੱਰ ਕਰ ਦੇਣਾ ਚਾਹੀਦਾ ਹੈ ਕਿ ਇਸ ਵਕਤ ਤੋਂ ਬਾਦ ਕੋਈ ਲਾਊਡ ਸਪੀਕਰ ਨਾ ਵਜਾਵੇ। ਚੀਫ਼ ਮਨਿਸਟਰ ਸਾਹਿਬ, ਇਕ ਮਿੰਟ ਮੇਰੀ ਗਲ ਧਿਆਨ ਨਾਲ ਸੁਣ ਲੈਣ ਇਹ ਬਿਲ ਬਹੁਤ ਚੰਗਾ ਹੈ ਪਰ ਪਬਲਿਕ ਮੀਟਿੰਗਾਂ ਨੂੰ ਖੁੱਲ੍ਹ ਦੇਣ ਲਈ ਚੰਗਾ ਹੋਵੇ ਜੇ ਉਹ ਡਾਂਗ ਸਾਹਿਬ ਦੀ ਤਰਮੀਮ ਮੰਨ ਲੈਣ।

**ਸ਼੍ਰੀ ਗਿਆਨ ਚੰਦ ਖਰਬੰਦਾ (ਅੰਮ੍ਰਿਤਸਰ):** ਚੇਅਰਮੈਨ ਸਾਹਿਬ, ਇਹ ਜਿਹੜਾ ਬਿਲ ਪੇਸ਼ ਕੀਤਾ ਗਿਆ ਹੈ ਇਹ ਧਾਰਮਕ ਸਮਾਰੋਹਾਂ ਵਾਸਤੇ, ਸ਼ਾਦੀਆਂ, ਵਿਆਹਾਂ ਅਤੇ ਇਸ ਤਰ੍ਹਾਂ ਦੇ ਹੋਰ ਜਲਸਿਆਂ ਵਾਸਤੇ ਤਾਂ ਠੀਕ ਹੈ ਪਰ ਪਬਲਿਕ ਅਤੇ ਪੁਲਿਟੀਕਲ ਜਲਸਿਆਂ ਵਾਸਤੇ ਰੋਕ ਲਾਉਣਾ ਠੀਕ ਨਹੀਂ ਹੈ। ਫਿਰ ਇਕ ਹੋਰ ਗਲ ਹੈ ਕਿ ਮੈਨੂੰ ਸਮਝ ਨਹੀਂ ਆਉਂਦੀ ਕਿ ਲਾਊਡ ਸਪੀਕਰ ਨਾਇਜ਼ ਪੈਦਾ ਕਰਦਾ ਹੈ ਅਤੇ ਪਬਲਿਕ ਨੂੰ ਤਕਲੀਫ਼ ਹੁੰਦੀ ਹੈ ਇਸ ਲਈ ਨਹੀਂ ਵਜਣੇ ਚਾਹੀਦੇ ਪਰ ਜਦ 5 ਰੁਪਏ ਫ਼ੀਸ ਦੇ ਦਿਤੀ ਜਾਵੇ ਤਾਂ ਉਹ ਠੀਕ ਕਿਸ ਤਰ੍ਹਾਂ ਹੋ ਜਾਂਦੇ ਹਨ। ਇਹ ਗਲ ਠੀਕ ਨਹੀਂ ਕਿ ਜੇ 5 ਰੁਪਏ ਦਿਤੇ ਜਾਣ ਤਾਂ ਰੌਲਾ ਨਹੀਂ ਪਏਗਾ ਅਤੇ ਜੇ ਨਾ ਦਿਤੇ ਜਾਣ ਤਾਂ

[ਸ਼੍ਰੀ ਗਿਆਨ ਚੰਦ ਖਰਬੰਦਾ]
ਰੌਲਾ ਪੈਂਦਾ ਹੈ। ਇਸ ਲਈ ਮੈਂ ਇਹ ਬੇਨਤੀ ਕਰਦਾ ਹਾਂ ਕਿ ਡੀ. ਐਮ. ਨੂੰ ਇਹ ਇਖਤਿਆਰ ਦੇ ਦੇਣਾ ਚਾਹੀਦਾ ਹੈ ਕਿ ਉਹ ਥਾਂ, ਮੌਕਾ ਅਤੇ ਸੀਜ਼ਨ ਆਦਿ ਦੇਖ ਕੇ ਇਹ ਇਜਾਜ਼ਤ ਦੇਵੇ ਕਿ ਇੰਨੇ ਵਕਤ ਤਕ ਲਾਊਡ ਸਪੀਕਰ ਵਜ ਸਕਦਾ ਹੈ। ਭਾਵੇਂ ਕੋਈ ਧਾਰਮਕ ਮੀਟਿੰਗ ਹੋਵੇ ਉਸ ਵਾਸਤੇ ਵੀ ਵਕਤ ਮੁਕਰਰ ਕਰ ਦੇਣਾ ਚਾਹੀਦਾ ਹੈ ਕਿ ਰਾਤ ਦੇ ਇਤਨੇ ਵਜੇ ਤੋਂ ਬਾਦ ਲਾਊਡ ਸਪੀਕਰ ਨਹੀਂ ਚਲ ਸਕਦਾ।

ਫਿਰ ਮੈਂ ਪਬਲਿਕ ਮੀਟਿੰਗਾਂ ਦੇ ਬਾਰੇ ਅਰਜ਼ ਕਰਦਾ ਹਾਂ। ਪੁਲਿਟੀਕਲ ਮੀਟਿੰਗਾਂ ਤੇ ਇਹ ਪਾਬੰਦੀ ਨਹੀਂ ਹੋਣੀ ਚਾਹੀਦੀ। ਅਗੇ ਹੀ ਜਨਸੰਘ ਦੇ ਇਸ਼ਾਰੇ ਤੇ ਠਾਣੇਦਾਰ ਆਦਿ ਕਾਂਗਰਸ ਦੇ ਅਤੇ ਹੋਰ ਆਪੋਜ਼ੀਸ਼ਨ ਪਾਰਟੀਆਂ ਦੇ ਜਲਸੇ ਨਹੀਂ ਹੋਣ ਦਿੰਦੇ। ਇਹ ਬਿਲ ਇਨ੍ਹਾਂ ਦਾ ਇਕ ਵਡਾ ਹਥਿਆਰ ਬਣ ਜਾਵੇਗਾ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੂੰ ਡਾਂਗ ਸਾਹਿਬ ਦੀ ਇਹ ਤਰਮੀਮ ਮੰਨ ਲੈਣੀ ਚਾਹੀਦੀ ਹੈ। ਪਬਲਿਕ ਮੀਟਿੰਗਾਂ ਭਾਵੇਂ ਉਹ ਧਾਰਮਕ ਹੋਣ ਜਾਂ ਸਿਆਸੀ ਹੋਣ ਜਾਂ ਕੋਈ ਗੁਰਪੁਰਬ ਹੋਵੇ ਉਨ੍ਹਾਂ ਤੇ ਪਾਬੰਦੀ ਨਹੀਂ ਹੋਣੀ ਚਾਹੀਦੀ। ਫਿਰ ਨਹੀਂ ਤਾਂ ਇਹ ਹੋਵੇਗਾ ਕਿ ਅਸੀਂ ਦਰਖਾਸਤ ਦਿਆਂਗੇ ਅਤੇ ਜਿਸ ਦਿਨ ਜਲਸਾ ਹੋਵੇਗਾ ਉਸ ਦਿਨ ਪਿਛੇ ਪਿਛੇ ਫਿਰਦੇ ਰਹਾਂਗੇ ਅਤੇ ਜਵਾਬ ਮਿਲੇਗਾ ਕਿ ਅਜ ਤਾਂ ਅਫ਼ਸਰ ਦਫ਼ਤਰ ਹੀ ਨਹੀਂ ਆਇਆ ਇਸ ਤਰ੍ਹਾਂ ਇਜਾਜ਼ਤ ਨਹੀਂ ਮਿਲੇਗੀ ਅਤੇ ਅਸੀਂ ਜਲਸਾ ਨਹੀਂ ਕਰ ਸਕਾਂਗੇ। ਜੇ ਕਰਾਂਗੇ ਤਾਂ ਕਾਨੂੰਨ ਦੀ ਖਿਲਾਫ ਵਰਜ਼ੀ ਹੋਵੇਗੀ। ਇਸ ਲਈ ਡਾਂਗ ਸਾਹਿਬ ਦੀ ਅਮੈਂਡਮੈਂਟ ਮੰਨ ਲੈਣੀ ਚਾਹੀਦੀ ਹੈ।

**ਮੁੱਖ ਮੰਤਰੀ :** ਚੇਅਰਮੈਨ ਸਾਹਿਬ, ਇਕ ਗਲ ਕੇਵਲ ਕ੍ਰਿਸ਼ਨ ਜੀ ਨੇ ਕਹੀ ਹੈ ਕਿ ਡੀ. ਐਮ. ਇਜਾਜ਼ਤ ਦੇਵੇਗਾ। ਮੈਂ ਅਰਜ਼ ਕਰਦਾ ਹਾਂ ਕਿ ਇਸ ਵਿਚ ਲਿਖਿਆ ਹੋਇਆ ਹੈ ਕਿ "ਡੀ. ਐਮ. ਆਰ ਐਨ ਅਦਰ ਆਫ਼ੀਸਰ" ਇਸ ਦਾ ਮਤਲਬ ਹੈ ਕਿ ਹੋਰ ਅਫ਼ਸਰ ਵੀ ਇਜਾਜ਼ਤ ਦੇ ਸਕਦਾ ਹੈ। ਨਾਲੇ ਉਹ ਇਜਾਜ਼ਤ ਡੀ. ਸੀ. ਨੇ ਆਪ ਨਹੀਂ ਦੇਣੀ ਹੁੰਦੀ ਹੋਰ ਅਫ਼ਸਰਾਂ ਤੋਂ ਦਿਵਾ ਦਿੰਦਾ ਹੈ।

ਚੇਅਰਮੈਨ ਸਾਹਿਬ, ਫਿਰ ਇਥੇ ਖਰਬੰਦਾ ਸਾਹਿਬ ਨੇ ਕਿਹਾ ਕਿ 5 ਰੁਪਏ ਫੀਸ ਦੇਣ ਨਾਲ ਰੌਲਾ ਜਾਇਜ਼ ਕਿਸ ਤਰ੍ਹਾਂ ਹੋ ਜਾਵੇਗਾ। ਮੈਂ ਅਰਜ਼ ਕਰਦਾ ਹਾਂ ਕਿ ਇਸ ਬਾਰੇ ਡੀ. ਐਮ. ਦੇਖੇਗਾ ਕਿ ਇਜਾਜ਼ਤ ਕਿਥੇ ਵਾਸਤੇ ਦੇਣੀ ਹੈ। ਗੁਰਦੁਵਾਰੇ ਲਈ ਦੇਣੀ ਹੈ ਜਾਂ ਮੰਦਰ ਲਈ ਦੇਣੀ ਹੈ ਜਾਂ ਕਿਸੇ ਹੋਰ ਥਾਂ ਲਈ ਦੇਣੀ ਹੈ ਇਸ ਲਈ ਉਹ ਮੌਕਾ ਦੇਖ ਕੇ ਇਜਾਜ਼ਤ ਦੇਵੇਗਾ ਇਸ ਵਿਚ ਪੈਸਿਆਂ ਦਾ ਕੋਈ ਸਵਾਲ ਨਹੀਂ ਹੈ।

ਇਥੇ ਫਿਰ ਪਬਲਿਕ ਮੀਟਿੰਗਾਂ ਬਾਰੇ ਕਿਹਾ ਗਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਪਹਿਲਾਂ ਵੀ ਇਨ੍ਹਾਂ ਨੂੰ ਕਿਸੇ ਨੇ ਰੋਕਿਆ ਨਹੀਂ ਹੈ। ਅਗੋਂ ਵੀ ਕੋਈ ਨਹੀਂ ਰੋਕੇਗਾ। ਡੀ. ਐਮ. ਇਨ੍ਹਾਂ ਦੀ ਇਜਾਜ਼ਤ ਦੇ ਦਿੰਦਾ ਹੈ। ਉਹ ਹੁਣ ਵੀ ਇਨਕਾਰ ਨਹੀਂ ਕਰੇਗਾ।

ਫਿਰ ਇਥੇ ਡਾਂਗ ਸਾਹਿਬ ਨੇ ਇਸ ਬਾਰੇ ਲੰਮੀ ਚੌੜੀ ਸਪੀਚ ਕੀਤੀ ਹੈ। ਮੈਨੂੰ ਤਾਂ ਯਾਦ ਨਹੀਂ ਕਿ ਉਨ੍ਹਾਂ ਨੇ ਕਦੇ ਇਹ ਕਿਹਾ ਹੋਵੇ। ਹਾਂ ਇਤਨੀ ਗਲ ਜ਼ਰੂਰ ਹੈ ਕਿ ਯੂਨਾਇਟਿਡ ਫਰੰਟ ਦੀ

ਕੋਆਰਡੀਨੇਸ਼ਨ ਕਮੇਟੀ ਵਿਚ ਇਹ ਜ਼ਰੂਰ ਵਿਚਾਰ ਕੀਤੀ ਗਈ ਸੀ ਪਰ ਕਿਸੇ ਯੂਨੈਨੀਮਸ ਫੈਸਲੇ ਤੇ ਨਹੀਂ ਸੀ ਪਹੁੰਚ ਸਕੇ । ਪਰ ਉਹ ਗਲ ਵੀ ਕੋਆਰਡੀਨੇਸ਼ਨ ਕਮੇਟੀ ਦੀ ਸੀ, ਸਰਕਾਰ ਦੀ ਨਹੀਂ ਮੈਂ ਤਾਂ ਇਹ ਸਮਝਦਾ ਹਾਂ ਕਿ ਇਹ ਇਕ ਅਜਿਹਾ ਬਿਲ ਹੈ ਜਿਸ ਤੇ ਕਿਸੇ ਮੈਂਬਰ ਨੂੰ ਬੋਲਣ ਦੀ ਲੋੜ ਹੀ ਨਹੀਂ ਪੈਣੀ । ਸਾਰੇ ਮੈਂਬਰ ਇਹ ਚਾਹੁੰਦੇ ਹਨ ਅਤੇ ਕਹਿੰਦੇ ਵੀ ਹਨ ਕਿ ਇਹ ਬੰਦ ਕਰ ਦਿਉ ਨਾਲ ਹੀ ਹੋਰ ਵੀ ਇਕ ਗਲ ਕਹਿ ਦਿੰਦੇ ਹਨ । ਸਾਰੇ ਮੈਂਬਰਾਂ ਨੇ ਜੋ ਜਜ਼ਬਾਤ ਪ੍ਰਗਟ ਕੀਤੇ ਹਨ, ਉਨ੍ਹਾਂ ਦੇ ਮੁਤਾਬਕ ਹੀ ਇਹ ਬਿਲ ਪੇਸ਼ ਕੀਤਾ ਗਿਆ ਹੈ ਅਤੇ ਇਸ ਤਰਮੀਮ ਨੂੰ ਮੰਨਣ ਦੀ ਕੋਈ ਲੋੜ ਨਹੀਂ ਹੈ ।

**Mr. Chairman** (Sardar Shashpal Singh) : Question is :-

That the Punjab Instruments (Control of Noises) Amendment Bill, as passed by the Punjab Vidhan Parishad, be taken into consideration.

*The Motion was carried.*

**Mr. Chairman** : Now the House will proceed to consider the Bill, clause by clause.

*Clause* 2.

**Comrade Satyapal Dang** : Sir, I have given notice of an amendment which I would like to put before the House.

After the proposed section 3, add the following proviso :

"Provided that no such permission shall be necessary for use of any instruments in connection with public meetings organised by any political party or public organisation at places beyond 200 yards of any hospital during hours that may be prescribed from time to time."

**Mr. Chairman** : Motion moved :

After the proposed section 3, add the following proviso :

"Provided that no such permission shall be necessary for use of any instruments in connection with public meetings organised by any political party or public organisation at places beyond 200 yards of any hospital during hours that may be prescribed from time to time."

**Mr. Chairman** : Question is :

After the proposed section 3, add the following proviso :

"Provided that no such permission shall be necessary for use of any instruments in connection with public meetings organised by any political party or public organisation at places beyond 200 yards of any hospital during hours that may be prescribed from time to time".

*The Motion was lost.*

**Mr. Chairman** : Question is :

That clause 2 stand part of the Bill.

*The Motion was carried.*

*Clause* 1.

**Mr. Chairman** : Question is :

That clause 1 stand part of the Bill.

*The Motion was carried.*

**Title**

**Mr. Chairman** : Question is :

That **Title** be the title of the Bill.

*The Motion was carried.*

**Minister for Revenue (Sardar Atma Singh)** : Sir I beg to move :

That the Punjab Instruments (Control of Noises) Amendment Bill be passed,

**Mr. Chairman** : Motion moved :

That the Punjab Instruments (Control of Noises) Amendment Bill be passed.

**Mr. Chairman** : Question is :

That the Punjab Instruments (Control of Noises) Amendment Bill be passed.

*The Motion was carried.*

---

THE PUNJAB DRAMATIC PERFORMANCES (AMENDMENT) BILL, 1969.

**Minister for Revenue (Sardar Atma Singh)** : Sir, I beg to move -

That the Punjab Dramatic Performances (Amendment) Bill, as passed by the Punjab Vidhan Parishad, be taken into consideration.

**Mr. Chairman** : Motion moved :

That the Punjab Dramatic Performances (Amendment) Bill, as passed by the Punjab Vidhan Parishad, be taken into consideration.

**ਸ਼੍ਰੀ ਗਿਆਨ ਚੰਦ ਖਰਬੰਦਾ (ਅੰਮ੍ਰਿਤਸਰ ਪੂਰਬ)** : ਜਿਥੋਂ ਤਕ ਡਿਸਟ੍ਰਿਕਟ ਮੈਜਿਸਟਰੇਟ ਨੂੰ ਇਖਤਿਆਰ ਦੇਣ ਦਾ ਤੁਆਲੱਕ ਹੈ ਕਿ ਜੇ ਕਿਤੇ ਡਰਾਮਾਂ ਹੋ ਰਿਹਾ ਹੋਵੇ ਉਥੇ ਕੋਈ ਐਂਟਰ ਹੋ ਸਕੇ ਇਸ ਤੇ ਕਿਸੇ ਨੂੰ ਇਤਰਾਜ਼ ਨਹੀਂ। ਪਰ ਗਲ ਤਾਂ ਸਿਰਫ ਐਨੀ ਹੀ ਹੈ ਕਿ ਇਸ ਇਖਤਿਆਰ ਦੀ ਗਲਤ ਵਰਤੋਂ ਕੀਤੀ ਜਾਏਗੀ। ਇਸ ਲਈ ਇਸ ਗਲ ਦੀ ਗੌਰਮੈਂਟ ਐਸ਼ੋਰੈਸ ਦੇਵੇ ਕਿ ਕੋਈ ਵੀ ਅਫਸਰ ਜਿਹੜਾ ਡਿਸਟ੍ਰਿਕਟ ਮੈਜਿਸਟ੍ਰੇਟ ਦੀ ਇਜਾਜ਼ਤ ਨਾਲ ਜਾਵੇ, ਉਸ ਨੂੰ ਰੁਕਾਵਟ ਪਾਉਣ ਦਾ

ਅਖਤਿਆਰ ਨਹੀਂ ਹੋਣਾ ਚਾਹੀਦਾ। ਇਹ ਤਗਮੇ ਜਿਹੜੇ ਪੁਲਿਟੀਕਲ ਹੁੰਦੇ ਹਨ ਅਤੇ ਰੂਲਿੰਗ ਪਾਰਟੀ ਨੂੰ ਸੂਟ ਨਹੀਂ ਕਰਦੇ ਉਥੇ ਰੂਲਿੰਗ ਪਾਰਟੀ ਦੀ ਗਲਤ ਕਾਰਵਾਈਆਂ ਦੇ ਖਿਲਾਫ਼ ਆਵਾਜ਼ ਉਠਾਉਂਦੇ ਹਨ, ਅਜਿਹਿਆਂ ਮੌਕਿਆਂ ਤੇ ਇਹ ਪਾਵਰਜ਼ ਦੀ ਵਰਤੋਂ ਬਿਲਕੁਲ ਨਹੀਂ ਹੋਣੀ ਚਾਹੀਦੀ।

**ਡਾਕਟਰ ਅਮੀਰ ਸਿੰਘ ਕਲਕਟ (ਟਾਂਡਾ) :** ਇਹ ਬਿਲ ਲਿਆ ਕੇ ਸਾਡੇ ਮੁਲਕ ਦੀ ਫਰੀਡਮ ਆਫ ਐਕਸ਼ਨ ਅਤੇ ਫਰੀਡਮ ਆਫ ਸਪੀਚ ਨੂੰ ਰੋਕਿਆ ਗਿਆ ਹੈ। ਮੈਂ ਸਮਝਦਾ ਹਾਂ ਕਿ ਸੁਰਕਾਰ ਨੂੰ ਇਹੋ ਜਿਹੇ ਮੈਯਰਜ਼ ਨੂੰ ਅਪਨਾਉਣਾ ਨਹੀਂ ਚਾਹੀਦਾ। ਇਹਦੇ ਨਾਲ ਸਰਕਾਰ ਨੂੰ ਕੋਈ ਅਛਾਈ ਨਹੀਂ ਆਉਣੀ : ਜਿੰਨੀ ਫਰੀਡਮ ਆਫ ਸਪੀਚ ਹੋਵੇਗੀ, ਉਨੀ ਹੀ ਸਰਕਾਰ ਦੀ ਅਛਾਈ ਹੋਵੇਗੀ। ਸਰਕਾਰ ਜੇ ਇਹ ਚਾਹੁੰਦੀ ਹੈ ਕਿ ਆਪੋਜ਼ੀਸ਼ਨ ਦੀ ਆਵਾਜ਼ ਨੂੰ ਕਰਬ ਕੀਤਾ ਜਾਵੇ ਤਾਂ ਇਹ ਅਛਾ ਨਹੀਂ। ਡਿਸਟ੍ਰਿਕਟ ਮੈਜਿਸਟਰੇਟ ਦੀ ਇਜਾਜ਼ਤ ਨਾਲ ਨਾਇਬ ਤਹਿਸੀਲਦਾਰ ਜਾਂ ਸਬ ਇੰਸਪੈਕਟਰ ਪੁਲਸ ਡਰਾਮੇਂ ਵਾਲੀ ਥਾਂ ਐਂਟਰ ਹੋ ਸਕਦਾ ਹੈ ਅਤੇ ਜੇ ਉਹਦੀ ਕਿਸੇ ਕਾਰਨ ਕਰਕੇ ਡਰਾਮਿਆਂ ਵਾਲਿਆਂ ਨਾਲ ਅਨਬਣ ਹੋਵੇ ਤਾਂ ਉਹ ਇਸ ਬਿਲ ਰਾਹੀਂ ਉਥੇ ਮੁਦਾਖਲਤ ਕਰ ਸਕਦਾ ਹੈ, ਇਸ ਤੇ ਤਿੰਨ ਮਹੀਨਿਆਂ ਦੀ ਸਜ਼ਾ ਹੋ ਸਕਦੀ ਹੈ, ਇਕ ਹਜ਼ਾਰ ਰੁਪਏ ਤਕ ਜੁਰਮਾਨਾਂ ਹੋ ਸਕਦਾ ਹੈ। ਇਹ ਗੌਰਮੈਂਟ ਵਾਸਤੇ ਇਕ ਨਾਜਾਇਜ਼ ਕਦਮ ਹੈ। ਇਹ ਪਾਵਰ ਆਪੋਜ਼ੀਸ਼ਨ ਵਾਲਿਆਂ ਨੂੰ ਹਰਾਸ ਕਰਨ ਵਾਸਤੇ ਲਈ ਗਈ ਹੈ। ਮੈਂ ਇਸ ਬਿਲ ਦੀ ਵਿਰੋਧਤਾ ਕਰਦਾ ਹਾਂ ਅਤੇ ਇਹ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਇਹ ਜਿਹੜੇ ਅਜ ਟਰੈਜ਼ਰੀ ਬੈਂਚਾਂ ਉਤੇ ਬੈਠੇ ਹਨ ਇਹ ਕੱਲ੍ਹ ਨੂੰ ਆਪੋਜ਼ੀਸ਼ਨ ਬੈਂਚਾਂ ਉਤੇ ਆ ਸਕਦੇ ਹਨ ਅਤੇ ਇਹ ਹਥਿਆਰ ਇਨ੍ਹਾਂ ਉਤੇ ਵੀ ਇਸਤੇਮਾਲ ਹੋ ਸਕਦਾ ਹੈ।

**ਕਾਮਰੇਡ ਸੱਤ ਪਾਲ ਡਾਂਗ : (ਅੰਮ੍ਰਿਤਸਰ ਪੱਛਮ)** ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਦੋਸਤਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਇਹ ਜਿਸ ਬਿਲ ਵਿਚ ਤਰਮੀਮ ਹੋ ਰਹੀ ਹੈ, ਇਹ ਬਣਾਇਆ ਹੋਇਆ ਇਨ੍ਹਾਂ ਦਾ ਹੀ ਹੈ। ਇਥੇ ਮੈਨੂੰ ਬੜਾ ਅਫ਼ਸੋਸ ਵੀ ਹੈ ਕਿ ਅਕਾਲੀ ਪਾਰਟੀ ਵਿਚ ਸਰਦਾਰ ਸੁਰਜੀਤ ਸਿੰਘ ਅਤੇ ਸਰਦਾਰ ਗੁਰਮੀਤ ਸਿੰਘ ਵਰਗੇ ਨੌਜਵਾਨ ਦੋਸਤਾਂ ਦੇ ਹੁੰਦੇ ਹੋਏ ਇਹੋ ਜਿਹਾ ਕਾਨੂੰਨ ਬਣ ਰਿਹਾ ਹੈ। ਇਸ ਨੂੰ ਤਾਂ ਸਾਰੇ ਹਿੰਦੁਸਤਾਨ ਵਿਚ ਕਾਲਾ ਕਾਨੂੰਨ ਕਹਿੰਦੇ ਸਨ। ਡਰਾਮਾਂ ਕਰਨ ਤੋਂ ਪਹਿਲਾਂ, ਇਸ ਦੀ ਸਕ੍ਰਿਪਟ ਡਿਪਟੀ ਕਮਿਸ਼ਨਰ ਨੂੰ ਦਿਤੀ ਜਾਏ ਅਤੇ ਫੇਰ ਕੋਈ ਪੁਲਿਸ ਅਫਸਰ ਇਸ ਨੂੰ ਸਕਰੂਟੀਨਾਈਜ਼ ਕਰੇ, ਫੇਰ ਡਰਾਮਾਂ ਖੋਲ੍ਹਿਆ ਜਾ ਸਕਦਾ ਹੈ। ਚਾਹੀਦਾ ਤਾਂ ਇਹ ਸੀ ਕਿ ਸਰਕਾਰ ਸਾਰੇ ਐਕਟ ਨੂੰ ਰੀਪੀਲ ਕਰੇ। ਮੈਂ ਦੱਸਣਾ ਚਾਹੁੰਦਾ ਹਾਂ, ਚੇਅਰਮੈਨ ਸਾਹਿਬ, ਕਿ ਬੰਗਾਲ ਵਿਚ ਪਿਛਲੀ ਯੂਨਾਈਟਿਡ ਫਰੰਟ ਮਨਿਸਟਰੀ ਨੇ ਇਹੋ ਜਿਹਾ ਡਰਾਮੈਟਿਕ ਪਰਫਾਰਮੈਂਸ ਐਕਟ ਨੂੰ ਰੀਪੀਲ ਕਰ ਦਿਤਾ ਸੀ। ਇਨ੍ਹਾਂ ਨੂੰ ਵੀ ਰੀਪੀਲ ਕਰਨਾ ਚਾਹੀਦਾ ਹੈ। ਹਾਲੀਵੁਡ ਦੀਆਂ ਪਿਕਚਰਾਂ, ਜਿਸ ਦੇ ਸਟੈਂਡਰਡ ਦੇ ਮੁਤਲਕ ਮੈਂ ਕੁਝ ਨਹੀਂ ਕਹਿ ਸਕਦਾ, ਇਹਨਾਂ ਤੇ ਤਾਂ ਇਥੇ ਕੋਈ ਰੋਕ ਨਹੀਂ ਹੈ। ਇਸੇ ਤਰ੍ਹਾਂ ਸਾਡੇ ਮੁਲਕ ਵਿਚ ਡਰਾਮੇ ਔਰ ਥੀਏਟਰਾਂ ਨੂੰ ਖੁੱਲ੍ਹ ਮਿਲਣੀ ਚਾਹੀਦੀ ਹੈ। ਇਹ ਐਕਟ ਉਨ੍ਹਾਂ ਵਿਚ ਰੁਕਾਵਟ ਪੈਦਾ ਕਰਦਾ ਹੈ। ਇਸ ਨੂੰ ਰੀਪੀਲ ਕਰਨ ਦੀ ਬਜਾਏ ਹੋਰ ਮਚ ਵਰਸ ਬਣਾਇਆ ਜਾ ਰਿਹਾ ਹੈ। ਸਰਕਾਰ ਜੋ ਨੌਕਰਸ਼ਾਹੀ ਕਹਿੰਦੀ ਹੈ ਉਹੀ ਕਰੀ ਜਾਂਦੀ ਹੈ। ਮੈਂ ਅਰਜ਼ ਕਰਦਾ ਹਾਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਕਿ ਉਹ ਇਸ ਵਲ ਦਿਮਾਗ ਨਾਲ ਸੋਚੇ। ਜਨ ਸੰਘ ਤਾਂ ਆਲ ਇੰਡੀਆ ਪਾਰਟੀ ਹੈ ਸਿੰਡੀਕੇਟ ਨਾਲ,

[ਕਾਮਰੇਡ ਸੱਤ ਪਾਲ ਡਾਂਗ]
ਸਵਤੰਤਰ ਪਾਰਟੀ ਨਾਲ ਮਿਲਣ ਲਗੀ ਹੈ ਪਰ ਅਕਾਲੀ ਪਾਰਟੀ ਕਿਉਂ ਇਨ੍ਹਾਂ ਦੇ ਨਾਲ ਰਲ ਕੇ ਰੋਜ਼ ਨਵੇਂ ਕਾਨੂੰਨ ਲਿਆ ਰਹੀ ਹੈ ?

**ਚੌਧਰੀ ਕੇਵਲ ਕ੍ਰਿਸ਼ਨ (ਮੁਕੇਰੀਆਂ) :** ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਡਰਾਮਾ, ਕਲਾ ਤਾਂ ਅਗੇ ਹੀ ਘਟ ਹੈ। ਦੁਸਹਿਰੇ ਦੇ ਮੌਕੇ ਤੇ ਕਈ ਧਾਰਮਕ ਡਰਾਮੇ ਕੀਤੇ ਜਾਂਦੇ ਹਨ ਪਰ ਹੁਣ ਇਸ ਐਕਟ ਰਾਹੀਂ ਉਥੇ ਖਾਹ ਮਖਾਹ ਲੋਕਲ ਅਫਸਰਾਂ ਨੂੰ ਅਖਤਿਆਰ ਦਿਤਾ ਗਿਆ ਹੈ ਕਿ ਉਥੇ ਮੁਦਾਖਲਤ ਕਰ ਸਕਣ ਅਤੇ ਆਪਣੀਆਂ ਪਾਵਰਜ਼ ਨੂੰ ਮਿਸਯੂਜ਼ ਕਰਨ। ਜੇ ਲੋਕਲ ਅਫਸਰਾਂ ਦੀ ਡਰਾਮਾਂ ਕਰਨ ਵਾਲਿਆਂ ਨਾਲ ਕਿਸੇ ਹੋਰ ਕਾਰਨ ਕਰਕੇ ਅਨਬਣ ਹੋਵੇ ਤਾਂ ਉਹ ਜ਼ਰੂਰ ਇਨ੍ਹਾਂ ਪਾਵਰਜ਼ ਦੀ ਗਲਤ ਵਰਤੋਂ ਕਰਨਗੇ। ਇਹ ਤਾਂ ਧਰਮ ਸਥਾਨਾਂ ਨੂੰ ਹੇਰਾਸ ਕਰਨ ਵਾਲੀ ਗਲ ਹੈ, ਇਸ ਕਾਨੂੰਨ ਦੇ ਬਨਣ ਦੀ ਕੋਈ ਲੋੜ ਨਹੀਂ ਹੈ। ਇਸ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ। ਧਰਮ ਸਥਾਨਾਂ ਦੀਆਂ ਗਲਾਂ ਵਿਚ ਖਾਹ ਮਖਾਹ ਸਰਕਾਰ ਮੁਦਾਖਲਤ ਕਰ ਰਹੀ ਹੈ। ਮੈਨੂੰ ਖਤਰਾ ਹੈ ਕਿ ਕਿਧਰੇ ਇਸ ਪਾਵਰ ਦਾ ਮਿਸਯੂਜ਼ ਨਾ ਹੋਵੇ।

**ਕਾਮਰੇਡ ਦਰਸ਼ਨ ਸਿੰਘ ਝਬਾਲ (ਅਟਾਰੀ, ਐਸ. ਸੀ) :** ਇਹ ਬਿਲ ਜਿਹੜਾ ਲਿਆਂਦਾ ਗਿਆ ਹੈ, ਅਸਲ ਵਿਚ ਇਹ ਇਕ ਗੈਰ ਜਮਹੂਰੀ ਬਿਲ ਹੈ। ਇਸ ਰਾਹੀਂ ਪੁਲਿਟੀਕਲ ਪਾਰਟੀਆਂ ਨੂੰ ਰੋਕਿਆ ਗਿਆ ਹੈ ਕਿ ਉਹ ਆਪਣੀਆਂ ਤਕਰੀਰਾਂ ਨਾਲ ਜਾਂ ਡਰਾਮਿਆਂ ਰਾਹੀਂ ਲੋਕਾਂ ਤਕ ਆਪਣੀ ਆਵਾਜ਼ ਨਾ ਪਹੁੰਚਾ ਸਕਣ ਹੋਰ ਇਸ ਦਾ ਕੋਈ ਮਤਲਬ ਨਹੀਂ ਹੈ। ਇਸ ਹਾਲਤ ਵਿਚ ਅਜ ਐਸੀ ਗਲਤੀ ਕੀਤੀ ਜਾ ਰਹੀ ਹੈ ਜਿਸ ਦੀ ਵਿਧਾਨ ਵੀ ਇਜਾਜ਼ਤ ਨਹੀਂ ਦਿੰਦਾ। ਸਾਡੇ ਵਿਧਾਨ ਵਿਚ ਦਰਜ ਹੈ ਕਿ ਲਿਖਣ ਪੜ੍ਹਨ ਅਤੇ ਬੋਲਣ ਦੀ ਆਜ਼ਾਦੀ ਹੈ। ਸਾਡੇ ਚੀਫ਼ ਮਨਿਸਟਰ ਸਾਹਿਬ ਕਿਸ ਤਰ੍ਹਾਂ ਅਫਸਰਾਂ ਮਗਰ ਲਗੇ ਹਨ ਅਤੇ ਇਹ ਅਫ਼ਸਰ ਜੋ ਮਰਜ਼ੀ ਗੈਰ ਜਮਹੂਰੀ ਕੰਮ ਇਨ੍ਹਾਂ ਤੋਂ ਕਰਾਈ ਜਾ ਰਹੇ ਹਨ। ਇਹ ਬਿਲ ਵੈਲਿਡ ਨਹੀਂ ਹੈ ਅਤੇ ਖੜਾ ਨਹੀਂ ਰਹਿ ਸਕਦਾ। ਚੇਅਰਮੈਨ ਸਾਹਿਬ, ਕਿਸ ਤਰ੍ਹਾਂ ਡਿਸਟ੍ਰਿਕਟ ਮੈਜਿਸਟ੍ਰੇਟ ਨੂੰ ਪਾਵਰਜ਼ ਦਿਤੀਆਂ ਗਈਆਂ ਹਨ। ਨਾਇਬ ਤਹਿਸੀਲਦਾਰ ਅਤੇ ਥਾਣੇਦਾਰ ਡਰਾਮਿਆਂ ਵਿਚ ਦਾਖਲ ਹੋ ਸਕਦੇ ਹਨ। ਤਿੰਨ ਮਹੀਨੇ ਸਜ਼ਾ ਦੇਣ ਦੀਆਂ ਪਾਵਰਜ਼ ਦਿਤੀਆਂ ਗਈਆਂ ਹਨ। ਇਕ ਹਜ਼ਾਰ ਰੁਪਏ ਤਕ ਜੁਰਮਾਨਾ ਹੋ ਸਕਦਾ ਹੈ। ਇਹ ਬਿਲ ਪਾਸ ਨਹੀਂ ਹੋਣਾ ਚਾਹੀਦਾ। ਇਨ੍ਹਾਂ ਨੂੰ ਇਹ ਬਿਲ ਵਾਪਸ ਲੈ ਲੈਣਾ ਚਾਹੀਦਾ ਹੈ। ਜਥੇਦਾਰ ਤੁੜ ਸਾਹਿਬ, ਇਥੇ ਬੈਠੇ ਨਹੀਂ ਹੋਏ, ਸ਼ਾਇਦ ਬਾਹਰ ਚਲੇ ਗਏ ਹਨ, ਇਹ ਕਿਸ ਤਰ੍ਹਾਂ ਤਕਰੀਰਾਂ ਕਰਿਆ ਕਰਦੇ ਸਨ ਅਤੇ ਕਿਹਾ ਕਰਦੇ ਸਨ ਕਿ ਕਾਂਗਰਸ ਸਰਕਾਰ ਗੈਰ ਜਮਹੂਰੀ ਤਰੀਕੇ ਵਰਤ ਰਹੀ ਹੈ। ਮੈਂ ਤੁਹਾਡੇ ਰਾਹੀਂ ਸਰਦਾਰ ਆਤਮਾਂ ਸਿੰਘ ਜੀ ਨੂੰ ਕਹਾਂਗਾ ਕਿ ਉਹ ਇਸ ਬਿਲ ਨੂੰ ਵਾਪਸ ਲੈਣ। ਲੋਕ ਇਸ ਬਿਲ ਨੂੰ ਪਸੰਦ ਨਹੀਂ ਕਰਦੇ। ਇਸ ਬਿਲ ਨੂੰ ਵਾਪਸ ਲੈਣਾ ਚਾਹੀਦਾ ਹੈ।

**ਸ਼੍ਰੀ ਸਰਦਾਰੀ ਲਾਲ ਕਪੂਰ (ਲੁਧਿਆਣਾ ਉੱਤਰ), :** ਚੇਅਰਮੈਨ ਸਾਹਿਬ, ਇਹ ਜਿਹੜਾ ਬਿਲ ਪੇਸ਼ ਕੀਤਾ ਗਿਆ ਹੈ, ਇਸ ਦੇ ਬਾਰੇ ਜਿਸ ਤਰ੍ਹਾਂ ਡਾਂਗ ਸਾਹਿਬ, ਨੇ ਕਿਹਾ ਹੈ, ਮੈਂ ਉਨ੍ਹਾਂ ਦੇ ਨਾਲ ਸਹਿਮਤ ਹਾਂ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਬਿਲ ਬਣਿਆ ਹੈ, ਇਹ ਬੜਾ ਖਰਾਬ ਹੈ। ਇਹ ਜਿਹੜਾ ਬਿਲ ਹੁਣ ਲਿਆਂਦਾ ਹੈ, ਇਸ ਦੇ ਨਾਲ ਪੰਜਾਬ ਦੀ ਸਥਿਤੀ ਨੂੰ ਤਬਾਹ ਕਰਨ

ਵਾਲੀ ਗੱਲ ਹੈ। ਡਰਾਮੇ ਅਗਰ ਦਰੁਸਤ ਤਰੀਕੇ ਨਾਲ ਕੀਤੇ ਜਾਣ ਤਾਂ ਕੋਈ ਗੱਲ ਨਹੀਂ ਹੁੰਦੀ। ਮੈਂ ਤਾਂ ਕਹਾਂਗਾ ਕਿ ਅਗਰ ਪੰਜਾਬ ਸਰਕਾਰ ਇਸ ਵੇਲੇ ਅਖਬਾਰਾਂ ਵਿਚ ਜਾਂ ਬਾਜ਼ਾਰਾਂ ਵਿਚ ਜਿਹੜੀਆਂ ਗੰਦੀਆਂ ਅਤੇ ਨੰਗੀਆਂ ਇਸਤਰੀਆਂ ਦੀਆਂ ਫੋਟੋਆਂ ਲਗਦੀਆਂ ਹਨ, ਜੇ ਉਸ ਨੂੰ ਰੋਕਦੀ ਤਾਂ ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ। ਫਿਲਮਾਂ ਦੇ ਵਿਚ ਬਹੁਤ ਸਾਰੀਆਂ ਅਜਿਹੀਆਂ ਚੀਜ਼ਾਂ ਆਉਂਦੀਆਂ ਹਨ। ਪਤਾ ਨਹੀਂ ਸੈਂਸਰ ਕਰਨ ਲੱਗਿਆਂ ਖਿਆਲ ਨਹੀਂ ਕਰਦੇ। ਮੈਂ ਕਹਿੰਦਾ ਹਾਂ ਕਿ ਅਜਿਹੀਆਂ ਫਿਲਮਾਂ ਨੂੰ ਪੰਜਾਬ ਵਿਚ ਆਉਣ ਤੋਂ ਰੋਕਣਾ ਚਾਹੀਦਾ ਹੈ ਤਾਕਿ ਪੜ੍ਹਨ ਵਾਲੇ ਬੱਚਿਆਂ ਦਾ ਇਖਲਾਕ ਨਾ ਗਿਰੇ। ਅਗਰ ਕੋਈ ਡਰਾਮਾ ਇਸ ਕਿਸਮ ਦਾ ਹੁੰਦਾ ਹੈ। ਤਾਂ ਗੌਰਮਿੰਟ ਉਸ ਨੂੰ ਰੋਕ ਦੇਵੇ। (ਵਿਘਨ) ਇਸ ਲਈ, ਚੇਅਰਮੈਨ ਸਾਹਿਬ, ਮੈਂ ਤਾਂ ਇਸ ਬਿੱਲ ਦੀ ਵਿਰੋਧਤਾ ਕਰਦਾ ਹਾਂ।

**ਮਾਲ ਮੰਤਰੀ (ਸਰਦਾਰ ਆਤਮਾ ਸਿੰਘ)** ਚੇਅਰਮੈਨ ਸਾਹਿਬ, ਮੈਂਬਰ ਸਾਹਿਬਾਨ ਨੇ ਇਸ ਬਿਲ ਬਾਰੇ ਸ਼ੰਕੇ ਪਰਗਟ ਕੀਤੇ ਹਨ ਪਰ ਉਨ੍ਹਾਂ ਦੇ ਵਿਚ ਵਜ਼ਨ ਨਹੀਂ ਹੈ। ਇਹ ਬਿੱਲ ਬੜਾ ਇੰਨੋਸੈਂਟ ਅਤੇ ਸਾਧਾਰਨ ਜਿਹਾ ਹੈ। ਅਗਰ ਮੈਂਬਰ ਸਾਹਿਬਾਨ ਇਸ ਬਿੱਲ ਨੂੰ ਪੜ੍ਹ ਲੈਂਦੇ ਤਾਂ ਉਨ੍ਹਾਂ ਨੂੰ ਕੋਈ ਇਤਰਾਜ਼ ਨਾ ਹੁੰਦਾ। ਸੋ ਮੈਂ ਦੱਸਦਾ ਹਾਂ ਕਿ ਪੰਜਾਬ ਡਰਾਮੇ ਖੇਡਣ ਸਬੰਧੀ ਐਕਟ, 1964 ਅਧੀਨ ਬਣਾਏ ਗਏ ਨਿਯਮ 8 ਵਿਚ ਇਹ ਉਪਬੰਧ ਕੀਤਾ ਹੋਇਆ ਹੈ ਕਿ ਮਾਲ ਵਿਭਾਗ ਦਾ ਕੋਈ ਅਫਸਰ, ਜੋ ਨਾਇਬ ਤਸੀਲਦਾਰ ਦੀ ਪਦਵੀ ਤੋਂ ਘਟ ਨਾ ਹੋਵੇ ਅਤੇ ਪੁਲਿਸ ਵਿਭਾਗ ਦਾ ਕੋਈ ਅਫਸਰ, ਜੋ ਪੁਲਿਸ ਦੇ ਸਬ-ਇੰਸਪੈਕਟਰ ਦੀ ਪਦਵੀ ਤੋਂ ਘਟ ਨਾ ਹੋਵੇ, ਕਿਸੇ ਜਨਤਕ ਥਾਂ ਵਿਖੇ, ਜਿਥੇ ਕੋਈ ਖੇਡ, ਰੂਪ-ਸਾਂਗ ਜਾਂ ਹੋਰ ਨਾਟਕ ਖੇਡਿਆ ਜਾ ਰਿਹਾ ਹੋਵੇ, ਖੇਡ ਦੀ ਕਿਸਮ ਦੇਖ ਕੇ ਅੰਦਾਜ਼ਾ ਲਾਉਣ ਦੇ ਮਨੋਰਥ ਲਈ, ਦਾਖਲ ਹੋ ਸਕਦਾ ਹੈ। ਪਰੰਤੂ ਮੂਲ ਐਕਟ ਵਿਚ ਅਜਿਹਾ ਕੋਈ ਉਪਬੰਧ ਨਹੀਂ ਹੈ। ਇਸ ਬਿਲ ਦਾ ਮਨੋਰਥ ਪੰਜਾਬ ਡਰਾਮੇ ਖੇਡਣ ਸਬੰਧੀ ਐਕਟ, 1964 ਵਿਚ ਢੁਕਵਾਂ ਉਪਬੰਧ ਕਰਕੇ ਇਸ ਨਿਯਮ ਨੂੰ ਕਾਨੂੰਨੀ ਓਟ ਦੇਣ ਦਾ ਉਪਬੰਧ ਕਰਨਾ ਹੈ।

ਮੈਂ ਮੈਂਬਰ ਸਾਹਿਬਾਨ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਸ ਕਾਨੂੰਨ ਦੀ ਕੋਈ ਅਯੋਗ ਵਰਤੋਂ ਨਹੀਂ ਕੀਤੀ ਜਾਵੇਗੀ। (ਸਰਕਾਰੀ ਬੈਂਚਿਜ਼ ਵੱਲੋਂ ਤਾੜੀਆਂ।)

**Mr. Chairman (Sardar Shashpal Singh)** : Question is :

That the Punjab Dramatic Performances (Amendment) Bill, as passed by the Punjab Vidhan Parishad, be taken into consideration.

*The Motion was carried.*

**Mr. Chairman** : Now the House will proceed to consider the Bill clause by clause.

*Clause* 2.

**Mr. Chairman** : Question is :

That Clause 2 stand part of the Bill.

*The Motion was carried.*

*Clause* 1.

**Mr. Chairman** : Question is :

That Clause 1 stand part of the Bill.

*The Motion was carried.*

**Title**

**Mr. Chairman** : Question is :

That Title be the Title of the Bill.

*The Motion was carried.*

**Revenue Minister (Sardar Atma Singh)**: Sir, I beg to move :

That the Punjab Dramatic Performances (Amendment) Bill be passed.

**Mr. Chairman** : Motion moved :

That the Punjab Dramatic Performances (Amendment) Bill be passed.

**Mr. Chairman** : Question is :

That the Punjab Dramatic Performances (Amendment) Bill be passed.

*The Motion was carried.*

---

**The Good Conduct Prisoners. Probational Release (Amendment) Bill, 1969.**

**Revenue Minister (Sardar Atma Singh)** : Sir, I beg to move—

That the Good Conduct Prisoners' Probational Release (Amendment) Bill, as passed by the Punjab Vidhan Parishad, be taken into consideration.

**Mr. Chairman** : Motion moved :

That the Good Conduct Prisoners' Probational Release (Amendment) Bill, as passed by the Punjab Vidhan Parishad, be taken into consideration.

**Mr. Chairman** : Question is :

That the Good Conduct Prisoners' Probational Release (Amendment) Bill, as passed by the Punjab Vidhan Parishad, be taken into consideration.

*The Motion was carried.*

**Mr. Chairman** : Now the House will proceed to consider the Bill clause by clause.

*Clause* 2.

**Mr. Chairman** : Question is :-

That Clause 2 stand part of the Bill.

*The Motion was carried.*

*Clause* 1.

**Mr. Chairman** : Question is :-

That Clause 1 stand part of the Bill.

*The Motion was carried.*

**Title**

**Mr. Chairman** : Question is :-

That Title be the Title of the Bill.

*The Motion was carried.*

**Revenue Minister (Sardar Atma Singh)** : Sir, I beg to move :

That the Good Conduct Prisoners' Probational Release (Amendment) Bill be passed.

**Mr. Chairman** : Motion moved :-

That the Good Conduct Prisoners' Probational Release (Amendment) Bill be passed.

**Mr. Chairman** : Question is :-

That the Good Conduct Prisoners' Probational Release (Amendment) Bill be passed.

*The Motion was carried.*

---

**The Punjab Security of Land Tenures (Amendment) Bill, 1969.**

**Revenue Minister (Sardar Atma Singh)** : Sir, I beg to move :-

That the Punjab Security of Land Tenures (Amendment) Bill, as passed by the Punjab Vidhan Parishad, be taken into consideration.

**Mr Chairman** : Motion moved :

That the Punjab Security of Land Tenures (Amendment) Bill as passed by the Punjab Vidhan Parishad, be taken into consideration.

**ਚੌਧਰੀ ਸੁੰਦਰ ਸਿੰਘ** (ਨਰੋਟ ਮੈਹਰਾ ਐਸ. ਸੀ.) ਇਹ ਜਿਹੜਾ ਬਿਲ ਇਨ੍ਹਾਂ ਨੇ ਪੇਸ਼ ਕੀਤਾ ਹੈ, ਮੈਂ ਸਮਝਦਾ ਹਾਂ ਕਿ ਇਹ ਕੌਂਸਲ ਵਿਚੋਂ ਵੀ ਇਸੇ ਕਰਕੇ ਪਾਸ ਹੋ ਗਿਆ ਹੈ ਕਿਉਂਕਿ ਕੌਂਸਲ ਵਿਚ ਮੁਜ਼ਾਰਿਆਂ ਦਾ ਕੋਈ ਨੁਮਾਇੰਦਾ ਨਹੀਂ ਜਿਸ ਕਰਕੇ ਇਹ ਪਾਸ ਹੋ ਗਿਆ ਹੈ। (ਵਿਘਨ) ਇਸ ਬਿਲ ਦੇ ਨਾਲ ਮੁਜ਼ਾਰਿਆਂ ਨੂੰ ਖਤਮ ਕਰ ਦਿਤਾ ਗਿਆ ਹੈ। ਮੈਂ ਦੱਸਦਾ ਹਾਂ ਕਿ ਯੂਨਾਇਟਡ ਪੰਜਾਬ ਦੇ ਵਿਚ ਫਿਰ ਵੀ ਮੁਜ਼ਾਰਿਆਂ ਦੀ ਹਾਲਤ ਅੱਛੀ ਸੀ ਪਰ ਜਦ ਪੰਜਾਬ ਬਣਿਆਂ ਤਾਂ ਇਹ ਕਹਿੰਦੇ ਸੀ ਕਿ ਮੁਜ਼ਾਰਿਆਂ ਨੂੰ ਜ਼ਮੀਨਾਂ ਦਿਆਂਗੇ, ਪਰ ਉਹ ਵੀ ਇਨ੍ਹਾਂ ਨੇ

[ਚੌਧਰੀ ਸੁੰਦਰ ਸਿੰਘ]
ਆਪਣੇ ਚਾਚੇ, ਤਾਇਆਂ, ਭਤੀਜਿਆਂ ਦੇ ਨਾਮ ਹੀ ਲਵਾ ਦਿਤੀ ਹੈ। (ਵਿਘਨ) ਮੁਜ਼ਾਰਿਆਂ ਦੀ ਬੁਰੀ ਹਾਲਤ ਹੈ, ਬੋਗਸ ਕੇਸਿਜ਼ ਚਲਾਏ ਜਾਂਦੇ ਹਨ। (ਵਿਘਨ) ਇਹ ਜਿਹੜਾ ਐਕਟ ਬਣਿਆਂ ਹੈ, ਇਸ ਦੇ ਵਿਚ ਐਨੇ ਨੁਕਸ ਹਨ, ਐਨੇ ਸੁਰਾਖ ਹਨ, ਜਿਸ ਦਾ ਕੋਈ ਹਿਸਾਬ ਨਹੀਂ ਹੈ। ਜਿਸ ਤਨ ਲਾਗੇ ਸੋ ਤਨ ਜਾਣੇ...... ਇਨ੍ਹਾਂ ਨੂੰ ਇਸ ਨਾਲ ਕੀ। (ਵਿਘਨ) ਤੁਸੀਂ ਚੰਡੀਗੜ੍ਹ ਬਾਰੇ ਵਰਤ ਰੱਖਦੇ ਹੋ, ਕਾਲ ਅਟੈਨਸ਼ਨ ਮੋਸ਼ਨਜ਼ ਤੱਕ ਗੱਲਾਂ ਜਾਂਦੀਆਂ ਹਨ (ਵਿਘਨ) ਹਰੀਜਨਾਂ ਅਤੇ ਮੁਜ਼ਾਰਿਆਂ ਵੱਲ ਕੋਈ ਧਿਆਨ ਨਹੀਂ ਜਾਂਦਾ, ਸੋ ਉਨ੍ਹਾਂ ਦਾ ਵੀ ਖਿਆਲ ਕਰੋ? ਕਿਉਂ ਉਨ੍ਹਾਂ ਨੂੰ ਭੁੱਖੇ ਮਾਰਦੇ ਹੋ? ਮੈਂ ਦੱਸਣਾ ਚਾਹੁੰਦਾ ਹਾਂ ਕਿ ਮੁਜ਼ਾਰਿਆਂ ਦੀ ਬੁਰੀ ਹਾਲਤ ਹੁੰਦੀ ਹੈ। ਅਸਾਂ ਬੜੇ ਝਗੜੇ ਕੀਤੇ (ਵਿਘਨ) ਜੇ ਮੁਜ਼ਾਰਿਆਂ ਨੂੰ ਜ਼ਮੀਨ ਅੱਛੇ ਥਾਂ ਤੇ ਨਹੀਂ ਦੇਣੀ ਤਾਂ ਕਿਸੇ ਹੋਰ ਪਾਸੇ ਹੀ ਦੇ ਦਿਓ। 1964 ਵਿਚ ਫੈਸਲਾ ਹੋਇਆ ਸੀ ਕਿ ਮੁਜ਼ਾਰਿਆਂ ਨੂੰ ਜ਼ਮੀਨ ਮਿਲ ਜਾਵੇਗੀ ਪਰ ਜਿਸ ਵੇਲੇ ਮਿਲਣ ਲੱਗੀ ਤਾਂ ਫਿਰ ਯੂਨਾਈਟਿਡ ਫਰੰਟ ਦੀ ਸਰਕਾਰ ਬਣ ਗਈ, ਉਸ ਵਿਚ ਡਾਂਗ ਸਾਹਿਬ ਵੀ ਸਨ। ਪਹਿਲਾਂ ਕੋਈ ਹੱਦਬੰਦੀ ਨਹੀਂ ਸੀ ਜਿਥੇ ਕਿਸੇ ਨੂੰ ਮਿਲ ਗਈ, ਦਿਤੀ ਗਈ। (ਵਿਘਨ) ਉਸ ਗੌਰਮਿੰਟ ਨੇ 1965 ਦੀਆਂ ਗਿਰਦਾਵਰੀਆਂ ਨੂੰ ਸਾਹਮਣੇ ਰੱਖਕੇ ਕਈ ਐਲਾਟਮੈਂਟਸ ਰੈਗੂਲਰਾਈਜ਼ ਕਰ ਦਿਤੀਆਂ। ਇਹ ਪਹਿਲੀ ਗੌਰਮਿੰਟ ਦਾ ਉਪਰਾਲਾ ਸੀ। ਹੁਣ ਅਸੀਂ ਸੋਚਦੇ ਹਾਂ ਕਿ ਸਾਨੂੰ ਕੁਝ ਮਿਲੇ ... (ਵਿਘਨ) ਹਰਿਆਣਾ ਦੀ ਗੌਰਮਿੰਟ ਨੇ ਉਸ ਪੁਰਾਣੇ ਫੈਸਲੇ ਦੇ ਮੁਤਾਬਕ ਸਾਰੀ ਜ਼ਮੀਨ ਵੰਡ ਦਿਤੀ ਹੈ ਪਰ ਇਨ੍ਹਾਂ ਨੇ ਨਹੀਂ ਵੰਡੀ।

ਤੁਸੀਂ ਐਕਸ ਮਿਲਟਰੀ ਵਾਲਿਆਂ ਨੂੰ 5 ਏਕੜ ਜ਼ਮੀਨ ਦਿੰਦੇ ਪਏ ਹੋ। ਮੈਂ ਕਹਿੰਦਾ ਹਾਂ ਕਿ ਹਰ ਘਰ ਦਾ ਇਕ ਆਦਮੀ ਮਿਲਟਰੀ ਵਿਚ ਹੈ। ਇਸ ਦਾ ਮਤਲਬ ਇਹ ਹੋਵੇਗਾ ਕਿ ਜਿਸ ਕਿਸੇ ਨੇ ਵੀ ਜ਼ਮੀਨ ਲੈਣੀ ਹੋਵੇਗੀ, ਉਹ ਮਿਲਟਰੀ ਵਿਚ ਚਲਾ ਜਾਵੇਗਾ (ਵਿਘਨ) ਸੋ ਮੈਂ ਕਹਿੰਦਾ ਹਾਂ ਕਿ ਜੇ ਬਿਲ ਨੂੰ ਪਾਸ ਕਰੋਗੇ ਤਾਂ ਤੁਸੀਂ ਹਰੀਜਨਾਂ ਵਾਸਤੇ ਕੁਝ ਨਹੀਂ ਕਰ ਰਹੇ। ਤੁਸੀਂ ਪਰੋਵਾਈਜ਼ੋ ਲਾ ਦਿਤੀ ਹੈ ਤਾਕਿ ਇਨ੍ਹਾਂ ਨੂੰ ਹੋਰ ਕਿਸੇ ਥਾਂ ਬਿਠਾ ਦਿਤਾ ਜਾਵੇ। ਲੋਕੀਂ ਦਰਖਾਸਤਾਂ ਦਿੰਦੇ ਹਨ, ਪਰ ਕੋਈ ਨਹੀਂ ਪੁੱਛਦਾ।

ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਮਿਲਟਰੀ ਦੀ ਗਲ ਕਰਦੇ ਹਨ। ਇਹ ਮਿਲਟਰੀ ਤਾਂ ਐਵੇਂ ਬਹਾਨਾ ਹੀ ਹੈ। ਇਸ ਨੂੰ ਇਹ ਮਿਸਯੂਜ਼ ਕਰਨਗੇ। ਚੇਅਰਮੈਨ ਸਾਹਿਬ, ਇਸ ਨਾਲ ਹਰੀਜਨਾਂ ਨੂੰ, ਗ਼ਰੀਬ ਮੁਜ਼ਾਰਿਆਂ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਕਿਸੇ ਨੂੰ ਖਤਮ ਕਰਦਾ ਹੈ ਉਹ ਆਪ ਖਤਮ ਹੁੰਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਪੁਲਿਟੀਕਲ ਗਲਾਂ ਨਾ ਕਰੋ। ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ਾਂ ਤੇ ਸਵਾਮੀ ਵਿਵੇਕਾ ਨੰਦ ਜੀ ਦੇ ਉਪਦੇਸ਼ਾਂ ਨੂੰ ਮੰਨ ਲਉ ਔਰ ਇਹ ਜਿਹੜਾ ਬਿਲ ਹੈ ਇਸ ਨੂੰ ਰੀਕਨਸਿਡਰ ਕਰ ਲਓ। ਇਹ ਮੈਂ ਮੰਨਦਾ ਹਾਂ ਕਿ ਸਾਡੇ ਆਦਮੀ ਜਿਹੜੇ ਵਿਧਾਨ ਪ੍ਰੀਸ਼ਦ ਵਿਚ ਹਨ ਉਹ ਕੁਝ ਕਮਜ਼ੋਰ ਹਨ ਔਰ ਇਹ ਬਿਲ ਉਥੇ ਪਾਸ ਹੋ ਗਿਆ ਹੈ। ਮਿਹਰਬਾਨੀ ਕਰਕੇ ਤੁਸੀਂ ਸਾਨੂੰ ਹੋਰ ਸਟਾਂ ਨਾ ਮਾਰੋ। ਜੇ ਤੁਸੀਂ ਸਾਡੇ ਵਾਸਤੇ ਕੁਝ ਕਰ ਨਹੀਂ ਸਕਦੇ ਤਾਂ ਸਾਡੀ ਬਿਹਤਰੀ ਵਾਸਤੇ ਤਾਂ ਸੋਚੋ। ਜੇ ਤੁਸੀਂ ਸਾਡੀ ਬਿਹਤਰੀ ਲਈ ਨਹੀਂ ਸੋਚਦੇ ਤਾਂ ਫਿਰ ਦੇਖਣਾ ਤੁਹਾਡਾ (ਵਜ਼ੀਰ ਸਾਹਿਬ) ਵਲ ਇਸ਼ਾਰਾ ਕਰਦੇ ਹੋਏ) ਕੀ ਹਾਲ ਹੋਵੇਗਾ। ਇਹ ਜਿਹੜਾ ਬਿਲ ਤੁਸੀਂ ਪਾਸ ਕਰਦੇ ਪਏ ਹੋ ਇਸ

ਨਾਲ ਤੁਹਾਡਾ ਰਾਜ ਨਹੀਂ ਰਹਿ ਸਕਦਾ । (ਵਿਘਨ) (ਹਾਸਾ)

**ਸ੍ਰੀ ਸਭਾਪਤੀ :** ਚੌਧਰੀ ਸਾਹਿਬ, ਤੁਸੀਂ ਵਜ਼ੀਰ ਸਾਹਿਬ ਨਾਲ ਸਿਧੇ ਗਲ ਬਾਤ ਕਰਨ ਲਗ ਪਏ ਹੋ । (ਵਿਘਨ) (The hon. Member Chaudhri Sunder Singh is addresing the hon. Minister directly).

**ਚੌਧਰੀ ਸੁੰਦਰ ਸਿੰਘ :** ਮੈਂ ਜਨਾਬ ਤੁਹਾਡੀ ਮਾਰਫਤ ਕਰ ਰਿਹਾ ਹਾਂ । (ਹਾਸਾ) ਸੋ, ਚੇਅਰਮੈਨ ਸਾਹਿਬ, ਮੈਂ ਕਹਾਂਗਾ ਕਿ ਮੈਨੂੰ ਬਹੁਤ ਗਿਲਾ ਹੈ । ਵਿਧਾਨ ਪ੍ਰੀਸ਼ਦ ਨੇ ਇਹ ਬਿੱਲ ਪਾਸ ਕਰ ਦਿਤਾ ਹੈ । ਉਹ ਵੀ ਸਾਨੂੰ ਕਹਿਣਗੇ ਕਿ ਅਸੀਂ ਤੁਹਾਡੇ ਵਾਸਤੇ ਬਹੁਤ ਕੁਝ ਕੀਤਾ ਹੈ । ਮੈਂ ਕਹਾਂਗਾ ਕਿ ਇਹ ਤੁਸੀਂ ਸਾਨੂੰ ਸਿਧੀ ਸੱਟ ਮਾਰਦੇ ਪਏ ਹੋ ਔਰ ਸਾਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕਰਦੇ ਪਏ ਹੋ । ਕੋਈ ਮੁਜ਼ਾਰਾ ਇਸ ਗਲ ਨੂੰ ਬਰਦਾਸ਼ਤ ਨਹੀਂ ਕਰੇਗਾ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ 18 ਕਰੋੜ ਆਦਮੀ ਹਾਂ

'ਦੇਰ ਹੈ ਅੰਧੇਰ ਨਹੀਂ'

ਆਖਿਰ ਸਾਡੀ ਵਾਰੀ ਆ ਜਾਣੀ ਹੈ, ਫਿਰ ਅਸੀਂ ਸਮਝਾਂਗੇ ਤੁਹਾਨੂੰ । (ਹਾਸਾ) ਮੈਂ ਇਕ ਗਲ ਦੱਸਾਂ – – (ਵਿਘਨ)

**ਸਰਦਾਰ ਹਰਦਿਤ ਸਿੰਘ ਪੂਹਲੀ :** ਚੇਅਰਮੈਨ ਸਾਹਿਬ, 20 ਸਾਲ ਇਨ੍ਹਾਂ ਕੋਲੋਂ ਕੁਝ ਨਹੀਂ ਹੋਇਆ । (ਵਿਘਨ) ਹੁਣ ਇਧਰ ਆਉਣ ਦੇ ਸੁਫਨੇ ਨਾ ਲੈਣ । (ਵਿਘਨ)

**ਚੌਧਰੀ ਸੁੰਦਰ ਸਿੰਘ :** ਚੇਅਰਮੈਨ ਸਾਹਿਬ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ।

Let the evil take its natural course.

ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਅਰਜ਼ ਕਰਦਾ ਹਾਂ ਕਿ ਉਹ ਸਾਰੀ ਜਨਤਾ ਨੂੰ ਇਕੋ ਜਿਹਾ ਦੇਖਣ । ਜੇ ਉਹ ਅੱਜ ਚੀਫ਼ ਮਨਿਸਟਰ ਬਣ ਗਏ ਹਨ ਤਾਂ ਕੀ ਹੋਇਆ (ਸਾਰਿਆਂ ਦੇ ਬਣ ਗਏ ਹਨ) (ਵਿਘਨ) । ਮੈਂ ਕਹਿੰਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਦੇ ਦਸੇ ਰਾਹ ਤੇ ਚਲੋ । ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ :

ਨੀਚਾਂ ਅੰਦਰ ਨੀਚ ਜਾਤ, ਨੀਚੀ ਹੂੰ ਅਤਿ ਨੀਚ,
ਨਾਨਕ ਤਿਨਕੇ ਸੰਗ ਸਾਥ, ਵਡਿਆਂ ਸਿਉਂ ਕਿਆ ਰੀਸ ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ :

ਗਰੀਬਾਂ ਪੈ ਜੋ ਖੀਚੇ ਦਾੜ੍ਹੀ ਸਾ ਪਾਰਬਰਹਮ ਅਗਨੀ ਮੈਂ ਸਾੜੀ ।

ਮੈਂ ਕਹਿਦਾ ਹਾਂ ਕਿ ਗੁਰੂ ਨਾਨਕ ਤੁਹਾਨੂੰ ਅਗਨੀ ਵਿਚ ਸਾੜ ਦੇਵੇਗਾ । (ਵਿਘਨ) ਚੇਅਰਮੈਨ ਸਾਹਿਬ, 'ਗਰੀਬੀ ਗਦਾ ਹਮਾਰੀ ਹੈ' ।

ਮੈਂ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਸਾਨੂੰ ਐਕਸਪਲਾਇਟ ਨਾ ਕਰੋ । (ਘੰਟੀ) ਚੇਅਰਮੈਨ ਸਾਹਿਬ, ਇਹ ਕਹਿੰਦੇ ਹਨ ਕਿ ਜਿਹੜੇ ਐਕਸ-ਸਰਵਿਸਮੈਨ ਹਨ ਉਨ੍ਹਾਂ ਦੀ ਵੀ ਤਾਂ ਅਸੀਂ ਸੇਵਾ ਕਰਨੀ ਹੋਈ ਨਾ । ਅਸੀਂ ਉਨ੍ਹਾਂ ਦੀ ਵੀ ਤਾਂ ਸੇਵਾ ਕਰਨੀ ਹੈ । (ਹਾਸਾ)

[ਚੌਧਰੀ ਸੁੰਦਰ ਸਿੰਘ]

ਅੰਤ ਵਿਚ, ਚੇਅਰਮੈਨ ਸਾਹਿਬ, ਮੈਂ ਇਹ ਅਰਜ਼ ਕਰਾਂਗਾ ਕਿ ਇਹ ਬਿਲ ਵਾਪਸ ਲੈ ਲੈਣ ਤਾਂ ਇਨ੍ਹਾਂ ਦੀ ਬੜੀ ਮਿਹਰਬਾਨੀ ਹੋਵੇਗੀ।

**ਚੌਧਰੀ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਚੇਅਰਮੇਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੋਈ ਐਸਾ ਪਿੰਡ ਨਹੀਂ ਹੈ ਔਰ ਕੋਈ ਖਾਨਦਾਨ ਐਸਾ ਨਹੀਂ ਹੈ ਜਿਸ ਵਿਚ ਕੋਈ ਫੌਜੀ ਅਫ਼ਸਰ ਨਹੀਂ ਹੈ। ਔਰ ਹਰ ਇਕ ਫ਼ੌਜੀ ਅਫ਼ਸਰ ਦੀ ਕਾਫ਼ੀ ਜ਼ਮੀਨ ਹੁੰਦੀ ਹੈ ਜਿਹੜੀ ਕਿ ਮੁਜ਼ਾਰਿਆਂ ਪਾਸ ਰਹਿੰਦੀ ਹੈ। ਮੇਰੀ ਅਰਜ਼ ਹੈ ਕਿ ਜਿਸ ਵੇਲੇ ਫੌਜੀ ਅਫ਼ਸਰਾਂ ਦੀਆਂ ਜ਼ਮੀਨਾਂ ਤੇ ਮੁਜ਼ਾਰਾ ਐਕਟ ਨਹੀਂ ਹੋਵੇਗਾ ਤਾਂ ਉਹ ਜ਼ਮੀਨਾਂ ਖਾਲੀ ਹੋ ਜਾਣਗੀਆਂ। ਮੈਂ ਮਹਿਸੂਸ ਕਰਦਾ ਹਾਂ ਕਿ ਇਸ ਹਿੰਦੁਸਤਾਨ ਵਿਚ ਬਹੁਤ ਸਾਰੇ ਲੋਕ ਐਸੇ ਹਨ ਜਿਨ੍ਹਾਂ ਪਾਸ ਜ਼ਮੀਨ ਨਹੀਂ ਹੈ ਔਰ ਉਨ੍ਹਾਂ ਵਿਚ ਬਹੁਤੀ ਤਾਦਾਦ ਹਰੀਜਨਾਂ ਦੀ ਹੁੰਦੀ ਹੈ ਔਰ ਉਹ ਵਿਚਾਰੇ ਬਟਾਈ ਤੇ ਜ਼ਮੀਨਾ ਦੀ ਵਾਹੀ ਕਰਦੇ ਹਨ, ਔਰ ਉਹ ਵਿਚਾਰੇ ਬਟਾਈ ਦੀ ਜ਼ਮੀਨ ਨੂੰ ਆਪਣੀ ਹੀ ਸਮਝ ਕੇ ਜਾਨ ਮਾਰ ਕੇ ਮਿਹਨਤ ਨਾਲ ਕੰਮ ਕਰਦੇ ਹਨ ਤੇ ਆਪਣਾ ਤੇ ਆਪਣੇ ਬਚਿਆਂ ਦਾ ਪੇਟ ਪਾਲਦੇ ਹਨ। ਇਸ ਬਿੱਲ ਤੋਂ ਇਹ ਨਜ਼ਰ ਆਉਂਦਾ ਹੈ ਕਿ ਉਹ ਵਿਚਾਰੇ ਮੁਜ਼ਾਰੇ ਬੇਦਖਲ ਕਰ ਦਿਤੇ ਜਾਣਗੇ। ਉਨ੍ਹਾਂ ਤੋਂ ਉਹ ਜ਼ਮੀਨ ਖੋਹ ਲਈ ਜਾਵੇਗੀ ਔਰ ਓਹ ਵਿਚਾਰੇ ਖਤਮ ਹੋ ਜਾਣਗੇ। ਇਸ ਲਈ ਇਹ ਕਾਨੂੰਨ, ਸਰਕਾਰ ਦੀ ਨੀਤੀ ਤੇ, ਸ਼ੱਕ ਪੈਦਾ ਕਰਦਾ ਹੈ। ਔਰ ਇਸ ਦੇ ਬਾਦ ਕੋਈ ਹੋਰ ਚੀਜ਼ ਆ ਜਾਵੇਗੀ ਜਿਥੇ ਵਡੇ ਮਾਲਕਾਂ ਨੂੰ ਜ਼ਮੀਨ ਖੋਹਣ ਦਾ ਜ਼ਰੀਆ ਮਿਲ ਜਾਵੇਗਾ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਜਿਹੜਾ ਕਦਮ ਸਰਕਾਰ ਨੇ ਚੁਕਿਆ ਹੈ, ਇਹ ਬੜਾ ਖਰਾਬ ਔਰ ਖਤਰਨਾਕ ਹੈ ਔਰ ਮੈਂ ਸਮਝਦਾ ਹਾਂ ਕਿ ਇਹ ਜਿਹੜਾ ਬਿਲ ਹੈ ਇਹ ਬੜਾ ਕਾਲਾ ਬਿਲ ਹੈ ਜਿਸ ਨਾਲ ਪਿੰਡਾਂ ਦੇ ਗਰੀਬ ਮੁਜ਼ਾਰੇ ਵਿਚਾਰੇ ਮਹਿਰੂਮ ਹੋ ਜਾਣਗੇ। ਜਿਥੇ ਅਸੀਂ ਇਹ ਕਹਿੰਦੇ ਹਾਂ ਕਿ ਅਸੀਂ ਮੁਜ਼ਾਰਿਆਂ ਨੂੰ ਜ਼ਮੀਨ ਦੇਣ ਦੀ ਕੋਸ਼ਿਸ਼ ਕਰਦੇ ਹਾਂ ਔਰ ਉਨ੍ਹਾਂ ਨੂੰ ਸਹੂਲਤਾਂ ਪਹੁੰਚਾ ਰਹੇ ਹਾਂ ਉਥੇ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਜ਼ਮੀਨ ਦੇਣ ਦੀ ਬਜਾਏ ਇਸ ਬਿੱਲ ਨਾਲ ਉਨ੍ਹਾਂ ਵਿਚਾਰਿਆਂ ਦੀ ਰੋਟੀ ਖੋਹੀ ਜਾ ਰਹੀ ਹੈ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਹ ਬਿੱਲ ਵਾਪਸ ਲੈ ਲੈਣ। ਇਤਨਾ ਕਹਿ ਕੇ ਮੈਂ ਚੇਅਰਮੈਨ ਸਾਹਿਬ, ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ।

**ਕਾਮਰੇਡ ਸੱਤਪਾਲ ਡਾਂਗ** (ਅੰਮ੍ਰਿਤਸਰ ਪੱਛਮ :) ਚੇਅਰਮੈਨ ਸਾਹਬ, ਚੌਧਰੀ ਕੇਵਲ ਕ੍ਰਿਸ਼ਨ ਜੀ ਨੇ ਕਿਹਾ ਹੈ ਕਿ ਸਰਕਾਰ ਦੀ ਨੀਅਤ ਤੇ ਸ਼ੱਕ ਪੈਦਾ ਹੁੰਦਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਪਾਸੇ ਅਕਾਲੀ ਲੀਡਰਸ਼ਿਪ ਜਾ ਰਹੀ ਹੈ ਉਨ੍ਹਾਂ ਦੀ ਨੀਅਤ ਤੇ ਕੋਈ ਸ਼ਕ ਨਹੀਂ ਉਨ੍ਹਾਂ ਦੀ ਨੀਅਤ ਬਿਲਕੁਲ ਸਾਫ਼ ਹੈ ਕਿ ਧਨੀ ਕਿਸਾਨਾਂ ਔਰ ਜਾਗੀਰਦਾਰਾਂ ਦੀ ਰਖਵਾਲੀ ਕਰਨਾ ਇਸ ਅਕਾਲੀ ਲੀਡਰਸ਼ਿਪ ਨੇ ਆਪਣਾ ਧਰਮ ਬਣਾ ਲਿਆ ਹੈ। ਇਸ ਬਿੱਲ ਦਾ ਮਕਸਦ ਚੀਫ਼ ਮਨਿਸਟਰ ਸਾਹਿਬ ਕੀ ਕੋਟ ਕਰਦੇ ਹਨ ? ਇਸ ਦਾ ਮਕਸਦ ਚੀਫ਼ ਮਨਿਸਟਰ ਸਾਹਿਬ ਕੋਟ ਕਰਦੇ ਹਨ ਕਿ ਪਲਾਨਿੰਗ ਕਮਿਸ਼ਨ ਨੇ ਕਿਹਾ ਹੈ ਕਿ ਆਰਮਡ ਫੋਰਸਿਜ਼ ਦੇ ਮੁਫਾਦ ਦੀ ਰਖਵਾਲੀ ਕਰਨੀ ਹੈ। ਮੈਂ ਚੇਅਰਮੈਨ ਸਾਹਿਬ, ਪੁਛਣਾ ਚਾਹੁੰਦਾ ਹਾਂ ਕਿ ਕੀ ਆਰਮਡ ਫੋਰਸਿਜ਼ ਵਿਚ ਅਫ਼ਸਰ ਹੀ ਜ਼ਿਮੀਦਾਰਾਂ ਦੇ ਪੁੱਤ ਹੁੰਦੇ ਹਨ ਜਾਂ ਆਰਮਡ ਫੋਰਸਿਜ਼ ਵਿਚ ਫੌਜੀ ਸਿਪਾਹੀ ਵੀ ਜ਼ਿਮੀਦਾਰਾਂ ਦੇ ਪੁਤ ਹੁੰਦੇ ਹਨ ?

ਇਹ ਕਾਨੂੰਨ ਆਰਮਡ ਫ਼ੋਰਸਿਜ਼ ਦੇ ਮੁਫ਼ਾਦ ਦੀ ਰਖਵਾਲੀ ਲਈ ਬਣਾਇਆ ਜਾਂਦਾ ਹੈ। ਇਹ ਕਾਨੂੰਨ ਕਿਉਂ ਨਹੀਂ ਬਣਾਇਆ ਜਾਂਦਾ ਕਿ ਜੇ ਮੁਜ਼ਾਰੇ ਦਾ ਪੁੱਤ ਫ਼ੌਜੀ ਬਣ ਜਾਏ ਤਾਂ ਉਸ ਨੂੰ ਜਿਹੜੀ ਜ਼ਮੀਨ ਮਿਲੀ ਹੋਈ ਹੈ ਉਹ ਉਹਨੂੰ ਪਕੇ ਤੌਰ ਤੇ ਦੇ ਦਿਤੀ ਜਾਏ। ਇਹ ਵੀ ਤਾਂ ਆਰਮਡ ਫ਼ੋਰਸਿਜ਼ ਦੇ ਹਕ ਵਿਚ ਜਾਂਦਾ ਹੈ। ਪਰ ਇਹ ਕਾਨੂੰਨ ਨਹੀਂ ਬਣੇਗਾ। ਇਹ ਕਾਨੂੰਨ ਤਾਂ ਬਣੇਗਾ ਕਿ ਜਿਹੜਾ ਫੌਜ ਵਿਚ ਅਫ਼ਸਰ ਹੋਵੇ ਅਤੇ ਲੈਂਡ ਓਨਰ ਹੋਵੇ, ਉਹ ਮੁਜ਼ਾਰੇ ਨੂੰ ਜ਼ਮੀਨ ਤੋਂ ਬੇਦਖਲ ਕਰ ਸਕਦਾ ਹੈ ਭਾਵੇਂ ਉਸ ਮੁਜ਼ਾਰੇ ਦਾ ਪੁੱਤ ਹਿੰਦੁਸਤਾਨ ਦੀ ਰਖਵਾਲੀ ਲਈ ਆਪਣੀ ਜਾਨ ਦੀ ਰਖਵਾਲੀ ਕਿਉਂ ਨਾ ਕਰਦਾ ਹੋਵੇ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਆਰਮਡ ਫੋਰਸਿਜ਼ ਵਿਚ ਸਭ ਨਾਲੋਂ ਵਧ ਜੇ ਕੋਈ ਕੁਰਬਾਨੀ ਕਰਦਾ ਹੈ ਤਾਂ ਮੁਜ਼ਾਰੇ ਦਾ ਪੁੱਤ ਹੀ ਕਰਦਾ ਹੈ ਅਫ਼ਸਰ ਕੁਰਬਾਨੀ ਬਹੁਤ ਘਟ ਕਰਦੇ ਹਨ ਅਤੇ ਆਮ ਸਿਪਾਹੀ ਹੀ ਜ਼ਿਆਦਾ ਕੁਰਬਾਨੀ ਕਰਦੇ ਹਨ। ਪਰ ਜਿੰਨੇ ਕਾਨੂੰਨ ਇਥੇ ਹਨ ਉਹ ਜਿਹੜੇ ਲੈਂਡ ਓਨਰਜ਼ ਫ਼ੌਜੀ ਅਫ਼ਸਰ ਹਨ ਉਨ੍ਹਾਂ ਦੀ ਰਖਵਾਲੀ ਲਈ ਹੀ ਆਉਂਦੇ ਹਨ। ਮੈਂ ਕਹਿੰਦਾ ਹਾਂ ਕਿ ਜਿਹੜਾ ਮੁਜ਼ਾਰਾ ਹੈ, ਥੋੜ੍ਹੀ ਜ਼ਮੀਨ ਵਾਲਾ ਹੈ ਜਾਂ ਬੇਜ਼ਮੀਨਾਂ ਹੈ, ਅਗਰ ਉਨ੍ਹਾਂ ਦੇ ਪੁੱਤ ਫ਼ੌਜ ਵਿਚ ਭਰਤੀ ਹੋ ਜਾਣ ਤਾਂ ਉਨ੍ਹਾਂ ਨੂੰ ਮੁਆਵਜ਼ਾ ਜ਼ਮੀਨ ਦਾ ਦਿਤਾ ਜਾਏ, ਇਹ ਕਾਨੂੰਨ ਲਿਆ ਕੇ ਸਰਕਾਰ ਦਿਖਾਏ। ਪਰ ਇਹ ਕਾਨੂੰਨ ਇਹ ਸਰਕਾਰ ਨਹੀਂ ਲਿਆਏਗੀ। ਇਸ ਵਿਚ ਮੁਜ਼ਾਰਿਆਂ ਨੂੰ ਬੇਦਖਲ ਕਰਨ ਦਾ ਹਕ ਦੇਣਾ ਬਹੁਤ ਹੀ ਗੈਰ–ਵਾਜਬ ਹੈ। ਇਹ ਕਾਨੂੰਨ ਕਦੇ ਨਹੀਂ ਸੀ ਲਿਆਉਣਾ ਚਾਹੀਦਾ। ਮੈਂ ਅਰਜ਼ ਕਰਾਂਗਾ ਕਿ ਜਿਹੜੇ ਸਾਧਾਰਨ ਅਕਾਲੀ ਹਨ ਜਿਨ੍ਹਾਂ ਨੇ ਮੁਜ਼ਰਿਆਂ ਨਾਲ ਪੈਪਸੂ ਦੇ ਸਮੇਂ ਵਿਚ ਕੁਰਬਾਨੀਆਂ ਕੀਤੀਆਂ ਹਨ ਉਹ ਇਸ ਤੇ ਮੁੜ ਕੇ ਵਿਚਾਰ ਕਰਨ ਕਿ ਕਿਸ ਕਿਸਮ ਦਾ ਇਹ ਕਾਨੂੰਨ ਇਥੇ ਲਿਆਂਦਾ ਗਿਆ ਹੈ। ਚੇਅਰਮੈਨ ਸਾਹਿਬ, ਇਹ ਕਹਿੰਦੇ ਹਨ ਕਿ ਸਰਪਲਸ ਲੈਂਡ ਉਨ੍ਹਾਂ ਨੂੰ ਖਾਲੀ ਕਰਾਉਣ ਵੇਲੇ ਦਿਤੀ ਜਾਏਗੀ, ਮੈਂ ਤਾਂ ਪਹਿਲਾਂ ਪੁਛ ਚੁਕਾ ਹਾਂ ਕਿ ਉਹ ਕਿਥੋਂ ਆਏਗੀ? (ਵਿਘਨ) ਚੀਫ਼ ਮਨਿਸਟਰ ਸਾਹਿਬ, ਨੇ ਕਿਹਾ ਹੈ ਕਿ ਜਿਹੜੇ ਬੇ-ਔਲਾਦੇ ਹਨ, ਜਿਨ੍ਹਾਂ ਕੋਲ ਦੋ ਦੋ ਸੌ ਏਕੜ ਜ਼ਮੀਨ ਹੈ, ਉਨ੍ਹਾਂ ਦੀ ਜ਼ਮੀਨ ਸਰਪਲਸ ਹੋਏਗੀ। (ਵਿਘਨ)

**ਚੌਧਰੀ ਸੱਤ ਦੇਵ :** ਚੇਅਰਮੈਨ ਸਾਹਿਬ ਮੇਰਾ, ਪੁਆਇੰਟ ਆਫ਼ ਆਰਡਰ ਇਹ ਹੈ ਕਿ ਡਾਂਗ ਸਾਹਿਬ, ਬੜੀ ਦੂਰ ਦੂਰ ਦੀਆਂ ਗਲਾਂ ਕਰ ਰਹੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਇਕ ਪਿੰਡ ਕਟੜਾ ਹੈ ਉਸਦੇ ਵਿਚ ਇਕ ਕਮਿਊਨਿਸਟ ਪਾਰਟੀ ਦੇ ਮੰਨੇ ਹੋਏ ਮੈਂਬਰ ਹਨ, ਜਿਨ੍ਹਾਂ ਦੀ ਕੋਈ 5 ਸੌ ਵਿਘੇ ਜ਼ਮੀਨ ਹੈ ਇਹ ਉਨ੍ਹਾਂ ਨੂੰ ਕਿਉਂ ਨਹੀਂ ਕਹਿੰਦੇ?

**ਕਾਮਰੇਡ ਸਤ ਪਾਲ ਡਾਂਗ :** ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ ਕਾਨੂੰਨ ਪਾਸ ਕਰ ਦਿਉ, ਅਗਰ ਕਮਿਊਨਿਸਟ ਪਾਰਟੀ ਦੇ ਕਿਸੇ ਮੈਂਬਰ ਕੋਲ ਕੋਈ ਵਾਧੂ ਜ਼ਮੀਨ ਹੋਵੇਗੀ ਤਾਂ ਉਹ ਉਸੇ ਦਿਨ ਹੀ ਸਰੰਡਰ ਕਰ ਦੇਵੇਗਾ, ਅਗਰ ਨਹੀਂ ਕਰੇਗਾ ਤਾਂ ਉਹ ਇਕ ਦਿਨ ਵੀ ਕਮਿਊਨਿਸਟ ਪਾਰਟੀ ਵਿਚ ਨਹੀਂ ਰਹਿ ਸਕੇਗਾ।

ਚੇਅਰਮੈਨ ਸਾਹਿਬ, ਮੈਂ ਇਕ ਸੁਆਲ ਦੇ ਵਿਚ ਚੀਫ਼ ਮਨਿਸਟਰ ਸਾਹਿਬ ਨੂੰ ਪੁਛਿਆ ਸੀ ਕਿ ਯੂਨਾਈਟਿਡ ਫਰੰਟ ਦੀ ਮਨਿਸਟਰੀ ਵੇਲੇ ਅਤੇ ਸਰਦਾਰ ਲਛਮਣ ਸਿੰਘ ਗਿੱਲ ਦੀ ਮਨਿਸਟਰੀ ਵੇਲੇ ਅਤੇ ਹੁਣ ਕਿਹੜੇ ਕਿਹੜੇ ਮਨਿਸਟਰ ਸਾਹਿਬਾਨ ਨੇ ਆਪਣੇ ਐਸੇਟਸ ਐਂਡ ਲਾਇਬਿਲੀਟੀਜ਼ ਦੱਸੇ

[ਕਾਮਰੇਡ ਸਤਪਾਲ ਡਾਂਗ]
ਹਨ ਅਤੇ ਕਿਹੜੇ ਕਿਹੜੇ ਨੇ ਨਹੀਂ ਦਸੇ ਪਰ ਚੀਫ਼ ਮਨਿਸਟਰ ਸਾਹਿਬ, ਨੇ ਅਜੇ ਤਕ ਮੈਨੂੰ ਦੱਸਿਆ ਨਹੀਂ । (ਵਿਘਨ)

**ਸਰਦਾਰ ਗੁਰਦੇਵ ਸਿੰਘ :** ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕਾਮਰੇਡ ਕੁਲਵੰਤ ਸਿੰਘ ਕੋਲ 5 ਸੌ ਵਿਘੇ ਜ਼ਮੀਨ ਹੈ ਇਹ 30 ਏਕੜ ਛਡ ਕੇ ਬਾਕੀ ਗਰੀਬਾਂ ਵਿਚ ਕਿਉਂ ਨਹੀਂ ਵੰਡ ਦਿੰਦੇ ?

**ਕਾਮਰੇਡ ਕੁਲਵੰਤ ਸਿੰਘ :** ਚੇਅਰਮੈਨ ਸਾਹਿਬ, ਮੇਰੀ ਪਰਸਨਲ ਐਕਸਪਲਾਨੇਸ਼ਨ ਇਹ ਹੈ ਕਿ ਮੈਂ ਤਾਂ ਰੈਜ਼ੋਲਿਊਸ਼ਨ ਹਾਊਸ ਵਿਚ ਪੇਸ਼ ਕੀਤਾ ਸੀ ਕਿ 30 ਏਕੜ ਤੋਂ 20 ਏਕੜ ਕਰ ਦਿਤੀ ਜਾਏ । ਕਾਨੂੰਨ ਜਦੋਂ ਤੋਂ ਪਾਸ ਹੋ ਜਾਏ ਮੇਰੇ ਕੋਲੋਂ ਜਿਤਨੀ ਵੀ ਵਾਧੂ ਜ਼ਮੀਨ ਨਿਕਲੇ, ਲੈ ਲਈ ਜਾਏ ।

**ਕਾਮਰੇਡ ਸੱਤ ਪਾਲ ਡਾਂਗ :** ਮੈਂ ਅਰਜ਼ ਕਰ ਰਿਹਾ ਸੀ ਕਿ ਮੇਰੇ ਉਸ ਸਵਾਲ ਵਿਚ ਚੀਫ਼ ਮਨਿਸਟਰ ਸਾਹਿਬ, ਨੇ ਐਕਸਟੇਨਸ਼ਨ ਮੰਗ ਲਈ ਸੀ ਅਤੇ ਹੁਣ ਤਕ ਨਹੀਂ ਦੱਸਿਆ ਕਿ ਕਿਹੜੇ ਕਿਹੜੇ ਮਨਿਸਟਰ ਸਾਹਿਬ ਨੇ ਇਨਫਰਮੇਸ਼ਨ ਦਿਤੀ ਸੀ ਅਤੇ ਕਿਹੜੇ ਨੇ ਨਹੀਂ ਦਿਤੀ । ਪਤਾ ਨਹੀਂ ਕਿਉਂ ਚੀਫ਼ ਮਨਿਸਟਰ ਸਾਹਿਬ, ਇਨਫਰਮੇਸ਼ਨ ਦੇਣ ਲਈ ਡਰਦੇ ਹਨ । ਸਾਰੀ ਇਨਫਰਮੇਸ਼ਨ ਸਕੱਤਰੇਤ ਵਿਚ ਪਈ ਹੋਈ ਹੈ । (ਵਿਘਨ) ਮੈਨੂੰ ਇਨ੍ਹਾਂ ਨੇ ਇਨਟਰਵੀਨ ਕੀਤਾ ਹੈ ਜਿਸ ਕਰਕੇ ਮੈਨੂੰ ਇਰੈਲੇਵੈਂਟ ਹੋਣਾ ਪਿਆ ਹੈ ।

ਸੋ ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਜੇਕਰ ਆਰਮਡ ਫੋਰਸਿਜ਼ ਦੇ ਇੰਟਰੈਸਟ ਦੀ ਗਲ ਕਰਦੇ ਹਨ ਤਾਂ ਇਨ੍ਹਾਂ ਨੂੰ ਉਨ੍ਹਾਂ ਫ਼ੌਜ ਦੇ ਸਿਪਾਹੀਆਂ ਦਾ ਵੀ ਇੰਟਰੈਸਟ ਵੇਖਣਾ ਚਾਹੀਦਾ ਹੈ ਜਿਨ੍ਹਾਂ ਮੁਜ਼ਾਰਿਆਂ ਦੇ, ਲੈਂਡਲੈਸ ਦੇ ਪੁੱਤ ਫ਼ੌਜ ਵਿਚ ਭਰਤੀ ਹੋ ਗਏ ਹਨ ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂ ਕਿ ਇਹੋ ਜਿਹੇ ਬਿੱਲ ਕਈ ਦਫ਼ਾ ਖਾਸ ਅਫ਼ਸਰਾਂ ਨੂੰ ਸਾਹਮਣੇ ਰਖਕੇ ਅਤੇ ਉਨ੍ਹਾਂ ਦੇ ਮਕਸਦ ਲਈ ਅਸੈਂਬਲੀ ਵਿਚ ਲਿਆਂਦੇ ਜਾਂਦੇ ਹਨ । ਇਸ ਲਈ ਮੈਂ ਕਹਾਂਗਾ ਕਿ ਇਹ ਬਿਲ ਵਾਪਸ ਹੋਣਾ ਚਾਹੀਦਾ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿਲ ਦੀ ਮੁਖਾਲਫ਼ਤ ਕਰਦਾ ਹੋਇਆ ਬੈਠ ਜਾਂਦਾ ਹਾਂ ।

**ਸਰਦਾਰ ਗੁਰਮੀਤ ਸਿੰਘ :** (ਚੀਫ਼ ਪਾਰਲੀਮੈਂਟਰੀ ਸਕੱਤਰ) ਚੇਅਰਮੈਨ ਸਾਹਿਬ, ਇਸ ਬਿਲ ਬਾਰੇ ਮੈਂ ਜ਼ਿਆਦਾ ਕੁਝ ਨਹੀਂ ਕਹਿਣਾ ਚਾਹੁੰਦਾ । ਹਾਊਸ ਨੇ ਮੈਨੂੰ ਕੁਝ ਟਾਈਮ ਦਿਤਾ ਹੈ ਤਾਂ ਮੈਂ ਅਰਜ਼ ਕਰਦਾ ਹਾਂ ਕਿ ਦਫ਼ਾ 9 ਪੰਜਾਬ ਸਿਕਿਉਰਟੀ ਲੈਂਡ ਟੈਨਿਉਰ ਐਕਟ ਦੇ ਅਧਾਰ ਤੇ ਕੁਝ ਛੋਟ ਮਿਲ ਗਈ ਜਿਸ ਨੂੰ ਇਸ ਦੇਸ਼ ਦੀ ਕਮਿਊਨਿਸਟ ਪਾਰਟੀ ਔਰ ਦੇਸ਼ ਦੀ ਕਾਂਗਰਸ ਪਾਰਟੀ ਅਤੇ ਦੂਸਰੀਆਂ ਪਾਰਟੀਆਂ ਲੈਂਡ ਦੀ ਸੀਲਿੰਗ ਦੇ ਹਕ ਵਿਚ ਕਹਿੰਦੀਆਂ ਰਹੀਆਂ । ਕਾਂਗਰਸ ਦੀ ਸਰਕਾਰ ਨੇ 30 ਏਕੜ ਦਾ ਕਾਨੂੰਨ ਪਲੈਨਿੰਗ ਕਮਿਸ਼ਨ ਦੀ ਰਿਪੋਰਟ ਤੇ ਪਾਸ ਕੀਤਾ ਸੀ । ਪਲੈਨਿੰਗ ਕਮਿਸ਼ਨ ਨੇ ਪਾਸ ਕੀਤਾ ਕਿ ਹਿੰਦੁਸਤਾਨ ਦੀਆਂ ਕੰਡੀਸ਼ਨਾਂ ਦੇ ਮੁਤਾਬਕ 30 ਏਕੜ ਦਾ ਇਕ ਕਾਫ਼ੀ ਯੂਨਿਟ ਹੈ, ਜਿਸ ਤੇ ਕਿਸੇ ਫੈਮਿਲੀ ਦਾ ਗੁਜ਼ਾਰਾ ਹੋ ਸਕਦਾ ਹੈ । ਉਸ ਤੋਂ ਵਧ ਜ਼ਮੀਨ ਤੇ ਜੇ ਕੋਈ

ਕਾਬਜ਼ ਹੈ ਤਾਂ ਉਸ ਨੂੰ ਸਾਂਝੇ ਪੂਲ ਵਿਚ ਲੈ ਲਿਆ ਜਾਏ। 1953 ਵਿਚ ਉਸ ਕਾਨੂੰਨ ਦੀ ਦਫ਼ਾ 9 ਵਿਚ ਇਹ ਪਰੋਵੀਜ਼ਨ ਹੋਇਆ ਜਿਸਦੀ ਅਧਾਰ ਤੇ 30 ਏਕੜ ਤੋਂ ਘਟ ਦੇ ਮਾਲਕ, ਛੋਟੇ ਕਿਸਾਨ ਅਤੇ ਪਰਮਿਸੀਬਲ ਲਿਮਟ ਦੇ ਅੰਦਰ ਵਾਲੇ ਕਿਸਾਨ ਆਪਣੀ ਖੁਦ ਕਾਸ਼ਤ ਲਈ ਐਸ. ਡੀ. ਓ ਦੀ ਅਦਾਲਤ ਵਿਚ ਅਰਜ਼ੀ ਦੇ ਕੇ ਆਪਣੀ ਖੁਦ ਕਾਸ਼ਤ ਲਈ ਜ਼ਮੀਨ ਖਾਲੀ ਕਰਵਾ ਸਕਦੇ ਸੀ। ਅਤੇ ਐਕਟ ਵਿਚ ਪਰੋਵੀਜ਼ਨ ਇਹ ਰਖਿਆ ਗਿਆ ਕਿ ਮੁਜ਼ਾਰਿਆਂ ਨੂੰ ਸਰਪਲਸ ਲੈਂਡ ਦਿਤੀ ਜਾਏਗੀ। ਲੇਕਿਨ ਆਰਮਡ ਫੋਰਸਿਜ਼ ਦੇ ਸੱਜਣ, ਜੋ ਦੇਸ਼ ਦੀ ਰਖਵਾਲੀ ਲਈ 14 ਹਜ਼ਾਰ ਦੀ ਬੁਲੰਦੀ ਤੇ ਬੈਠੇ ਹਨ, ਅਤੇ ਜਿਹੜੇ ਆਪਣੇ ਘਰ ਦੀ ਸਿਕਿਉਰਟੀ ਦੂਜਰਿਆਂ ਤੇ ਛਡ ਕੇ ਜਾਣ ਉਨ੍ਹਾਂ ਦੇ ਮਨ ਵਿਚ ਇਹ ਬੇਚੈਨੀ ਰਹਿੰਦੀ ਸੀ ਕਿ ਉਹ ਤਾਂ ਦੇਸ਼ ਲਈ ਬਾਰਡਰ ਤੇ ਬੈਠੇ ਹੋਣਗੇ ਅਤੇ ਉਨ੍ਹਾਂ ਦੀ ਜਿਹੜੀ ਪਿਛੇ ਜ਼ਮੀਨ ਹੋਏਗੀ ਉਹ ਦੱਬ ਲਈ ਜਾਏਗੀ ਅਤੇ ਜਦੋਂ ਉਹ ਰਿਟਾਇਰ ਹੋ ਕੇ ਜਾ ਲੜਾਈ ਵਿਚ ਲੜਦੇ ਹੋਏ ਡਿਸਏਬਲਡ ਹੋ ਕੇ ਆਉਣਗੇ ਅਤੇ ਸੈਲਫ਼ ਕਲਟੀਵੇਸ਼ਨ ਕਰਨਾ ਚਾਹੁਣਗੇ ਤਾਂ ਜੇ ਸਰਪਲਸ ਪੂਲ ਵਿਚੋਂ ਜ਼ਮੀਨ ਨਾ ਮਿਲੀ ਤਾਂ ਉਨ੍ਹਾਂ ਦੀ ਜ਼ਮੀਨ ਖਾਲੀ ਨਹੀਂ ਹੋਵੇਗੀ। ਇਹ ਖ਼ਦਸ਼ਾ ਉਨ੍ਹਾਂ ਦੇ ਦਿਲ ਵਿਚ ਪੈਦਾ ਹੋਇਆ ਅਤੇ ਉਨ੍ਹਾਂ ਨੇ ਹਿੰਦ ਸਰਕਾਰ ਨੂੰ ਇਸ ਬਾਰੇ ਬੇਨਤੀ ਕੀਤੀ। ਹਿੰਦੁਸਤਾਨ ਦੀ ਸਰਕਾਰ ਨੇ ਡੀਫੈਂਸ ਮਨਿਸਟਰੀ ਨੇ ਅਤੇ ਪਲੈਨਿੰਗ ਕਮਿਸ਼ਨ ਨੇ ਇਹ ਸੋਚਿਆ ਅਤੇ ਇਹ ਫੈਸਲਾ ਕੀਤਾ ਕਿ ਉਸ ਫੌਜੀ ਦੀ ਜ਼ਮੀਨ ਦੀ ਸਿਕਿਉਰਟੀ ਹੋਣੀ ਚਾਹੀਦੀ ਹੈ। ਉਹ ਜਦੋਂ ਵਾਪਸ ਆਵੇ ਅਤੇ ਜੇ ਉਹ ਆਪਣੀ ਜ਼ਮੀਨ ਖੁਦ ਕਾਸ਼ਤ ਕਰਨਾ ਚਾਹੇ ਤਾਂ ਉਸਨੂੰ ਉਸਦੀ ਜ਼ਮੀਨ ਖਾਲੀ ਕਰਾਕੇ ਮਿਲ ਜਾਣੀ ਚਾਹੀਦੀ ਹੈ। ਇਸ ਲਕੁਨੇ ਨੂੰ ਦੂਰ ਕਰਾਉਣ ਲਈ ਇਹ ਬਿੱਲ ਲਿਆਂਦਾ ਗਿਆ ਹੈ। ਇਸ ਲਈ ਡਾਂਗ ਸਾਹਿਬ ਅਤੇ ਦੂਸਰੇ ਸਾਥੀਆਂ ਨੂੰ ਇਸ ਬਾਰੇ ਕੋਈ ਤੌਖਲਾ ਨਹੀਂ ਹੋਣਾ ਚਾਹੀਦਾ।

ਇਹ ਇਕ ਪਰਵਾਨ ਸ਼ੁਦਾ ਗੱਲ ਹੈ ਕਿ 30 ਏਕੜ ਤੋਂ ਸਾਰੀ 36 ਸੌ ਰੁਪਏ ਆਮਦਨੀ ਹੁੰਦੀ ਹੈ ਅਤੇ ਫਿਰ ਭੀ ਉਸਨੂੰ ਮਾਲੀਆ ਆਦਿ ਸਾਰੇ ਟੈਕਸ ਦੇਣੇ ਪੈਂਦੇ ਹਨ ਜਦੋਂ ਕਿ ਸ਼ਹਿਰ ਵਿਚ ਵਪਾਰੀਆਂ ਉਤੇ ਇਨਕਮ ਟੈਕਸ 36 ਸੌ ਰੁਪਏ ਤੋਂ ਬਾਦ ਸ਼ੁਰੂ ਹੁੰਦਾ ਹੈ। ਇਹ ਹਿੰਦੁਸਤਾਨ ਦੀ ਸਰਕਾਰ ਨੇ ਕਾਨੂੰਨ ਬਣਾਉਣ ਵੇਲੇ ਬੇ-ਇਨਸਾਫ਼ੀ ਕੀਤੀ ਹੋਈ ਹੈ। ਇਸ ਲਈ 30 ਏਕੜ ਜ਼ਮੀਨ ਜਿਹੜੀ ਫੌਜੀ ਦੀ ਹੈ ਉਸਨੂੰ ਖਾਲੀ ਕਰਾ ਕੇ ਦੇਣੀ ਹੈ, ਇਸ ਵਿਚ ਕਿਸੇ ਨਾਲ ਕੋਈ ਬੇ-ਇਨਸਾਫ਼ੀ ਹੈ ਜਾਂ ਨਹੀਂ ਉਸਦੇ ਬਾਰੇ ਇਸ ਤਰ੍ਹਾਂ ਕਹਿਣਾ ਤਾਂ ਕੋਈ ਮਾਇਨੇ ਨਹੀਂ ਰਖਦਾ।

ਇਕ ਮਰਲਾ ਵੀ ਜ਼ਮੀਨ ਹੋਵੇ ਤਾਂ ਲਗਾਨ ਲਗਦਾ ਹੈ। ਲੋਕਾਂ ਦੇ ਮਨ ਵਿਚ ਹਰ ਵੇਲੇ ਇਨਸਿਕਿਉਰਿਟੀ ਰਖਣਾ, ਕਿਸੇ ਖਾਸ ਪਾਰਟੀ ਦਾ ਮਕਸਦ ਤਾਂ ਹੋ ਸਕਦਾ ਹੈ ਪਰ ਕਿਸੇ ਵੀ ਪਾਰਟੀ, ਜੋ ਹਿੰਦੁਸਤਾਨ ਦਾ ਭਲਾ ਚਾਹੁੰਦੀ ਹੈ ਹਰ ਵੇਲੇ ਮਾਲਕ ਅਤੇ ਟੇਨੈਂਟ ਦੇ ਮਨ ਵਿਚ ਇਨਸਿਕਿਉਰਿਟੀ ਰਖਣ ਦਾ ਮੁੱਦਾ ਨਹੀਂ ਹੋ ਸਕਦਾ। 1953 ਵਿਚ ਪਲੈਨਿੰਗ ਕਮਿਸ਼ਨ ਦੀ ਹਦਾਇਤ ਦੇ ਅਨੁਸਾਰ ਇਕ ਕਾਨੂੰਨ ਬਣ ਗਿਆ, ਵੰਸ ਫਾਰ ਆਲ ਬਣ ਗਿਆ। ਜਿਸ ਦੇ ਪਾਸ 40 ਏਕੜ ਸਨ ਉਸ ਤੋਂ 10 ਏਕੜ ਅਤੇ ਜਿਸ ਦੇ ਪਾਸ 50 ਏਕੜ ਹਨ ਉਸ ਤੋਂ 20 ਏਕੜ ਜ਼ਮੀਨ ਲੈ ਕੇ ਸਰਪਲਸ ਪੂਲ ਵਿਚ ਪਾ ਦਿਤੀ ਗਈ। ਭਾਵੇਂ ਉਸ ਦੇ ਟੱਬਰ ਦੇ 10 ਜੀਅ ਹੋਣ ਜਾਂ 5 ਜਵਾਨ ਲੜਕੇ, ਉਨ੍ਹਾਂ ਸਭ ਲਈ 30 ਏਕੜ ਜ਼ਮੀਨ ਛਡੀ ਗਈ। ਹਾਲਾਂ ਕਿ ਕੁਝ

[ਸਰਦਾਰ ਗੁਰਮੀਤ ਸਿੰਘ]

ਸੂਬਿਆਂ ਵਿਚ ਪਰ ਬਾਲਗ ਹੋਰ ਵੀ ਜ਼ਮੀਨ ਛਡੀ ਗਈ। ਇਸ ਤਰ੍ਹਾਂ ਪੰਜਾਬ ਵਿਚ ਪਹਿਲਾਂ ਹੀ ਫਾਰਮਰ ਨਾਲ ਹਾਰਡਸ਼ਿਪ ਹੋਈ ਹੈ। ਜਿਸ ਦੇ 5 ਬਾਲਗ ਪੁੱਤਰ ਹੋਣਗੇ ਹਰੇਕ ਦੇ ਹਿਸੇ 6 ਏਕੜ ਜ਼ਮੀਨ ਆਉਣੀ ਹੈ ਜਿਸ ਦੀ ਆਮਦਨ 800/- ਰੁਪਏ ਹੋਣੀ ਹੈ। ਇਹ ਮਜ਼ਦੂਰ ਦੀ ਆਮਦਨ ਤੋਂ ਵੀ ਘਟ ਹੈ ਖੈਰ ਜੋ ਵੀ ਹੈ ਸੀਲਿੰਗ ਰਖੀ ਗਈ। ਉਸ ਤੇ ਪੰਜਾਬ ਸਰਕਾਰ ਅਮਲ ਕਰ ਰਹੀ ਹੈ। ਸਰਪਲਸ ਜ਼ਮੀਨ ਵੰਡੀ ਗਈ। ਜੋ ਦਫਾ 9 ਦੇ ਤਹਿਤ ਬੇਦਖਲ ਹੋਵੇਗਾ ਉਸ ਨੂੰ ਦਫਾ 10 ਦੇ ਨੀਚੇ ਡੀ. ਸੀ. ਨੇ ਰੀਸੈਟਲ ਕਰਨਾ ਹੈ। ਇਸ ਲਈ ਜੋ ਕੰਡੀਸ਼ਨ ਪਰੈਸੀਡੈਂਟ ਸੀ ਕਿ ਅਗਰ ਸਰਪਲਸ ਪੂਲ ਵਿਚ ਜ਼ਮੀਨ ਪਈ ਹੋਵੇ ਤਾਂ ਹੀ ਫੌਜੀ ਦੀ ਜ਼ਮੀਨ ਖਾਲੀ ਹੋਵੇਗੀ ਇਹ ਉਸ ਨਾਲ ਬੇਇਨਸਾਫੀ ਸੀ, ਇਸ ਕਰਕੇ ਉਹ ਬਾਰਡਰ ਤੇ ਲੜਦਾ ਹੋਇਆ ਵੀ ਘਰ ਦੀ ਚਿੰਤਾ ਵਿਚ ਰਹਿੰਦਾ ਸੀ। ਉਸ ਦੀ ਇਸ ਚਿੰਤਾ ਨੂੰ ਦੂਰ ਕਰਨ ਲਈ ਇਹ ਪ੍ਰਾਗਰੈਸਿਵ ਤਜਵੀਜ਼ ਹੈ। ਇਹ ਦੇਸ਼ ਦੇ ਹਿਤ ਵਿਚ ਹੈ। ਇਸ ਬਾਰੇ ਚੌਧਰੀ ਸੁੰਦਰ ਸਿੰਘ ਅਤੇ ਡਾਂਗ ਸਾਹਿਬ ਨੇ ਕੁਝ ਸ਼ੱਕ ਜ਼ਾਹਰ ਕੀਤੇ ਹਨ ਕਿ ਮੁਜ਼ਾਰੇ ਦਾ ਗਲਾ ਘੁਟਿਆ ਜਾ ਰਿਹਾ ਹੈ। ਐਸੀ ਗਲ ਨਹੀਂ ਹੈ। ਇਸ ਵਿਚ ਟ੍ਰੈਜ਼ਰੀ ਬੈਂਚਾਂ ਵਾਲੇ ਕੁਝ ਮੈਂਬਰਾਂ ਨੇ ਵੀ ਅਤੇ ਡਾਂਗ ਸਾਹਿਬ ਨੇ ਵੀ ਅਮੈਂਡਮੈਂਟਸ ਦਾ ਨੋਟਿਸ ਦਿਤਾ ਹੈ। ਮੈਂ ਕਹਾਂਗਾ ਕਿ ਮੁਜ਼ਾਰਿਆਂ ਦੀ ਸੈਟਲਮੈਂਟ ਬੰਦ ਨਹੀਂ ਹੋਵੇਗੀ। ਜਿਹੜੇ ਮੁਜ਼ਾਰੇ ਦਫਾ 9 ਦੇ ਤਹਿਤ ਫੌਜੀਆਂ ਦੀ ਜ਼ਮੀਨ ਤੋਂ ਬੇਦਖਲ ਹੋਣਗੇ ਉਨ੍ਹਾਂ ਨੂੰ ਜ਼ਰੂਰ ਜ਼ਮੀਨ ਮਿਲੇਗੀ ਸਿਰਫ ਇਸ ਦਾ ਅਸਰ ਕੰਡੀਸ਼ਨ ਪਰੀਸੀਡੈਂਟ ਤੇ ਪੈਂਦਾ ਹੈ। ਜਿਹੜੀ ਗਲ ਆਮ ਆਦਮੀ ਲਈ ਸੀ ਉਹੀ ਫੌਜੀ ਲਈ ਵੀ ਸੀ, ਉਸ ਨੂੰ ਸਿਕਿਉਰਿਟੀ ਨਹੀਂ ਸੀ, ਇਸ ਨੁਕਸ ਨੂੰ ਹੀ ਦੂਰ ਕੀਤਾ ਗਿਆ ਹੈ। ਸਮੁਚੇ ਤੌਰ ਤੇ ਇਹ ਬਿਲ ਚੰਗਾ ਹੈ, ਫੌਜੀਆਂ ਦੇ ਹਕ ਵਿਚ ਹੈ, ਦੇਸ਼ ਦੇ ਹਿਤ ਵਿਚ ਹੈ, ਇਸ ਦੀ ਪ੍ਰਸ਼ੰਸਾ ਹੋਣੀ ਚਾਹੀਦੀ ਹੈ।

**ਚੌਧਰੀ ਸੁੰਦਰ ਸਿੰਘ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ। ਇਹ ਮੈਨੂੰ ਦੱਸ ਦੇਣ ਕਿ ਇਨ੍ਹਾਂ ਨੇ ਕਿੰਨੀ ਜ਼ਮੀਨ ਸਰਪਲਸ ਲੈਂਡ ਲਈ ਛਡੀ ਹੈ ? ਬਾਦਲ ਨੇ ਕਿੰਨੀ ਛਡੀ ਹੈ ਅਤੇ ਬਰਾੜ ਨੇ ਕਿੰਨੀ ਛਡੀ ਹੈ ?

**ਮੁੱਖ ਮੰਤਰੀ** : ਬਰਾੜ ਸਾਹਿਬ, ਇਨ੍ਹਾਂ ਦੇ ਪਾਸ ਇੰਨੀ ਦੇਰ ਰਹੇ, ਇਨ੍ਹਾਂ ਨੇ ਉਦੋਂ ਨਹੀਂ ਇਹ ਗਲ ਪੁੱਛੀ ? (ਵਿਘਨ)

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ ਦੱਖਣ)** ਚੇਅਰਮੈਨ ਸਾਹਿਬ, ਇਸ ਸਿਲਸਿਲੇ ਵਿਚ ਕਾਫੀ ਗਲਾਂ ਦੋਵਾਂ ਪਾਸਿਆਂ ਤੋਂ ਹੋਈਆਂ ਹਨ। ਮੈਂ ਕੁਝ ਬੜੀਆਂ ਜ਼ਰੂਰੀ ਗਲਾਂ ਪੁਆਇੰਟ ਆਉਟ ਕਰਨਾ ਚਾਹੁੰਦਾ ਹਾਂ।

ਜਿਹੜਾ ਆਦਮੀ ਫੌਜ ਵਿਚ ਭਰਤੀ ਹੁੰਦਾ ਹੈ ਉਹ ਆਪਣੀ ਜ਼ਮੀਨ ਕਿਸੇ ਨੂੰ ਵਾਹੀ ਲਈ ਦੇ ਕੇ ਜਾਂਦਾ ਹੈ। ਉਹ ਜਦੋਂ ਵਾਪਸ ਆਵੇ ਤਾਂ ਉਸ ਨੂੰ ਆਪਣੀ ਜ਼ਮੀਨ ਆਪ ਵਾਹੀ ਕਰਨ ਲਈ ਖਾਲੀ ਕਰਾਉਣ ਦਾ ਹਕ ਹੋਵੇ ਇਹ ਗਲ ਸਮਝ ਆਉਂਦੀ ਹੈ। ਉਹ ਦੇਸ਼ ਦੀ ਸੇਵਾ ਕਰਨ ਲਈ ਗਿਆ ਸੀ ਵਾਪਸ ਆਉਣ ਤੇ ਉਸ ਨੂੰ ਉਸਦੀ ਜ਼ਮੀਨ ਮਿਲ ਗਈ। ਪਰ ਅਗਰ ਕੋਈ

ਪਰਵਾਰ ਹੈ ਉਸ ਵਿਚੋਂ ਕੋਈ ਮਰਦ ਫ਼ੌਜ ਵਿਚ ਭਰਤੀ ਹੋ ਜਾਂਦਾ ਹੈ ਤਾਂ ਉਸ ਦੇ ਵਾਪਸ ਆਉਣ ਤੇ ਉਹ ਜ਼ਮੀਨ, ਜੋ ਉਸ ਦੇ ਫੌਜ ਵਿਚ ਭਰਤੀ ਹੋਣ ਦੀ ਤਰੀਕ ਤੋਂ ਵੀ ਪਹਿਲਾਂ ਕਿਸੇ ਮੁਜ਼ਾਰੇ ਪਾਸ ਸੀ; ਉਹ ਜ਼ਮੀਨ ਵੀ ਇਸ ਐਕਟ ਦੀ ਰੂਹ ਨਾਲ ਖਾਲੀ ਕਰਵਾਉਣ ਦਾ ਹਕ ਉਸ ਪਰਵਾਰ ਨੂੰ ਮਿਲ ਜਾਵੇਗਾ ? ਇਹ ਗਲਤ ਗਲ ਹੈ। ਭਰਤੀ ਹੋਣ ਤੇ ਜੋ ਜ਼ਮੀਨ ਮੁਜ਼ਾਰੇ ਨੂੰ ਦੇਕੇ ਜਾਂਦਾ ਹੈ ਉਹ ਖਾਲੀ ਕਰਵਾਉਣ ਦਾ ਹਕ ਠੀਕ ਹੈ ਕਿ ਉਸ ਦੇ ਵਾਪਸ ਆਉਣ ਤੇ ਉਸ ਦਾ ਰੁਜ਼ਗਾਰ ਬਣੇ ਪਰ ਜੋ ਜ਼ਮੀਨ ਉਸ ਦੇ ਫੌਜ਼ ਵਿਚ ਜਾਣ ਤੋਂ ਪਹਿਲਾਂ ਦੀ ਕਿਸੇ ਮਜ਼ਾਰੇ ਪਾਸ ਹੈ ਉਹ ਕਿਉਂ ਖਾਲੀ ਹੋ ਸਕੇ।

ਦੂਜੀ ਗਲ ਇਹ ਹੈ ਕਿ ਇਕ ਫੌਜੀ ਅਫ਼ਸਰ ਹੁਣ ਸ਼ਹਿਰ ਵਿਚ ਰਹਿੰਦਾ ਹੈ। ਉਥੇ ਸ਼ਹਿਰ ਵਿਚ ਉਸ ਨੇ ਕੋਠੀ ਪਾਈ ਹੋਈ ਹੈ ਉਥੇ ਹੀ ਉਸ ਦਾ ਸਾਰਾ ਸਿਲਸਿਲਾ ਹੈ, ਉਹ ਜ਼ਮੀਨ ਨੂੰ ਖਦ ਕਾਸ਼ਤ ਨਹੀਂ ਕਰਦਾ ਪਰ ਗਿਰਦਾਵਰੀ ਆਪਣੇ ਨਾਮ ਕਰਵਾ ਲੈਂਦਾ ਹੈ ਉਸ ਦੇ ਹੋਰ ਮੀਨਜ਼ ਵੀ ਹੋਣ ਅਗਰ ਉਹ ਵੀ ਇਸੇ ਕਾਨੂੰਨ ਦਾ ਇਸਤੇਮਾਲ ਕਰੇ ਤਾਂ ਇਹ ਠੀਕ ਨਹੀਂ ਹੈ। ਇਸ ਦਾ ਇੰਤਜ਼ਾਮ ਇਸ ਵਿਚ ਨਹੀਂ ਹੈ।

ਫਿਰ ਫਰਜ਼ ਕਰੋ ਇਕ ਆਦਮੀ ਹੈ ਔਰ ਉਹ ਫੌਜ ਵਿਚ ਭਰਤੀ ਹੋ ਜਾਂਦਾ ਹੈ। ਉਸ ਦੀ ਆਪਣੀ ਜ਼ਮੀਨ ਨਹੀਂ ਹੈ ਉਹ ਵਾਪਸ ਆਕੇ ਬਾਈ ਚਾਂਸ ਕਿਸੇ ਦਾ ਮੁਜ਼ਾਰਾ ਬਣ ਗਿਆ ਜੋ ਆਪ ਵੀ ਫੌਜ਼ ਵਿਚ ਮੁਲਾਜ਼ਮ ਹੈ। ਅਜਿਹੇ ਕੇਸਿਜ਼ ਜਿਥੇ ਫੌਜੀ ਵਰਸਿਜ਼ ਹੋਵੇ, ਬਾਰੇ, ਇਸ ਵਿਚ ਪ੍ਰੋਵੀਜ਼ਨ ਨਹੀਂ ਹੈ, ਉਸ ਦੀ ਸਿਕਿਉਰਿਟੀ ਨਹੀਂ ਹੈ।

ਇਹ ਜਿਹੜੀਆਂ ਤਿੰਨ ਗਲਾਂ ਮੈਂ ਪੁਆਇੰਟ ਆਊਟ ਕੀਤੀਆਂ ਹਨ, ਇਨ੍ਹਾਂ ਵਿਚ ਲਾਜਿਕ ਹੈ ਅਤੇ ਇਸ ਵਿਚ ਸਰਕਾਰ ਦਾ ਇੰਟਰੈਸਟ ਵੀ ਹੈ ਕਿ ਸਰਕਾਰ ਇਸ ਬਾਰੇ ਮੁਨਾਸਬ ਪਰਬੰਧ ਕਰੇ—ਤਰਮੀਮ ਜਾਂ ਪ੍ਰੋਵਾਈਜ਼ੋ ਲਿਆਵੇ ਤਾਂ ਹੀ ਬਿਲ ਠੀਕ ਰਹੇਗਾ ਵਰਨਾ ਇਸ ਦਾ ਗਲਤ ਇਸਤੇਮਾਲ ਬਹੁਤ ਹੋਵੇਗਾ ਅਤੇ ਇਸ ਦੇ ਸਹੀ ਇਸਤੇਮਾਲ ਦੇ ਚਾਂਸ ਘਟ ਜਾਣਗੇ।

**ਸਰਦਾਰ ਰਾਜਾ ਸਿੰਘ** : (ਮੋਰਿੰਡਾ: ਐਸ. ਸੀ.) ਚੇਅਰਮੈਨ ਸਾਹਿਬ, ਅਜ ਜੋ ਪੰਜਾਬ ਸਿਕਿਉਰਿਟੀ ਆਫ ਲੈਂਡ ਟੈਨਿਉਰਜ਼ ਐਕਟ, 1953 ਦੀ ਅਮੈਂਡਮੈਂਟ ਹਾਊਸ ਦੇ ਜ਼ੇਰੇ ਬਹਿਸ ਹੈ, ਇਸ ਬਾਰੇ ਮੈਂ ਵੀ ਇਕ ਦੋ ਗਲਾਂ ਅਰਜ਼ ਕਰਨਾ ਚਾਹੁੰਦਾ ਹਾਂ। ਮੇਰਾ ਇਹ ਵਿਊ ਹੈ ਕਿ ਅਗਰ ਇਹ ਬਿਲ ਇਸੇ ਸ਼ਕਲ ਵਿਚ ਪਾਸ ਹੋ ਗਿਆ ਤਾਂ ਹੋ ਸਕਦਾ ਹੈ ਕਿ ਇਸ ਨਾਲ ਪੰਜਾਬ ਵਿਚ ਸੈਕਸ਼ਨਲ ਵਾਰ ਸ਼ੁਰੂ ਹੋ ਜਾਵੇ। ਇਸ ਬਿਲ ਰਾਹੀਂ ਇਕ ਖਾਸ ਸੈਕਸ਼ਨ ਦੀ ਸਿਕਿਉਰਿਟੀ ਕੀਤੀ ਜਾ ਰਹੀ ਹੈ ਪਰ ਨਾਲ ਹੀ ਇਕ ਦੂਜਾ ਸੈਕਸ਼ਨ ਹੈ ਜਿਸ ਪਾਸ ਕੋਈ ਹਥਿਆਰ ਨਹੀਂ, ਜਿਸ ਦੀ ਕੋਈ ਪੁੱਛ ਪਰਤੀਤ ਨਹੀਂ ਹੈ, ਉਹ ਬੇਦਰਦੀ ਨਾਲ ਜ਼ਮੀਨਾਂ ਤੋਂ ਇਜੈਕਟ ਹੋਵੇਗਾ। (ਆਪੋਜ਼ੀਸ਼ਨ ਵਲੋਂ ਤਾੜੀਆਂ) ਮੈਂ ਅਰਜ਼ ਕਰਦਾ ਹਾਂ ਕਿ ਪਿੰਡਾਂ ਵਿਚ ਜੋ 82% ਆਬਾਦੀ ਹੈ ਉਸ ਦਾ 42% ਹਿਸਾ ਵਾਹੀ ਕਰਕੇ ਮੁਜ਼ਾਰੇ ਦੇ ਤੌਰ ਤੇ ਗੁਜ਼ਾਰਾ ਕਰਦਾ ਹੈ, ਖੁਦ ਕਾਸ਼ਤ ਕਰਦਾ ਹੈ। ਇਹ ਗਲ ਸਹੀ ਹੈ ਕਿ ਫੌਜੀ ਜੋ ਸਾਡੇ ਦੇਸ਼ ਦੇ ਰਖੇ ਹਨ, 36 ਇੰਚ ਚੌੜੀ ਛਾਤੀ ਵਾਲੇ ਬੀਰ ਬਹਾਦਰ ਸਿਪਾਹੀ ਹਨ, ਉਨ੍ਹਾਂ ਦੇ ਹਕਾਂ ਦੀ ਰਾਖੀ ਹੋਣੀ ਚਾਹੀਦੀ ਹੈ ਪਰ ਨਾਲ ਹੀ ਉਸ ਸੈਕਸ਼ਨ ਦਾ ਬਚਾ ਜੋ ਪਹਿਲਾਂ ਹੀ ਬਹੁਤ ਮਾੜਾ ਹੈ, ਗਰੀਬ ਹੈ ਅਤੇ ਜਿਸ ਬਾਰੇ ਸੰਤ ਬਾਬਾ ਫਤਿਹ ਸਿੰਘ ਹੋਰਾਂ ਦਾ

[ਸਰਦਾਰ ਰਾਜਾ ਸਿੰਘ]

ਵਿਚਾਰ ਹੈ ਕਿ ਉਹ ਸੈਕਸ਼ਨ ਮਰ ਰਿਹਾ ਹੈ, ਉਸਨੂੰ ਇਗਨੋਰ ਕੀਤਾ ਜਾ ਰਿਹਾ ਹੈ, ਉਸ ਦਾ ਵੀ ਸਾਨੂੰ ਖਿਆਲ ਕਰਨਾ ਚਹੀਦਾ ਹੈ। (ਆਪੋਜ਼ੀਸ਼ਨ ਵਲੋਂ ਤਾੜੀਆਂ) ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਬਿੱਲ ਦੇ ਪਾਸ ਹੋ ਜਾਣ ਨਾਲ ਉਹ ਸੈਕਸ਼ਨ ਜੋ ਡੀਪ੍ਰੈਸਡ ਕਲਾਸਿਜ਼ ਨਾਲ ਸਬੰਧ ਰਖਦਾ ਹੈ, ਪਿਛੜਿਆ ਹੋਇਆ ਵਰਗ ਹੈ ਉਹ ਬਿਲਕੁਲ ਖਤਮ ਹੋ ਜਾਵੇਗਾ। ਫਿਰ ਪਿੰਡਾਂ ਵਿਚ ਝਗੜੇ ਹੋਣਗੇ, ਲੜਾਈਆਂ ਅਤੇ ਖੂਨ ਖਰਾਬਾ ਹੋਵੇਗਾ, ਕਤਲ ਹੋਣਗੇ। (ਅਪੋਜ਼ੀਸ਼ਨ ਵਲੋਂ ਤਾੜੀਆਂ) ਉਸ ਪਛੜੇ ਵਰਗ ਨੂੰ ਉਪਰ ਉਠਾਉਣ ਦੀਆਂ ਗਲਾਂ ਬੜੀਆਂ ਕੀਤੀਆਂ ਜਾਂਦੀਆਂ ਹਨ, ਸ਼ੋਰ ਬਹੁਤ ਪਾਇਆ ਜਾਂਦਾ ਹੈ ਪਰ ਅਸਲੀਅਤ ਇਹ ਹੈ ਕਿ ਉਸ ਨੂੰ ਹਰ ਆਮਦਨੀ ਦੇ ਵਸੀਲੇ ਤੋਂ ਕਢਿਆ ਜਾ ਰਿਹਾ ਹੈ, ਦਸਤਕਾਰੀ ਉਸ ਦੀ ਤਬਾਹ ਕਰ ਦਿਤੀ, ਮੁਜ਼ਾਰਾ ਉਸ ਨੂੰ ਨਹੀਂ ਰਹਿਣ ਦਿਤਾ ਜਾਂਦਾ ਅਤੇ ਪਿਛਲੇ 21 ਸਾਲ ਵਿਚ ਕਾਂਗਰਸ ਦੇ ਰਾਜ ਵਿਚ ਜੋ ਦੁਰਦਸ਼ਾ ਉਸ ਪਿਛੜੇ ਵਰਗ ਦੀ ਹੋਈ ਹੈ, ਉਹ ਆਪ ਚੰਗੀ ਤਰ੍ਹਾਂ ਜਾਣਦੇ ਹੋ।ਕੋਈ ਪਿੰਡ ਵਿਚ ਦਸਤਕਾਰੀ ਦਾ ਸਾਧਨ ਨਹੀਂ ਅਤੇ ਕੋਈ ਕਿਤਾ ਨਹੀਂ। ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਥੇ ਉਹ ਆਰਮਡ ਫੋਰਸਿਜ਼ ਦੇ ਮੈਂਬਰਾਂ ਵਾਸਤੇ ਇਸ ਬਿਲ ਵਿਚ ਅਮੈਂਡਮੈਂਟ ਲਿਆ ਰਹੇ ਹਨ ਇਸ ਦੇ ਨਾਲ ਹੀ ਇਨ੍ਹਾਂ ਨੂੰ ਵਿਸ਼ਵਾਸ ਦਿਲਾਣਾ ਚਾਹੀਦਾ ਹੈ ਕਿ ਜਿਨ੍ਹਾਂ ਲੋਕਾਂ ਪਾਸ ਸਰਪਲਸ ਜ਼ਮੀਨ ਹੈ ਅਤੇ ਇਨ੍ਹਾਂ ਨੇ ਨਾਜਾਇਜ਼ ਤੌਰ ਤੇ ਆਪਣੇ ਕਬਜ਼ੇ ਵਾਧੂ ਰਕਬਾ ਵਿਚ ਰਖਿਆ ਹੋਇਆ ਹੈ ਅਤੇ ਆਪਣੇ ਰਿਸ਼ਤੇਦਾਰਾਂ ਅਤੇ ਪਰਵਾਰ ਦੇ ਨਾਮ ਦੀ ਆੜ ਵਿਚ ਛੁੜਾ ਲਿਆ ਹੋਇਆ ਹੈ, ਇਸ ਨੂੰ ਉਨ੍ਹਾਂ ਤੋਂ ਵਾਪਿਸ ਲਿਆ ਜਾਵੇ ਅਤੇ ਇਹ ਜ਼ਮੀਨ ਹਰੀਜਨਾਂ ਨੂੰ ਅਲਾਟ ਕੀਤੀ ਜਾਵੇ। ਇਸ ਕੰਮ ਵਿਚ ਇਕ ਨਹੀਂ ਕਈ ਮਿਸਾਲਾਂ ਮਿਲਦੀਆਂ ਹਨ ਅਤੇ ਇਨ੍ਹਾਂ ਵਿਚ ਵਡੇ ਵਡੇ ਅਫ਼ਸਰ ਵੀ ਇਨਵਾਲਵਡ ਹਨ। ਰੋਪੜ ਦੇ ਡਿਪਟੀ ਕਮਿਸ਼ਨਰ ਨੇ ਅਪਣੇ ਸਾਂਢੂ ਅਵਤਾਰ ਸਿੰਘ ਨੂੰ ਮਨੌਲੀ ਦੇ ਸਰਦਾਰ ਉਮਰਾਉ ਸਿੰਘ ਦੀ ਜ਼ਮੀਨ ਸਰਪਲਸ ਦਿਖਾ ਕੇ ਆਪਣੇ ਰਿਸ਼ਤੇਦਾਰਾਂ ਅਤੇ ਸਾਲੇ ਮੁਲਤਾਨ ਸਿੰਘ ਦੇ ਨਾ ਕਰਵਾ ਦਿਤੀ ਹੈ। ਪਿੰਡ ਰਾਏਪੁਰ ਵਿਚ ਅਤੇ ਇਸ ਤਰ੍ਹਾਂ ਦਾ ਘੋਰ ਅਨਰਥ ਕੀਤਾ ਜਾ ਰਿਹਾ ਹੈ ਅਤੇ ਹਰੀਜਨਾਂ ਦੇ ਹੱਕਾਂ ਨੂੰ ਮਾਰਿਆ ਜਾ ਰਿਹਾ ਹੈ ਜੇਕਰ ਅਫ਼ਸਰ ਆਪ ਹੀ ਇਸ ਤਰ੍ਹਾਂ ਦੀਆਂ ਅਨਹੋਣੀਆਂ ਕਰਨ ਤਾਂ ਕਿਸ ਤਰ੍ਹਾਂ ਇਹ ਹਾਲਤ ਸੁਧਰ ਸਕਦੀ ਹੈ। ਇਸੇ ਤਰ੍ਹਾਂ ਇਸ ਡੀ. ਸੀ. ਨੇ ਸਰਪਲਸ ਜ਼ਮੀਨ ਨੂੰ ਆਪਣੀ ਜ਼ਨਾਨੀ ਲਾਜ ਕੌਰ ਦੇ ਨਾਮ ਪਿੰਡ ਮੁਹਾਲੀ ਵਿਚ ਕਰਵਾ ਦਿਤਾ ਹੈ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜਿਹੜੀ ਸਰਪਲਸ ਜ਼ਮੀਨ ਇਸ ਤਰ੍ਹਾਂ ਨਾਜਾਇਜ਼ ਕਬਜ਼ੇ ਵਿਚ ਕੀਤੀ ਗਈ ਹੈ ਉਹ ਵਾਪਸ ਕਰਵਾਈ ਜਾਵੇ ਅਤੇ ਦਫ਼ਾ 9 ਤਾਂ ਲਾਗੂ ਹੋਵੇ ਜੇਕਰ ਇਸ ਤਰ੍ਹਾਂ ਦੀ ਸਾਰੀ ਜ਼ਮੀਨ ਵਾਪਿਸ ਆ ਜਾਵੇ। ਫਿਰ ਨਕੋਦਰ ਅਤੇ ਫਿਲੌਰ ਤਹਿਸੀਲਾਂ ਵਿਚ 10-10 ਹਜ਼ਾਰ ਏਕੜ ਦੀਆਂ ਫਾਰਮਾਂ ਬਣਾ ਦਿਤੀਆਂ ਹਨ ਅਤੇ ਗਰੀਬਾਂ ਲਈ ਇਕ ਏਕੜ ਵੀ ਜ਼ਮੀਨ ਨਹੀਂ। ਜੇਕਰ ਸਰਕਾਰ ਇਸ ਤਰ੍ਹਾਂ ਦਾ ਹੀ ਭਲਾ ਗਰੀਬ ਦਾ, ਸੋਚਦੀ ਹੈ ਤਾਂ ਇਸ ਨੂੰ ਚਾਹੀਦਾ ਹੈ ਕਿ ਜ਼ਹਿਰ ਦੀ ਪੁੜੀ ਲਿਆ ਕੇ ਗਰੀਬਾਂ ਦਾ ਖਾਤਮਾ ਹੀ ਕਰਵਾ ਦੇਵੇ। ਆਰਮਡ ਫੋਰਸਿਜ਼ ਵਿਚ ਕੰਮ ਕਰਨ ਵਾਲਿਆਂ ਲਈ ਤਾਂ ਸਿਕਿਊਰਟੀ ਰਖੀ ਜਾ ਰਹੀ ਹੈ ਅਤੇ ਉਨ੍ਹਾਂ ਲਈ ਤੁਹੱਫਜ਼ ਕਰ ਦਿਤਾ ਗਿਆ ਹੈ, ਇਸ ਕਲਾਜ਼ ਦੇ ਰਾਹੀਂ, ਪਰ ਹਰੀਜਨਾਂ ਅਤੇ ਗਰੀਬਾਂ ਲਈ ਜਿਹੜੀ ਜ਼ਮੀਨ ਚਾਹੀਦੀ ਹੈ ਅਤੇ ਜਿਸ ਤੇ ਵਡੇ ਵਡੇ ਕਾਬਜ਼ ਨਾਜਾਇਜ਼ ਤੌਰ ਤੇ ਬੈਠੇ ਹੋਏ ਹਨ ਉਨ੍ਹਾਂ ਤੋਂ ਖਾਲੀ ਵੀ ਕਰਵਾਉਣੀ ਚਾਹੀਦੀ ਹੈ।

ਜਿਥੇ ਤਕ ਇਸ ਬਿਲ ਦੇ ਨੇਕ ਇਰਾਦੇ ਦਾ ਤੁਅੱਲਕ ਹੈ ਕਿ ਜਿਹੜੇ ਫੌਜ ਵਿਚ ਭਰਤੀ ਹੋਣ

ਅਤੇ ਦੇਸ਼ ਦੀ ਰਾਖੀ ਕਰਦੇ ਹੋਣ ਉਨ੍ਹਾਂ ਦੇ ਹੱਕਾਂ ਦੀ ਰਾਖੀ ਦਾ ਪ੍ਰਬੰਧ ਕਰਨਾ ਚਾਹੀਦਾ ਹੈ–ਮੈਂ ਇਸ ਗਲ ਦੀ ਹਮਾਇਤ ਕਰਦਾ ਹਾਂ। ਪਰ ਇਸ ਦੇ ਨਾਲ ਹੀ ਇਸ ਸਰਕਾਰ ਪਾਸੋਂ ਇਹ ਮੰਗ ਕਰਦਾ ਹਾਂ ਕਿ ਜਿਹੜੇ ਵਡੇ ਵਡੇ ਫਾਰਮ ਬਣਾ ਕੇ ਬੈਠੇ ਹੋਏ ਹਨ ਅਤੇ ਜਿਨ੍ਹਾਂ ਨੇ ਲੁਟ ਮਚਾਈ ਹੋਈ ਹੈ ਉਨ੍ਹਾਂ ਦੇ ਮੁਫਾਦ ਨੂੰ ਹੀ ਸਾਹਮਣੇ ਨਾ ਰਖਿਆ ਜਾਵੇ ਸਗੋਂ ਇਸ ਦੇ ਨਾਲ ਹੀ ਉਨ੍ਹਾਂ ਦੇ ਵਿਰੁਧ ਕਾਰਵਾਈ ਕਰਨ ਲਈ ਪ੍ਰਬੰਧ ਹੋਣਾ ਚਾਹੀਦਾ ਹੈ ਅਤੇ ਜਿਸ ਆਦਰਸ਼ ਲਈ ਸੰਤ ਫਤਹਿ ਸਿੰਘ ਹੋਰਾਂ ਐਲਾਨ ਕੀਤਾ ਸੀ ਕਿ ਉਹ ਅਤੇ ਅਕਾਲੀ ਪਾਰਟੀ ਗਰੀਬ ਹਰੀਜਨ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਨੂੰ ਤਿਆਰ ਹਨ ਅਤੇ ਇਹ ਸਰਕਾਰ ਭਾਈ ਲਾਲੋ ਦੀ ਸਰਕਾਰ ਹੋਵੇਗੀ, ਉਸ ਆਦਰਸ਼ ਨੂੰ ਹੁਣ ਪੂਰਾ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਦਾ ਬਿਲ ਲਿਆ ਕੇ ਅਤੇ ਵਡੇ ਵਡੇ ਜ਼ਿਮੀਦਾਰਾਂ ਨੂੰ ਹਥ ਨਾ ਲਾ ਕੇ, ਇਹ ਸਰਕਾਰ ਮਲਕ ਭਾਗੋ ਦੀ ਸਰਕਾਰ ਬਣਦੀ ਜਾ ਰਹੀ ਹੈ। ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਮੈਂ ਇਸ ਬਿੱਲ ਦੀ ਇਨ੍ਹਾਂ ਸ਼ਬਦਾਂ ਨਾਲ ਪ੍ਰੋੜਤਾ ਕਰਦਾ ਹਾਂ। (ਵਿਘਨ)

**ਸ਼੍ਰੀ ਗੁਰਦਿਆਲ ਸੈਣੀ** (ਜਲੰਧਰ ਉੱਤਰ) : ਇਹ ਜਿਹੜਾ ਬਿਲ ਪੇਸ਼ ਕੀਤਾ ਗਿਆ ਹੈ ਇਸ ਨੂੰ ਚੌਧਰੀ ਕੇਵਲ ਕ੍ਰਿਸ਼ਨ ਨੇ ਠੀਕ ਤੌਰ ਤੇ ਕਾਲਾ ਬਿਲ ਕਿਹਾ ਹੈ। (ਵਿਘਨ) ਤੁਹਾਡੀ ਬੜੀ (ਮਿਹਰਬਾਨੀ ਹੈ ਕਿ ਤੁਸੀਂ ਮੈਨੂੰ ਵਕਤ ਦਿਤਾ ਹੈ। ਇਸ ਸੈਸ਼ਨ ਵਿਚ ਤਾਂ ਬੋਲਣ ਦਾ ਵਕਤ ਹੀ ਨਹੀਂ ਮਿਲਿਆ। ਇਹ ਜਿਹੜਾ ਬਿਲ ਹੈ ਇਸ ਨਾਲ ਕੁਰੱਪਸ਼ਨ ਸ਼ੁਰੂ ਹੋ ਜਾਵੇਗੀ ਅਤੇ ਕਤਲੋ ਗਾਰਤ ਪੰਜਾਬ ਵਿਚ ਹੋ ਜਾਵੇਗਾ, ਕਿਉਂਕਿ ਗਰੀਬ ਦਾ ਅਤੇ ਹਰੀਜਨ ਦਾ ਤੁੱਹਫਜ਼ ਇਸ ਅਕਾਲੀ ਜਨਸੰਘ ਦੀ ਵਜ਼ਾਰਤ ਵਿਚ ਨਹੀਂ ਮਿਲ ਸਕਦਾ। ਅਜ ਦੀ ਹਾਲਤ ਹੈ ਕਿ ਮੁਜ਼ਾਰਿਆਂ ਨੂੰ ਮਾਰ ਕੁੱਟ ਕੇ ਕੱਢਿਆ ਜਾ ਰਿਹਾ ਹੈ ਅਤੇ ਇਸ ਦੀਆਂ ਕਈ ਮਿਸਾਲਾਂ ਮਿਲਦੀਆਂ ਹਨ। ਰਾਹੋਂ ਦੇ ਨਜ਼ਦੀਕ ਲੁਧਿਆਣੇ ਵਿਚ 200 ਏਕੜ ਦੀ ਜ਼ਮੀਨ ਸਰਪਲੱਸ ਕੱਢੀ ਹੋਈ ਸੀ ਅਤੇ ਇਹ ਹਰੀਜਨਾਂ ਨੂੰ ਅਲਾਟ ਕੀਤੀ ਗਈ ਸੀ ਅਤੇ ਉਹ 20 ਸਾਲ ਹੋ ਗਏ ਹਨ ਇਸ ਨੂੰ ਵਾਹ ਰਹੇ ਸਨ ਪਰ ਬੰਗੇ ਦੇ ਥਾਣੇਦਾਰ ਨੇ 10–15 ਆਦਮੀ ਨਾਲ ਲੈ ਕੇ ਅਤੇ ਕਈ ਟ੍ਰੈਕਟਰ ਲਗਾ ਕੇ ਜ਼ਬਰਦਸਤੀ ਕਬਜ਼ਾ ਮਾਲਕਾਂ ਦਾ ਕਰਵਾ ਦਿਤਾ ਹੈ ਅਤੇ ਉਨ੍ਹਾਂ ਗਰੀਬਾਂ ਨੂੰ ਸੜਕ ਤੋਂ ਬਾਹਰ ਕਰ ਦਿਤਾ ਹੈ, ਝੁੱਗੀਆਂ ਤੋੜ ਦਿਤੀਆਂ ਗਈਆਂ ਹਨ ਅਤੇ ਸਾਮਾਨ ਬਾਹਰ ਸੁੱਟ ਦਿਤਾ ਗਿਆ ਹੈ ਅਤੇ ਉਨ੍ਹਾਂ ਦਾ 20 ਸਾਲ ਦਾ ਕਬਜ਼ਾ ਖਤਮ ਕਰ ਦਿਤਾ ਹੈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਮੈਂ ਇਸ ਸਬੰਧ ਵਿਚ ਇਕ ਸਵਾਲ ਵੀ ਪੁਛਿਆ ਸੀ ਪਰ ਪਤਾ ਨਹੀਂ ਉਸ ਨੂੰ ਕਿਸ ਕਾਰਨ ਕਰਕੇ ਡਿਸਐਲਾਓ ਕਰ ਦਿਤਾ ਗਿਆ ਹੈ।

ਮੈਂ ਇਕ ਗੱਲ ਰੈਵੇਨਿਊ ਮਨਿਸਟਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਲੰਧਰ ਦੀ ਮੰਡੀ ਪਾਸ ਜਿਹੜੀ ਸਰਪਲੱਸ ਜ਼ਮੀਨ ਪਈ ਸੀ ਉਸ ਨੂੰ ਮਨਿਸਟਰ ਸਾਹਿਬ ਨੇ ਅਪਣੇ ਕਬਜ਼ੇ ਕਰਵਾ ਦਿਤੀ ਹੈ। ਇਸ ਸਬੰਧ ਵਿਚ ਦੋ ਕਤਲ ਵੀ ਹੋ ਗਏ ਹਨ। ਫਿਰ ਵੀ ਕੋਈ ਕਾਰਵਾਈ ਨਹੀਂ ਹੋਈ। ਇਸ ਲਈ ਇਸ ਜ਼ਮੀਨ ਤੇ ਕਬਜ਼ਾ ਨਹੀਂ ਕੀਤਾ ਜਾਣਾ ਚਾਹੀਦਾ ਅਤੇ ਇਸ ਦੀ ਰੋਕ ਥਾਮ ਚੀਫ਼ ਮਨਿਸਟਰ ਨੂੰ ਕਰਨੀ ਚਾਹੀਦੀ ਹੈ। ਪਰ ਕੀਤਾ ਕਿਸ ਤਰ੍ਹਾਂ ਜਾਏ ਜਦ ਕਿ ਪਿਛੇ ਕਿਸੇ ਮਨਿਸਟਰ ਦਾ ਹੱਥ ਹੋਵੇ ਤਾਂ ਇਸ ਤਰ੍ਹਾਂ ਦੀਆਂ ਵਧੀਕੀਆਂ ਜਾਰੀ ਹੀ ਰਹਿਣਗੀਆਂ। ਇਥੇ ਹੀ ਬਸ ਨਹੀਂ ਹਿੰਦੂ ਵਰਾਸਤ ਦੀ ਜ਼ਮੀਨ ਤੇ ਵੀ ਕਬਜ਼ਾ ਕਰ ਲਿਆ ਗਿਆ ਹੈ ਅਤੇ

[ਸ਼੍ਰੀ ਗੁਰਦਿਆਲ ਸੈਣੀ]

ਕਸਟੋਡੀਅਨ ਦੀ ਜ਼ਮੀਨ ਤੇ ਵੀ ਕਬਜ਼ਾ ਕਰ ਲਿਆ ਹੈ। ਗੋਲੀ ਚਲ ਗਈ, ਅਖਬਾਰਾਂ ਵਿਚ ਖਬਰਾਂ ਆਈਆਂ ਪਰ ਜ਼ਮੀਨ ਉਨ੍ਹਾਂ ਪਾਸ ਨਹੀਂ ਰਹਿਣ ਦਿਤੀ ਗਈ ਅਤੇ ਵਡੇ ਵਡੇ ਜ਼ਿਮੀਦਾਰਾਂ ਨੇ ਹੜੱਪ ਕਰ ਲਈ। ਸਰਕਾਰ ਨੂੰ ਕਿਹਾ ਗਿਆ ਅਤੇ ਇੰਨਾਂ ਦਿਲਾਸਾ ਦੇ ਦਿਤਾ ਕਿ ਜ਼ਮੀਨ ਸਰਪਲਸ ਕੱਢੀ ਜਾਵੇਗੀ, ਇਸ ਗੱਲ ਦਾ ਕਿੰਨੀ ਵਾਰ ਪਹਿਲਾਂ ਵੀ ਐਲਾਨ ਕੀਤਾ ਜਾ ਚੁਕਾ ਹੈ ਕਿ ਇਸ ਤਰ੍ਹਾਂ ਕੱਢੀ ਸਰਪਲਸ ਜ਼ਮੀਨ ਹਰੀਜਨਾਂ ਨੂੰ ਦਿਆਂਗੇ ਪਰ ਸੂਈ ਦੇ ਨੱਕੇ ਜਿੰਨੀ ਵੀ ਜ਼ਮੀਨ ਵੀ ਨਹੀਂ ਕੱਢੀ ਗਈ ਅਤੇ ਕਿਸੇ ਵੀ ਮੁਜ਼ਾਰੇ ਨੂੰ ਨਹੀਂ ਦਿਤੀ ਗਈ।

ਚੇਅਰਮੈਨ ਸਾਹਿਬ, ਇਕ ਚੀਜ਼ ਮੈਂ ਆਪ ਦੀ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਕੀ ਕਰੇਗੀ ਜਦ ਕਿ ਇਹ ਬਿਲ ਪਾਸ ਹੋ ਗਿਆ ਤਾਂ ਕੀ ਇਕ ਵਡਾ ਅਫ਼ਸਰ ਜੋ ਮਿਲਟਰੀ ਤੋਂ ਰੀਟਾਇਰ ਹੋ ਕੇ ਵਾਪਸ ਆਉਂਦਾ ਹੈ ਤਾ ਆਪਣੇ ਨਾਲ ਦੀ ਜ਼ਮੀਨ ਦਾ ਸੌਦਾ ਕਰ ਲੈਂਦਾ ਹੈ, ਜਿਥੇ ਕਿ ਹਰੀਜਨ ਜਾਂ ਬੈਕਵਰਡ ਕਲਾਸ ਦਾ ਬੈਠਾ ਹੋਇਆ ਹੈ, ਤਾਂ ਫਿਰ ਇਸ ਦੀ ਆੜ ਵਿਚ ਇਹ ਕਹਿੰਦਾ ਹੈ ਕਿ ਇਸ ਜ਼ਮੀਨ ਨੂੰ ਖਾਲੀ ਕਰਵਾ ਦਿਤਾ ਜਾਵੇ, ਤਾਂ ਕੀ ਸਰਕਾਰ ਉਸ ਨੂੰ ਕਬਜ਼ਾ ਦਿਵਾਏਗੀ ਜਾਂ ਨਹੀਂ ? ਸਰਦਾਰ ਕਿਰਪਾਲ ਸਿੰਘ ਹੋਰਾਂ ਦੋ ਚੀਜ਼ਾਂ ਦੱਸੀਆਂ ਹਨ ਇਹ ਤੀਸਰੀ ਚੀਜ਼ ਹੈ ਅਤੇ ਇਸ ਤਰ੍ਹਾਂ ਇਹ ਲੜਾਈ ਝਗੜੇ ਦੀ ਜੜ੍ਹ, ਇਸ ਬਿਲ ਦੇ ਪੇਸ਼ ਕਰਨ ਨਾਲ, ਪਾਈ ਜਾ ਰਹੀ ਹੈ। ਇਸ ਨਾਲ ਕੁਰੱਪਸ਼ਨ ਵੱਧ ਜਾਵੇਗੀ। ਇਹ ਹਰੀਜਨਾਂ ਨੂੰ ਨੁਕਸਾਨ ਪਹੁੰਚਾਉਣ ਦਾ ਇਕ ਨਵਾਂ ਢੰਗ ਸਰਕਾਰ ਨੇ ਲਭ ਲਿਆ ਹੈ। ਜਦ ਸੌਦਾ ਹੋ ਗਿਆ ਤਾਂ ਸਰਕਾਰ ਨੂੰ ਕਿਹਾ ਜਾਵੇਗਾ ਕਿ ਇਹ ਜ਼ਮੀਨ ਖਾਲੀ ਕਰਵਾ ਕੇ ਦਿਉ ਅਤੇ ਇਸ ਤਰ੍ਹਾਂ ਹੋਰ ਹਰੀਜਨਾਂ ਨੂੰ ਉਠਾਇਆ ਜਾਵੇਗਾ।

ਡਾਂਗ ਸਾਹਿਬ ਨੇ ਕਿਹਾ ਸੀ ਕਿ ਇਸ ਤਰ੍ਹਾਂ ਹਰ ਹਰੀਜਨ ਫੈਮਲੀ ਨੂੰ ਫਰੀ ਆਫ਼ ਕਾਸਟ ਜ਼ਮੀਨ ਦਿਤੀ ਜਾਵੇਗੀ, ਪਰ ਹੋਇਆ ਕੀ, ਕਿ ਇਸ ਨੂੰ ਨੀਲਾਮ ਕਰ ਦੇਣ ਦੀ ਤਜਵੀਜ ਕੀਤੀ ਗਈ। ਚਾਹੀਦਾ ਇਸ ਸਰਕਾਰ ਨੂੰ ਇਹ ਸੀ ਕਿ ਇਹ ਆਪਣੇ ਐਲਾਨ ਦੇ ਮੁਤਾਬਿਕ ਇਹ ਬਿਲ ਲਿਅਉਂਦੀ ਕਿ ਹਰ ਹਰੀਜਨ ਫੈਮਲੀ ਨੂੰ ਇਕ ਯੂਨਟ ਮੰਨ ਕੇ ਜ਼ਮੀਨ ਬਿਨਾਂ ਕਿਸੇ ਮੁੱਲ ਦੇ ਅਲਾਟ ਕਰ ਦਿਤੀ ਜਾਵੇ ਜਾਂ ਜਿਸ ਤਰ੍ਹਾਂ ਕਾਂਗਰਸ ਸਰਕਾਰ ਨੇ ਕੀਤਾ ਸੀ ਕਿ ਕੀਮਤ ਮੁਕਰਰ ਕਰ ਦਿਤੀ ਸੀ ਇਹ ਕੀਮਤ ਮੁਕਰਰ ਕਰ ਦਿੰਦੇ ਕਿ 450 ਰੁਪਏ ਏਕੜ ਤੇ ਦਿਤੀ ਜਾਵੇਗੀ, ਜੇਕਰ ਇਸ ਤਰ੍ਹਾਂ ਦਾ ਬਿਲ ਹਰੀਜਨਾਂ ਦੀ ਭਲਾਈ ਲਈ ਲਿਆਂਦਾ ਜਾਂਦਾ ਤਾਂ ਮੈਂ ਉਸ ਦੀ ਹਮਾਇਤ ਕਰਦਾ ਪਰ ਇਹ ਜਿਹੜਾ ਕਾਲਾ ਬਿਲ ਹਰੀਜਨਾਂ ਅਤੇ ਗਰੀਬ ਮੁਜ਼ਾਰਿਆਂ ਨੂੰ ਬੇਦਖਲ ਕਰਨ ਦਾ ਲਿਆਂਦਾ ਗਿਆ ਹੈ, ਮੈਂ ਇਸ ਦੀ ਵਿਰੋਧਤਾ ਕਰਦਾ ਹਾਂ। ਇਸ ਨਾਲ ਕਤਲ, ਖੂਨ ਹੋਰ ਵਧ ਜਾਣਗੇ ਇਨ੍ਹਾਂ ਸ਼ਬਦਾਂ ਨਾਲ ਮੈਂ ਇਕ ਵੇਰ ਫਿਰ ਇਸ ਬਿਲ ਦੀ ਸਖਤ ਵਿਰੋਧਤਾ ਕਰਦਾ ਹਾਂ। (ਵਿਘਨ)

**ਸਰਦਾਰ ਬਸੰਤ ਸਿੰਘ (ਡਕਾਲਾ) :** ਚੇਅਰਮੈਨ ਸਾਹਿਬ, ਮੈਂ ਹੈਰਾਨ ਹਾਂ ਇਸ ਅਮੈਂਡਮੈਂਟ ਬਾਰੇ, ਜਿਹੜਾ ਉਹ ਜ਼ਿਕਰ ਕਰਦੇ ਹਨ, ਇਸ ਦਾ ਸਿਕਿਉਰਟੀ ਟੂ ਦੀ ਆਰਮਡ ਫੋਰਸਿਜ਼ ਦੇ ਨਾਲ ਕੀ ਸਬੰਧ ਹੈ ? ਪਰ ਉਨ੍ਹਾਂ ਨੂੰ ਇਸ ਗੱਲ ਦਾ ਪਤਾ ਹੋਣਾ ਚਾਹੀਦਾ ਹੈ ਕਿ ਕਿਸ ਤਰ੍ਹਾਂ ਇਸ ਮੁਲਕ ਦੇ ਨੌਜਵਾਨ ਬਰਫਾਨੀ ਚੋਟੀਆਂ ਤੇ ਬੈਠੇ ਇਸ ਮੁਲਕ ਦੀਆਂ ਸਰਹੱਦਾਂ ਦੀ ਰਖਵਾਲੀ ਕਰ ਰਹੇ ਹਨ। ਪਰ ਜਦੋਂ ਉਨ੍ਹਾਂ ਨੂੰ ਆਪਣੇ ਪਰਵਾਰਾਂ ਦੀ ਸਿਕਿਉਰਟੀ ਦਾ ਹੀ ਖਿਆਲ ਰਹੇਗਾ ਤਾਂ ਤੁਸੀਂ

ਆਪ ਅੰਦਾਜ਼ਾ ਲਾ ਲਓ ਕਿ ਉਨ੍ਹਾਂ ਦੇ ਮਾਰੇਲ ਤੇ ਕੀ ਅਸਰ ਪਵੇਗਾ ? ਮੈਂ ਸਮਝਦਾ ਹਾਂ ਉਨ੍ਹਾਂ ਨਾਲ ਸਪੈਸ਼ਲ ਟਰੀਟਮੈਂਟ ਹੋਣਾ ਚਾਹੀਦਾ ਹੈ, ਉਨ੍ਹਾਂ ਨੂੰ ਪੂਰੀ ਸੇਫਗਾਰਡ ਮਿਲਣੀ ਚਾਹੀਦੀ ਹੈ। ਉਨ੍ਹਾਂ ਨਾਲ ਉਸ ਤਰ੍ਹਾਂ ਦਾ ਸਲੂਕ ਨਹੀਂ ਹੋਣਾ ਚਾਹੀਦਾ ਜਿਸ ਤਰ੍ਹਾਂ ਦਾ ਕਿ ਦੂਸਰਿਆਂ ਨਾਲ ਹੁੰਦਾ ਹੈ। ਉਨ੍ਹਾਂ ਨਾਲ ਐਸਾ ਸਲੂਕ ਹੋਣਾ ਚਾਹੀਦਾ ਹੈ ਜਿਸ ਰਾਹੀਂ ਕਿ ਉਨ੍ਹਾਂ ਦੇ ਮਾਰੇਲ ਤੇ ਚੰਗਾ ਅਸਰ ਪਵੇ। ਮੈਂ ਖਾਸ ਤੌਰ ਤੇ ਕਾਂਗਰਸ ਵਾਲਿਆਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਚਾਈਨੀਜ਼ ਨੇ ਸਾਡੇ ਮਲਕ ਤੇ ਹਮਲਾ ਕੀਤਾ ਸੀ ਤਾਂ ਉਸ ਵੇਲੇ ਮੈਂ ਸਰਦਾਰ ਪਰਤਾਪ ਸਿੰਘ ਕੈਰੋਂ ਨੂੰ ਕਿਹਾ ਸੀ ਕਿ ਆਰਮਡ ਫੋਰਸਿਜ਼ ਦੇ ਆਦਮੀਆਂ ਲਈ ਲੈਂਡ ਟਰੱਸਟ ਬਣਾਇਆ ਜਾਵੇ ਤਾਂ ਉਸ ਵੇਲੇ ਸਰਦਾਰ ਪਰਤਾਪ ਸਿੰਘ ਨੇ ਮੈਨੂੰ ਜਵਾਬ ਦਿਤਾ ਸੀ ਕਿ ਜ਼ਮੀਨ ਨੂੰ ਹੀ ਨਹੀਂ, ਹੋਰ ਵੀ ਕਈ ਅਮੈਨਿਟੀਜ਼ ਹਨ, ਜਿਹੜੀਆਂ ਉਨ੍ਹਾਂ ਨੂੰ ਮਿਲਣੀਆਂ ਚਾਹੀਦੀਆਂ ਹਨ, ਇਹ ਮੈਂ ਕਰ ਰਿਹਾ ਹਾਂ ਇਹ ਤੁਸੀਂ ਮੇਰੀ ਰਿਸਪਾਂਸੀਬਿਲਟੀਜ਼ ਤੇ ਛੱਡ ਦਿਓ। ਏਥੇ ਜਦੋਂ ਹਰੀਜਨ ਵੈਲਫੇਅਰ ਦੇ ਮੁਤਾਲਿਕ ਮੇਰੇ ਬਹੁਤ ਸਾਰੇ ਭਰਾ ਗੱਲਾਂ ਕਰਦੇ ਹਨ, ਮੈਂ ਉਨ੍ਹਾਂ ਨੂੰ ਕਹਾਂਗਾ ਕਿ ਹਰੀਜਨ ਭਰਾ ਉਨ੍ਹਾਂ ਬਰਫਾਨੀ ਚੋਟੀਆਂ ਤੇ ਬੈਠੇ ਹੋਏ ਹਨ, ਉਨ੍ਹਾਂ ਨੂੰ ਹਰ ਤਰ੍ਹਾਂ ਦੀਆਂ ਫੈਸਿਲਟੀਜ਼ ਮਿਲਣੀਆਂ ਲਾਜ਼ਮੀ ਹਨ। ਉਨ੍ਹਾਂ ਦੀ ਵੈਲਥ ਨੂੰ ਇਨਕਮ ਟੈਕਸ ਵਿਚ ਇਨਕਲੂਡ ਨਹੀਂ ਕਰਨਾ ਚਾਹੀਦਾ, ਹੋਰ ਸੈਂਟਰ ਦੀ ਤਰਫੋਂ ਜਿਹੜੀਆਂ ਡਿਊਟੀਜ਼ ਲਗਦੀਆਂ ਹਨ ਉਨ੍ਹਾਂ ਨੂੰ ਮਿਲਟਰੀ ਸਰਵਿਸਿਜ਼ ਤੋਂ ਐਕਸਕਲੂਡ ਕਰਾਉਣ ਦੀ ਖਾਤਰ ਸਾਨੂੰ ਸੈਂਟਰ ਨੂੰ ਰੀਕੁਮੈਂਡ ਕਰਨਾ ਚਾਹੀਦਾ ਹੈ। ਪਰ ਪਿਛਲੇ 40 ਸਾਲ ਦੀ ਹਿਸਟਰੀ ਵੇਖ ਲਵੋ ਕਿ ਹਿੰਦੁਸਤਾਨ ਦੇ ਸਿਪਾਹੀ ਦੇ ਭਲੇ ਲਈ ਕਿਸੇ ਸਰਕਾਰ ਨੇ ਕਦੇ ਕੋਈ ਸਟੈਪ ਉਠਾਏ ਹੋਣ। ਉਸ ਦੀ ਇਤਨੀ ਜ਼ਬਰਦਸਤ ਕੁਰਬਾਨੀ ਹੈ, ਕੋਈ ਮਜ਼ਬੂਤ ਗਵਰਮੈਂਟ ਵੀ ਐਸਾ ਨਹੀਂ ਕਰ ਸਕੀ, ਜਿਹੜਾ ਕਿ ਇਸ ਸਰਕਾਰ ਨੇ ਉਨ੍ਹਾਂ ਫੌਜੀ ਸਿਪਾਹੀਆਂ ਲਈ ਕੀਤਾ ਹੈ। ਮੈਂ ਸਮਝਦਾ ਹਾਂ ਇਸ ਦੀ ਕਿਸੇ ਨੂੰ ਵੀ ਮੁਖਾਲਫਤ ਨਹੀਂ ਕਰਨੀ ਚਾਹੀਦੀ ਅਤੇ ਇਹ ਜਿਹੜਾ ਬਿਲ ਲਿਆਂਦਾ ਗਿਆ ਹੈ ਇਹ ਇਸੇ ਤਰ੍ਹਾਂ ਹੀ ਪਾਸ ਹੋਣਾ ਚਾਹੀਦਾ ਹੈ।

**ਸਿਰਦਾਰ ਕਪੂਰ ਸਿੰਘ (ਸਮਰਾਲਾ)** : ਸਪੀਕਰ ਸਾਹਿਬ ਮੈਂ ਇਸ ਸੋਧਿਕ ਬਿਲ ਦੀ ਪਰੋੜਤਾ ਕਰਦਾ ਹਾਂ, ਇਹ ਬਿੱਲ ਜਿਸ ਰੂਪ ਵਿਚ ਪੇਸ਼ ਕੀਤਾ ਗਿਆ ਹੈ ਉਸੇ ਤਰ੍ਹਾਂ ਹੀ ਪਾਸ ਹੋਣਾ ਚਾਹੀਦਾ ਹੈ। ਜਿਥੋਂ ਤੱਕ ਇਸ ਬਿਲ ਦੀ ਮੁਖਾਲਫਤ ਦਾ ਸਵਾਲ ਹੈ, ਕੁਝ ਮੈਂਬਰਾਂ ਵੱਲੋਂ ਐਸੇ ਸੰਕੇਤ ਆਏ ਹਨ, ਜਿਨ੍ਹਾਂ ਦਾ ਇਸ ਬਿੱਲ ਦੇ ਨਾਲ ਕੋਈ ਸਬੰਧ ਨਹੀਂ। ਉਨ੍ਹਾਂ ਵੱਲੋਂ ਇਨ੍ਹਾਂ ਸੰਕੇਤਾਂ ਨੂੰ ਗਲਤ ਮਲਤ ਕਰਨ ਦੇ ਕਾਰਨ ਸਾਰੀ ਮੁਖਾਲਫਤ ਹੋਈ ਹੈ, ਬੁਨਿਆਦੀ ਤੌਰ ਤੇ ਮੈਨੂੰ ਇਸ ਬਿਲ ਨਾਲ ਇਸ ਲਈ ਹਮਦਰਦੀ ਹੈ ਕਿਉਂਕਿ ਇਸ ਦਾ ਸਿਧਾ ਸਬੰਧ ਉਨ੍ਹਾਂ ਨਾਲ ਹੈ ਜਿਹੜੇ ਇਸ ਦੇਸ਼ ਦੇ ਸ਼ਹਿਰੀਆਂ ਲਈ ਆਪਣਾ ਸੀਸ ਤੱਕ ਵਾਰਨ ਲਈ ਹਰ ਵੇਲੇ ਤਿਆਰ ਬਰਤਿਆਰ ਰਹਿੰਦੇ ਹਨ। ਉਨ੍ਹਾਂ ਦੀ ਮਾਨਸਿਕ ਅਵਸਥਾਂ, ਸਵੈ ਰਖਿਆ ਅਤੇ ਸਵੈ ਭਰੋਸਾ ਤਦ ਹੀ ਰਹਿ ਸਕਦਾ ਹੈ ਜੇਕਰ ਉਨ੍ਹਾਂ ਦੇ ਪਿਛੇ ਪਰਵਾਰਾਂ ਬਾਰੇ ਉਨ੍ਹਾਂ ਨੂੰ ਪੂਰੀ ਪੂਰੀ ਤਸੱਲੀ ਹੋਵੇ। ਉਨ੍ਹਾਂ ਨੂੰ ਇਹ ਪਤਾ ਹੋਵੇ ਕਿ ਜੋ ਜਾਇਦਾਦ ਅਤੇ ਬਾਲ ਬਚੇ ਪਿਛੇ ਛਡ ਆਏ ਹਨ ਉਨ੍ਹਾਂ ਦੀ ਪੂਰੀ ਦੇਖ ਭਾਲ ਹੁੰਦੀ ਰਹੇਗੀ। ਜੇ ਉਨ੍ਹਾਂ ਲੋਕਾਂ ਦਾ ਧਿਆਨ ਆਪਣੇ ਘਰਾਂ ਵੱਲੋਂ ਹੀ ਨਾ ਹਟੇ ਤਾਂ ਉਹ ਕਿਸੇ ਤਰ੍ਹਾਂ ਵੀ ਹੌਸਲੇ ਨਾਲ ਸਾਡੇ ਦੇਸ਼ ਦੀ ਹਿਫਾਜ਼ਤ ਨਹੀਂ ਕਰ ਸਕਦੇ। ਇਥੇ ਹਰੀਜਨਾਂ ਨਾਲ ਸੋਸ਼ਲ ਜਸਟਿਸ, ਸਮਾਜਿਕ ਨਿਆਂ ਦੇ ਨਾਹਰੇ ਲਗੇ ਹਨ, ਸਮਾਜ ਕਲਿਆਣ ਦੇ ਨਾਹਰੇ

[ਸਿਰਦਾਰ ਕਪੂਰ ਸਿੰਘ]
ਮਾਰਤੇ ਹਨ, ਪਰ ਇਹ ਸਾਰੇ ਨਾਹਰੇ ਅਸੰਗਤ ਹਨ ਜੇ ਅਸੀਂ ਦੇਸ਼ ਦੇ ਰਾਖਿਆ ਦੇ ਨਾਉਂ ਦਾ ਨਾਹਰਾ ਲਾਉਣਾ ਹੈ ਉਨ੍ਹਾਂ ਜ਼ਿੰਦਗੀਆਂ ਕੁਰਬਾਨ ਕਰਨ ਵਾਲੇ ਦੇਸ਼ ਭਗਤਾਂ ਦੇ ਨਾਮ ਦਾ ਨਾਹਰਾ ਲਾਉਣਾ ਹੈ ਤਾਂ ਸਾਨੂੰ ਇਹ ਬਿਲ ਪਾਸ ਕਰਨਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿਲ ਦੀ ਪ੍ਰੋੜਤਾ ਕਰਦਾ ਹਾਂ।

**Sardar Umrao Singh** (Bara Pind : Mr Speaker, I won't take much time I will take only one or two minutes. I will say only a few words about the legality of this bill. My contention is that this bill is illegal as it is ultra-vires of the Punjab Security of Land Tenures Act. Section 9-A of the Act provides two conditions. The first condition is that the tenant is accommodated on a surplus area in accordance with the provisions of Section 10-A. The second condition is that if the tenant concerned is a tenant of a small land-owner, he shall be allowed to retain possession of his tenancy to the extent of five standard acres. These two conditions are violated by the bill which is before the House now. My submission is that in the same measure, there cannot be a provision which is discriminatory to each other This bill provides a proviso to Section 9-A of the Punjab Security of Land Tenures Act, 1953, which infringes the rights conferred on a tenant by Sub-section (1) of the same Section. Mr. Speaker, I would like to submit that a discriminatory provision or a discriminatory legislation cannot stand and is invalid.

My submission, Sir, is that if they want to get the tenant ejected from the land of a member of the Armed Forces, they must provide for the re-settlement of that tenant. It should be, Sir, a condition precedent because it is the spirit of the Act. If it is done, then it will meet the criticism made by the Members in this House and it will be legal also. We do not oppose the spirit of the Bill. The objection is that a tenant who is ejected should not be left at the mercy of the Revenue Officials. He must be given protection. Thank you, Sir.

**ਸ੍ਰੀ ਸਪੀਕਰ :** ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੇ ਵਿਚ ਜਿਸ ਤਰ੍ਹਾਂ ਗੱਲ ਮੰਨੀ ਗਈ ਸੀ ਉਸ ਤਰ੍ਹਾਂ ਮੈਂਬਰਜ਼ ਨੇ ਅਮਲ ਨਹੀਂ ਕੀਤਾ। ਇਸ ਤਰ੍ਹਾਂ ਤਾਂ ਅਸੀਂ ਵਕਤ ਸਿਰ ਇਹ ਬਿਜ਼ਨੈਸ ਖਤਮ ਨਹੀਂ ਕਰ ਸਕਦੇ। (The hon. Members have not acted according to the decision taken by the Business Advisory Committee. We will not be able to finish our business like th s.)

**ਕੈਪਟਨ ਰਤਨ ਸਿੰਘ :** ਮੈਂ ਲੀਡਰ ਆਫ਼ ਦੀ ਹਾਊਸ ਨੂੰ ਰੀਕੁਐਸਟ ਕਰਾਂਗਾ ਕਿ ਉਹ ਮੇਰੀ ਇਸ ਗੱਲ ਨੂੰ ਮੰਨ ਲੈਣ ਕਿ ਟਾਈਮ ਲਿਮਟ ਦੋ ਦੋ ਮਿੰਟ ਹੀ ਕਰ ਦਿੱਤੀ ਜਾਵੇ। ਇਸ ਤਰ੍ਹਾਂ ਇਹ ਆਫੀਸ਼ੀਅਲ ਬਿਜ਼ਨੈਸ ਨਿਕਲ ਜਾਵੇਗਾ।

**चौधरी बलबीर सिंह** (होशयारपुर) : जैसे सरदार ऊमराम्रो सिंह जी ने कहा है कि इनको प्रोटेक्शन ज्यादा से ज्यादा दी जाये, मैं भी कहूंगा कि इन को ज्यादा से ज्यादा आराम मिले। आर्मड फोर्सिज़ के लोगों की जितनी इन्कम

है या ऐकाऊंटस हैं उन पर टैक्स नहीं लगना चाहिये। यह भी नहीं होना चाहिये कि वे जा ज़मीन खरीदें और बाद में उस पर टैनैंसी राईट्स का सवाल पैदा हो जाये। इस तरह की बहुत सी मिसालें हैं। यह गलत बात होगी कि अगर किसी फौजी को ज़मीन की टैनैंसी मिल जाती है मगर बाद में उसे इजैक्ट करने के आर्डर किये जायें। यह भी हो कि अगर कोई फौजी ज़मीन खरीद करता है तो उस की लिमिट मुकर्रर होनी चाहिये।

**ਸਰਦਾਰ ਗੁਰਮੇਜ ਸਿੰਘ** (ਵੇਰਕਾ ਐਸ. ਸੀ.) ਸਪੀਕਰ ਸਾਹਿਬ, ਮੈਂ ਆਪ ਦਾ ਬੜਾ ਧੰਨਵਾਦੀ ਹਾਂ ਕਿ ਆਪ ਨੇ ਮੈਨੂੰ ਬੋਲਣ ਦਾ ਟਾਈਮ ਦਿਤਾ ਹੈ।

**ਸ਼੍ਰੀ ਸਪੀਕਰ :** ਸਰਦਾਰ ਗੁਰਮੇਜ ਸਿੰਘ ਜੀ ਸਿਰਫ ਦੋ ਮਿੰਟ ਟਾਈਮ ਤੁਹਾਨੂੰ ਦਿਤਾ ਗਿਆ ਹੈ। (The hon. Member Sardar Gurmej Singh has been given only two minutes.)

**ਇਕ ਮਾਨਯੋਗ ਮੈਂਬਰ :** ਇਕ ਮਿੰਟ ਤਾਂ ਗੁਜ਼ਰ ਵੀ ਗਿਆ ਹੈ। (ਹਾਸਾ)

**ਸਰਦਾਰ ਗੁਰਮੇਜ ਸਿੰਘ :** ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੋਵੇਗੀ ਕਿ ਟਾਈਮ ਇਸ ਪਾਸੇ ਹੀ ਲਗ ਜਾਵੇ (ਹਾਸਾ) ਸਪੀਕਰ ਸਾਹਿਬ ਇਹ ਬਿਲ ਜੋ ਸਰਕਾਰ ਇਥੇ ਲਿਆਈ ਹੈ ਅਤੇ ਇਹ ਦਾਹਵਾ ਕਰਦੀ ਹੈ ਕਿ ਇਸ ਦੀ ਨੀਤੀ ਗਰੀਬੀ ਦੇ ਹਕ ਵਿਚ ਹੈ, ਇਹ ਇਸ ਬਿੱਲ ਤੋਂ ਪਤਾ ਲਗਦਾ ਹੈ ਕਿ ਇਹ ਠੀਕ ਨਹੀਂ ਹੈ ਅਤੇ ਸਰਕਾਰ ਹਰੀਜਨਾਂ ਅਤੇ ਮੁਜ਼ਾਰਿਆਂ ਦੇ ਨਾਲ ਧੱਕਾ ਕਰ ਰਹੀ ਹੈ। ਮੈਂ ਸਮਝਦਾ ਹਾਂ ਕਿ ਹਾਊਸ ਵਿਚ ਇਹ ਬਿਲ ਨਹੀਂ ਸੀ ਲਿਆਉਣਾ ਚਾਹੀਦਾ। ਇਸ ਨਾਲ ਜਿਹੜਾ ਵਡਾ ਜ਼ਿਮੀਦਾਰ ਹੋਵੇਗਾ ਉਹ ਆਪਣੀ ਜ਼ਮੀਨ ਬਚਾ ਲਵੇਗਾ; ਭਾਵੇਂ ਉਹ ਫੌਜੀ ਹੈ ਤਾਂ ਵੀ ਅਤੇ ਜੇ ਫੌਜੀ ਨਹੀਂ ਤਾਂ ਵੀ ਉਹ ਆਪਣੀ ਜ਼ਮੀਨ ਕਿਸੇ ਫੌਜੀ ਨੂੰ ਵੇਚ ਦੇਵੇ। ਮੈਂ, ਸਪੀਕਰ ਸਾਹਿਬ, ਇਸ ਬਾਰੇ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਬਿਜਲੀ ਘਰ ਮੁਸਤਫਾ ਬਾਦ ਅੰਮ੍ਰਿਤਸਰ ਵਿਚ ਇਕ ਘਟਨਾ ਐਸੀ ਹੋਈ। 20 ਸਾਲ ਤੋਂ ਬੈਠੇ ਹੋਏ ਮੁਜ਼ਾਰਿਆਂ ਨੂੰ ਥਾਣੇ ਵਿਚ ਜੁਤੀਆਂ ਮਾਰ ਮਾਰ ਕੇ ਉਹ ਜਮੀਨ ਛਡਣ ਲਈ ਮਜਬੂਰ ਕੀਤਾ ਗਿਆ। ਮੈਂ ਅਤੇ ਇਕ ਹੋਰ ਮੈਂਬਰ ਸਾਹਿਬ ਅੰਮ੍ਰਿਤਸਰ ਦੇ S.S.P. ਨੂੰ ਮਿਲੇ ਪਰ ਕੋਈ ਨਤੀਜਾ ਨਹੀਂ ਨਿਕਲਿਆ, ਕੋਈ ਸੁਣਵਾਈ ਨਹੀਂ ਹੋਈ। ਸਪੀਕਰ ਸਾਹਿਬ, ਇਹ ਮੁਜ਼ਾਰਿਆਂ ਨੂੰ ਤੁਹੱਫਜ਼ ਨਹੀਂ ਦੇਣਾ ਚਾਹੁੰਦੇ ਸਗੋਂ ਉਨ੍ਹਾਂ ਤੇ ਮਜ਼ੀਦ ਸਖਤੀ ਕਰਨਾ ਚਾਹੁੰਦੇ ਹਨ। ਇਹ ਮੁਜ਼ਾਰਿਆਂ ਦਾ ਜਰੀਆ ਮੁਹਾਸ਼ ਖਤਮ ਕਰਕੇ ਆਪਣਾ ਜਗੀਰਦਾਰੀ ਦਾ ਰਾਜ ਕਾਇਮ ਕਰਨਾ ਚਾਹੁੰਦੇ ਹਨ ਤੇ ਫਿਰ ਜੁਤੀਆਂ ਨਾਲ ਵੋਟਾਂ ਲੈਣਗੇ। ਪਰ ਮੈਂ ਇਨ੍ਹਾਂ ਨੂੰ ਦੱਸ ਦਿਆਂ ਕਿ ਜਨਤਾ ਇਨ੍ਹਾਂ ਨੂੰ ਜਾਣਦੀ ਹੈ, ਜਨਤਾ ਇਨ੍ਹਾਂ ਨੂੰ ਭੁਲੇਗੀ ਨਹੀਂ (ਤਾੜੀਆਂ) ਅਜ ਦੇ ਯੁਗ ਵਿਚ ਜਨਤਾ ਇਨ੍ਹਾਂ ਨੂੰ ਸਹਾਰੇਗੀ ਨਹੀਂ। ਇਸ ਬਿਲ ਦੀ ਵਿਰੋਧਤਾ ਕਰਦਾ ਹਾਂ ਅਤੇ ਸਰਕਾਰ ਇਸ ਨੂੰ ਵਾਪਸ ਲੈ ਲਵੇ ਅਤੇ ਮੁਜ਼ਾਰਿਆਂ ਨੂੰ ਤੁਹੱਫਜ਼ ਦੇਵੇ ਭਾਵੇਂ ਮੁਜ਼ਾਰਾ ਹਰੀਜਨ ਹੋਵੇ ਜਾਂ ਛੋਟਾ ਜ਼ਿਮੀਦਾਰ, ਉਸ ਨੂੰ ਤੁਹੱਫਜ਼ ਦੇਣਾ ਚਾਹੀਦਾ ਹੈ, ਇਸ ਲਈ ਇਹ ਬਿੱਲ ਵਾਪਸ ਲੈ ਲੈਣਾ ਚਾਹੀਦਾ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਆਨ ਦੇ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਇਹ ਫੈਸਲਾ ਹੋਇਆ ਸੀ ਕਿ 12-30 ਵਜੇ ਤਕ ਬਿਲ ਚਲਣਗੇ ਅਤੇ ਉਸ ਤੋਂ ਬਾਦ

